# ਚੌਕੀਦਾਰ ਦਾ ਟੱਬਰ

ਵਸੇਵੋਲੋਦ ਕੋਚਤੋਵ



ਨਵਯੁਗ ਪਬਲਿਸ਼ਰਜ਼ ਚਾਂਦਨੀ ਚੌਕ, ਦਿੱਲੀ

# ਚੌਕੀਦਾਰ ਦਾ ਟੱਬਰ

ਵਸੇਵੋਲੋਦ ਕੋਚਤੋਵ




ਨਵਯੁਗ ਪਬਲਿਸ਼ਰਜ਼ ਚਾਂਦਨੀ ਚੌਕ, ਦਿੱਲੀ

ਅਨੁਵਾਦਕ : ਕਰਿਸ਼ਨਜੀਤ ਸਿੰਘ

ਪਹਿਲੀ ਐਡੀਸ਼ਨ : ੧੯੬੮

ਪਰਕਾਸ਼ਕ :

ਨਵਯੁਗ ਪਬਲਿਸ਼ਰਜ਼
ਚਾਂਦਨੀ ਚੌਕ, ਦਿੱਲੀ

ਮੁਦ੍ਰਕ :

ਨਵਯੁਗ ਪ੍ਰੈਸ
ਚਾਂਦਨੀ ਚੌਕ, ਦਿੱਲੀ

ਮੁੱਲ : ੬.੦੦

# ਕਾਂਡ ਇਕ

ਮਈ ਦਿਵਸ ਦੀ ਸ਼ਾਮ ਨੂੰ ਮਾਸਕੋ ਦੀਆਂ ਤੋਪਾਂ ਦੀ ਸਲਾਮੀ ਦੀ ਗਰਜ ਹਾਲੀਂ ਲਾਊਡਸਪੀਕਰਾਂ ਵਿਚੋਂ ਮੱਠੀ ਹੀ ਪਈ ਸੀ ਕਿ ਮਲੇਸ਼ੀਆ ਦੇ ਜ਼ਿਲਾ ਇੰਸਪੈਕਟਰ ਯੇਗੋਰੋਵ ਨੂੰ ਕੁਝ ਗੋਲੀਆਂ ਚੱਲਣ ਦੀ ਆਵਾਜ਼ ਸੁਣਾਈ ਦਿੱਤੀ।

ਯੇਗੋਰੋਵ ਨੇ ਹੁਣੇ ਹੁਣੇ ਸੁਲਘਾਇਆ ਸਿਗਰਟ ਥੱਲੇ ਸੁਟਿਆ, ਉਸ ਨੂੰ ਆਪਣੇ ਬੂਟ ਦੀ ਅੱਡੀ ਹੇਠਾਂ ਮਸਲਿਆ ਅਤੇ ਆਦਤਨ ਆਪਣੇ ਗਲ ਵਿਚ ਲਟਕਦੇ ਪਸਤੌਲ ਉਤੇ ਹੱਥ ਰੱਖ ਕੇ ਲਾਗਲੀ ਗਲੀ ਵਲ ਹੋ ਤੁਰਿਆ ਜਿਧਰੋਂ ਗੋਲੀਆਂ ਦੀ ਆਵਾਜ਼ ਆਈ ਸੀ। ਘਰਾਂ ਦੀਆਂ ਖੁਲ੍ਹੀਆਂ ਖਿੜਕੀਆਂ ਵਿਚੋਂ ਗਰਾਮੋਫਨਾਂ ਤੇ ਗਿਟਾਰਾਂ ਦਾ ਸੰਗੀਤ ਸੁਣਾਈ ਦੇ ਰਿਹਾ ਸੀ। ਨਾਚ ਦੀ ਖਰਮਸਤੀ ਨਾਲ ਖਿੜਕੀਆਂ ਦੇ ਪਰਦੇ ਹਿੱਲ ਰਹੇ ਸਨ। ਨਿੱਕੇ ਲੱਕੜੀ ਦੇ ਘਰਾਂ ਦੇ ਫ਼ਰਸ਼ਾਂ ਉਤੇ ਨਚੱਣ ਵਾਲਿਆਂ ਦੀਆਂ ਅੱਡੀਆਂ ਦੀ ਧਮਕ ਲਗਾਤਾਰ ਕੰਨਾਂ ਵਿਚ ਗੂੰਜ ਰਹੀ ਸੀ :

ਗਿੱਧਾ ਪਾ ਲੈ ਨੀ ਮੁਟਿਆਰੇ  
ਲੰਮੀ ਬਾਂਹ ਕਰਕੇ।

ਜੇ ਕਰ ਕੋਈ ਹੋਰ ਮੌਕਾ ਹੁੰਦਾ ਤਾਂ ਇੰਸਪੈਕਟਰ ਨੇ ਸ਼ਾਇਦ ਫੁੱਲਾਂ ਨਾਲ ਲੱਦੇ ਨਿੱਕੇ ਵਿਹੜੇ ਅੰਦਰ ਨਤਾਲਿਯਾ ਵੈਸਲਿਯੇਵਨਾ ਨੂੰ ਮਿਲਣ ਜਾ ਵੜਨਾ ਸੀ। ਉਸ ਨੇ ਘਰ ਦੀ ਡਿਉਢੀ ਅੱਗੇ ਪਏ ਰੰਗਦਾਰ ਪਾਇਦਾਨ ਉਤੇ ਬੜੇ ਆਦਰ ਨਾਲ ਆਪਣੇ ਬੂਟਾਂ ਦੀ ਮਿੱਟੀ ਪੂੰਝਣੀ ਸੀ ਅਤੇ ਪੁਰਾਣੇ ਢੰਗ ਦੀ ਘੰਟੀ ਦਾ ਮੁੱਠਾ ਖਿੱਚਣਾ ਸੀ।

ਪਰ ਗੋਲੀਆਂ ਲਗਾਤਾਰ ਚਲਦੀਆਂ ਰਹੀਆਂ... ਯੇਗੋਰੋਵ ਹੁਣ ਜ਼ੋਰ ਦੀ ਨੱਸਣ ਲੱਗ ਪਿਆ ਸੀ। ਛੇਤੀ ਹੀ ਇੱਕ ਹੱਥ ਪਸਤੌਲ ਉਤੇ ਰੱਖੀ ਉਹ ਐਨਚੋਰ ਸਟ੍ਰੀਟ ਵਿਚ ਆ ਨਿਕਲਿਆ।

ਚੌਕ ਨੰਬਰ ੧੯ ਦੇ ਪਰਲੇ ਪਾਸੇ ਪੁਰਾਣੇ ਚਨਾਰਾਂ ਤੇ ਡੇਕਾਂ ਦੀ ਹਨੇਰੀ ਛਾਂ ਹੇਠ ਇਕ ਅਹਾਤੇ ਵਿਚ ਬਹੁਤ ਸਾਰੇ ਲੋਕ ਇਕੱਠੇ ਹੋਏ ਖੜੇ ਸਨ। ਉਹਨਾਂ ਵਿਚ ਕਿਸੇ ਪਰਕਾਰ ਦੀ ਖ਼ਰਾਬੀ ਨਜ਼ਰ ਨਹੀਂ ਸੀ ਆਉਂਦੀ। ਸ਼ਾਇਦ ਕੁਝ ਮਿੱਤਰ ਤੇ ਗੁਆਂਢੀ ਜ਼ੁਰਬੀਨਾਂ ਨੂੰ ਮਿਲਣ ਲਈ ਆ ਜੁੜੇ ਸਨ ਅਤੇ ਮੌਸਮ ਨਿੱਘਾ ਹੋਣ ਕਾਰਨ ਓਹ ਸਾਰੇ ਬਾਹਰ ਖੁਲ੍ਹੀ ਥਾਂ ਹਵਾ-ਹਾਰੇ ਆ ਖਲੋਤੇ ਸਨ।

ਇੰਸਪੈਕਟਰ ਉਹਨਾਂ ਦੇ ਕੋਲੋਂ ਦੀ ਲੰਘਣ ਹੀ ਲੱਗਾ ਸੀ ਕਿ ਇਕੱਠ ਦੇ ਸਿਰਾਂ ਉਤੋਂ ਦੀ ਰੌਸ਼ਨੀ ਦੀਆਂ ਦੋ ਤਿੱਖੀਆਂ ਜੀਭ੍ਹਾਂ ਨਿਕਲੀਆਂ। ਉਸ ਤੋਂ ਪਿਛੋਂ ਫਿਰ ਦੁਨਾਲੀ ਬੰਦੂਕ ਦੀਆਂ ਦੋ ਹੋਰ ਗੋਲੀਆਂ ਚੱਲੀਆਂ।

ਯੇਗੋਰੋਵ ਨੇ ਅਹਾਤੇ ਦਾ ਖਿੜਕਾ ਚੌਪਟ ਖੋਲ੍ਹ ਮਾਰਿਆ।

"ਨਾਗ੍ਰਿਕੋ, ਨਾਗ੍ਰਿਕੋ!" ਉਹ ਭੀੜ ਨੂੰ ਚੀਰਦਾ ਹੋਇਆ ਕੂਕਿਆ, "ਕੀ ਹੋ ਰਿਹਾ ਹੈ, ਇਥੇ?"

"ਕਾਮਰੇਡ ਇੰਸਪੈਕਟਰ! ਇਕ ਹੋਰ ਜ਼ੁਰਬੀਨ ਢਾਰੇ ਵਿਚੋਂ ਹੁਣੇ ਹੁਣੇ ਬਾਹਰ ਨਿਕਲਿਆ ਹੈ।"

"ਕਿਹੜਾ ਢਾਰਾ? ਕਿਥੋਂ ਆਇਆ ਹੈ ਉਹ?" ਬਾਰੂਦ ਦੀ ਗੰਧਕੀ ਮੁਸ਼ਕ ਨਾਲ ਯੇਗੋਰੋਵ ਦੀਆਂ ਨਾਸਾਂ ਫਰਕੀਆਂ। ਇਸ ਇਕੱਠ ਵਿਚ ਉਸ ਨੂੰ ਈਲੀਆ ਜ਼ੁਰਬੀਨ ਖਲੋਤਾ ਦਿਖਾਈ ਦਿਤਾ — ਇਸ ਘਰ ਦਾ ਮਾਲਕ। ਉਸ ਦੇ ਹੱਥ ਵਿਚ ਦੁਨਾਲੀ ਬੰਦੂਕ ਸੀ।

"ਆ ਬਈ, ਕੁਜ਼ਮਿਚ!" ਈਲੀਆ ਮਾਤਵੀਯੇਵਿਚ ਨੇ ਲੈਅ ਭਰੀ ਆਵਾਜ਼ ਵਿਚ ਆਖਿਆ। "ਅਸੀਂ ਕਿਸੇ ਕਾਨੂੰਨ ਦੀ ਉਲੰਘਣਾ ਨਹੀਂ ਕਰ ਰਹੇ। ਅਸੀਂ ਤਾਂ ਕੌਮ ਨੂੰ ਇੱਕੀ ਗੋਲੀਆਂ ਦੀ ਸਲਾਮੀ ਦੇ ਰਹੇ ਹਾਂ। ਇਕ ਕਿਰਤੀ ਹਾਲੇ ਹੁਣੇ ਹੁਣੇ ਜੰਮਿਆ ਹੈ। ਕੀ ਖ਼ਿਆਲ ਹੈ ਇਸ ਬਾਰੇ ਤੇਰਾ?"

ਉਹ ਅੱਗੇ ਵਧਿਆ, ਬੰਦੂਕ ਨੂੰ ਧਰਤੀ ਉਤੇ ਟਿਕਾਇਆ, ਖੱਬਾ ਹੱਥ ਵਧਾ ਕੇ ਉਸ ਉਤੇ ਝੁਕਿਆ ਅਤੇ ਸੱਜੇ ਨੂੰ ਆਪਣੀ ਸੇਹਲੀ ਨਾਲ ਛੁਹਾਇਆ।

"ਕੁਜ਼ਮਿਚ, ਮੁੰਡਿਆਂ ਨੇ ਮੈਨੂੰ ਇਕ ਪੋਤਰਾ ਬਖਸ਼ਿਆ ਹੈ। ਦੇਖਿਆ, ਵੀਰ!..."

ਗਲੀ ਵਿਚ ਲੱਗੇ ਖੰਭੇ ਦੀ ਰੌਸ਼ਨੀ ਦਾ ਅਕਸ ਪੈ ਕੇ ਈਲੀਆ ਮਾਤਵੀਯੇਵਿਚ ਦੀਆਂ ਅੱਖਾਂ ਚਮਕੀਆਂ। ਆਥਣ ਦੇ ਇਸ ਘੁਸਮੁਸੇ ਵਿਚ ਵੀ ਉਸ ਦੇ ਚਿਹਰੇ ਉਤਲੀ ਸੰਤੁਸ਼ਟ ਮੁਸਕਰਾਹਟ ਦੇਖੀ ਜਾ ਸਕਦੀ ਸੀ। ਉਸ ਦੀ ਗੱਲ-ਕਥ ਵਿਚ ਮੁਹਾਵਰਾ ਸੀ। ਜਿਵੇਂ ਕਿ "ਦੇਖਿਆ, ਵੀਰ," ਜਾਂ "ਕੀ ਖ਼ਿਆਲ ਹੈ ਇਸ ਬਾਰੇ ਤੇਰਾ?" ਉਸ ਨੂੰ ਇਤਨੀ ਖ਼ੁਸ਼ੀ ਸੀ ਕਿ ਉਹ ਇਸ ਤੋਂ ਵੱਧ ਪ੍ਰਭਾਵਸ਼ਾਲੀ ਸ਼ਬਦ ਵੀ ਨਹੀਂ ਸੀ ਲੱਭ ਸਕਦਾ।

ਇਸ ਗੱਲ ਦੀ ਤਾਂ ਆਸ ਹੀ ਨਹੀਂ ਸੀ ਕਿ ਇਹ ਮਹਾਨ ਘਟਨਾ ਇਸ ਛੁੱਟੀ ਵਾਲੇ ਦਿਨ ਵਾਪਰੇਗੀ। ਪਰ ਈਲੀਆ ਮਾਤਵੀਯੇਵਿਚ ਲਈ ਤਾਂ ਇਹ ਗੱਲ ਕਿਸੇ ਵੀ ਸਮੇਂ ਵਾਪਰਦੀ ਇਕ ਮਹਾਨ ਘਟਨਾ ਅਤੇ ਇਕ ਮਹਾਨ ਖ਼ੁਸ਼ੀ ਹੀ ਸੀ। ਹਾਲੀਂ ਕੁਝ ਕੁ ਘੰਟੇ ਪਹਿਲਾਂ ਉਹ ਆਪਣੇ ਸ਼ਿੱਪਯਾਰਡ ਦੀ ਟੋਲੀ ਨਾਲ ਸ਼ਹਿਰ ਵਿਚੋਂ ਦੀ ਲੰਘ ਰਹੇ ਜਲੂਸ ਨਾਲ ਚੱਲ ਰਿਹਾ ਸੀ। ਉਸ ਦੇ ਚਾਰ-ਚੁਫੇਰੇ ਵੱਖ ਵੱਖ ਧੁਨੀਆਂ

ਵਜਾਉਂਦੇ ਵਾਜੇ ਵਜ ਰਹੇ ਸਨ । ਪਰ ਹਰ ਕਦਮ ਉਤੇ ਉਹ ਦੁਨੀਯਾਸ਼ਾ ਬਾਰੇ ਹੀ ਸੋਚਦਾ ਰਿਹਾ ਸੀ ਜਿਸ ਨੂੰ ਪਿਛਲੀ ਸ਼ਾਮ ਜ਼ੱਚਾਖਾਨੇ ਲਿਜਾਇਆ ਗਿਆ ਸੀ। ਦੁਨੀਯਾਸ਼ਾ ਦੇ ਮਨ ਭਾਉਂਦੇ ਸੰਗੀਤ ਦੀ ਧੁਨਾਂ ਨਾਲ ਉਸ ਦੇ ਮਨ ਵਿਚ ਦੁਨੀਯਾਸ਼ਾ ਦੀ ਸ਼ਕਲ ਘੁੰਮਣ ਲੱਗੀ। ਮੋਟਰ-ਲਾਰੀਆਂ ਵਿਚੋਂ ਨਿੱਕੀਆਂ ਝੰਡੀਆਂ ਲਹਿਰਾਉਂਦੇ ਬੱਚਿਆਂ ਨੂੰ ਦੇਖ ਕੇ ਉਹ ਸੋਚਣ ਲੱਗਾ ਕਿ ਅਲੂੜ ਮਾਂ ਕਿਸ ਤਰ੍ਹਾਂ ਡਰ ਰਹੀ ਸੀ ਅਤੇ ਕਿਵੇਂ ਉਸ ਦੇ ਨਾਲ ਕੰਮ ਕਰਨ ਵਾਲੇ ਬੰਦੇ ਇਕ ਇਕ ਕਰਕੇ ਇਸ ਪਰਵਾਰ ਵਿਚ ਵਾਪਰਨ ਵਾਲੀ ਮਹਾਨ ਘਟਨਾ ਦੀ ਖ਼ਬਰ ਪੁੱਛਣ ਲਈ ਆਏ ਸਨ।

ਈਲੀਆ ਮਾਤਵੀਯੇਵਿਚ ਵੱਡੇ ਚੌਕ ਵਿਚ ਪਹੁੰਚਣ ਤੀਕ ਕੇਵਲ ਆਪਣੇ ਘਰੇਲੂ ਮਾਮਲਿਆਂ ਬਾਰੇ ਹੀ ਸੋਚਦਾ ਰਿਹਾ ਸੀ — ਉਹ ਚੌਕ ਜੋ ਸ਼ਹਿਰ ਦੇ ਸੱਤਾਂ ਜ਼ਿਲਿਆਂ ਤੋਂ ਆਉਣ ਵਾਲੇ ਜਲੂਸੀਆਂ ਲਈ ਵਿਚਕਾਰਲਾ ਧੁਰਾ ਸੀ । ਪਿਛਲੇ ਤੀਹ ਸਾਲਾਂ ਵਿਚ ਰਿਜਨਲ ਪਾਰਟੀ ਹੈੱਡਕੁਆਰਟਰ ਤੇ ਰਿਜਨਲ ਸੋਵੀਅਤ ਸਾਹਮਣੇ ਬਣੇ ਇਸ ਵਿਸ਼ਾਲ ਚੌਕ ਦੀ ਉਸ ਨੇ ਕਿਤਨੀ ਹੀ ਵਾਰ ਪਰਕਰਮਾ ਕੀਤੀ ਸੀ। ਉਸ ਨੂੰ ਇਹ ਚੌਕ ਇਕ ਅਜਿਹਾ ਸ਼ੀਸ਼ਾ ਜਾਪਦਾ ਸੀ ਜਿਸ ਵਿਚ ਸਾਰਾ ਸ਼ਹਿਰ ਸਾਲ ਵਿਚ ਦੋ ਵਾਰੀ ਆਪਣਾ ਮੂੰਹ ਦੇਖਦਾ ਸੀ — ਆਪਣੀ ਜ਼ਿੰਦਗੀ ਦਾ ਅੱਕਸ! ਕੋਈ ਸਮਾਂ ਸੀ ਜਦੋਂ ਜਲੂਸੀਏ ਆਪਣੇ ਮੋਢਿਆਂ ਉਤੇ ਗੈਂਤੀਆਂ ਤੇ ਸੱਬਲਾਂ ਰਖ ਕੇ ਆਉਂਦੇ ਹਨ, ਤਾਂ ਜੁ ਇਕੱਤਰਤਾ ਸਮਾਪਤ ਹੋਣ ਪਿਛੋਂ ਉਹ ਸਿੱਧੇ ਆਪੋ-ਆਪਣੇ ਸਵੈ-ਇੱਛਕ ਕੰਮਾਂ ਉਤੇ ਜਾ ਸਕਣ। ਇਕ ਸਮਾਂ ਉਹ ਵੀ ਸੀ ਜਦੋਂ ਘੋੜਿਆਂ ਦੀਆਂ ਟੋਲੀਆਂ ਇਸ ਚੌਕ ਤੋਂ ਪਰੇ ਬਣ ਰਹੀ ਸ਼ਹਿਰ ਦੀ ਪ੍ਰਥਮ ਦੇਗ ਭੱਠੀ ਦੇ ਨਮੂਨੇ ਇਥੋਂ ਦੀ ਖਿੱਚ ਕੇ ਲਿਜਾਂਦੀਆਂ ਸਨ। ਭੱਠੀਆਂ ਤੋਂ ਪਿਛੋਂ ਕਪੜਾ ਉਣਨ ਵਾਲੀਆਂ ਖੱਡੀਆਂ ਆਈਆਂ। ਇਸ ਤੋਂ ਕੁਝ ਵਰ੍ਹੇ ਪਿਛੋਂ ਇਕ ਦਿਓ-ਕੱਦ ਲਾਰੀ ਇਕ ਨਵੀਂ ਪਰਕਾਰ ਦੀ ਮੋਟਰ-ਕਿਸ਼ਤੀ ਦਾ ਢਾਂਚਾ ਲੈ ਕੇ ਆਈ। ਉਹ ਬਹੁਤ ਖ਼ੁਸ਼ੀਆਂ ਭਰਿਆ ਵਰ੍ਹਾ ਸੀ। ਇਸ ਸਾਲ ਵੱਡੇ ਅਹਾਤੇ ਦੀ ਮੁਰੰਮਤ ਹੋਈ ਸੀ ਅਤੇ ਉਸਾਰੀ ਦਾ ਇਕ ਨਵਾਂ ਕਾਲ ਆਰੰਭ ਹੋਇਆ ਸੀ।

ਉਸ ਗੱਲ ਨੂੰ, ਜਦੋਂ ਈਲੀਆ ਮਾਤਵੀਯੇਵਿਚ ਨੇ ਇਸ ਚੌਕ ਵਿਚੋਂ ਦੀ ਦੇਗ ਭੱਠੀਆਂ ਤੇ ਕਪੜੇ ਦੀਆਂ ਖੱਡੀਆਂ ਲੰਘਦੀਆਂ ਦੇਖੀਆਂ ਸਨ, ਇਕ ਜ਼ਮਾਨਾ ਬੀਤ ਚੁੱਕਾ ਸੀ। ਹੁਣ ਤਾਂ ਇਨ੍ਹਾਂ ਕਾਰਖ਼ਾਨਿਆਂ ਵਿਚ ਬਿਜਲਈ-ਭੱਠੀਆਂ ਲੱਗਿਆਂ ਵੀ ਬਹੁਤ ਸਾਲ ਹੋ ਗਏ ਸਨ । ਕਪੜਾ ਬੁਣਨ ਵਾਲੀਆਂ ਮਸ਼ੀਨਾਂ ਇਤਨੀਆਂ ਵੱਡੀਆਂ ਤੇ ਤਾਕਤਵਰ ਹੋ ਚੁਕੀਆਂ ਸਨ ਕਿ ਜੇ ਉਨ੍ਹਾਂ ਤੋਂ ਤੀਜੇ ਹਿੱਸੇ ਦਾ ਢਾਂਚਾ ਵੀ ਬਣਾਇਆ ਜਾਵੇ, ਤਾਂ ਉਹ ਪੰਜ-ਟਨ ਦੇ ਟਰੱਕ ਉਤੇ ਨਹੀਂ ਸੀ ਲੱਦਿਆ ਜਾ ਸਕਦਾ।

ਇਸ ਮਈ ਦਿਵਸ ਉਤੇ ਉਸ ਨੇ ਇਕ ਨਵੀਂ ਚੀਜ਼ ਦੇਖੀ ਜੋ ਪੱਤਝੜ ਦੇ ਜਲੂਸ ਸਮੇਂ ਇਥੇ ਨਹੀਂ ਸੀ। ਇਹ ਠੀਕ ਹੈ ਕਿ ਉਹ ਅਖ਼ਬਾਰਾਂ ਵਿਚ ਖੁਦਾਈ ਵਾਲੀਆਂ ਮਸ਼ੀਨਾਂ, ਕਰੇਨਾਂ ਤੇ ਅਸਪਾਤ ਦੇ ਰੱਸਿਆਂ ਬਾਰੇ ਲਿਖਦੇ ਰਹੇ ਸਨ। ਇਸ ਤੋਂ ਉਪਰੰਤ ਉਹ ਉਹਨਾਂ ਸੰਦਾਂ ਦਾ ਵੀ ਜ਼ਿਕਰ ਕਰਦੇ ਰਹੇ ਸਨ ਜਿਹੜੇ ਵੋਲਗਾ ਅਤੇ ਦਨੀਪਰ ਉਤੇ ਹੋਣ ਵਾਲੀ ਨਵੀਂ ਉਸਾਰੀ ਵਿਚ ਵਰਤੇ ਜਾਣੇ ਸਨ। ਇਹ ਸ਼ਹਿਰ ਖ਼ੁਦ ਹੀ ਇਹ ਸਾਰਾ ਸਾਮਾਨ ਬਣਾ ਰਿਹਾ ਸੀ। ਸ਼ਬਦਾਂ ਦੀ ਗੱਲ ਹੋਰ ਹੈ, ਪਰ ਜਦੋਂ ਅਸੀਂ ਕਿਸੇ ਚੀਜ਼ ਨੂੰ ਸੱਚਮੁਚ ਦੇਖਦੇ ਹਾਂ ਤਾਂ ਗੱਲ ਹੋਰ ਹੋ ਜਾਂਦੀ ਹੈ। ਭਾਵੇਂ ਇਨ੍ਹਾਂ ਚੀਜ਼ਾਂ ਦੇ ਨਮੂਨਿਆਂ ਦੀ ਹੀ ਪਰਦਰਸ਼ਨੀ ਹੋ ਰਹੀ ਸੀ, ਪਰ ਤਜਰਬਾਕਾਰ ਅੱਖ ਇਨ੍ਹਾਂ ਨਵੀਆਂ ਮਸ਼ੀਨਾਂ ਤੇ ਢਾਂਚਿਆਂ ਦੀ ਸ਼ਕਤੀ ਤੇ ਸ਼ਕਲ ਦਾ ਅੰਦਾਜ਼ਾ ਭਲੀ ਭਾਂਤ ਲਗਾ ਸਕਦੀ ਸੀ।

ਈਲੀਆ ਮਾਤਵੀਏਵਿਚ ਦੇ ਮਨ ਅੰਦਰ ਇਕ ਖ਼ਿਆਲ ਜਾਗਿਆ ਕਿ ਉਹ ਇਸ ਸਭ ਕਾਸੇ ਦਾ ਬਹੁਤਾ ਚਿਰ ਸਾਥ ਨਹੀਂ ਨਿਭਾ ਸਕੇਗਾ। ਉਸ ਨੇ ਉਸ ਕੱਚੇ ਲੋਹੇ ਬਾਰੇ ਸੋਚਿਆ ਜਿਹੜਾ ਢਲਾਈ ਤੇ ਪਕਾਈ ਲਈ ਇਨ੍ਹਾਂ ਭੱਠੀਆਂ ਵਿਚ ਪੈਂਦਾ ਹੈ। ਹੌਲੀ ਹੌਲੀ ਉਹ ਦਗਣ ਲੱਗਾ। ਅੱਗ ਦਾ ਸੇਕ ਸਭਨਾਂ ਟੁਕੜਿਆਂ ਨੂੰ ਇਕਦਮ ਹੀ ਨਹੀਂ ਢਾਲਦਾ, ਸਗੋਂ ਉਹ ਇਕ ਪਾਸਿਉਂ ਪਿਘਲਣ ਲਗਦੇ ਹਨ। ਫਿਰ ਇਕ ਇਕ ਕਰਕੇ ਸਾਰੇ ਪਿਘਲ ਜਾਂਦੇ ਹਨ ਤੇ ਅੰਤ ਸਾਰੇ ਟੁਕੜੇ ਇਕ ਵੱਡਾ ਤਰਲ ਬਣ ਕੇ ਉਬਲਣ ਲਗਦੇ ਹਨ ਤੇ ਉਨ੍ਹਾਂ ਵਿਚ ਕੁਲਹਾੜੀ ਦੇ ਗੁੜ ਵਾਂਗ ਖੱਦਾ ਪੈਣ ਲੱਗ ਪੈਂਦਾ ਹੈ।

ਇਹ ਖ਼ਿਆਲ ਈਲੀਆ ਮਾਤਵੀਏਵਿਚ ਦੇ ਮਨ ਵਿਚ ਇਕ ਹੋਰ ਰੰਗ ਵਿਚ ਆਇਆ.. ਇਹ ਮਨੁੱਖੀ ਅਸਪਾਤ, ਜਿਹੜਾ ੧੯੧੭ ਤੋਂ ਲੈ ਕੇ ਹੋਰ ਹੋਰ ਤਪਦਾ ਆ ਰਿਹਾ ਹੈ, ਹੁਣ ਇਹ ਉਬਲਣਾ ਸ਼ੁਰੂ ਹੋ ਗਿਆ ਹੈ। ਇਸ ਦੇਸ਼-ਰੂਪੀ ਮਹਾਨ ਭੱਠੀ ਵਿਚ ਪਿਆ ਇਹ ਮਨੁੱਖੀ-ਅਸਪਾਤ ਅਜਿਹੀ ਸ਼ਕਲ ਧਾਰਨ ਕਰ ਰਿਹਾ ਹੈ, ਜਿਹੋ ਜਿਹੀ ਹੁਣ ਤੀਕ ਦੁਨੀਆ ਨੇ ਨਹੀਂ ਦੇਖੀ।

ਈਲੀਆ ਮਾਤਵੀਏਵਿਚ ਨੇ ਚੌਕਸੀ ਤੇ ਚਿਤਾਵਨੀ ਭਰੀਆਂ ਨਜ਼ਰਾਂ ਨਾਲ ਆਪਣੇ ਆਲੇ-ਦੁਆਲੇ ਦੇਖਿਆ, ਮਤੇ ਕਿਸੇ ਨੂੰ ਉਸ ਦੇ ਵਿਚਾਰਾਂ ਦੀ ਸੁਗੰਧੀ ਆ ਗਈ ਹੋਵੇ। ਸ਼ਾਇਦ ਕੋਈ ਇਹ ਸਮਝ ਬੈਠੇ ਕਿ ਮੈਂ ਕੋਈ ਲੇਖ ਆਦਿ ਲਿਖ ਰਿਹਾ ਹਾਂ। ਉਸ ਨੂੰ ਆਪਣੀ ਇਕੋ ਇਕ ਧੀ ਤੋਨੀਯਾ ਦਾ ਖ਼ਿਆਲ ਆਇਆ ਕਿ ਉਸ ਨੇ ਉਸ ਸਿਆਲੇ ਕਿਸ ਤਰ੍ਹਾਂ ਸੋਵੀਅਤ ਮਨੁੱਖ ਦੇ ਨਵੇਂ ਸਾਮਵਾਦੀ ਗੁਣਾਂ ਬਾਰੇ ਇਕ ਲੇਖ ਲਿਖਿਆ ਸੀ — ਉਹ ਲੇਖ ਸੀ ਵੀ ਤਾਂ ਕਿਤਨਾ ਵਧੀਆ। ਤੋਨੀਯਾ ਦੇ ਖ਼ਿਆਲ ਨੇ ਮੁੜ ਉਸ ਨੂੰ ਦੁਨੀਯਾਸ਼ਾ ਬਾਰੇ ਸੋਚਣ ਲਗਾ ਦਿੱਤਾ।

ਇਹ ਕੋਈ ਭਾਣਾ ਨਹੀਂ ਸੀ ਜਿਸ ਨੇ ਇਸ ਪਰਵਾਰ ਵਿਚ ਵਾਪਰੀ ਇਸ ਘਟਨਾ ਨੂੰ ਇਤਨਾ ਮਹੱਤਵਪੂਰਨ ਬਣਾਇਆ । ਹਾਲੀਂ ਕੇਵਲ ਇਕ ਹਫ਼ਤਾ ਪਹਿਲਾਂ ਹੀ ਬੁੱਢੀ ਪ੍ਰੋਫ਼ੈਸਰ ਨੇ, ਜੋ ਇਸ ਜਣੇਪੇ ਦੀ ਇੰਚਾਰਜ ਸੀ, ਆਪਣੀ ਪਹਿਲਾਂ ਵਾਲੀ ਰਾਏ ਨੂੰ ਪੱਕਿਆਂ ਕੀਤਾ ਸੀ ਕਿ ਦੂਨੀਯਾਸ਼ਾ ਦਾ ਬੱਚਾ ਬਹੁਤਾ ਵੱਡਾ ਨਹੀਂ ਹੋਵੇਗਾ ਤੇ ਹੋਵੇਗੀ ਵੀ ਲੜਕੀ । ਪਰ ਦੂਨੀਯਾਸ਼ਾ ਨੇ ਮੁੰਡੇ ਨੂੰ ਜਨਮ ਦਿਤਾ — ਇਕ ਸੁਨੱਖਾ, ਛੀਟਕਾ ਮੁੰਡਾ । ਇਹ ਹਸਪਤਾਲ ਵਾਲਿਆਂ ਦਾ ਕਹਿਣਾ ਸੀ । ਦੁਨਾਲੀ ਬੰਦੂਕ ਤਾਂ ਕੁਝ ਵੀ ਨਹੀਂ ਸੀ ! ਜੇਕਰ ਉਸ ਕੋਲ ਤੋਪ ਹੁੰਦੀ ਤਾਂ ਈਲੀਆ ਮਾਤਵੀਯੇਵਿਚ ਨੇ ਬੜੇ ਚਾਅ ਨਾਲ ਉਸ ਨੂੰ ੨੧ ਤੋਪਾਂ ਦੀ ਸਲਾਮੀ ਦੇਣੀ ਸੀ ।

ਅਤੇ ਕੀ ਇਹ ਖ਼ੁਸ਼ੀ ਨਹੀਂ ਸੀ ? ਮੁੰਡੇ ਹੀ ਮੁੰਡੇ ਜੰਮਦੇ ਸਨ ਇਸ ਪਰਵਾਰ ਵਿਚ । ਉਹ ਵੱਡੇ ਹੋ ਕੇ ਖ਼ੂਬ ਮੋਟੇ-ਡਾਢੇ ਤੇ ਤਗੜੇ ਨਿਕਲਦੇ । ਉਹ ਸੁਹਣੇ ਸਨ ਜਾਂ ਨਹੀਂ, ਇਸ ਦੀ ਕੌਣ ਪਰਵਾਹ ਕਰਦਾ ਹੈ ? ਉਨ੍ਹਾਂ ਦਾ ਆਪਣੇ ਦਾਦੇ ਵਰਗਾ ਚੌੜਾ ਮੱਥਾ ਸੀ ਤੇ ਅੱਖਾਂ ਵਿਚ ਮੋਤੀਆਂ ਵਰਗੀ ਚਮਕ...

"ਹਾਂ, ਕੀ ਖ਼ਿਆਲ ਹੈ ਇਸ ਬਾਰੇ ਤੇਰਾ, ਕੁਜ਼ਮਿਚ !" ਉਸ ਨੇ ਆਪਣੇ ਸ਼ਬਦ ਦੁਹਰਾਏ । ਬੁੱਢੇ ਨੇ ਯੇਗੋਰੋਵ ਨੂੰ ਬਾਹੋਂ ਫੜਿਆ ਤੇ ਪੌੜੀਆਂ ਕੋਲ ਲੈ ਗਿਆ, ਜਿਥੇ, ਹਾਲੀਂ ਤੀਕ ਕੰਨਾਂ ਉਤੇ ਹੱਥ ਰਖੀਂ, ਅਗਾਫ਼ੀਯਾ ਕਾਰਪੋਵਨਾ ਦਰਵਾਜ਼ੇ ਦੀ ਚੌਂਕੜੀ ਉਤੇ ਝੁਕੀ ਖਲੋਤੀ ਸੀ ।

ਅਗਾਫ਼ੀਯਾ ਕਾਰਪੋਵਨਾ ਭਵੰਤਰੀ ਹੋਈ ਲੋਕਾਂ ਦੇ ਸਿਰਾਂ ਉਤੋਂ ਦੀ ਕਿਧਰੇ ਦੂਰ ਦੇਖ ਰਹੀ ਸੀ । ਉਸ ਦੀ ਖ਼ੁਸ਼ੀ ਈਲੀਆ ਮਾਤਵੀਯੇਵਿਚ ਨਾਲੋਂ ਵਖਰੀ ਪਰਕਾਰ ਦੀ ਸੀ । ਆਪਣੇ ਪੋਤਰੇ ਦੇ ਜਨਮ ਦੀ ਖ਼ਬਰ ਸੁਣਦੇ ਸਾਰ ਹੀ ਈਲੀਆ ਮਾਤਵੀਯੇਵਿਚ ਨੇ ਆਪਣੀ ਬੰਦੂਕ ਵਿਚ ਕਾਰਤੂਸ ਭਰੇ ਅਤੇ ਇਸ ਸ਼ੁਭ ਦਿਹਾੜੇ ਨੂੰ ਇਕ ਹੋਰ ਸਲਾਮੀ ਦੇਣ ਲੱਗ ਪਿਆ ਸੀ — "ਸਾਰੀ ਕੌਮ ਦੀ ਸਲਾਮੀ ।"

ਬੰਦੂਕ ਦੇ ਚਲਣ ਨਾਲ ਸਾਰੇ ਆਂਢੀ-ਗੁਆਂਢੀ ਉਹਨਾਂ ਦੇ ਘਰ ਆ ਜੁੜੇ ਸਨ । ਅਗਾਫ਼ੀਯਾ ਕਾਰਪੋਵਨਾ ਚੁੱਪ ਕਰ ਕੇ ਪੌੜੀਆਂ ਉਤੇ ਆਣ ਖਲੋਤੀ ਸੀ ਤੇ ਗੋਲੀ ਦੇ ਖੜਕੇ ਤੋਂ ਆਪਣੇ ਕੰਨਾਂ ਨੂੰ ਬਚਾਉਣ ਲਈ ਉਸ ਨੇ ਹਥੇਲੀਆਂ ਨਾਲ ਘੁੱਟ ਲਿਆ ਸੀ ।

ਜਾਪਦਾ ਸੀ ਜਿਵੇਂ ਸਮੇਂ ਵਿਚ ਇਸ ਔਰਤ ਨੂੰ ਛੂਹਣ ਦੀ ਸਮਰਥਾ ਨਾ ਹੋਵੇ । ਵਰ੍ਹੇ ਬੀਤਦੇ ਗਏ । ਉਸ ਨੂੰ ਈਲੀਆ ਮਾਤਵੀਯੇਵਿਚ ਨਾਲ ਰਹਿੰਦਿਆਂ ਵੀ ਤੀਹ ਸਾਲ ਤੋਂ ਵੀ ਵਧ ਸਮਾਂ ਹੋ ਚੁੱਕਾ ਸੀ । ਈਲੀਆ ਉਤੇ ਮੁਟਾਪਾ ਆ ਗਿਆ ਸੀ ਅਤੇ ਉਸ ਦੀਆਂ ਹਰਕਤਾਂ ਵਿਚ ਇਕ ਭਾਰ ਜਿਹਾ ਦਿਖਾਈ ਦੇਣ ਲੱਗ ਪਿਆ ਸੀ । ਵਾਲ ਚਿੱਟੇ ਹੋਣ ਲੱਗੇ ਸਨ ਤੇ ਕਦੀ ਕਦੀ ਆਪਣੇ ਹਸਾਉਣੇ ਸੁਭਾ

ਤੋਂ ਉਲਟ ਉਸ ਨੂੰ ਖਿਝ ਵੀ ਆ ਜਾਂਦੀ। ਪਰ ਅਗਾਫ਼ੀਯਾ ਪਹਿਲਾਂ ਵਾਂਗ ਹੀ ਫੁਰਤੀਲੀ, ਪਤਲੀ, ਫੁਰਕ-ਫੁਰਕ ਕਰਦੀ ਕੁੜੀਆਂ ਵਰਗੀ ਅਲ੍ਹੜ ਸੀ। ਗਲੀ ਜਾਂ ਬਜ਼ਾਰ ਵਿਚ ਜਾਂਦੀ ਨੂੰ ਦੇਖ ਕੇ ਬੰਦਾ, ਜੇਕਰ ਉਸ ਦੇ ਚਿਹਰੇ ਵਲ ਗਹੁ ਨਾਲ ਨਾ ਤੱਕੇ, ਤਾਂ ਉਸ ਨੂੰ ਕੁੜੀ-ਕੱਤਰੀ ਹੀ ਸਮਝ ਬੈਠਦਾ ਸੀ। ਅਗਾਫ਼ੀਯਾ ਦਾ ਬੱਚਿਆਂ ਪ੍ਰਤੀ ਹਾਲੀਂ ਵੀ ਉਹੋ ਜਿਹਾ ਹੀ ਵਤੀਰਾ ਸੀ ਜਿਹੋ ਜਿਹਾ ਉਸ ਦੇ ਪਹਿਲਾ ਬੱਚਾ ਹੋਣ ਸਮੇਂ ਸੀ। ਖ਼ੁਸ਼ੀ ਵਿਚ ਕੁਝ ਚਿਤਾਵਨੀ ਦਾ ਵੀ ਮੇਲ ਸੀ। ਇਹ ਬੱਚੇ!... ਹਮੇਸ਼ਾਂ ਇਹਨਾਂ ਨੂੰ ਖੰਘ ਹੋਈ ਰਹਿੰਦੀ ਹੈ, ਜਾਂ ਇਹਨਾਂ ਦੇ ਕੰਨਾਂ ਵਿਚ ਕੋਈ ਖ਼ਰਾਬੀ ਹੋ ਜਾਂਦੀ ਹੈ! ਉਹ ਕੋਈ ਮੇਖ ਜਾਂ ਬਟਨ ਮੂੰਹ ਵਿਚ ਪਾ ਲੈਣਗੇ, ਰਤਾ ਉਹਨਾਂ ਤੋਂ ਅੱਖ ਪਰ੍ਹਾਂ ਹੋਈ ਨਹੀਂ ਤੇ ਉਹਨਾਂ ਨੇ ਉਸ ਨੂੰ ਅੰਦਰ ਨਿਘਾਰਿਆ ਨਹੀਂ। ਉਹ ਪੌੜੀਆਂ ਤੋਂ ਡਿੱਗ ਪੈਂਦੇ ਹਨ। ਜੇ ਵਿਹੜੇ ਵਿਚ ਫਿਰਦੀ ਹੰਸ-ਬੱਤਖ ਉਹਨਾਂ ਨੂੰ ਨਾ ਵੀ ਵੱਢੇ ਤਾਂ ਗੁਆਂਢੀਆਂ ਦੀ ਬਕਰੀ ਤਾਂ ਜ਼ਰੂਰ ਹੀ ਸਿੰਗ ਮਾਰ ਜਾਵੇਗੀ। ਹਰ ਗੱਲ ਅਗੇਤਰੇ ਹੀ ਦੇਖਣੀ ਪੈਂਦੀ ਹੈ, ਵਿਚਾਰਨੀ ਪੈਂਦੀ ਹੈ, ਹਰ ਛੋਟੀ ਤੋਂ ਛੋਟੀ ਗੱਲ ਦਾ ਧਿਆਨ ਰਖਣਾ ਪੈਂਦਾ ਹੈ। ਮਨੁੱਖ ਦੇ ਬੱਚੇ ਨੂੰ ਪਾਲਣਾ ਵੀ ਕਿਤਨਾ ਔਖਾ ਕੰਮ ਹੈ! ਖ਼ੈਰ, ਚਾਰ ਪੁੱਤਰ ਤੇ ਇਕ ਧੀ ਪਾਲਣ ਪਿਛੋਂ ਉਸ ਨੂੰ ਇਹਨਾਂ ਸਭਨਾਂ ਗੱਲਾਂ ਦਾ ਪਤਾ ਲੱਗ ਚੁੱਕਾ ਸੀ! ਇਹ ਸੱਚ ਹੈ ਕਿ ਉਸ ਦੇ ਈਲੀਆ ਦੀ ਖ਼ੁਸ਼ੀ ਦਾ ਮੁੱਖ ਸੋਮਾ ਉਸ ਦੇ ਘਰ ਇਕ ਹੋਰ ਪੋਤਰੇ ਦਾ ਜਨਮ ਸੀ—ਸਾਹੇ ਪਰਵਾਰ ਲਈ ਮਾਣ। ਅਗਾਫ਼ੀਯਾ ਕਾਰਪੋਵਨਾ ਨੂੰ ਸਗੋਂ ਇਕ ਨਵੇਂ ਮਨੁੱਖ ਨੂੰ ਪਾਲਣ ਲਈ ਉਸ ਦੀ ਦੇਖ ਭਾਲ ਤੇ ਉਸ ਦੀਆਂ ਚਿੰਤਾਵਾਂ ਦਾ ਸੰਸਾ ਸੀ।

ਆਪਣੇ ਖ਼ਿਆਲ ਵਿਚ ਗੁਆਚੀ ਅਗ਼ਾਫ਼ੀਯਾ ਕਾਰਪੋਵਨਾ ਨੂੰ ਯੇਗੋਰੋਵ ਦੇ ਆਉਣ ਦਾ ਉੱਕਾ ਪਤਾ ਨਾ ਲੱਗਾ ਤੇ ਨਾ ਹੀ ਉਸ ਨੇ ਪੌੜੀਆਂ ਚੜ੍ਹਨ ਲੱਗੇ ਯੇਗੋਰੋਵ ਦੇ ਆਦਰ ਨਾਲ ਝੁਕਣ ਵਲ ਧਿਆਨ ਦਿਤਾ ਸੀ। ਉਸ ਨੂੰ ਕੇਵਲ ਉਦੋਂ ਸੁਰਤ ਆਈ ਜਦੋਂ ਈਲੀਆ ਦਾ ਤਗੜਾ ਹੱਥ ਉਸ ਦੇ ਮੋਢੇ ਉੱਤੇ ਟਿਕਿਆ ਤੇ ਉਸ ਨੇ ਅਗਾਫ਼ੀਯਾ ਨੂੰ ਘਰ ਦੇ ਅੰਦਰ ਚਲਣ ਲਈ ਆਖਿਆ। ਤਦ ਅਗਾਫ਼ੀਯਾ ਕਾਰਪੋਵਨਾ ਨੇ ਇਧਰ ਉਧਰ ਫੁਦਕਣਾ ਸ਼ੁਰੂ ਕੀਤਾ ਤੇ ਝੱਟ-ਪੱਟ ਮੇਜ਼ ਲਗਾ ਕੇ ਮਹਿਮਾਨਾਂ ਨੂੰ ਮੇਜ਼ ਦੁਆਲੇ ਆਉਣੇ ਦਾ ਸੱਦਾ ਦਿੱਤਾ। ਇਹ ਘਰ ਉਹਨਾਂ ਸਭਨਾਂ ਲੋਕਾਂ ਲਈ ਖੁਲ੍ਹਾ ਸੀ ਜਿਹਨਾਂ ਨੇ ਵਿਹੜੇ ਵਿਚ ਗੋਲੀਆਂ ਚਲਾ ਕੇ "ਸਲਾਮੀ" ਦੇ ਰਹੇ ਬੁਢੇ ਜ਼ੁਰਬੀਨ ਨੂੰ ਵਧਾਈ ਦਿੱਤੀ ਸੀ।

ਘਰ ਦੇ ਮਾਲਕ ਨੇ ਯੇਗੋਰੋਵ ਨੂੰ ਕਾਲੇ-ਜ਼ੀਰੇ ਦੀ ਵੋਦਕਾ ਦਾ ਗਲਾਸ ਲਿਆ ਕੇ ਦਿੱਤਾ।

"ਨਹੀਂ, ਮੈਂ ਨਹੀਂ ਪੀ ਸਕਦਾ, ਈਲੀਆ ਮਾਤਵੀਯੇਵਿਚ! ਮੈਨੂੰ ਮਜਬੂਰ ਨਾ

ਕਰ ! ਮੈਂ ਡਿਊਟੀ ਉਤੇ ਹਾਂ ਤੇ ਤੈਨੂੰ ਪਤਾ ਏ ਕਿ ਡਿਊਟੀ ਕੀ ਹੁੰਦੀ ਏ ।"

"ਤਾਂ ਫਿਰ, ਮਿੱਠੀ ਲਾਲ ਦਾ ਇਕ ਗਲਾਸ ਹੀ ਸਹੀ । ਕਿਉਂ ਨਹੀਂ ? ਇਕ ਕਿਰਤੀ ਇਨਸਾਨ ਪੈਦਾ ਹੋਇਆ ਏ ! ਤੈਨੂੰ ਆਪਣੇ ਵਲੋਂ ਉਸ ਦਾ ਸਤਿਕਾਰ ਤਾਂ ਕਰਨਾ ਹੀ ਪੈਣਾ ਏ, ਕਿ ਨਹੀਂ ?"

"ਮੇਰੇ ਵਲੋਂ ਸਤਿਕਾਰ—ਇਸ ਵਿਚ ਵੀ ਕੋਈ ਗੱਲ ਜ਼ਰੂਰ ਹੈ ।"

ਯੇਗੋਰੋਵ ਨੇ ਗਲਾਸ ਉਤਾਂਹ ਚੁੱਕਿਆ, ਖ਼ਾਲੀ ਕੀਤਾ ਤੇ ਬੋਲਿਆ, "ਬਸ ਇਤਨੀ ਹੀ ਕਾਫ਼ੀ ਹੈ । ਚੰਗਾ ਇਹੋ ਹੈ ਕਿ ਕਦੀ ਫੇਰ ਆਵਾਂ", ਅਤੇ ਸ਼ਰਾਬ ਵਰਤਾਉਣ ਵਾਲੇ ਵਲ ਚੋਰ-ਅੱਖੀਂ ਦੇਖਦਾ ਬਾਹਰ ਚਲਾ ਗਿਆ ।

ਜ਼ੁਰਬੀਨਾਂ ਦੇ ਮਹਿਮਾਨ ਮੇਜ਼ ਦੁਆਲੇ ਬੈਠੇ ਗੱਲਾਂ ਬਹੁਤੀਆਂ ਕਰਦੇ ਸਨ ਤ ਖਾ ਪੀ ਘਟ ਰਹੇ ਸਨ ।

"ਦੇਖ, ਈਲੀਆ, ਤੂੰ ਇਹ ਕੀ ਰੱਟ ਲਾ ਰਖੀ ਹੈ, ਕਿ ਇਕ ਕਿਰਤੀ ਜੰਮਿਆ ਹੈ", ਈਲੀਆ, ਮਾਤਵੀਯੇਵਿਚ ਦੇ ਪੁਰਾਣੇ ਮਿੱਤਰ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬਾਸਮਾਨੋਵ ਨੇ ਆਖਿਆ । ਜਦੋਂ ਉਹ ਆਪਣੀ ਤਿੱਖੀ ਠੋਡੀ ਨੂੰ ਅਗਾਂਹ ਨੂੰ ਨਾ ਕਰਦਾ, ਤਾਂ ਉਹ ਗਰਦਨ ਝੁਕਾ ਕੇ ਆਪਣੀ ਐਨਕ ਦੇ ਉਤੋਂ ਦੀ ਦੇਖਦਾ । ਇਹ ਦੋ ਮੁਦਰਾਵਾਂ ਉਸ ਦੀਆਂ ਖ਼ਾਸ ਸਨ । "ਭਲਾ ਜੇ ਉਹ ਵਿਗਿਆਨੀ ਬਣ ਗਿਆ ਜਾਂ ਸਿਆਸਤਦਾਨ ਨਿਕਲ ਆਇਆ ਫੇਰ ਤੂੰ ਕੀ ਕਰੇਂਗਾ ?"

"ਹੂੰ, ਇਸ ਨਾਲ ਕੋਈ ਫ਼ਰਕ ਨਹੀਂ ਪੈਣਾ ।" ਈਲੀਆ ਮਾਤਵੀਯੇਵਿਚ ਨ ਆਪਣੀ ਭਾਰੀ ਸੇਹਲੀ ਨੂੰ ਖੁਰਕਦਿਆਂ ਕਿਹਾ । "ਵੱਡੀ ਗੱਲ ਇਹ ਹੈ ਕਿ ਕਿਰਤੀ ਸ਼੍ਰੇਣੀ ਹੀ ਵੱਡੀ ਗੱਲ ਹੈ ! ਤੂੰ ਜਹਾਜ਼ਾਂ ਦਾ ਕਾਰੀਗਰ ਹੈਂ ਅਤੇ ਜੇਕਰ ਸਾਡੇ ਵਿਚੋਂ ਹਰ ਕੋਈ ਹੀ ਇਤਨਾ ਚੰਗਾ ਜਹਾਜ਼ਾਂ ਦਾ ਕਾਰੀਗਰ ਹੁੰਦਾ ਜਿਤਨਾ ਤੂੰ ਹੈਂ, ਤਾਂ......"

"ਦੇਵੀ ਚਲ ਫੂਕ ਮੈਨੂੰ, ਈਲੀਆ, ਉਏ ਵੱਡਿਆ ਵਡੇਰਿਆ !" ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਉਤਲੇ ਮੂੰਹੋਂ ਤਾਂ ਇਸ ਗੱਲ ਦੀ ਵਿਰੋਧਤਾ ਕੀਤੀ, ਪਰ ਉਹ ਇਸ ਸਭ ਕਾਸੇ ਨਾਲ ਅੰਦਰੋਂ ਖ਼ੁਸ਼ ਸੀ । ਤਾਰੀਫ਼ ਸੁਣ ਕੇ ਉਸ ਦਾ ਪਹਿਲਾਂ ਹੀ ਝੁਰੜੀਆਂ ਨਾਲ ਮੱਕੜੀ ਦਾ ਜਾਲਾ ਬਣਿਆ ਚਿਹਰਾ ਹੋਰ ਵੀ ਝੁਰੜਾਇਆ ਗਿਆ ।

"ਅਤੇ ਤੈਨੂੰ ਪਤਾ ਹੋਣਾ ਚਾਹੀਦਾ ਹੈ", ਈਲੀਆ ਮਾਤਵੀਯੇਵਿਚ ਬੋਲਦਾ ਗਿਆ, "ਹਾਂ, ਤੈਨੂੰ ਪਤਾ ਹੋਣਾ ਚਾਹੀਦਾ ਹੈ......ਇਕ ਜਹਾਜ਼ ਵਿਚ ਸਭ ਤੋਂ ਵੱਡੀ ਗੱਲ ਕੀ ਹੁੰਦੀ ਹੈ ਭਲਾ ? ਜਹਾਜ਼ ਦਾ ਪੇਂਦਾ ! ਇਹ ਪੇਂਦਾ ਹੀ ਹੁੰਦਾ ਹੈ ਜੋ ਕਿਸੇ ਜਹਾਜ਼ ਨੂੰ ਤੈਰਨ ਦੀ ਸ਼ਕਤੀ ਬੋਝ ਲੱਦਣ ਦੀ ਤਾਕਤ ਤੇ ਰਫ਼ਤਾਰ ਬਖ਼ਸ਼ਦਾ ਹੈ—ਹਰ ਚੀਜ਼ । ਕਾਮਰੇਡ ਸਤਾਲਿਨ ਨੇ ਕਿਤਨੇ ਸਪਸ਼ਟ ਸ਼ਬਦਾਂ ਵਿਚ ਆਖਿਆ ਸੀ ।

ਯਾਦ ਹੈ ਤੈਨੂੰ ਅਸੀਂ ਉਸ ਦੀਆਂ ਲਿਖਤਾਂ ਨੂੰ ਕਿੰਜ ਇਕੱਠਿਆਂ ਪੜ੍ਹਿਆ ਸੀ ? ਉਸ ਕਿਹਾ ਸੀ : ਇਕ ਨੀਂਹ ਹੁੰਦੀ ਹੈ ਤੇ ਇਕ ਢਾਂਚਾ।"

"ਕਾਮਰੇਡ ਸਤਾਲਿਨ ਨੇ ਨੀਂਹ ਨਹੀਂ ਸੀ ਕਿਹਾ; ਨੀਹਾਂ ਆਖਿਆ ਸੀ", ਈਲੀਆ ਮਾਤਵੀਯੇਵਿਚ ਦੇ ਸਭ ਤੋਂ ਛੋਟੇ ਪੁੱਤਰ ਅਲੈਕਸੇਈ ਨੇ, ਜੋ ਹੋਰਨਾਂ ਜ਼ੁਰਬੀਨਾਂ ਵਰਗਾ ਨਹੀਂ ਸੀ ਲਗਦਾ, ਉਸ ਦੇ ਸ਼ਬਦਾਂ ਦੀ ਸੋਧ ਕੀਤੀ। ਉਹ ਲੰਮਾ-ਲੰਝਾ, ਸਡੋਲ ਸਰੀਰ ਤੇ ਨਾਰੀਅਲ ਦੇ ਗੁੱਟ ਵਰਗੇ ਸੰਘਣੇ ਕਾਲੇ ਵਾਲਾਂ ਵਾਲਾ ਨੌਜਵਾਨ ਸੀ। ਕੇਵਲ ਉਸ ਦੇ ਭਰਵੱਟਿਆਂ ਤੋਂ ਹੀ, ਜੋ ਕੇਵਲ ਬਾਈ ਸਾਲ ਦੀ ਉਮਰ ਵਿਚ ਹੀ ਜੰਗਲੀ ਝਾੜੀਆਂ ਵਾਂਗ ਸੰਘਣੇ ਹੋ ਗਏ ਸਨ, ਉਸ ਦੇ ਪਿਉ ਅਤੇ ਦਾਦੇ ਦੀ ਯਾਦ ਤਾਜ਼ਾ ਹੁੰਦੀ ਸੀ।

"ਠੀਕ ਹੈ, ਚਲੋ ਨੀਹਾਂ ਹੀ ਸਹੀ", ਈਲੀਆ ਮਾਤਵੀਯੇਵਿਚ ਨੇ ਆਪਣੇ ਪੁੱਤਰ ਵਲ ਦੇਖੇ ਬਿਨਾਂ ਹੀ ਉਸ ਦੀ ਗੱਲ ਮੰਨ ਲਈ। "ਤਦ ਆਉ ਫਿਰ ਰਤਾ ਵਿਗਿਆਨਕ ਢੰਗ ਨਾਲ ਹੀ ਗੱਲ ਕਰੀਏ। ਹਾਂ, ਪੇਂਦਾ ਹੀ ਨੀਹਾਂ ਹੈ, ਬਾਕੀ ਸਭ ਕੁਝ ਐਵੇਂ ਢਾਂਚਾ ਹੀ ਹੈ। ਅਤੇ ਐਨ ਇਸੇ ਤਰ੍ਹਾਂ ਹੀ ਇਹ ਗੱਲ ਸਮਾਜ ਵਿਚ ਲੋਕਾਂ ਉਤੇ ਢੁਕਦੀ ਹੈ......ਕ੍ਰਿਤੀ ਸ਼੍ਰੇਣੀ ਨੀਹਾਂ ਹਨ, ਬਾਕੀ ਦਾ ਸਾਰਾ ਸਮਾਜ ਉਪਰਲਾ ਢਾਂਚਾ।"

"ਤੁਸੀਂ ਗੱਲ ਨੂੰ ਉਲਝਾ ਰਹੇ ਹੋ, ਪਿਤਾ ਜੀ", ਅਲੈਕਸੇਈ ਫੇਰ ਬੋਲ ਉਠਿਆ। "ਪਹਿਲੀ ਗੱਲ ਤਾਂ ਇਹ ਹੈ ਕਿ ਇਕ ਸ਼੍ਰੇਣੀ ਕਦੀ ਨੀਹਾਂ ਨਹੀਂ ਹੋ ਸਕਦੀ। ਤੇ ਦੂਜੇ ਤੁਸੀਂ ਦੋ ਵੱਖ ਵੱਖ ਚੀਜ਼ਾਂ ਬਾਰੇ ਗੱਲ ਕਰ ਰਹੇ ਹੋ। ਇਥੇ ਤੁਹਾਡੇ ਕੋਲ ਸਮਾਜੀ ਰਿਸ਼ਤੇ ਹਨ ਤੇ ਉਥੇ—ਜਹਾਜ਼ ਬਣਾਉਣ ਦਾ ਕੰਮ......"

"ਬਹੁਤ ਖ਼ੂਬ !" ਹੁਣ ਈਲੀਆ ਮਾਤਵੀਯੇਵਿਚ ਆਪਣੇ ਪੁੱਤਰ ਵਲ ਮੁੜਿਆ ਅਤੇ ਆਪਣੀ ਐਨਕ ਠੀਕ ਕੀਤੀ। ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਵੀ ਆਪਣੀ ਐਨਕ ਠੀਕ ਕੀਤੀ ਅਤੇ ਆਪਣੀ ਠੋਡੀ ਨੂੰ ਅਗਾਂਹ ਨੂੰ ਕਰਕੇ ਬੋਲਿਆ : "ਬਹੁਤ ਖ਼ੂਬ, ਆਉ ਜ਼ਰਾ ਤੇਰੀ ਵੀ ਗੱਲ ਸੁਣੀਏ।"

"ਮੇਰੇ ਕੋਲ ਸਮਾਂ ਨਹੀਂ", ਅਲੈਕਸੇਈ ਨੇ ਉੱਤਰ ਦਿੱਤਾ। "ਪੌਣੇ ਨੌਂ ਵਜ ਗਏ ਨੇ ਤੇ ਮੈਂ ਤਾਂ ਸਗੋਂ ਪਹਿਲਾਂ ਹੀ ਲੇਟ ਹੋ ਗਿਆ ਹਾਂ।" ਉਸ ਨੇ ਆਪਣੀ "ਕਪਤਾਨੀ" ਵਾਲੀ ਟੋਪੀ ਦਰਾਜ਼ ਵਿਚੋਂ ਕਢੀ ਤੇ ਚਲਾ ਗਿਆ।

"ਉਹ ਠੀਕ ਆਖਦਾ ਹੈ, ਈਲੀਆ ਮਾਤਵੀਯੇਵਿਚ, ਤੂੰ ਚੀਜ਼ਾਂ ਨੂੰ ਗਡ-ਮਡ ਕਰ ਦੇਂਦਾ ਹੈਂ", ਤਾਰਾਸੋਵ ਨੇ, ਜੋ ਜਹਾਜ਼ਾਂ ਦੇ ਕਾਰਖਾਨੇ ਵਿਚ ਕਮਾਨੀਆਂ ਠੀਕ ਕਰਨ ਦਾ ਸਭ ਤੋਂ ਵੱਡਾ ਮਾਹਿਰ ਮੰਨਿਆ ਜਾਂਦਾ ਸੀ, ਹਾਮੀ ਭਰੀ। "ਬਿਨਾਂ ਇੰਜਣ ਤੋਂ ਇਕੱਲੇ ਪੇਂਦੇ ਨਾਲ ਜਹਾਜ਼ ਨਹੀਂ ਬਣਦਾ—ਐਵੇਂ ਨਿਰਾ ਖੜਖੜਾ ਹੀ

ਰਹਿ ਜਾਂਦਾ ਹੈ।"

"ਹੂੰ, ਪਰ ਦੁਨੀਆਂ ਦੇ ਸਭ ਤੋਂ ਪਹਿਲੇ ਜਹਾਜ਼ਰਾਨ ਤਾਂ ਫੇਰ ਖੜਖੜੇ ਵਿਚ ਹੀ ਤੈਰ ਕੇ ਗਏ ਸਨ", ਈਲੀਆ ਨੇ ਪਿਰਚ ਵਿਚੋਂ ਆਪਣਾ ਪਿਆਲਾ ਚੁੱਕਿਆ ਅਤੇ ਉਸ ਉਤੇ ਇਕ ਚਮਚਾ ਖੜਾ ਕਰ ਦਿਤਾ ! "ਜ਼ਰਾ ਤੈਰਾ ਕੇ ਦੇਖੋ ਇਹ ਕਿਵੇਂ ਤੈਰਦੀ ਹੈ।"

"ਤਾਂ ਤੈਨੂੰ ਤਾਰੀ ਲਗਾਉਣ ਦੀ ਜ਼ਰੂਰਤ ਹੈ", ਤਾਰਾਸੋਵ ਵੀ ਲੱਗਿਆ ਰਿਹਾ। "ਅਤੇ ਭਲਾ ਉਹ ਤੈਰਨਾ ਵੀ ਕੀ ਹੋਇਆ ਜੇਕਰ ਇਹ ਇੰਜਣ ਤੋਂ ਬਿਨਾਂ ਹੋਵੇ !"

"ਤੇਰੇ ਨਾਲ ਬਹਿਸ ਕਰਨ ਦਾ ਕੀ ਫ਼ਾਇਦਾ !" ਈਲੀਆ ਮਾਤਵੀਯੇਵਿਚ ਨੇ ਉਸ ਨੂੰ ਇਕ ਪਾਸੇ ਹਟਾ ਦਿਤਾ। "ਇਕ ਫਟੀਚਰ ਜਹਾਜ਼ ਦਾ ਢਾਂਚਾ ਲੈ ਲੈ ਅਤੇ ਵਿਚ ਤੂੰ ਜਿਹੜਾ ਤੇਰਾ ਜੀ ਕਰਦਾ ਹੈ ਉਹ ਇੰਜਣ ਰਖ ਲੈ—ਦੇਖਾਂਗਾ ਮੈਂ ਤੂੰ ਕਿਵੇਂ ਤੈਰਦਾ ਹੈਂ। ਮੇਰੇ ਹੇਠੋਂ ਠੁੰਮ੍ਹਣੇ ਖਿੱਚਣ ਦੀ ਕੋਸ਼ਿਸ਼ ਕਰਨਾ ਚੰਗਾ ਨਹੀਂ। ਕਿਰਤੀ ਸ਼੍ਰੇਣੀ ਧਰਤੀ ਉਤੇ ਵਸਦੀ ਜ਼ਿੰਦਗੀ ਦੇ ਜਹਾਜ਼ ਦਾ ਪੇਂਦਾ ਹੈ। ਮੈਂ ਇਸ ਨੂੰ ਅੰਤਰਰਾਸ਼ਟਰੀ ਪੱਧਰ ਉਤੇ ਲੈਂਦਾ ਹਾਂ......ਇਹ ਗੱਲ ਉਤਨੀ ਹੀ ਉੱਜਲੀ ਹੈ ਜਿਤਨਾ ਦਿਨ ਦਾ ਚਾਨਣ। ਅਤੇ ਮੇਰੇ ਵਿਚਾਰਾਂ ਵਿਚ ਛੇਕ ਕੱਢਣ ਦੀ ਕੋਸ਼ਿਸ਼ ਨਾ ਕਰ। ਕਿਰਤੀ ਸ਼੍ਰੇਣੀ ਆਪਣੇ ਲਈ ਵੱਡੀ ਤੋਂ ਵੱਡੀ ਤਾਰੀ ਪੈਦਾ ਕਰ ਸਕਦੀ ਹੈ ਅਤੇ ਹੋਰ ਕੋਈ ਇੰਜਣ ਬਣਾ ਸਕਦੀ ਹੈ, ਤੇ ਹੋਰ ਕੋਈ ਸਟੀਅਰਿੰਗ ਤਿਆਰ ਕਰਨ ਦੀ ਸਮਰਥਾ ਰਖਦੀ ਹੈ......ਮੈਂ ਤਾਂ ਬਸ ਇਹੋ ਹੀ ਆਖ ਰਿਹਾ ਹਾਂ, ਇਹੋ ਕੁਝ ਮੈਂ ਕਹਿੰਦਾ ਆਇਆ ਹਾਂ ਤੇ ਹਮੇਸ਼ਾਂ ਇਹੋ ਹੀ ਆਖਾਂਗਾ। ਮੈਂ ਖ਼ੁਦ ਇਹ ਗੱਲ ਅਜ਼ਮਾ ਕੇ ਦੇਖੀ ਹੈ। ਮੈਨੂੰ ਪੂਰਾ ਪਤਾ ਹੈ ਉਸ ਚੀਜ਼ ਦਾ, ਜਿਸ ਵਿਚ ਮੇਰਾ ਵਿਸ਼ਵਾਸ਼ ਹੈ। ਸੌ ਗਜ਼ ਰੱਸਾ, ਸਿਰੇ ਤੇ ਗੰਢ !"

"ਅੱਜ ਜ਼ਰੂਰ ਤੁਹਾਨੂੰ ਕੁਝ ਹੋਇਆ ਹੈ, ਪਿਤਾ ਜੀ", ਈਲੀਆ ਦਾ ਸਭ ਤੋਂ ਵੱਡਾ ਪੁੱਤਰ ਵਿਕਟਰ ਬੋਲਿਆ। "ਤੁਸਾਂ ਅਜੀਬ ਦਲੀਲਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਹਨ।"

"ਇਸ ਵਿਚ ਅਜੀਬ ਗੱਲ ਕਿਹੜੀ ਹੈ ? ਇਹ ਤਾਂ ਬਿਲਕੁਲ ਸਪੱਸ਼ਟ ਹੈ !"

"ਨਹੀਂ, ਇਹ ਸਪੱਸ਼ਟ ਨਹੀਂ, ਪਿਤਾ ਜੀ ! ਕਿਰਤੀ ਸ਼੍ਰੇਣੀ ਤੋਂ ਉਪਰੰਤ ਕਿਸਾਨ ਸ਼੍ਰੇਣੀ ਵੀ ਹੈ, ਬੁਧੀਮਾਨਾਂ ਦੀ ਸ਼੍ਰੇਣੀ ਵੀ ਹੈ। ਉਹਨਾਂ ਤੋਂ ਬਿਨਾਂ ਤੁਹਾਡਾ ਕਿਵੇਂ ਗੁਜ਼ਾਰਾ ਹੋ ਸਕਦਾ ਹੈ ?"

"ਬੜੀ ਸਿੱਧੀ ਤਰ੍ਹਾਂ। ਕਿਰਤੀ ਸ਼੍ਰੇਣੀ ਕਿਸਾਨਾਂ ਦੀ ਅਗਵਾਈ ਕਰਦੀ ਹੈ ਅਤੇ ਇਹ ਆਪਣੇ ਵਿਚੋਂ ਹੀ ਬੁਧੀਮਾਨਾਂ, ਵਿਗਿਆਨੀਆਂ ਤੇ ਰਾਜਨੀਤਕਾਂ ਨੂੰ ਪੈਦਾ ਕਰ ਲੈਂਦੀ ਹੈ। ਇਹ ਇਕ ਮਹਾਨ ਸ਼ਕਤੀ ਹੈ। ਸਮਝਿਆ ?"

"ਮੈਂ ਤਾਂ ਸਮਝਦਾ ਹਾਂ। ਕੇਵਲ ਤੁਸੀਂ ਹੀ ਐਨਤੋਨ ਦੀ ਚਿੱਠੀ ਬਾਰੇ ਭੁੱਲੇ ਬੈਠੇ ਹੋ।"

"ਕੌਣ ਭੁੱਲਿਆ ਬੈਠਾ ਹੈ ਇਸ ਨੂੰ ? ਮੈਂ ਕੁਝ ਨਹੀਂ ਭੁੱਲਿਆ। ਪਰ ਉਹੋ ਹੀ ਅਜਿਹੇ ਕੰਮ ਸਹੇੜ ਬੈਠਦੇ ਹਨ ਜਿਹੜੇ ਉਹ ਸਾਥੋਂ ਹੰਢਿਆਂ ਹੋਇਆ ਬੰਦਿਆਂ ਤੋਂ ਬਿਨਾਂ ਸਿਰੇ ਨਹੀਂ ਚੜ੍ਹਾ ਸਕਦੇ । ਨਹੀਂ, ਵਿਕਟਰ ! ਉਹ ਸਾਥੋਂ ਬਿਨਾਂ ਕੁਝ ਨਹੀਂ ਕਰ ਸਕਦੇ। ਕੀ ਕਦੀ ਤੂੰ ਪਿਉਤਰ ਤਿਤੋਵ ਦਾ ਨਾਂ ਸੁਣਿਆ ਹੈ ?"

"ਹਾਂ, ਮੈਂ ਉਸ ਬਾਰੇ ਸੁਣ ਰੱਖਿਆ ਹੈ।"

"ਕੀ ਸੁਣਿਆ ਹੈ ਤੂੰ ? ਉਹ ਬੰਦਾ ਪਿੰਡ ਤੋਂ ਪ੍ਰਾਇਮਰੀ ਵੀ ਪਾਸ ਨਹੀਂ ਸੀ—ਪਤਾ ਸੀ ਤੈਨੂੰ ਇਸ ਗੱਲ ਦਾ ? ਅਤੇ ਪਤਾ ਹੈ ਤੈਨੂੰ ਕਿ ਇਕ ਜੰਗੀ-ਜਹਾਜ਼ ਦਾ ਨਮੂਨਾ ਬਣਾਉਣ ਦੇ ਖੁਲ੍ਹੇ ਮੁਕਾਬਲੇ ਵਿਚ ਕੀ ਹੋਇਆ ਸੀ ? ਸੁਣ ! ਅਗਲੇ ਨਮੂਨਿਆਂ ਦਾ ਪੂਰਾ ਪਹਾੜ ਚੁੱਕ ਕੇ ਸਮੁੰਦਰੀ ਕਾਰਖ਼ਾਨੇ ਵਿਚ ਲੈ ਆਏ ਅਤੇ ਉਹਨਾ ਨੂੰ ਦੇਖਣ ਪਰਖਣ ਲੱਗੇ......ਪਹਿਲਾ ਇਨਾਮ ਮਿਲਿਆ ਇਕ ਜੰਗੀ ਜਹਾਜ਼ ਨੂੰ ਜਿਸ ਦਾ ਨਾਂ "ਅਜੀਤ" ਸੀ, ਦੂਜਾ ਇਨਾਮ ਵੀ ਇਕ ਜੰਗੀ ਜਹਾਜ਼ ਨੂੰ ਗਿਆ ਜਿਸ ਨੂੰ "ਕਰੈਮਲਿਨ" ਸਦਦੇ ਹਨ । ਤਦ ਉਹਨਾਂ ਉਹ ਲਫ਼ਾਫ਼ਾ ਖੋਲ੍ਹਿਆ ਜਿਸ ਉਤੇ "ਅਜੀਤ" ਲਿਖਿਆ ਹੋਇਆ ਸੀ। ਪਤਾ ਏ, ਡਿਜ਼ਾਇਨਰ ਦਾ ਨਾਂ ਕੀ ਹੈ......ਤਿਤੋਵ ! ਪਿਉਤਰ ਤਿਤੋਵ ! ਅਗਲਿਆਂ ਦੂਜਾ ਲਫ਼ਾਫ਼ਾ ਖੋਲ੍ਹਿਆ—"ਕਰੈਮਲਿਨ" ਵਾਲਾ । ਫੇਰ ਤਿਤੋਵ ! ਤੇ ਇਹ ਤਿਤੋਵ ਹੈ ਕੌਣ ਭਲਾ ? ਗਇਆਜ਼ਾਨ ਪਿੰਡ ਦਾ ਇਕ ਮੁੰਡਾ ਨੇਵਸਕੀ ਦੇ ਜਹਾਜ਼ਾਂ ਦੇ ਕਾਰਖ਼ਾਨੇ ਦਾ ਇਕ ਕਿਰਤੀ। ਇਹ ਹੈ ਤੇਰੇ ਲਈ ਕਿਰਤੀ ਸ਼੍ਰੇਣੀ ! ਉਸ ਵੇਲੇ ਦੇ ਵੱਡੇ ਵੱਡੇ ਵਿਗਿਆਨੀਆਂ ਨੇ ਤਿਤੋਵ ਅੱਗੇ ਸਿਰ ਝੁਕਾਇਆ। ਹਾਂ, ਉਹਨਾਂ ਝੁਕਾਇਆ ਸੀ।"

"ਇਹ ਸਭ ਕੁਝ ਠੀਕ ਹੈ, ਪਿਤਾ ਜੀ, ਪਰ ਇਹ ਗੱਲ ਸੱਠ ਸਾਲ ਪੁਰਾਣੀ ਹੋ ਚੁਕੀ ਹੈ। ਉਸ ਸਮੇਂ ਗਇਆਜ਼ਾਨ ਦੇ ਇਕ ਮੁੰਡੇ ਲਈ ਇੰਜੀਨੀਅਰ ਬਣਨਾ ਬਹੁਤ ਮੁਸ਼ਕਲ ਸੀ। ਅਸੀਂ ਇਹ ਗੱਲ ਸੁਤੇ ਸਿੱਧ ਵੀ ਤਾਂ ਇਉਂ ਆਖ ਸਕਦੇ ਹਾਂ। ਪਰ ਉਸ ਨੇ ਸ਼ਿਖਸ਼ਾ ਜ਼ਰੂਰ ਪ੍ਰਾਪਤ ਕੀਤੀ ਸੀ ਅਤੇ ਕੀਤੀ ਵੀ ਉਹਨਾਂ ਵੱਡੇ ਵੱਡੇ ਵਿਗਿਆਨੀਆਂ ਪਾਸੋਂ ਹੀ, ਜਿਹਨਾਂ ਨੇ ਪਿੱਛੋਂ ਉਸ ਅੱਗੇ ਜਿਵੇਂ ਤੁਸੀਂ ਆਖਦੇ ਹੋ—ਸੀਸ ਨਿਵਾਇਆ।"

"ਉਸ ਵਿਚ ਗੁਣ ਸੀ, ਲਗਨ ਸੀ, ਅਤੇ ਤਜਰਬਾ ! ਇਹ ਕੁਦਰਤੀ ਦਾਤ ਸੀ !"

"ਗੁਣ ! ਜਦੋਂ ਸਾਡਾ ਐਨਤੋਨ ਇੰਜੀਨੀਅਰ ਬਣਨਾ ਚਾਹੁੰਦਾ ਸੀ ਤਾਂ ਉਹ ਗੁਣ ਦੇ ਭਰੋਸੇ ਨਹੀਂ ਸੀ ਬੈਠਾ ਰਿਹਾ, ਉਸ ਨੇ ਪੁਸਤਕਾਂ ਉਤੇ ਭਰੋਸਾ ਕੀਤਾ ਸੀ।"

''ਖ਼ੈਰ, ਸਾਡੇ ਐਨਤੋਨ ਨੂੰ ਤਿਤੋਵ ਬਣਨ ਲਈ ਬਹੁਤ ਲੰਮਾ ਪੈਂਡਾ ਮਾਰਨਾ ਪੈਣਾ ਹੈ।''

''ਅਤੇ ਇਹ ਕੀ ਗੱਲ ਹੈ ਜਿਸ ਦਾ ਤੂੰ ਆਖ ਰਿਹਾ ਏਂ ਉਸ ਨੇ ਚਿੱਠੀ ਵਿਚ ਜ਼ਿਕਰ ਕੀਤਾ ਹੈ ?'' ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬੋਲਿਆ। ''ਜੇਕਰ ਇਸ ਨੂੰ ਤੁਸੀਂ ਆਪਣੇ ਤੀਕ ਹੀ ਰਖੀ ਛਡੋਗੇ ਤਾਂ ਸਾਡੇ ਪੱਲੇ ਕੁਝ ਨਹੀਂ ਪੈ ਸਕਣਾ......''

''ਉਸ ਲਿਖਿਆ ਹੈ...'' ਈਲੀਆ ਨੇ ਆਪਣੇ ਕਾਂਟੇ ਉਤੇ ਅਚਾਰ ਦੀ ਖੁੰਮ ਰਖੀ ਅਤੇ ਉਸ ਨੂੰ ਇੰਜ ਖਾਣ ਲੱਗਾ ਜਿਵੇਂ ਉਸ ਦਾ ਸੁਆਦ ਹੀ ਨਾ ਆ ਰਿਹਾ ਹੋਵੇ। ਕੱਚੇ ਲੋਹੇ ਬਾਰੇ ਸੋਚਣਾ ਠੀਕ ਲੱਗ ਰਿਹਾ ਸੀ। ਪਰ ਜਿਸ ਤਰ੍ਹਾਂ ਦਾ ਅੱਜ ਜ਼ਮਾਨਾ ਆ ਗਿਆ ਸੀ ਉਸ ਹਿਸਾਬ ਨਾਲ ਤਾਂ ਉਹ ਖ਼ੁਦ ਹੀ ਭੱਠੀ ਵਿਚ ਪੈਣ ਦੇ ਕਾਬਿਲ ਹੋ ਚੁੱਕਾ ਸੀ। ਜ਼ਮਾਨਾ ਹਮੇਸ਼ਾ ਇਸੇ ਤਰ੍ਹਾਂ ਰਿਹਾ ਹੈ......ਹਰ ਜਲੂਸ ਉਤੇ ਨਵੀਆਂ ਚੀਜ਼ਾਂ ਦੀ ਪਰਦਰਸ਼ਨੀ ਕੀਤੀ ਜਾਂਦੀ। ਪਰ ਉਹ ਆਪ—ਜਹਾਜ਼ ਬਣਾਉਣ ਵਾਲੇ—ਐਤਕੀਂ ਵੀ ਉਹੋ ਪੁਰਾਣਾ ਜਹਾਜ਼ ਜਲੂਸ ਵਿਚ ਲੈ ਕੇ ਸ਼ਾਮਲ ਹੋਏ ਸਨ ਜਿਹੜਾ ਪੰਜ ਸਾਲ ਪਹਿਲਾਂ ਲੈ ਕੇ ਆਏ ਸਨ।

''ਉਹ ਲਿਖਦਾ ਹੈ'', ਵਿਕਟਰ ਆਪਣੇ ਪਿਤਾ ਦੀ ਥਾਂ ਬੋਲਣ ਲੱਗਾ, ''ਕਿ ਉਸ ਨੇ ਸਾਡੇ ਕੰਮਾਂ ਨੂੰ ਨਵੇਂ-ਸਿਰਿਉਂ ਵਿਉਂਤ-ਬੱਧ ਕਰਨ ਦੀ ਇਕ ਯੋਜਨਾ ਤਿਆਰ ਕੀਤੀ ਹੈ। ਇਹ ਯੋਜਨਾ ਪ੍ਰੋਫ਼ੈਸਰ ਬੇਲੋਵ ਦੀ ਨਿਗਰਾਨੀ ਹੇਠ ਤਿਆਰ ਹੋਈ ਹੈ।''

''ਬੇਲੋਵ ?'' ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਆਪਣੀ ਨੱਕ ਦੀ ਘੋੜੀ ਉਤੇ ਐਨਕ ਜਮਾਉਂਦਿਆਂ ਕਿਹਾ। ''ਇਹ ਤਾਂ ਕਮਾਲ ਦਾ ਦਿਮਾਗ਼ ਹੈ। ਗ਼ਲਤੀ ਦਾ ਸਵਾਲ ਹੀ ਨਹੀਂ ਉਠਦਾ ਉਸ ਤੋਂ। ਮੈਂ ਉਸ ਨੂੰ ਕਈ ਵਾਰ ਲੈਨਿਨਗਰਾਦ ਵਿਚ ਮਿਲਿਆ ਹਾਂ। ਕੀ ਉਸ ਨੇ ਦੱਸਿਆ ਹੈ ਕਿ ਅਸੀਂ ਕੀ ਚੀਜ਼ ਨਵੇਂ-ਸਿਰਿਉਂ ਬਣਾਉਣ ਲੱਗੇ ਹਾਂ ?''

''ਹਰ ਚੀਜ਼'', ਈਲੀਆ ਨੇ ਤੇਜ਼ੀ ਨਾਲ ਕਿਹਾ। ''ਸਾਨੂੰ ਉਪਜ-ਰੇਖਾ ਰਖਣੀ ਪਵੇਗੀ—ਇਹ ਆਖਦਾ ਹੈ ਉਹ !''

''ਤਾਂ ਅੱਜ ਜਿਸ ਬਾਰੇ ਤੂੰ ਫੜ੍ਹਾਂ ਮਾਰ ਰਿਹਾ ਸੈਂ ਉਹ ਕੇਵਲ ਤੇਰਾ ਪੋਤਰਾ ਹੀ ਨਹੀਂ ਸੀ।'' ਤਾਰਾਸੋਵ ਨੇ ਗਲਾਸਾਂ ਨੂੰ ਦੁਬਾਰਾ ਭਰਨ ਲਈ ਸ਼ਰਾਬ ਦੀ ਬੋਤਲ ਚੁਕਦਿਆਂ ਆਖਿਆ।

''ਇਹ ਬੜਾ ਲੰਮਾ ਕੰਮ ਹੈ'', ਅਲੈਗਜ਼ਾਂਦਰੋਵਿਚ ਬੋਲਿਆ। ''ਸਾਡੇ ਕਾਰਖਾਨੇ ਨੂੰ ਨਵੇਂ-ਸਿਰਿਉਂ ਠੀਕ ਕਰਨ ਲਈ ਤਿੰਨ ਪੰਜ-ਸਾਲਾ ਯੋਜਨਾਵਾਂ ਲੱਗਣਗੀਆਂ। ਇਹ ਬਹੁਤ ਹੀ ਫਟੀਚਰ ਥਾਂ ਹੈ।''

ਕੋਈ ਇਸ ਦੇ ਹੱਕ ਵਿਚ ਜਾਂ ਵਿਰੁਧ ਨਾ ਬੋਲਿਆ। ਸਾਰੇ ਚੁੱਪ ਬੈਠੇ ਸੋਚਦੇ

ਰਹੇ। ਸੋਚਣ ਦਾ ਕਾਰਨ ਵੀ ਸੀ। ਐਨਤੋਨ ਦੇ ਵਧਾਈ-ਪੱਤਰ ਵਿਚਲੀ ਖ਼ਬਰ ਇਥੇ ਮਈ-ਦਿਵਸ ਦੀ ਸ਼ਾਮ ਨੂੰ ਪਹੁੰਚੀ ਸੀ ਅਤੇ ਇਸ ਦਾ ਇਥੇ ਬੈਠੇ ਸਭਨਾਂ ਲੋਕਾਂ ਨਾਲ ਸਬੰਧ ਸੀ। ਜਹਾਜ਼ਾਂ ਦੇ ਕਾਰਖ਼ਾਨੇ ਵਿਚ ਹੋਈ ਕੋਈ ਵੀ ਤਬਦੀਲੀ ਉਥੇ ਕੰਮ ਕਰਨ ਵਾਲਿਆਂ ਦੇ ਜੀਵਨ ਵਿਚ ਅਵੱਸ਼ ਹੀ ਤਬਦੀਲੀ ਲਿਆ ਸਕਦੀ ਸੀ। ਕਿਸੇ ਨੂੰ ਉਸ ਦਲੀਲ ਦਾ ਚੇਤਾ ਹੀ ਨਾ ਰਿਹਾ ਜਿਹੜੀ ਈਲੀਆ ਮਾਤਵੀਯੇਵਿਚ ਨੇ ਛੇੜੀ ਹੋਈ ਸੀ। ਕਿਸੇ ਨੂੰ ਯਾਦ ਨਾ ਰਿਹਾ ਕਿ ਗੱਲ ਕਿਥੋਂ ਚਲੀ ਸੀ: ਅਗਾਫ਼ੀਯਾ ਕਾਰਪੋਵਨਾ ਤੋਂ ਬਿਨਾਂ ਕਿਸੇ ਨੂੰ ਵੀ ਦੂਨੀਯਾਸ਼ਾ ਦਾ ਖ਼ਿਆਲ ਨਾ ਰਿਹਾ, ਜੋ ਇਕ ਮਨੁੱਖ-ਜੀਵ ਨੂੰ ਜਨਮ ਦੇਣ ਦੇ ਤਸੀਹੇ ਝੱਲ ਕੇ ਹੁਣ ਜਣੇਪਾ ਵਾਰਡ ਵਿਚ ਘੂਕ-ਸੁੱਤੀ ਪਈ ਸੀ। ਨਾ ਹੀ ਕਿਸੇ ਨੂੰ ਈਲੀਆ ਦੇ ਪੁੱਤਰ ਕੋਸਤਿਯਾ ਦਾ ਖਿਆਲ ਆਇਆ ਜਿਸ ਦਾ ਅੱਜ ਦੀ ਖੁਸ਼ੀ ਲਿਆਉਣ ਵਿਚ ਉਤਨਾ ਹੀ ਹੱਥ ਸੀ ਜਿਤਨਾ ਦੂਨੀਯਾਸ਼ਾ ਦਾ ਅਤੇ ਜੋ ਇਸ ਵੇਲੇ ਹਸਪਤਾਲ ਦੇ ਉਡੀਕ-ਕਮਰੇ ਵਿਚ ਪਏ ਬੈਂਚ ਉਤੇ ਬੈਠਾ ਉਂਘਲਾ ਰਿਹਾ ਸੀ।

"ਉਹਨਾਂ ਨੂੰ ਇਹੋ ਜਿਹੀ ਯੋਜਨਾ ਬਣਾਉਣ ਦਾ ਸਮਾਂ ਕਦੋਂ ਮਿਲ ਗਿਆ ?" ਅਲੈਗਜ਼ਾਂਦਰੋਵਿਚ ਜਿਵੇਂ ਖ਼ੁਦ ਨੂੰ ਹੀ ਪੁੱਛ ਰਿਹਾ ਹੋਵੇ। **"ਇਕ, ਦੋ, ਤਿੰਨ,—ਚਲ ਜਹਾਜ਼ਾ ਪਾਣੀ ਮਿਣ**। ਕੋਈ ਇਹੋ ਜਿਹੀ ਗੱਲ ਹੋਈ ਲਗਦੀ ਹੈ ?"

"ਇਕ, ਦੋ, ਤਿੰਨ", ਈਲੀਆ ਨੇ ਉਸ ਦੀ ਨਕਲ ਲਾਹੁੰਦਿਆਂ ਕਿਹਾ। "ਉਹਨਾਂ ਨੂੰ ਦੋ ਸਾਲ ਤੋਂ ਵਧ ਸਮਾਂ ਹੋ ਗਿਆ ਇਸ ਉਤੇ ਕੰਮ ਕਰਦਿਆਂ ਨੂੰ।"

"ਅਤੇ ਕਿਸੇ ਨੂੰ ਪਤਾ ਨਾ ਲੱਗਿਆ......"

"ਜਿਹਨਾਂ ਨੂੰ ਲੋੜ ਸੀ, ਜਾਣਦੇ ਸਨ। ਉਸ ਲਿਖਿਆ ਹੈ ਕਿ ਇਹ ਗਲ ਲੁਕਵੀਂ ਰਖੀ ਗਈ ਸੀ। ਇਕ ਸਰਕਾਰੀ ਮਾਮਲਾ। ਅਤੇ ਹੁਣ ਸਮਾਂ ਆ ਗਿਆ ਹੈ ਕਿ ਲੋਕਾਂ ਨੂੰ ਇਸ ਬਾਰੇ ਦਸਿਆ ਜਾਵੇ।"

"ਹੂੰ, ਤਾਂ ਫਿਰ ਹੁਣ ਕੀ ਹੋਵੇਗਾ ?......ਇਸ ਨੂੰ ਕਿਵੇਂ ਤੋਰਿਆ ਜਾਵੇਗਾ ?...... ਉਪਜ-ਰੇਖਾ—ਇਹ ਤਾਂ ਕੇਵਲ ਇਕ ਆਮ ਕਹਾਵਤ ਹੈ। ਇਸ ਦਾ ਅਰਥ ਕੀ ਹੈ ?" ਅਲੈਗਜ਼ਾਂਦਰੋਵਿਚ ਨੇ ਪੁੱਛਿਆ। "ਜੇਕਰ ਨਵੇਂ ਕਾਰਖ਼ਾਨਿਆਂ ਵਾਂਗ ਹੋਣਾ ਹੈ ਤਾਂ ਸਾਡੇ ਅੱਗੇ ਬਹੁਤ ਸਾਰਾ ਕੰਮ ਕਰਨ ਵਾਲਾ ਪਿਆ ਹੈ! ਕੁਝ ਵਿਭਾਗ ਖ਼ਤਮ ਕੀਤੇ ਜਾਣਗੇ......ਤੇ ਕੁਝ ਬਿਲਕੁਲ ਨਵੇਂ ਖੜੇ ਕਰਨੇ ਪੈਣਗੇ......"

"ਇਹੋ ਕੁਝ ਹੀ ਤਾਂ ਸਾਨੂੰ ਕਰਨਾ ਪਵੇਗਾ", ਵਿਕਟਰ ਨੇ ਅਖ਼ਬਾਰ ਦਾ ਇਕ ਕਾਗਜ਼ ਮੇਜ਼ ਉਤੇ ਫੈਲਾਇਆ ਅਤੇ ਉਹ ਇਸ ਉਤੇ ਲਾਲ ਪੈਂਸਿਲ ਨਾਲ ਨਕਸ਼ੇ ਵਾਹੁਣ ਲੱਗੇ: ਵਿਭਾਗਾਂ ਨੂੰ ਘਟਾਇਆ ਗਿਆ, ਵਧਾਇਆ ਗਿਆ। ਕਾਰਖ਼ਾਨੇ ਦੀਆਂ ਹੱਦਾਂ ਨੂੰ ਨਵੇਂ-ਸਿਰਿਉਂ ਨੀਯਤ ਕੀਤਾ ਗਿਆ।

ਪਰ ਕੀ ਮੁੜ-ਉਸਰੀ ਦਾ ਮਤਲਬ ਕੇਵਲ ਬਿਲਡਿੰਗਾਂ ਹੀ ਖੜੀਆਂ ਕਰਨਾ ਸੀ ਜਾਂ ਮਸ਼ੀਨਾਂ ਤੇ ਸੰਦਾਂ ਨੂੰ ਲਗਾਉਣਾ ਸੀ ? ਨਾ ਈਲੀਆ, ਨਾ ਅਲੈਗਜ਼ਾਂਦਰੋਵਿਚ ਤੇ ਨਾ ਹੀ ਉਹਨਾਂ ਵਿਚੋਂ ਕੋਈ ਹੋਰ ਹੀ, ਜਿਹੜੇ ਜ਼ੁਰਬੀਨਾਂ ਦੇ ਮਹਿਮਾਨ ਸਨ, ਇਹ ਅੰਦਾਜ਼ਾ ਲਗਾ ਸਕਿਆ ਕਿ ਐਨਤੋਨ ਦੀ ਇਹ ਯੋਜਨਾ ਉਹਨਾਂ ਸਭਨਾਂ ਲਈ ਕੀ ਕੁਝ ਨਵਾਂ ਲੈ ਕੇ ਆਵੇਗੀ ।

## — ੨ —

ਜਦੋਂ ਅਲੈਕਸੇਈ ਬੂਹੇ ਤੋਂ ਬਾਹਰ ਆਇਆ, ਤਾਂ ਇਹ ਫ਼ੈਸਲਾ ਕਰਨ ਲਈ ਇਕ ਪਲ ਰੁਕ ਗਿਆ ਕਿ ਕਲੱਬ ਵਿਚ ਪਹੁੰਚਣ ਦਾ ਸਭ ਤੋਂ ਤੇਜ਼ ਢੰਗ ਕੀ ਹੈ ।

ਇਹ ਕਲੱਬ ਵੋਰਯਾਜ਼ਕਾ ਦਰਿਆ ਤੋਂ ਪਰ੍ਹਾਂ ਇਕ ਪਹਾੜੀ ਉਤੇ, ਵੱਡੀ ਜੰਗ ਤੋਂ ਪਹਿਲਾਂ ਬਣਾਇਆ ਗਿਆ ਸੀ । ਕੁਝ ਚਿਰ ਪਿਛੋਂ ਪਹਾੜੀ ਦੀਆਂ ਪੱਧਰੀਆਂ ਢਲਵਾਨਾਂ ਨੂੰ ਸਿੱਧਿਆਂ ਸੜਕਾਂ ਨਾਲ ਸ਼ਿੰਗਾਰਿਆ ਗਿਆ ਸੀ । ਵੱਡੇ ਨਵੇਂ ਫ਼ਲੈਟ ਬਣਾਉਣ ਲਈ ਕਈ ਨੀਂਹ-ਪੱਥਰ ਰਖੇ ਗਏ ਸਨ ਅਤੇ ਕੰਧਾਂ ਉਸਾਰਨੀਆਂ ਸ਼ੁਰੂ ਕਰ ਦਿੱਤੀਆਂ ਸਨ । ਜੰਗ ਨੇ ਉਸਾਰੀ ਦੇ ਕੰਮ ਨੂੰ, ਜੋ ਉਸ ਸਮੇਂ ਜ਼ੋਰਾਂ ਉਤੇ ਪਹੁੰਚ ਚੁੱਕਾ ਸੀ, ਰੋਕ ਦਿਤਾ ਅਤੇ ਉਸਾਰੀ ਦੇ ਮਾਹਿਰਾਂ ਦੀਆਂ ਯੋਜਨਾਵਾਂ ਨੂੰ ਭੰਗ ਕਰ ਦਿਤਾ । ਇਸ ਕਰ ਕੇ ਨਕਸ਼ਿਆਂ ਉਤੋਂ "ਪੁਰਾਣੀ ਬਸਤੀ" (ਉਦੋਂ ਇਹੋ ਸ਼ਬਦ ਵਰਤਿਆ ਜਾਂਦਾ ਸੀ) ਨੂੰ ਖ਼ਤਮ ਕਰਨਾ ਸੀ । ਪਹਿਲੀ ਯੋਜਨਾ ਅਨੁਸਾਰ ਡੇਢ ਕਿਲੋਮੀਟਰ ਲੰਮੀ ਸੜਕ ਦੁਆਲੇ ਨਵੇਂ ਮਕਾਨ ਬਣਨੇ ਸਨ ਜਿਹਨਾਂ ਨੇ ਜਹਾਜ਼ਾਂ ਦੇ ਕਾਰ-ਖ਼ਾਨੇ ਨੂੰ ਸ਼ਹਿਰ ਨਾਲ ਮਿਲਾ ਦੇਣਾ ਸੀ । ਫਿਰ ਨੀਂਹ ਲਈ ਪੁੱਟੀਆਂ ਖਾਈਆਂ ਗੰਧਲੇ ਪਾਣੀ ਨਾਲ ਭਰ ਗਈਆਂ ਤੇ ਐਨ ਉਸੇ ਤਰ੍ਹਾਂ ਜਿਵੇਂ ਛਪੜਾਂ ਵਿਚ ਹੁੰਦਾ ਹੈ, ਹਰ ਵਰ੍ਹੇ ਮੀਂਹ ਨਾਲ ਡਡੂਆਂ ਦੇ ਬੱਚੇ ਪੈਦਾ ਹੋਣ ਲੱਗੇ, ਜੋ ਇਸ ਗੰਧਲੇ ਪਾਣੀ ਵਿਚ ਟਪੂਸੀਆਂ ਮਾਰਦੇ ਤੇ "ਟਰੈਂ ਟਰੈਂ" ਦੀਆਂ ਆਨੰਦਮਈ ਆਵਾਜ਼ਾਂ ਪੈਦਾ ਕਰਦੇ ਰਹਿੰਦੇ ।

ਪਹਾੜੀ ਉਤਲਾ ਕੰਮ ਜੰਗ ਖ਼ਤਮ ਹੋਣ ਤੋਂ ਇਕ ਸਾਲ ਪਿਛੋਂ ਤੀਕ ਦੁਬਾਰਾ ਚਾਲੂ ਨਾ ਹੋ ਸਕਿਆ । ਫਿਰ ਇਕ ਇਕ ਘਰ ਕਰ ਕੇ ਮਿਸਤਰੀਆਂ ਦੇ ਕੁਹਾੜਿਆਂ ਹੇਠ ਆਉਣ ਲੱਗਾ ਅਤੇ ਉਹਨਾਂ ਘਰਾਂ ਦੇ ਵਸਨੀਕਾਂ ਨੂੰ ਰਹਿਣ ਲਈ ਵੋਰਯਾਜ਼ਕਾ ਦਰਿਆ ਤੋਂ ਪਰਲੇ ਪਾਰ ਥਾਂ ਦੇ ਦਿਤੀ ਗਈ । "ਪੁਰਾਣੀ ਬਸਤੀ" ਦੇ ਨਕਸ਼ਿਆਂ ਉਤੇ ਇਕ ਵਾਰ ਇਕ "ਵਿਚਕਾਰਲੀ ਗਲੀ" ਬਣੀ ਹੋਈ ਸੀ । ਪਰ

ਹੁਣ ਉਹ ਇਥੇ ਨਹੀਂ ਸੀ ਸਗੋਂ ਦਰਿਆ ਦੇ ਪਾਰਲੇ ਕੰਢੇ ਉਤੇ ਸੀ। ਇਕ ਗਲੀ ਹੋਰ ਸੀ ਜਿਸ ਦਾ ਨਾਂ "ਮਾਸਟ ਧਟ੍ਰੀਟ" ਸੀ, ਹੁਣ ਉਹ ਵੀ ਉਥੇ ਨਹੀਂ ਸੀ ਰਹੀ। ਐਨਚੋਰ ਸਟ੍ਰੀਟ ਵੀ ਪਹਿਲਾਂ ਨਾਲੋਂ ਬਹੁਤ ਛੋਟੀ ਰਹਿ ਗਈ ਸੀ।

ਦਰਿਆ ਤੋਂ ਪਾਰ ਅਲੈਕਸੇਈ ਦੇ ਸਾਹਮਣੇ ਰਾਤ ਦਾ ਜਗਮਗਾਉਂਦਾ ਨਜ਼ਾਰਾ ਸੀ, ਜਿਸ ਨੂੰ ਹੁਣ "ਨਵੀਂ ਬਸਤੀ" ਆਖਿਆ ਜਾਂਦਾ ਸੀ। ਪਰ ਹੁਣ ਉਹ ਨਾ ਤਾਂ ਬਸਤੀ ਹੀ ਰਹੀ ਸੀ ਤੇ ਨਾ ਹੀ ਨਗਰ ਸਗੋਂ ਇਸ ਵੱਡੇ ਸ਼ਹਿਰ ਦਾ ਸਮੁੰਦਰੀ ਕੰਢੇ ਵਾਲਾ ਇਲਾਕਾ ਹੀ ਸੀ। ਘਰਾਂ ਵਿਚੋਂ ਛਣ ਛਣ ਆਉਂਦੀਆਂ ਚਮਕੀਲੀਆਂ ਰੌਸ਼ਨੀਆਂ ਇਉਂ ਜਾਪਦੀਆਂ ਸਨ ਜਿਵੇਂ ਹਨੇਰੇ ਸਾਗਰ ਵਿਚ ਕਈ ਜਹਾਜ਼ ਮਲਕੜੇ ਮਲਕੜੇ ਤੁਰ ਰਿਹਾ ਹੋਵੇ। ਸਮੁੰਦਰੀ ਜਹਾਜ਼ਾਂ ਦੇ ਕਾਮਿਆਂ ਦਾ, ਜੋ ਆਪਣੇ ਜਹਾਜ਼ ਦੀ ਮੁਰੰਮਤ ਲਈ ਸਥਾਨਕ ਕਾਰਖ਼ਾਨੇ ਵਿਚ ਰੁਕ ਜਾਂਦੇ ਸਨ, ਧਰਤੀ ਦੀ ਹਰ ਚੀਜ਼ ਬਾਰੇ ਬਹੁਤ ਹੀ ਖ਼ੁਸ਼ਗਵਾਰ ਨਜ਼ਰੀਆ ਸੀ। ਉਹ ਇਸ ਬਸਤੀ ਦੇ ਇਹਨਾਂ ਘਰਾਂ ਨੂੰ ਚਾਲ੍ਹੀ ਚਿਮਨੀਆਂ ਵਾਲ ਜਹਾਜ਼ ਆਖਦੇ ਸਨ।

ਅਲੈਕਸੇਈ ਨੇ ਪਹਾੜੀ ਦੁਆਲੇ ਘਰਾਂ ਦੀਆਂ ਰੌਸ਼ਨੀਆਂ ਨੂੰ ਨਿਹਾਰਿਆ ਜੋ ਕਿਸੇ ਸਤ-ਲੜੇ ਹਾਰ ਵਾਂਗ ਜਾਪਦੀਆਂ ਸਨ। ਉਸ ਨੂੰ ਕਲੱਬ ਦੀ ਡਿਉਢੀ ਦੀਆਂ ਬੱਤੀਆਂ ਤੇ ਮੋਟੇ ਮੋਟੇ ਚਿੱਟੀ ਰੌਸ਼ਨੀ ਵਾਲੇ ਆਂਡੇ ਨਜ਼ਰ ਆਏ। ਉਸ ਸੋਚਿਆ ਕਿ ਦਸਾਂ ਮਿੰਟਾਂ ਤੀਕ ਕਾਤਿਯਾ ਇਹਨਾਂ ਆਂਡਿਆਂ ਵਿਚੋਂ ਕਿਸੇ ਹੇਠਾਂ ਆ ਰੁਕੇਗੀ।

ਉਹਨੂੰ ਛੇਤੀ ਪਹੁੰਚਣਾ ਚਾਹੀਦਾ ਹੈ। ਉਹ ਲਗ ਭਗ ਨੱਸਣ ਲੱਗਾ—ਸਿੱਧਾ ਦਰਿਆ ਦੇ ਕੰਢੇ ਕੰਢੇ ਖਲੋਤੇ ਸਰਕੜੇ ਵਿਚੋਂ ਦੀ। ਝਾੜੀਆਂ ਵਿਚਕਾਰ ਸਿੱਲ੍ਹ ਸੀ ਤੇ ਚਿੱਕੜ ਵੀ। ਉਸ ਦੇ ਪੈਰਾਂ ਹੇਠਾਂ ਚਿੱਕੜ ਦੀ ਛਪਲਕ ਛਪਲਕ ਹੁੰਦੀ। ਕੋਈ ਹੋਰ ਸਮਾਂ ਹੁੰਦਾ ਤਾਂ ਸ਼ਾਇਦ ਅਲੈਕਸੇਈ ਆਪਣੇ ਨਵੇਂ ਬੂਟ ਤੇ ਸੂਟ ਖ਼ਰਾਬ ਨਾ ਕਰਦਾ। ਸਰਕੜੇ ਦੇ ਬਰੂ ਉਸ ਦੇ ਸੂਟ ਉਤੇ ਲੱਗ ਕੇ ਇਕ ਸਫ਼ੈਦ ਨਿਸ਼ਾਨ ਛੱਡ ਜਾਂਦੇ। ਪਰ ਜਦੋਂ ਕੋਈ ਅਜਿਹੇ ਹਾਲਾਤ ਵਿਚ ਲੇਟ ਹੋ ਜਾਵੇ ਤਾਂ ਕੀ ਉਹ ਆਪਣੇ ਬੂਟਾਂ ਤੇ ਸੂਟ ਦੀ ਪਰਵਾਹ ਕਰੇਗਾ!

ਅਤੇ ਉਹ "ਲੇਟ" ਹੋ ਗਿਆ ਸੀ।

ਲੰਮਾ ਕੋਟ ਪਾਈ, ਜਿਸ ਵਿਚ ਕੇਤਿਯਾ ਦਾ ਗਠਿਆ ਹੋਇਆ ਸਰੀਰ ਸਗੋਂ ਮੋਟਾ ਲੱਗ ਰਿਹਾ ਸੀ, ਸਿੱਲ੍ਹੀ ਪਟੜੀ ਉਤੇ ਇਕ ਖੰਭੇ ਹੇਠਾਂ ਖਲੋਤੀ ਸੀ। ਉਸ ਦੀ ਟੋਪੀ ਵਿਚੋਂ ਝਾਕਦੇ ਵਾਲਾਂ ਦੇ ਛੱਲੇ ਸੋਨੇ ਵਾਂਗ ਚਮਕ ਰਹੇ ਸਨ। ਉਹ ਕਲੱਬ ਦੇ ਜਾਲੀਦਾਰ ਨੋਟਿਸ-ਬੋਰਡ ਉਤੇ ਲੱਗੇ ਇਸ਼ਤਿਹਾਰ ਵਲ ਬੇਧਿਆਨੇ ਜਿਹੇ ਝਾਕ ਰਹੀ ਸੀ।

ਅਲੈਕਸੇਈ ਖ਼ੁਸ਼ੀ ਅਤੇ ਤੇਜ਼ ਨੱਸਣ ਕਾਰਨ ਹਉਂਕ ਰਿਹਾ ਸੀ।

"ਕੇਤਿਯਾ......ਮੈਨੂੰ ਅਫ਼ਸੋਸ ਹੈ......ਸਾਡੇ ਘਰ ਵਿਚ ਨਵਾਂ ਪੋਤਰਾ ਜੰਮਿਆ ਹੈ ......"

ਕੇਤਿਯਾ ਦਾ ਚਿਹਰਾ ਬਹੁਤ ਨਿੱਖਰਿਆ ਹੋਇਆ ਸੀ। ਨੀਲੀਆਂ ਅੱਖਾਂ, ਰਸੀਲੇ, ਭਰੇ ਭਰੇ ਤੇ ਸੁਰਖ਼ ਹੋਂਠ। ਅਜਿਹੀਆਂ ਅੱਖਾਂ ਤੇ ਹੋਠਾਂ ਉਤੇ ਕੇਵਲ ਮੁਸਕਰਾਹਟ ਹੀ ਹੋਣੀ ਚਾਹੀਦੀ ਹੈ। ਪਰ ਉਹ ਮੁਸਕਰਾ ਨਹੀਂ ਸੀ ਰਹੀ।

"ਵਧਾਈਆਂ", ਕੇਤਿਯਾ ਨੇ ਲਾਪ੍ਰਵਾਹੀ ਨਾਲ ਆਖਿਆ। ਉਸ ਨੇ ਲੇਟ ਆਉਣੇ ਵਾਲੇ ਇਸ ਅਲੈਕਸੇਈ ਲਈ ਇਹੋ ਵਤੀਰਾ ਯੋਗ ਸਮਝਿਆ। ਉਹ ਖ਼ੁਦ ਉਥੇ ਪੂਰੇ ਨੌਂ ਦਾ ਘੰਟਾ ਵਜਦੇ ਨੂੰ ਪਹੁੰਚ ਗਈ ਸੀ—ਸ਼ਾਇਦ ਇਸ ਤੋਂ ਵੀ ਕੁਝ ਮਿੰਟ ਪਹਿਲਾਂ। ਇਹ ਸਮਾਂ ਉਸ ਨੇ ਬਿਜਲੀ ਦੇ ਟ੍ਰਾਂਸਫ਼ਾਰਮਰ ਉਹਲੇ ਲੁੱਕ ਕੇ ਖਲੋਤੀ ਨੇ ਗੁਜ਼ਾਰਿਆ ਸੀ।

ਜਿਤਨਾ ਚਿਰ ਉਹ ਕਲੱਬ ਦੇ ਕਪੜੇ ਬਦਲਣ ਵਾਲੇ ਕਮਰੇ ਵਿਚੋਂ ਜਾ ਕੇ ਆਪਣਾ ਕੋਟ ਉਤਾਰਦੀ ਆਪਣੀ ਟੋਪੀ ਲਾਹ ਕੇ ਵਾਲਾਂ ਨੂੰ ਠੀਕ ਕਰਦੀ ਅਤੇ ਆਪਣੇ ਕਪੜਿਆਂ ਦੇ ਵੱਟ ਕਢਣ ਵਿਚ ਲੱਗੀ ਰਹੀ ਉਤਨਾਂ ਚਿਰ ਅਲੈਕਸੇਈ ਚੁੱਪ ਕਰ ਕੇ ਸ਼ਰਮਿੰਦਾ ਹੋਇਆ ਇਕ ਪਾਸੇ ਖਲੋਤਾ ਰਿਹਾ। ਉਸ ਨੂੰ ਖ਼ਿਆਲ ਆਇਆ ਕਿ ਉਸ ਨੂੰ ਕੇਤਿਯਾ ਦਾ ਕੋਟ ਉਤਾਰਨ ਵਿਚ ਮਦਦ ਕਰਨੀ ਚਾਹੀਦੀ ਸੀ। ਕਪੜੇ ਫੜ ਕੇ ਕਮਰੇ ਦੇ ਕਰਮਚਾਰੀ ਨੂੰ ਸੰਭਾਲਣੇ ਚਾਹੀਦੇ ਸਨ। ਪਰ ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਇਸ ਕੰਮ ਨੂੰ ਖ਼ੁਸ਼ਅਸਲੂਬੀ ਨਾਲ ਕਿਵੇਂ ਕੀਤਾ ਜਾਵੇ। ਉਸ ਨੇ ਤਾਂ ਸਗੋਂ ਇਸ ਨੂੰ ਉੱਕਾ ਹੀ ਕੋਈ ਕੰਮ ਨਾ ਸਮਝਿਆ। ਉਹ ਆਪਣਾ ਇਹ ਸਮਾਂ ਗੁਜ਼ਾਰਨ ਲਈ ਘੜੀ ਮੁੜੀ ਜੇਬ ਵਿਚੋਂ ਰੁਮਾਲ ਕਢਦਾ, ਉਸ ਨੂੰ ਇਕ ਪਾਸੇ ਰਖ ਕੇ ਆਪਣੇ ਪਹਿਲਾਂ ਹੀ ਚੰਗੀ ਤਰ੍ਹਾਂ ਵਾਹੇ ਵਾਲਾਂ ਨੂੰ ਕੰਘੀ ਕਰਦਾ ਰਿਹਾ।

ਉਸ ਦੇ ਸ਼ਰਮਾਉਣ ਤੇ ਚੁੱਪ ਰਹਿਣ ਦਾ ਦੂਜਾ ਕਾਰਨ ਇਹ ਸੀ ਕਿ ਕੇਤਿਯਾ ਨੂੰ ਨੱਚਣ ਦਾ ਨਿਮੰਤ੍ਰਣ ਦੇਣ ਪਿਛੋਂ ਅਚਾਨਕ ਉਸ ਨੂੰ ਆਪਣੀ ਨਾਚ ਕਰਨ ਦੀ ਯੋਗਤਾ ਉਤੇ ਸ਼ੱਕ ਹੋਣ ਲੱਗਾ। ਇਸ ਤੋਂ ਪਹਿਲਾਂ ਉਸ ਨੇ ਕਦੀ ਕਿਸੇ ਨਾਲ ਨਾਚ ਨਹੀਂ ਸੀ ਕੀਤਾ—ਕੇਵਲ ਇਕ ਵਾਰੀ ਉਹ ਕੋਸਤਿਯਾ ਦੀ ਬੀਵੀ, ਆਪਣੀ ਭਰਜਾਈ ਦੁਨੀਯਾਸ਼ਾ ਨਾਲ ਤੇ ਇਕ ਵਾਰੀ ਲੀਡੀਆ ਨਾਲ ਨੱਚਿਆ ਸੀ। ਲੀਡੀਆ ਵੀ ਉਸ ਦੇ ਦੂਜੇ ਭਰਾ ਦੀ ਪਤਨੀ ਹੀ ਸੀ। ਉਹਨਾਂ ਦੋਵੇਂ ਭਰਜਾਈਆਂ ਨੇ ਉਸ ਨੂੰ ਦੋ ਵੱਖ ਵੱਖ ਨਾਚ ਨੱਚਣੇ ਸਿਖਾਏ ਸਨ। ਭਲਾ ਜੇ ਉਹ ਲੈਅ ਤੋਂ ਉਖੜ ਗਿਆ ਤੇ ਕੇਤਿਯਾ ਦਾ ਪੈਰ ਮਿਧ ਬੈਠੇ ? ਪਰ ਉਸ ਨੂੰ ਇਹ ਪਾਗਲਪਣ ਅਹੁੜਿਆ ਕਿਵੇਂ ਕਿ ਕੇਤਿਯਾ ਨੂੰ ਨਾਚ ਦਾ ਨਿਮੰਤ੍ਰਣ ਦੇਵੇ ? ਅੱਜ ਦੀ ਸ਼ਾਮ ਬੜੀ ਨਿੱਘੀ ਸੀ ਤੇ

ਹਵਾ ਵੀ ਬੰਦ ਸੀ। ਉਹ ਬੜੇ ਆਰਾਮ ਨਾਲ ਸੈਰ ਕਰਨ ਜਾ ਸਕਦੇ ਸਨ। ਪਰ ਉਹ ਇਹ ਕਿਵੇਂ ਆਖ ਸਕਦਾ ਸੀ : "ਮੇਰੇ ਨਾਲ ਸੈਰ ਕਰਨ ਚਲੇਂਗੀ, ਕੇਤਿਯਾ ?" ਇਹ ਗੱਲ ਹੀ ਵਖਰੀ ਸੀ ਜਦੋਂ ਉਸ ਨੇ ਕੇਤਿਯਾ ਨੂੰ ਕਲੱਬ ਦੇ ਟਿਕਟ ਦਿਖਾਏ ਸਨ। ਉਸ ਨੇ ਉਦੋਂ ਕੁਝ "ਮਿਣ-ਮਿਣ" ਜਿਹੀ ਤਾਂ ਕੀਤੀ ਸੀ, ਪਰ ਟਿਕਟਾਂ ਨੇ ਉਸ ਦੇ ਦਿਲ ਦੀ ਗੱਲ ਆਪ ਹੀ ਦੱਸ ਦਿੱਤੀ ਸੀ।

ਕੇਤਿਯਾ ਕੋਈ ਕਾਹਲੀ ਨਹੀਂ ਸੀ ਕਰ ਰਹੀ। ਕਾਹਲੀ ਕਾਹਦੀ ਜਦੋਂ ਉਹ ਪਹਿਲਾਂ ਹੀ ਲੇਟ ਸਨ ? ਕੇਤਿਯਾ ਨੇ ਉਹ ਸਾਰੇ ਨਖ਼ਰੇ ਕੀਤੇ ਜੋ ਇਕ ਕੁੜੀ ਸ਼ੀਸ਼ੇ ਅੱਗੇ ਖਲੋ ਕੇ ਕਰਿਆ ਕਰਦੀ ਹੈ। ਉਸ ਨੇ ਇਕ ਵਾਰੀ ਫੇਰ ਆਪਣੀ ਪੁਸ਼ਾਕ ਠੀਕ ਕੀਤੀ, ਵਾਲ ਸੰਵਾਰੇ ਅਤੇ ਪਹਿਲਾਂ ਵਾਲੀ ਹੀ ਖ਼ੁਸ਼ਕੀ ਤੇ ਠੰਢੇ ਤਪਾਕ ਨਾਲ ਅਲੈਕਸੇਈ ਵਲ ਪਰਤੀ।

ਹਾਲ ਵਿਚ ਸੰਗੀਤ ਗੂੰਜ ਰਿਹਾ ਸੀ। ਅੱਧ-ਖੁਲ੍ਹੇ ਬੂਹੇ ਵਿਚੋਂ ਦੀ ਬਾਂਹ, ਕੂਹਣੀਆਂ, ਚਮਕੀਲੇ ਚਿਹਰਿਆਂ ਤੇ ਲੋਕਾਂ ਦੀਆਂ ਪਿੱਠਾਂ ਦੀ ਝਲਕੀ ਨਜ਼ਰ ਆਈ ਤੇ ਨਾਲ ਦੀ ਨਾਲ ਹੀ ਪਾਊਡਰ ਤੇ ਇਤਰ ਦੀ ਮਹਿਕ ਨਾਲ ਹਵਾ ਗੱਭਣ ਹੋਈ ਪਈ ਸੀ।

"ਸਾਨੂੰ ਅੱਧ-ਵਿਸ਼ਰਾਮ ਤੀਕ ਉਡੀਕਣਾ ਪਵੇਗਾ", ਕੇਤਿਯਾ ਬੋਲੀ। "ਆ ਕਿਧਰੇ ਬੈਠ ਜਾਈਏ।"

ਉਹ ਉਸ ਲਾਊਂਜ ਵਿਚ ਦਾਖ਼ਲ ਹੋਏ ਜਿਸ ਦਾ ਨਾਂ ਕਲੱਬ ਦੀ ਪੁਸਤਕ ਵਿਚ "ਸਿਆਲੀ ਬਾਗ਼" ਲਿਖਿਆ ਹੋਇਆ ਸੀ। ਇਥੇ ਬਾਗ ਵਾਲੀ ਕੋਈ ਗੱਲ ਨਹੀਂ ਸੀ। ਕੇਵਲ ਹਰੇ ਰੰਗ ਦੇ ਗਮਲਿਆਂ ਵਿਚ ਧੂੜ ਨਾਲ ਅੱਟੇ ਖਜੂਰ ਦੇ ਦੋ ਕੁ ਬੂਟੇ ਤੇ ਇਕ ਪਾਣੀ ਤੋਂ ਬਿਨਾਂ ਚੁਬੱਚਾ ਜਿਹਾ ਸੀ ਜਿਸ ਵਿਚ ਲੋਕਾਂ ਨੇ ਸਿਗਰਟਾਂ ਦੇ ਟੋਟੇ ਤੇ ਮਿਠਾਈਆਂ ਵਾਲੇ ਕਾਗ਼ਜ਼ ਸੁੱਟੇ ਹੋਏ ਸਨ। ਕੇਤਿਯਾ ਆਪਣੀ ਪੁਸ਼ਾਕ ਵਿਚ ਵੱਟ ਪੈਣ ਦੇ ਡਰੋਂ ਇਕ ਸੋਫ਼ੇ ਦੇ ਸਿਰੇ ਉਤੇ ਬੈਠ ਗਈ। ਉਸ ਦੇ ਬਰਾਬਰ ਰਤਾ ਕੁ ਹਟ ਕੇ ਅਲੈਕਸੇਈ ਆ ਬੈਠਾ।

"ਹੂੰ, ਮੈਂ ਕਦੀ ਨਹੀਂ ਸੀ ਸੋਚਿਆ ਕਿ ਤੂੰ ਇਤਨਾ ਬੁੱਢਾ-ਬਾਬਾ ਹੈਂ", ਉਹ ਬੋਲੀ। "ਆਸ਼ਕ ਤਾਂ ਪਹਿਲਾਂ ਹੀ ਪੋਤਰਿਆਂ ਵਾਲਾ ਹੋ ਚੁੱਕਾ ਹੈ!"

ਉਹ ਉਸ ਨਾਲ ਕੁਪੱਤ ਕਰਦੀ ਕਰਦੀ ਅੱਕ ਗਈ ਸੀ। ਅਖ਼ੀਰ ਉਸ ਦੇ ਬੁਲ੍ਹਾਂ ਤੇ ਅੱਖਾਂ ਵਿਚ ਮੁਸਕਰਾਹਟ ਝਲਕਣ ਲੱਗੀ।

ਅਲੈਕਸੇਈ ਵੀ ਚਮਕ ਉਠਿਆ।

"ਨਹੀਂ ਇਹ ਪੁੱਤਰ ਮੇਰੇ ਭਰਾ ਦਾ ਹੈ। ਉਹ ਮੇਰਾ ਤਾਂ ਭਤੀਜਾ ਹੀ ਲੱਗਿਆ।"

"ਤੇਰੇ ਕਾਫ਼ੀ ਭਤੀਜੇ ਨੇ, ਚਾਚਾ ਅਲੈਕਸੇਈ ?"

"ਇਕ।"

"ਸ਼ਾਇਦ ਘਰ ਵਿਚ ਬਹੁਤ ਘੜਮੱਸ ਮੱਚਿਆ ਰਹਿੰਦਾ ਹੋਵੇਗਾ, ਜਦੋਂ ਕਿਸੇ ਦੇ ਬਹੁਤੇ ਬੱਚੇ ਹੋਣ।"

"ਸ਼ਾਇਦ", ਅਲੈਕਸੇਈ ਨੇ ਸਹਿਮਤੀ ਪ੍ਰਗਟ ਕੀਤੀ ਤੇ ਫਿਰ ਪਤਾ ਨਹੀਂ ਕਿਉਂ ਆਪਣੀ ਟਾਈ ਨੂੰ ਠੀਕ ਕਰਨ ਲੱਗਾ।

ਕਿਸੇ ਵੀ ਚੀਜ਼ ਬਾਰੇ ਗੱਲ ਛੇੜਨੀ ਬੜੀ ਔਖੀ ਹੁੰਦੀ ਹੈ। ਖ਼ਾਸ ਕਰ ਕੇ ਜਦੋਂ ਕੋਈ ਵਿਸ਼ੇਸ਼ ਵਿਸ਼ਾ ਗੱਲਾਂ ਲਈ ਨਾ ਹੋਵੇ। ਬਦਕਿਸਮਤੀ ਨਾਲ ਪਹਿਲੀ ਮਿਲਣੀ ਵਿਚ ਪਹਿਲੀ ਗੱਲ-ਬਾਤ ਹਮੇਸ਼ਾ ਹੀ ਵਿਸ਼ਾ-ਰਹਿਤ ਹੁੰਦੀ ਹੈ। ਕੇਤਿਯਾ ਨੇ ਗੱਲਾਂ ਦਾ ਬਹਾਨਾ ਲੱਭ ਲਿਆ।

"ਮੈਨੂੰ ਬੱਚੇ ਨਹੀਂ ਬਣਾਉਣੇ ਚਾਹੀਦੇ", ਉਹ ਬੋਲਦੀ ਗਈ। "ਤੇ ਮੈਨੂੰ ਵਿਆਹ ਕਰਵਾਉਣ ਲਈ ਵੀ ਕਾਹਲੀ ਨਹੀਂ ਕਰਨੀ ਚਾਹੀਦੀ। ਮੈਨੂੰ ਪੜ੍ਹਨਾ ਚਾਹੀਦਾ ਹੈ। ਤੈਨੂੰ ਪਤਾ ਏ, ਆਲਯੋਸ਼ਾ, ਮੈਂ ਇਸ ਪੱਤਝੜ ਵਿਚ ਯੂਨੀਵਰਸਿਟੀ ਵਿਚ ਦਾਖਲਾ ਲੈਣ ਤੋਂ ਬਹੁਤ ਪਛੜ ਚੁੱਕੀ ਹਾਂ। ਮੈਂ ਹਾਲੀਂ ਦਸਵੀਂ ਜਮਾਤ ਦੀ ਪੜ੍ਹਾਈ ਪੂਰੀ ਕਰਕੇ ਇਮਤਿਹਾਨ ਹੀ ਦਿੱਤਾ ਸੀ ਕਿ ਮੈਨੂੰ ਡਿਪਲੋਮਾ ਮਿਲਦੇ ਸਾਰ ਹੀ ਮੇਰੀ ਮਾਂ ਅਚਾਨਕ ਬੀਮਾਰ ਹੋ ਗਈ।

"ਵਾਹ!" ਅਲੈਕਸੇਈ ਇਕ ਦਮ ਜਿਵੇਂ ਚੀਕ ਹੀ ਉਠਿਆ ਹੋਵੇ। ਕਿਉਂ? ਉਸਨੇ ਭਲਾ ਕੇਤਿਯਾ ਨੂੰ ਕਦੋਂ ਮਿਲ ਸਕਣਾ ਸੀ ਜੇਕਰ ਉਹ ਯੂਨੀਵਰਸਿਟੀ ਵਿਚ ਦਾਖਲਾ ਲੈ ਲੈਂਦੀ।

"ਇਹ ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਮੈਂ ਸਕੂਲ ਵਿਚ ਹੀ ਚਿਤਰਕਾਰੀ ਸਿੱਖ ਲਈ ਸੀ", ਕੇਤਿਯਾ ਬੋਲੀ। "ਨਹੀਂ ਤਾਂ ਪਤਾ ਨਹੀਂ ਮੈਂ ਕੀ ਕਰ ਬੈਠਣਾ ਸੀ। ਆਖ਼ਰ ਡਰਾਫ਼ਟਸਮੈਨਸ਼ਿਪ ਵੀ ਤਾਂ ਇਕ ਗੁਣ ਹੀ ਹੈ। ਇਹ ਗੱਲ ਜ਼ਰੂਰ ਹੈ ਕਿ ਇਹ ਬਹੁਤਾ ਦਿਲਚਸਪ ਕੰਮ ਨਹੀਂ।"

"ਦਿਲਚਸਪ ਨਹੀਂ?"

"ਨਾ, ਬਿਲਕੁਲ ਨਹੀਂ। ਸਾਰਾ ਦਿਨ ਲਕੀਰਾਂ ਖਿਚਦੇ ਰਹਿਣਾ। ਬੜਾ ਬੋਰ ਕੰਮ ਹੈ। ਤੇਰਾ ਕੰਮ ਵਖਰੀ ਕਿਸਮ ਦਾ ਹੈ!"

ਕੇਤਿਯਾ ਨੂੰ ਉਹ ਦਿਨ ਯਾਦ ਆਇਆ। ਜਦੋਂ ਪੱਤਝੜ ਵਿਚ ਪਹਿਲੀ ਵਾਰ ਉਸ ਨੇ ਅਲੈਕਸੇਈ ਨੂੰ ਦੇਖਿਆ ਸੀ। ਸਿਰ ਤੋਂ ਪੈਰਾਂ ਤੀਕ ਨੀਲੇ ਕਪੜੇ, ਮੂੰਹ ਲੋਹੇ ਦੇ ਜ਼ੰਗਾਲ ਨਾਲ ਲਿਬੜਿਆ ਹੋਇਆ, ਬੇਪ੍ਰਵਾਹ ਤੇ ਵਿੰਨ੍ਹਵੀਆਂ ਅੱਖਾਂ! ਉਹ ਮੁੱਖ-ਉਸਰੱਈਏ ਦੇ ਪਿੱਛੇ ਉਸ ਦੇ ਮੇਜ਼ ਉਤੇ ਆਇਆ ਸੀ। ਮੁੱਖ-ਉਸਰੱਈਏ ਦਾ ਨਾਂ ਕੋਰਨੇਈ ਪਾਵਲੋਵਿਚ । ਉਸ ਕੇਤਿਯਾ ਨੂੰ ਦੱਸਿਆ ਸੀ: "ਕਾਮਰੇਡ

ਤਰਾਵਨੀਕੋਵਾ ! ਕੰਮ ਕਰਨ ਦਾ ਇਕੋ ਢੰਗ ਹੈ। ਕ੍ਰਿਪਾ ਕਰ ਕੇ ਇਸ ਯੰਤਰ ਦਾ ਕੰਮ ਕਰਨ ਵਾਲਾ ਇਕ ਨਕਸ਼ਾ ਬਣਾ ਦਿਉ। ਇਸ ਨੌਜਵਾਨ ਦੀ ਸਹਾਇਤਾ ਕਰਨ ਦੀ ਲੋੜ ਹੈ। ਇਸ ਕੋਲ ਇਕ ਬਹੁਤ ਵਧੀਆ ਵਿਚਾਰ ਹੈ।"

ਕੋਰਨੇਈ ਪਾਵਲੋਵਿਚ ਚਲਾ ਗਿਆ। ਉਹ "ਨੌਜਵਾਨ" ਪੂਰੇ ਵਿਸਥਾਰ ਨਾਲ ਕਾਫ਼ੀ ਚਿਰ ਆਪਣੀ ਜ਼ਰੂਰਤ ਬਾਰੇ ਸਮਝਾਉਂਦਾ ਰਿਹਾ। ਪਰ ਕੇਤਿਯਾ ਤਾਂ ਪਹਿਲਾਂ ਹੀ ਆਪਣੇ ਕੰਮ ਨੂੰ ਉਲਝਾ ਬੈਠੀ ਸੀ।

ਨਕਸ਼ਾ ਤੇ ਉਸ ਤੋਂ ਬਣਿਆ ਯੰਤਰ ਬਹੁਤ ਚਿਰ ਹੋਇਆ ਪੂਰਾ ਹੋ ਚੁੱਕਾ ਸੀ। ਪਰ ਉਸੇ ਦਿਨ ਤੋਂ ਅਲੈਕਸੇਈ ਨੀਯਮ ਨਾਲ ਹਫ਼ਤੇ ਵਿਚ ਇਕ ਵਾਰੀ ਜਾਂ ਪੰਦਰਵਾੜੇ ਵਿਚ ਇਕ ਦਿਨ ਨਕਸ਼ਾ-ਕਸ਼ੀ ਦੇ ਦਫ਼ਤਰ ਜ਼ਰੂਰ ਜਾਂਦਾ। ਕੇਤਿਯਾ ਨੂੰ ਜਾਪਿਆ ਕਿ ਇਹ ਉਸ ਦੇ ਨਕਸ਼ੇ ਦਾ ਕਸੂਰ ਨਹੀਂ ਸੀ, ਜੋ ਇਸ ਜ਼ੁਰਬੀਨ ਨੂੰ ਉਸ ਕੋਲ ਖਿੱਚ ਲਿਆਉਂਦਾ ਸੀ। ਪਰ ਫੇਰ ਵੀ ਉਹ ਜੋ ਕੁਝ ਆਖਦਾ ਕੇਤਿਯਾ ਬੜੇ ਧੀਰਜ ਤੇ ਸ਼ਾਂਤੀ ਨਾਲ ਆਪਣੇ ਨਕਸ਼ੇ ਵਿਚ ਸੋਧ ਕਰਦੀ ਰਹੀ। ਜਾਣ-ਬੁੱਝ ਕੇ ਉਹ ਮੱਥੇ ਵਿਚ ਤਿਊੜੀ ਪਾ ਕੇ ਬੜੇ ਗਹੁ ਨਾਲ ਕੁੜੀ ਦਾ ਪੈਂਸਿਲ ਵਾਹੁੰਦਾ ਹੱਥ ਦੇਖਦਾ ਰਹਿੰਦਾ। ਅਤੇ ਕਲ੍ਹ ਅਚਾਨਕ ਹੀ ਉਹ ਨਾਚ ਦੀਆਂ ਟਿਕਟਾਂ ਲੈ ਕੇ ਉਸ ਨੂੰ ਮਿਲਣ ਆ ਪਹੁੰਚਿਆ ਸੀ। ਉਸ ਨੂੰ ਡਰ ਸੀ ਮਤੇ ਕੁੜੀ ਨਾਂਹ ਕਰ ਦੇਵੇ। ਪਰ ਕੇਤਿਯਾ ਨੇ ਇਕ ਦਮ ਉਸ ਦਾ ਨਿਮੰਤ੍ਰਣ ਸਵੀਕਾਰ ਕਰ ਲਿਆ ਸੀ। ਨਾਚ ਲਈ ਕਿਸੇ ਵਲੋਂ ਉਸ ਦੀ ਜ਼ਿੰਦਗੀ ਵਿਚ ਇਹ ਪਹਿਲਾ ਨਿਮੰਤ੍ਰਣ ਸੀ। ਪਰ ਜਦੋਂ ਨੀਯਤ ਥਾਂ ਉਤੇ ਅਲੈਕਸੇਈ ਸਮੇਂ ਸਿਰ ਨਾ ਪੁੱਜਾ ਤਾਂ ਖੰਭੇ ਹੇਠ ਖਲੋਤਿਆਂ ਹੀ ਉਹ ਉਦਾਸ ਹੋ ਗਈ ਸੀ—ਉਸ ਦੇ ਪਛੜ ਜਾਣ ਦਾ ਕਾਰਨ ਜਾਣੇ ਬਿਨਾਂ ਹੀ। ਫ਼ਰਜ਼ ਕਰੋ ਜੇ ਉਹ ਉਥੋਂ ਚਲੀ ਜਾਂਦੀ ਤੇ ਉਸੇ ਵੇਲੇ ਅਲੈਕਸੇਈ ਆ ਜਾਂਦਾ, ਤਾਂ ਕੇਤਿਯਾ ਦੀਆਂ ਲੱਤਾਂ ਨੇ ਉਸ ਨੂੰ ਘਰ ਨਹੀਂ ਸੀ ਪਹੁੰਚਾ ਸਕਣਾ।

"ਹਾਂ, ਆਲਯੋਸ਼ਾ, ਤੇਰੀ ਤਾਂ ਗੱਲ ਹੀ ਹੋਰ ਹੈ।" ਕੁੜੀ ਨੇ ਗੱਲ ਦੁਹਰਾਈ। "ਤੇਰਾ ਕੰਮ ਵੀ ਤਾਂ ਕਿਤਨਾ ਦਿਲਚਸਪ ਹੈ।"

"ਮੇਖਾਂ ਜੜਨੀਆਂ—ਕੀ ਦਿਲਚਸਪ ਗੱਲ ਹੈ ਇਸ ਵਿਚ ? ਸਾਰਾ ਦਿਨ ਠਾਹ ਠਾਹ ਹਥੌੜੇ ਮਾਰਦੇ ਰਹਿਣਾ।"

"ਫੇਰ ਵੀ ਉਹਨਾਂ ਖ਼ੁਸ਼ਕ ਨਕਸ਼ਿਆਂ ਨਾਲੋਂ ਤਾਂ ਇਹ ਕਿਤੇ ਚੰਗਾ ਹੈ। ਠੀਕ ਹੈ, ਮੈਂ ਤਾਂ ਮੇਖਾਂ ਠੋਕਣ ਵਾਲੀ ਵੀ ਨਹੀਂ ਸਾਂ ਬਣ ਸਕਦੀ। ਮੈਂ ਇਤਿਹਾਸਕਾਰ ਬਣਨਾ ਚਾਹੁੰਦੀ ਹਾਂ। ਮਾਂ ਦੇ ਰਾਜ਼ੀ ਹੁੰਦਿਆਂ ਹੀ ਮੈਂ ਮਾਸਕੋ ਜਾਂ ਲੈਨਿਨਗਰਾਦ ਚਲੀ ਜਾਵਾਂਗੀ ਅਤੇ ਯੂਨੀਵਰਸਿਟੀ ਵਿਚ ਜਾ ਦਾਖ਼ਲ ਹੋਵਾਂਗੀ। ਤੈਨੂੰ ਇਤਿਹਾਸ ਪਸੰਦ ਹੈ, ਆਲਯੋਸ਼ਾ ?"

"ਮੈਂ ਇਸ ਨੂੰ ਪਸੰਦ ਤਾਂ ਜ਼ਰੂਰ ਕਰਦਾ ਹਾਂ", ਅਲੈਕਸੇਈ ਨੇ ਢਿੱਲਾ ਜਿਹਾ ਉੱਤਰ ਦਿਤਾ। "ਸੱਚੀ ਗੱਲ ਇਹ ਹੈ ਕਿ ਹੁਣ ਮੈਂ ਬਹੁਤ ਪਿੱਛੇ ਰਹਿ ਚੁੱਕਾ ਹਾਂ...... ਮੈਨੂੰ ਬਹੁਤਾ ਗਿਆਨ ਨਹੀਂ। ਪੜ੍ਹਨ ਦਾ ਸਮਾਂ ਹੀ ਨਹੀਂ ਰਿਹਾ।"

ਕੇਤਿਯਾ ਨੇ ਗੱਲ ਸਮਝ ਕੇ ਸਿਰ ਹਿਲਾਇਆ।

ਉਹਨਾਂ ਦੀ ਗੱਲ-ਬਾਤ ਸਾਦਾ ਤੇ ਸਿੱਧੀ ਹੋ ਗਈ ਸੀ ਅਤੇ ਉਸ ਵਿਚ ਵਧੇਰੇ ਰਵਾਨਗੀ ਤੇ ਨਿਸ਼ੰਗਤਾ ਆ ਗਈ ਸੀ। ਕੇਤਿਯਾ ਹੁਣ ਆਪਣੇ ਕਪੜਿਆਂ ਵਿਚ ਪਏ ਵੱਟਾਂ ਬਾਰੇ ਬਹੁਤੀ ਚਿੰਤਾਤੁਰ ਨਹੀਂ ਸੀ ਰਹੀ। ਅਲੈਕਸੇਈ ਵੀ ਘੜੀ-ਮੁੜੀ ਰੁਮਾਲ ਵਰਤਣੋਂ ਤੇ ਟਾਈ ਨੂੰ ਠੀਕ ਕਰਨੋਂ ਹਟ ਗਿਆ ਸੀ। ਦੋਹਾਂ ਨੇ ਫਟਾ-ਫਟ ਆਪਣੇ ਤੇ ਆਪਣੀ ਜ਼ਿੰਦਗੀ ਬਾਰੇ ਇਕ ਦੂਜੇ ਨੂੰ ਦੱਸ ਦਿਤਾ ਅਤੇ ਦੂਜੇ ਦੀ ਗੱਲ ਨੂੰ ਬੜੇ ਧਿਆਨ ਨਾਲ ਸੁਣਿਆ।

ਉਹਨਾਂ ਨੂੰ ਅਰਧ-ਵਿਸ਼ਰਾਮ ਦੀ ਘੰਟੀ ਦਾ ਧਿਆਨ ਨਾ ਰਿਹਾ। ਕੇਤਿਯਾ ਜਾਂ ਅਲੈਕਸੇਈ ਦੇ ਜਾਣਨ ਵਾਲੇ ਜਦੋਂ ਲਾਊਂਜ ਵਿਚ ਆਏ ਤਾਂ ਉਹਨਾਂ ਨੇ ਸਲਾਮ ਕਹਿਣ ਵਲ ਕੋਈ ਧਿਆਨ ਨਾ ਦਿਤਾ। ਜਦੋਂ ਦੁਬਾਰਾ ਹਾਲ ਵਿਚ ਸੰਗੀਤ ਦੀ ਗੂੰਜ ਸੁਣਾਈ ਦਿੱਤੀ ਤਾਂ ਉਹ ਦੋਵੇਂ ਇਕ ਦਮ ਹੱਸ ਪਏ।

"ਉਹ ਪਿਆਰੇ", ਕੇਤਿਯਾ ਬੋਲੀ : "ਫੇਰ ਲੇਟ ਹੋ ਗਏ!"

ਪਰ ਹੁਣ ਨੱਚਣ ਵਿਚ ਵੀ ਕੀ ਧਰਿਆ ਪਿਆ ਸੀ! ਅਲੈਕਸੇਈ ਨੇ ਬਾਹਰ ਚਲ ਕੇ ਸੈਰ ਕਰਨ ਦੀ ਸਲਾਹ ਦਿੱਤੀ। ਕੇਤਿਯਾ ਨੂੰ ਬੜੇ ਮਾਣ ਨਾਲ ਉਸ ਦਾ ਕੋਟ ਲਿਆ ਫੜਾਇਆ। ਪਰ ਜਦੋਂ ਕੇਤਿਯਾ ਦੀ ਬਾਂਹ ਫੜ ਕੇ ਤੁਰਨ ਦਾ ਵੇਲਾ ਆਇਆ ਤਾਂ ਅਲੈਕਸੇਈ ਦੀ ਹਿੰਮਤ ਨਾ ਪਈ।

ਉਹ ਬਾਜ਼ਾਰਾਂ ਵਿਚੋਂ ਦੀ ਤੁਰਦੇ ਗਏ। ਪੁਲ ਉਤੇ ਖਲੋ ਕੇ ਹਨੇਰੇ ਪਾਣੀ ਵਿਚ ਝਾਕਦੇ ਰਹੇ। ਸ਼ਹਿਰ ਦੇ ਬਾਹਰ ਬਾਹਰ ਘੁੰਮਦੇ ਫਿਰੇ ਤੇ ਇਕ ਦੂਜੇ ਦੀ ਸਲਾਹ ਨਾਲ ਲੰਮੀ ਤੇ ਸੁੰਨਸਾਨ ਸੜਕ ਉਤੇ ਤੁਰਦੇ ਰਹੇ। ਸਾਰਾ ਸਮਾਂ ਉਹ ਗੱਲਾਂ ਕਰਦੇ ਰਹੇ......ਸ਼ਾਇਦ ਕੁਝ ਲੋਕਾਂ ਲਈ ਮਈ ਦਿਵਸ ਦਾ ਆਕਾਸ਼ ਕਾਲਾ ਸਿਆਹ ਸੀ, ਪਾਣੀਆਂ ਨਾਲ ਲੱਦੇ ਬੱਦਲਾਂ ਵਿਚ ਲਿਪਟਿਆ ਹੋਇਆ—ਪਰ ਅਲੈਕਸੇਈ ਲਈ ਉਹ ਅਜਿਹਾ ਨਹੀਂ ਸੀ। ਉਸ ਲਈ ਉਹ ਜਗਮਗ ਜਗਮਗ ਕਰਦਾ ਅੰਬਰ ਸੀ।

— ੩ —

ਦੋ ਜ਼ੁਰਬੀਨ ਅਜਿਹੇ ਰਹਿ ਗਏ ਸਨ, ਜਿਹਨਾਂ ਨੂੰ ਇਤਨੇ ਰੌਲੇ ਰੱਪੇ ਉਪਰੰਤ, ਪਰਵਾਰ ਵਿਚ ਨਵੇਂ ਆਏ ਜੀਵ ਦੀ ਖ਼ਬਰ ਵੇਲੇ ਸਿਰ ਨਾ ਮਿਲੀ। ਜਦੋਂ ਈਲੀਆ ਮਾਤਵੀਯੇਵਿਚ ਦੀ ਬੰਦੂਕ ਦੀਆਂ ਗੋਲੀਆਂ ਚੱਲ ਰਹੀਆਂ ਸਨ ਤੇ ਖ਼ੁਸ਼ੀ ਦਾ ਰੌਲਾ ਪੈ ਰਿਹਾ ਸੀ ਤਾਂ ਉਹ ਦੋਵੇਂ ਪੁਰਾਣੀ ਬਸਤੀ ਦੇ ਪਰਲੇ ਸਿਰੇ ਇੱਕ ਨਿੱਕੇ ਜਿਹੇ ਘਰ ਵਿਚ ਬੈਠੇ ਚੁਸਕੀਆਂ ਲਗਾ ਰਹੇ ਸਨ।

ਉਹਨਾਂ ਵਿਚੋਂ ਇਕ ਈਲੀਆ ਦਾ ਭਰਾ ਸੀ ਜੋ ਉਸ ਤੋਂ ਪੂਰਾ ਇਕ ਵਰ੍ਹਾ ਪਿਛੋਂ ਜੰਮਿਆ ਸੀ। ਉਸ ਦੀ ਸ਼ਕਲ ਈਲੀਆ ਨਾਲ ਇਤਨੀ ਮਿਲਦੀ ਸੀ ਕਿ ਜਹਾਜ਼ਾਂ ਦੇ ਕਾਰਖ਼ਾਨੇ ਵਿਚ ਲੋਕਾਂ ਨੂੰ ਅਕਸਰ ਭੁਲੇਖਾ ਲੱਗ ਜਾਂਦਾ। ਵਾਸੀਲੀ ਮਾਤਵੀਯੇਵਿਚ ਦੇ ਵੀ ਗੰਜ ਪੈਣਾ ਸ਼ੁਰੂ ਹੋ ਗਿਆ ਸੀ। ਉਸ ਦੇ ਭਰਵੱਟੇ ਵੀ ਕਦੀ ਨਿਚਲੇ ਨਹੀਂ ਸਨ ਰਹਿੰਦੇ। ਆਪਣੇ ਭਰਾ ਵਾਂਗ ਉਸ ਦੀ ਮੋਟੀ ਛੋਟੀ ਗਰਦਨ ਦੁਆਲੇ ਵੀ ਬਣੇ-ਬਣਾਏ ਕਮੀਜ਼ਾਂ ਦੇ ਕਾਲਰਾਂ ਦੇ ਬਟਨ ਕਦੀ ਬੰਦ ਨਹੀਂ ਸਨ ਹੁੰਦੇ।

ਦੂਜਾ ਬੰਦਾ ਸੀ ਜ਼ੁਰਬੀਨ ਭਰਾਵਾਂ ਦਾ ਬਾਪ, ਘਰ ਦਾ ਵਡੇਰਾ—ਮਾਤਵੇਈ ਦੋਰੋਫਿਯੇਵਿਚ ਜ਼ੁਰਬੀਨ। ਉਸ ਨੂੰ "ਬਾਬਾ ਮਾਤਵੇਈ" ਵੀ ਆਖਦੇ ਸਨ। ਉਸ ਦੀ ਧੌਲੀ ਸੰਘਣੀ ਦਾੜ੍ਹੀ ਅੱਖਾਂ ਤੀਕ ਪਹੁੰਚੀ ਹੋਈ ਸੀ ਅਤੇ ਹਾਲੀਂ ਵੀ ਜਵਾਨੀ ਵੇਲੇ ਦੇ ਕੁਝ ਸ਼ਾਹ-ਕਾਲੇ ਵਾਲ ਅੱਖਾਂ ਕੋਲ ਦਿਖਾਈ ਦੇਂਦੇ ਸਨ। ਉਸ ਦੀ ਦਾੜ੍ਹੀ ਬੁਰੀ ਤਰ੍ਹਾਂ ਉਲਝੀ ਹੋਈ ਸੀ। ਉਹ ਕੁਝ ਕੁਝ ਜਤ ਵਾਲੇ ਬਬਰ-ਸ਼ੇਰ ਵਰਗਾ ਜਾਪਦਾ ਸੀ। ਬਾਬਾ ਮਾਤਵੇਈ ਜੀਵਨ ਦੇ ਤਜਰਬੇ, ਗਿਆਨ ਅਤੇ ਸਿਆਣਪ ਦੀ ਜਿਊਂਦੀ-ਜਾਗਦੀ ਤਸਵੀਰ ਸੀ।

ਹਰ ਐਤਵਾਰ ਨੂੰ ਉਹ ਵਾਸੀਲੀ ਮਾਤਵੀਯੇਵਿਚ ਨੂੰ ਮਿਲਣ ਆਉਂਦਾ ਅਤੇ ਗਈ ਰਾਤ ਤੀਕ ਉਸ ਕੋਲ ਠਹਿਰਦਾ। ਉਸ ਦੇ ਇਸ ਫੇਰੇ ਦਾ ਮੰਤਵ ਇਹ ਸੀ ਕਿ ਕਿ ਉਸ ਨੂੰ ਪਤਾ ਲਗ ਸਕੇ ਕਿ ਦੁਨੀਆਂ ਵਿਚ ਕੀ ਕੁਝ ਹੋ ਰਿਹਾ ਸੀ। ਵਾਸੀਲੀ ਕਾਰਖ਼ਾਨਿਆਂ ਦੀ ਟਰੇਡ-ਯੂਨੀਅਨ ਕਮੇਟੀ ਦਾ ਮੈਂਬਰ ਸੀ। ਉਸ ਨੂੰ ਹਰ ਚੀਜ਼ ਦਾ ਪਤਾ ਹੁੰਦਾ ਸੀ। ਇਕ ਹੋਰ ਮੰਤਵ ਵੀ ਸੀ, ਜੋ ਬਹੁਤ ਲੁਕਵਾਂ ਸੀ। ਦਰਅਸਲ ਇਹੋ ਉਸ ਦੇ ਜਾਣ ਦਾ ਮੁੱਖ ਮੰਤਵ ਸੀ। ਇਹ ਮੰਤਵ ਬਹੁਤ ਵਰ੍ਹੇ ਸਪਸ਼ਟ ਹੋ ਕੇ ਸਾਹਮਣੇ ਨਾ ਆ ਸਕਿਆ। ਬਾਬਾ ਮਾਤਵੇਈ ਦੇ ਜੀਵਨ ਤਜਰਬੇ ਨੇ ਉਸ ਨੂੰ ਇਹ ਗੱਲ ਸਿਖਾਈ ਸੀ ਕਿ ਭਾਵੇਂ ਮੁੰਡੇ ਉਸ ਦੀ ਕਿਤਨੀ ਵੀ ਸੇਵਾ ਕਰਨ, ਕਿਤਨਾ ਵੀ ਧਿਆਨ ਰਖਣ, ਪਰ ਉਹ ਆਪ ਕਦੀ ਉਹਨਾਂ ਉਤੇ ਬੋਝ ਨਾ ਬਣੇ। ਖ਼ਬਰਾਂ ਤਾਂ ਸਾਰੀਆਂ ਉਸ ਨੂੰ ਘਰ ਬੈਠਿਆਂ ਵੀ ਮਿਲ ਸਕਦੀਆਂ ਸਨ। ਪਰ ਬਾਬਾ ਚਾਹੁੰਦਾ ਦਿਲੋਂ ਇਹ ਸੀ ਕਿ ਹਰ

ਫ਼ਹਤੇ ਦੇ ਅੰਤ ਉਤੇ ਈਲੀਆ, ਅਗਾਫ਼ੀਯਾ, ਉਸ ਦੇ ਪੋਤਿਆਂ ਤੇ ਉਹਨਾਂ ਦੀਆਂ ਬੀਵੀਆਂ ਨੂੰ ਰਤਾ ਕੁ ਇਕ ਦਿਨ ਲਈ ਖੁਲ੍ਹ-ਖੇਡ ਮਿਲ ਸਕੇ ਤੇ ਨਾਲੇ ਆਰਾਮ ਵੀ।

ਵਾਸੀਲੀ ਦੇ ਬੱਚੇ ਆਪਣੇ ਦਾਦੇ ਨੂੰ ਮਿਲ ਕੇ ਹਮੇਸ਼ਾ ਬਹੁਤ ਖ਼ੁਸ਼ ਹੁੰਦੇ। ਅਠੱਤਰ ਸਾਲ ਦੀ ਉਮਰ ਵਿਚ ਵੀ ਉਸ ਦਾ ਸਾਥ ਅਕਾਊ ਨਹੀਂ ਸੀ ਜਾਪਦਾ, ਜੋ ਆਪਣੇ ਲਾਗੇ-ਚਾਗੇ ਦੇ ਸਾਰੇ ਮਾਹੌਲ ਉਤੇ ਇਕ ਫਿਟਕਾਰ ਤੇ ਮੁਰਦਾਨਗੀ ਛਿੜਕ ਦੇਂਦਾ ਹੈ। ਉਹ ਗੁੱਸੇ ਹੋਣ, ਤੇ "ਭਾਸ਼ਨ" ਦੇਣਾ ਪਸੰਦ ਕਰਦਾ ਸੀ। ਪਰ ਇਸ ਨਾਲ ਕੀ ਫ਼ਰਕ ਪੈਂਦਾ ਹੈ! ਉਹ ਹਜ਼ਾਰਾਂ ਅਚੰਭੇ ਭਰੀਆਂ ਕਹਾਣੀਆਂ ਜਾਣਦਾ ਸੀ। ਕਹਾਣੀਆਂ ਇਤਨੀਆਂ ਦਿਲਚਸਪ ਹੁੰਦੀਆਂ ਸਨ ਕਿ ਵਾਸੀਲੀ ਦੀ ਪਤਨੀ ਮਾਰੀਆ ਗਾਵਰੀਲੋਵਨਾ ਵੀ, ਜੋ ਬਹੁਤੇ ਚੰਗੇ ਸੁਭਾ ਦੀ ਨਹੀਂ ਸੀ, ਕਹਾਣੀ ਸੁਣਨ ਉਸ ਦੇ ਗੋਡੇ-ਮੁੱਢ ਆਣ ਬੈਠਦੀ ਸੀ।

ਬੜੀ ਹੈਰਾਨੀ ਦੀ ਗੱਲ ਸੀ ਕਿ ਸਾਲ ਲੰਘਦੇ ਗਏ, ਪਰ ਦਾਦੇ ਨੇ ਕੋਈ ਪੁਰਾਣੀ ਕਹਾਣੀ ਕਦੀ ਨਹੀਂ ਸੀ ਦੁਹਰਾਈ। ਜਦ ਬੱਚੇ ਪੁੱਛਦੇ ਕਿ ਕੀ ਉਸ ਨੇ ਕੁਝ ਕਹਾਣੀਆਂ ਮਨੋਂ ਘੜੀਆਂ ਹੋਈਆਂ ਸਨ, ਤਾਂ ਬਾਬਾ ਮਾਤਵੇਈ ਉੱਤਰ ਦੇਂਦਾ: "ਸਾਡੇ ਸਭਨਾਂ ਨਾਲੋਂ ਚੰਗੀ ਕਹਾਣੀਕਾਰ ਤਾਂ ਜ਼ਿੰਦਗੀ ਆਪ ਹੈ।"

ਉਸ ਬਾਬਾ ਮਾਤਵੇਈ ਨੂੰ ਅਕਸਰ ਵਪਾਰ ਵਾਲੇ ਸਕੂਲ ਵਿਚ ਨਿਮੰਤ੍ਰਣ ਦੇਂਦੇ। ਉਸ ਕੋਲ ਮੁੰਡਿਆਂ ਨੂੰ ਪੁਰਾਣੇ ਬੰਦਿਆਂ ਦੀ ਜ਼ਿੰਦਗੀਆਂ ਦੀਆਂ ਮੁਸ਼ਕਲਾਂ ਬਾਰੇ ਦੱਸਣ ਲਈ ਬਹੁਤ ਮਸਾਲਾ ਸੀ। ਬਾਬਾ ਆਪਣਾ ਬਚਪਨ ਯਾਦ ਕਰਦਾ। ਉਹ ਮਾਪਿਆਂ ਦਾ ਗਿਆਰ੍ਹਵਾਂ ਬੱਚਾ ਸੀ—ਅਣਚਾਹਿਆ। ਭਰਨ ਲਈ ਇਕ ਨਵਾਂ ਮੂੰਹ। ਜਦੋਂ ਉਸ ਦੀ ਮਾਂ ਚਲਾਣਾ ਕਰ ਗਈ ਤਾਂ ਉਸ ਨੂੰ ਦੱਸਿਆ ਗਿਆ ਸੀ ਕਿ ਉਸ ਨੂੰ ਸਿਖਲਾਈ ਲਈ ਸ਼ਹਿਰ ਭੇਜਿਆ ਜਾਵੇਗਾ।

ਸਿਖਲਾਈ ਦਾ ਉਹ ਜ਼ਮਾਨਾ ਵੀ ਹਮੇਸ਼ਾ ਯਾਦ ਰਖਣ ਵਾਲਾ ਸੀ। ਤਿੰਨ ਵਰ੍ਹੇ ਉਸ ਨੇ ਇਕ ਸਿਕਲੀਗਰ ਦੇ ਭੋਰੇ ਵਿਚ ਕੰਮ ਸਿਖਦਿਆਂ ਗੁਜ਼ਾਰੇ ਸਨ। ਉਥੇ ਉਸ ਨੇ ਚਾਬੀਆਂ ਬਣਾਉਣੀਆਂ, ਕੇਤਲੀਆਂ ਨੂੰ ਟਾਂਕੇ ਲਗਾਉਂਣੇ, ਟੀਨ ਦੇ ਸਾਮੋਵਰ ਤੇ ਫ਼ਰਾਇੰਗਪੈਨ ਬਣਾਉਂਣੇ ਸਿਖੇ। ਭਾਵੇਂ ਉਸ ਨੂੰ ਕੰਮ ਕਰਨ ਦਾ ਬੜਾ ਸ਼ੌਕ ਸੀ, ਪਰ ਉਹ ਫੇਰ ਵੀ ਮੁੜ ਬੱਚਾ ਬਣਨ ਦਾ ਚਾਹਵਾਨ ਸੀ। ਜਦੋਂ ਉਹ ਤੇਰਾਂ ਵਰ੍ਹਿਆਂ ਦਾ ਹੋਇਆ ਤਾਂ ਉਸ ਨੇ ਬੱਚਾ ਬਣਨ ਦੀ ਚਾਹ ਵਿਸਾਰ ਦਿੱਤੀ।

ਇਕ ਦਿਨ ਗਿਰਜੇ ਦਾ ਨਿਗਰਾਨ ਇਕ ਪੁਰਾਣੀ ਚੀਜ਼ ਲੈ ਕੇ ਆਇਆ—ਇਕ ਕਾਂਸੀ ਦਾ ਪਿੰਜਰਾ, ਜਿਸ ਦੀ ਸ਼ਕਲ ਕਲਸ ਵਰਗੀ ਸੀ। ਇਸ ਪਿੰਜਰੇ ਵਿਚ ਇੱਕ ਪੰਛੀ ਬੈਠਾ ਸੀ—ਚਿੜੀ ਕੁ ਜਿੱਡਾ। ਖੰਭ ਲਾਲ। ਨਿਗਰਾਨ ਨੇ ਪਿੰਜਰੇ ਹੇਠਾਂ ਲੱਗੀ ਚਾਬੀ ਘੁਮਾਈ। ਪੰਛੀ ਨੇ ਖੰਭ ਫੜਕਾਏ ਅਤੇ ਨਿਰਜਿੰਦ ਜਿਹੀ ਚੂੰ ਚੂੰ ਕਰਕੇ ਚੁੱਪ

ਕਰ ਗਿਆ।

"ਦੇਖਿਆ ਤੁਸਾਂ," ਨਿਗਰਾਨ ਬੋਲਿਆ, "ਬਸ ਇਸ ਤੋਂ ਅੱਗੇ ਇਹ ਨਹੀਂ ਬੋਲਦਾ। ਇਹ ਟੁੱਟ ਗਿਆ ਹੈ। ਇਹ ਜਦੋਂ ਠੀਕ ਸੀ ਤਾਂ ਬੁਲਬੁਲਾਂ ਵਾਂਗ ਗਾਉਂਦਾ ਸੀ। ਇਹ ਸਤ੍ਰੋਪੋਤੋਵ ਦੀ ਮਹਾਰਾਣੀ ਸਾਹਿਬਾ ਮਾਰੀਆ ਫ਼ੈਲਿਕਸੋਵਨਾ ਨੇ ਤੁਹਫ਼ੇ ਵਜੋਂ ਦਿਤਾ ਸੀ। ਅਨਮੋਲ ਤੁਹਫ਼ਾ। ਜੇ ਇਹ ਸਦਾ ਲਈ ਖ਼ਰਾਬ ਹੋ ਗਿਆ ਤਾਂ ਮੇਰਾ ਬੁਰਾ ਹਾਲ ਹੋ ਜਾਵੇਗਾ। ਮੈਂ ਤੁਹਾਡੇ ਕੋਲ ਇਸ ਵਿਚ ਜਾਨ ਪਵਾਉਣ ਲਈ ਲੈ ਕੇ ਹਾਜ਼ਰ ਹੋਇਆ ਹਾਂ, ਸ੍ਰੀਮਾਨ ਆਤੋ ਕਾਰਲੋਵਿਚ। ਮੈਂ ਤੁਹਾਡਾ ਬਹੁਤ ਰਿਣੀ ਹੋਵਾਂਗਾ।"

ਦੁਕਾਨ ਦਾ ਮਾਲਕ ਤੇ ਉਹਨਾਂ ਦਾ ਸਭ ਤੋਂ ਵਧੀਆ ਮਾਹਿਰ ਈਵਾਨ ਗੁਸੇਵ ਅੱਠ ਦਿਨ ਤੇ ਅੱਠ ਰਾਤਾਂ ਉਸ ਪਿੰਜਰੇ ਉਤੇ ਕੰਮ ਕਰਦੇ ਰਹੇ। ਮਾਤਵੇਈ ਇਹ ਸਾਰਾ ਸਮਾਂ ਕੇਵਲ ਪੰਛੀ ਬਾਰੇ ਹੀ ਸੋਚਦਾ ਰਿਹਾ—ਪੰਛੀ ਜਿਸ ਨੇ ਉਹਦੇ ਬੱਚਿਆਂ ਵਾਲੇ ਮਨ ਨੂੰ ਹੈਰਾਨ ਕਰ ਦਿਤਾ ਸੀ। ਕੀ ਸੱਚ-ਮੁੱਚ ਇਹ ਕਿਸੇ ਬੰਦੇ ਨੇ ਹੀ ਬਣਾਇਆ ਸੀ? ਸੁਣ ਉਹ ਜ਼ਰੂਰ ਕੋਈ ਮਾਹਿਰ ਘਾੜਾ ਹੋਵੇਗਾ। ਉਸ ਨੇ ਸੁਣਿਆ ਹੋਇਆ ਸੀ ਕਿ ਦੁਨੀਆਂ ਵਿਚ ਅਜਿਹੇ ਬੰਦੇ ਵੀ ਹਨ, ਜਿਹਨਾਂ ਦੇ ਹੱਥ ਸੋਨੇ ਦੇ ਬਣੇ ਹੋਏ ਹਨ। ਕੇਵਲ ਬਹੁਤ ਪੱਕੇ ਸੋਨੇ ਦੇ ਹੱਥ ਹੀ ਅਜਿਹੀ ਲਾਲ-ਖੰਭਾਂ ਵਾਲੀ ਕਰਾਮਾਤ ਕਰ ਸਕਦੇ ਸਨ।

ਨੌਵੇਂ ਦਿਨ ਮਾਲਿਕ ਨੇ ਉਸ ਪਿੰਜਰੇ ਨੂੰ ਮੇਜ਼ ਹੇਠਾਂ ਟਿਕਾ ਦਿਤਾ, ਜਿਥੇ ਮੁਰੰਮਤ ਹੋਈਆਂ ਚੀਜ਼ਾਂ ਦਾ ਢੇਰ ਪਿਆ ਸੀ। ਉਹ ਸਾਰਿਆਂ ਨੂੰ ਗਾਲ੍ਹਾਂ ਕਢਦਾ, ਮੁੜਕੇ ਨਾਲ ਭਿੱਜਿਆ ਬਾਹਰ ਚਲਾ ਗਿਆ। ਉਸ ਨੇ ਜਾਂਦੇ ਸਮੇਂ ਬੂਹਾ ਇਤਨੀ ਜ਼ੋਰ ਨਾਲ ਭੀੜਿਆ ਕਿ ਮੇਜ਼ ਉਤੇ ਪਾਈਆਂ ਚੀਜ਼ਾਂ ਖੜਕਣ ਲੱਗੀਆਂ। ਈਵਾਨ ਗੁਸੇਵ ਨੇ ਗੱਲ ਸਮਝਾਈ:

"ਗੱਲ ਇਹ ਨਹੀਂ ਕਿ ਪੰਛੀ ਗਾਵੇਗਾ ਨਹੀਂ ਜਾਂ ਬੁੱਢੇ ਆਤੋ ਦਾ ਪੈਸਾ ਅਜਾਈਂ ਖ਼ਰਚ ਹੋ ਜਾਵੇਗਾ। ਉਹ ਆਖਦਾ ਹੈ ਇਹ ਦੁਕਾਨ ਦੀ ਪਤ਼ਤ ਦਾ ਸਵਾਲ ਹੈ।"

ਮਾਤਵੇਈ ਦੇ ਮਨ ਵਿਚ ਇਹ ਇੱਛਾ ਤੀਬਰ ਹੋ ਉੱਠੀ ਕਿ ਉਹ ਪੰਛੀ ਨੂੰ ਵਿਚੋਂ ਖੋਲ੍ਹ ਕੇ ਦੇਖੇ ਅਤੇ ਉਸ ਦੇ ਗਾਉਣ ਦੇ ਇਸ ਰਾਜ਼ ਦਾ ਪਤਾ ਲਗਾਵੇ।

ਖ਼ੁਸ਼ ਕਿਸਮਤੀ ਨਾਲ—ਪਰ ਇਹ ਮਾਤਵੇਈ ਲਈ ਬਦਕਿਸਮਤੀ ਹੀ ਸੀ—ਨਿਗਰਾਨ ਕਈ ਦਿਨ ਪਿੰਜਰਾ ਲੈਣ ਨਾ ਆਇਆ। ਪਿੰਜਰਾ ਮੁਰੰਮਤ ਕੀਤੇ ਫ਼ਰਾਇੰਗਪੈਨਾਂ ਤੇ ਅੰਗੀਠੀਆਂ ਵਿਚਕਾਰ ਹੀ ਪਿਆ ਰਿਹਾ। ਜਦੋਂ ਦੁਕਾਨ ਬੰਦ ਹੋ ਜਾਂਦੀ ਤਾਂ ਮਾਤਵੇਈ ਹਰ ਰਾਤ ਖਿੜਕੀ ਵਿਚੋਂ ਦੀ ਅੰਦਰ ਜਾ ਵੜਦਾ। ਮੋਮ-ਬੱਤੀ ਜਗਾ ਕੇ ਪੰਛੀ ਨੂੰ ਖੋਲ੍ਹਦਾ ਰਹਿੰਦਾ—ਪੁਰਜ਼ਾ ਪੁਰਜ਼ਾ, ਪੇਚ ਪੇਚ, ਪੱਤਰੀ ਪੱਤਰੀ ਕਰਕੇ

ਉਹ ਸਾਰੀ ਰਾਤ ਜਾਗਦਾ ਰਹਿੰਦਾ ।

ਜਗਰਾਤੇ ਉਸ ਦੇ ਮੂੰਹ ਤੋਂ ਪਰਤੱਖ ਹੋਣ ਲੱਗ ਪਏ । ਤੁਰਦਾ ਤੁਰਦਾ ਉਹ ਅਹੁਕੜ ਜਾਂਦਾ, ਸ਼ਰਾਬੀਆਂ ਵਾਂਗ ਝੂਮ ਝੂਮ ਤੁਰਦਾ, ਬੈਠੇ ਬੈਠੇ ਦਾ ਸਿਰ ਕੂਲਾ ਆ ਕੇ ਬੈਂਚ ਨਾਲ ਜਾ ਵਜਦਾ । ਉਹ ਸੋਚਦਾ ਕਿ ਬਸ ਇਕ ਰਾਤ ਹੋਰ ਤੇ ਪੰਛੀ ਦਾ ਰਾਜ਼ ਉਸ ਦੇ ਹੱਥ ਵਿਚ ਆ ਜਾਵੇਗਾ । ਪਰ ਉਸੇ ਦਿਨ ਨਿਗਰਾਨ ਆ ਧਮਕਿਆ ਤੇ ਪਿੰਜਰਾ ਲੈ ਗਿਆ । ਅਗਲੇ ਹੀ ਦਿਨ ਉਹ ਫੇਰ ਮੁੜ ਆਇਆ । ਆਉਂਦੇ ਸਾਰ ਉਹ ਮਾਲਕ ਦੇ ਗਲ ਹੀ ਪੈ ਗਿਆ ਕਿ ਉਸ ਨੇ ਤਾਂ ਪੰਛੀ ਨੂੰ ਬਿਲਕੁਲ ਹੀ ਤਬਾਹ ਕਰ ਸੁੱਟਿਆ ਸੀ । ਇਕ ਕਾਰੀਗਰ ਨੇ ਦੱਸ ਦਿਤਾ ਕਿ ਉਸ ਨੇ ਮਾਤਵੇਈ ਨੂੰ ਪਿੰਜਰੇ ਉਤੇ ਕੰਮ ਕਰਦਿਆਂ ਦੇਖਿਆ ਸੀ । ਬਸ ਮੁੰਡੇ ਨੂੰ ਛੁੱਟੀ ਹੋ ਗਈ । ਹੁਣ ਜਾਂਦਾ ਤਾਂ ਕਿਥੇ ? ਘਰ, ਆਪਣੇ ਪਿਉ ਕੋਲ । ਸੱਠ ਕਿਲੋਮੀਟਰ ਪੈਦਲ ਪੈਂਡਾ । ਮਾਤਵੇਈ ਦਿਲ ਪੱਕਾ ਕਰਕੇ ਤੁਰ ਪਿਆ । ਪਰ ਹਾਲੀਂ ਉਹ ਪੰਦਰਾਂ ਕਿੱਲੋਮੀਟਰ ਵੀ ਨਹੀਂ ਸੀ ਪੁਜਾ ਕਿ ਇਕ ਪਿੰਡ ਪਹੁੰਚ ਕੇ ਉਹ ਡਿੱਗ ਪਿਆ ਅਤੇ ਇੱਕ ਨੇਕ-ਦਿਲ ਬੁੱਢੀ ਵਿਧਵਾ ਔਰਤ ਦੀ ਝੁੱਗੀ ਵਿਚ ਤਿੰਨ ਹਫ਼ਤੇ ਪਿਆ ਰਿਹਾ । ਅਗਲਿਆਂ ਦੱਸਿਆ ਕਿ ਉਸਨੂੰ ਬੁਖ਼ਾਰ ਸੀ ।

ਜਦੋਂ ਉਹ ਰਾਜ਼ੀ ਹੋਇਆ ਤਾਂ ਪਹਿਲੀ ਵਾਰੀ ਉਸ ਨੂੰ ਇਹ ਗਿਆਨ ਹੋਇਆ ਕਿ ਉਹ ਉਸ ਬਦਬੂ ਨਾਲ ਭਰੀ ਵਰਕਸ਼ਾਪ ਵਿਚੋਂ ਆਪਣੇ ਨਾਲ ਕਿਤਨਾ ਕੀਮਤੀ ਖ਼ਜ਼ਾਨਾ ਲੈ ਕੇ ਆਇਆ ਸੀ। ਉਸ ਨੇ ਆਪਣੀ ਮੇਜ਼ਬਾਨ ਬੁੱਢੀ ਦੀ ਝੌਂਪੜੀ ਦੇ ਜੰਦਰੇ-ਕੁੰਡੇ ਦੀ ਮੁਰੰਮਤ ਕਰਨੀ ਸ਼ੁਰੂ ਕਰ ਦਿਤੀ। ਫਿਰ ਜਦੋਂ ਉਹ ਰਤਾ ਤਗੜਾ ਹੋ ਗਿਆ, ਤਾਂ ਉਸ ਨੂੰ ਬੁੱਢੀ ਦੇ ਗੁਆਂਢੀਆਂ ਵਲੋਂ ਸੱਦੇ ਆਉਣ ਲੱਗ ਪਏ । ਉਹਨਾਂ ਕੋਲ ਕਰਵਾਉਣ ਲਈ ਭਾਂਤ ਭਾਂਤ ਦੇ ਕੰਮ ਸਨ। ਮਾਤਵੇਈ ਪਹਿਲਾਂ ਘਰੋ ਘਰੀ ਜਾਂਦਾ ਰਿਹਾ, ਫਿਰ ਪਿੰਡ ਪਿੰਡ ਜਾਣ ਲੱਗ ਪਿਆ । ਹੌਲੀ ਹੌਲੀ ਉਸ ਨੇ ਕਪੜੇ ਦੇ ਇਕ ਥੈਲੇ ਵਿਚ ਥੋੜੇ ਥੋੜੇ ਕਰਕੇ ਕੰਮ ਕਰਨ ਵਾਲੇ ਸੰਦ ਇਕੱਠੇ ਕਰ ਲਏ । ਉਹ ਟੀਨ ਦੀ ਮੁਰੰਮਤ, ਟਾਂਕੇ-ਪਾਜ, ਤੇ ਚਾਕੂ ਛੁਰੀਆਂ ਤਿੱਖੀਆਂ ਕਰਨ ਲੱਗ ਪਿਆ । ਉਸ ਦਾ ਆਪਣੇ ਘਰ ਪਿਉ ਤੇ ਭਰਾਵਾਂ ਕੋਲ ਜਾਣ ਨੂੰ ਉੱਕਾ ਜੀ ਨਾ ਕੀਤਾ । ਬਿਨਾਂ ਇਹ ਗੱਲ ਜਾਣਿਆਂ, ਮਾਤਵੇਈ ਜ਼ੁਰਬੀਨ ਇਕ ਕਿਰਤੀ ਕਾਰੀਗਰ ਬਣ ਗਿਆ—ਇੱਕ ਹੱਥਾਂ ਦੀ ਕਿਰਤ ਕਮਾਉਣ ਵਾਲਾ ਇਨਸਾਨ, ਜਿਸ ਨੂੰ ਕਿਸੇ ਨੁਕਸਾਨ ਜਾਂ ਘਾਟੇ ਦਾ ਡਰ ਨਹੀਂ ਸੀ । ਉਸ ਦੇ ਰਟਣਾਏ ਹੱਥ ਇੱਕ ਅਨਮੋਲ ਖ਼ਜ਼ਾਨਾ ਬਣ ਗਏ ।

ਉਸ ਜ਼ਮਾਨੇ ਵਿਚ ਅਜਿਹੇ ਹੱਥਾਂ ਦੀ ਹਰ ਥਾਂ ਲੋੜ ਸੀ । ਰੂਸੀ ਜਾਗੀਰਦਾਰੀ, ਕਾਰਖ਼ਾਨੇਦਾਰਾਂ ਤੇ ਵਾਪਰੀਆਂ ਨੇ ਅੱਗੇ ਲਗਾ ਲਈ ਸੀ । ਪਿੰਡਾਂ ਵਿਚ ਫ਼ੈਕਟਰੀਆਂ ਲਗਣੀਆਂ ਸ਼ੁਰੂ ਹੋ ਗਈਆਂ । ਜਦੋਂ ਮਾਤਵੇਈ ਸੇਂਟ ਪੀਟਰਜ਼ਬਰਗ ਪੁੱਜਾ ਤਾਂ ਉਸ ਨੂੰ ਫੌਰਨ ਜਹਾਜ਼ਾਂ ਦੇ ਕਾਰਖਾਨੇ ਵਿਚ ਮਿਸਤਰੀ ਦੀ ਨੌਕਰੀ ਮਿਲ ਗਈ। ਪਰ ਉਹ

ਇਕੋ ਥਾਂ ਬਹੁਤਾ ਚਿਰ ਨਹੀਂ ਸੀ ਰਹਿ ਸਕਦਾ। ਉਸ ਨੂੰ ਉਸ ਜਰਮਨ ਟੀਨ ਘਾੜ ਦੀ ਦੁਕਾਨ ਛੱਡਣ ਪਿਛੋਂ ਫਿਰਤੂ ਜੀਵਨ ਬਤੀਤ ਕਰਨ ਦੀ ਆਦਤ ਪੈ ਗਈ ਸੀ। ਮਾਤਵੇਈ ਕਦੀ ਕਿਸੇ ਕਾਰਖ਼ਾਨੇ ਵਿਚ ਜਾ ਲਗਦਾ ਕਦੇ ਕਿਸੇ ਵਿਚ। ਉਸ ਨੂੰ ਸਦਾ ਕਿਸੇ ਚੀਜ਼ ਦੀ ਤਲਾਸ਼ ਲੱਗੀ ਰਹਿੰਦੀ, ਬਿਨਾਂ ਇਹ ਜਾਣੇ ਕਿ ਉਹ ਚੀਜ਼ ਕੀ ਸੀ। ਉਸ ਨੇ ਆਪਣਾ ਕਿੱਤਾ ਬਦਲ ਲਿਆ। ਉਸ ਨੇ ਉਲਟਵੀਂ ਲੇਥ ਦਾ ਕੰਮ ਸਿਖ ਲਿਆ, ਪਾਣੀ ਉਬਾਲਣ ਵਾਲੇ ਢੋਲ ਬਣਾਉਣੇ ਉਸ ਨੂੰ ਆ ਗਏ ਸਨ। ਉਹ ਪਾਣੀ ਦੇ ਜਹਾਜ਼ ਉਤੇ ਭੱਠੀ ਦੇ ਕਾਰੀਗਰ ਵਜੋਂ ਭਰਤੀ ਹੋ ਗਿਆ ਅਤੇ ਉਸ ਨੇ ਵਿਦੇਸ਼ਾਂ ਦੀ ਸੈਰ ਕੀਤੀ—ਬੋਰਨਿਉ, ਸਿੰਘਾਪੁਰ, ਭਾਰਤ, ਜਾਪਾਨ, ਦੱਖਣੀ ਅਮਰੀਕਾ।

ਵੀਹ ਸਾਲ ਦੀ ਉਮਰ ਵਿਚ ਉਹ ਫ਼ੌਜ ਵਿਚ ਜਾ ਭਰਤੀ ਹੋਇਆ। ਦਰਾਗੂਨ ਰਜਮੈਂਟ ਵਿਚ, ਜੋ ਉਸ ਸਮੇਂ ਪੋਲੈਂਡ ਦੇ ਲੋਮਜ਼ ਨਾਮੀਂ ਕਸਬੇ ਵਿਚ ਠਹਿਰੀ ਹੋਈ ਸੀ। ਲੋਹੇ ਦਾ ਕਾਰੀਗਰ ਹੋਣ ਕਰਕੇ ਉਸ ਦਾ ਕੰਮ ਹਥਿਆਰਾਂ ਦੇ ਮਿਸਤਰੀ ਦੀ ਸਹਾਇਤਾ ਕਰਨਾ ਸੀ। ਹਥਿਆਰਾਂ ਦੀ ਮੁਰੰਮਤ ਦਾ ਕੰਮ ਮਾਤਵੇਈ ਨੂੰ ਬੇਹਦ ਰਾਸ ਆਇਆ। ਉਸ ਨੇ ਇਤਨੀ ਮਿਹਨਤ ਨਾਲ ਕੰਮ ਕੀਤਾ ਕਿ ਸਾਲ ਦੋ ਸਾਲ ਵਿਚ ਹੀ ਉਸ ਨੂੰ ਖ਼ੁਦ ਹਥਿਆਰਾਂ ਦੇ ਮਿਸਤਰੀ ਦਾ ਅਹੁਦਾ ਮਿਲ ਗਿਆ। ਜਦੋਂ ਵੀ ਮੁਆਇਨੇ ਵਾਲੇ ਅਫ਼ਸਰ ਆਉਂਦੇ ਤਾਂ ਰਜਮੈਂਟ ਦੀਆਂ ਤੋਪਾਂ ਤੇ ਬੰਦੂਕਾਂ ਐਨ ਟਿਚਨ ਹੁੰਦੀਆਂ। ਕਮਾਂਡਰ ਬਹੁਤ ਖ਼ੁਸ਼ ਹੋਇਆ ਤੇ ਉਸ ਨੇ ਤਰੱਕੀ ਲਈ ਕੋਈ ਚੂੰ-ਚਰਾਂ ਨਾ ਕੀਤੀ ਅਤੇ ਉਸ ਨੂੰ ਆਪਣੀ ਮਰਜ਼ੀ ਨਾਲ ਕੰਮ ਕਰਨ ਦੀ ਛੁੱਟੀ ਮਿਲ ਗਈ। ਇਕ ਵਾਰੀ ਇਕ ਅਜਿਹੀ ਘਟਨਾ ਹੋਈ ਕਿ ਜੇ ਕੋਈ ਹੋਰ ਬੰਦਾ ਉਸ ਦੀ ਥਾਂ ਹੁੰਦਾ ਤਾਂ ਮੁਸ਼ਕਲ ਵਿਚ ਫਸ ਜਾਂਦਾ, ਪਰ ਮਾਤਵੇਈ ਜ਼ੁਰਬੀਨ ਇਸ ਝਮੇਲੇ ਵਿਚੋਂ ਬਿਲਕੁਲ ਛੁੱਤ ਬਚ ਗਿਆ।

ਬੁੱਢੇ ਮਾਤਵੇਈ ਨੇ ਵਪਾਰ-ਸਕੂਲ ਦੇ ਮੁੰਡਿਆਂ ਨੂੰ ਆਪਣੇ ਜੀਵਨ ਦੇ ਇਸ ਹਿੱਸੇ ਬਾਰ ਕੁਝ ਨਹੀਂ ਸੀ ਦੱਸਿਆ। ਅਜਿਹੀਆਂ ਗੱਲਾਂ ਤੁਸੀਂ ਕਿਵੇਂ ਦੱਸ ਸਕਦੇ ਹੋ? ਜਦੋਂ ਉਹ ਉਥੇ ਲੋਮਜ਼ਾ ਵਿਚ ਸੀ ਤਾਂ ਉਸ ਦੀ ਜਾਣ-ਪਛਾਣ ਇਕ ਪੋਲੈਂਡ ਵਾਸੀ ਮੁਟਿਆਰ ਨਾਲ ਹੋ ਗਈ। ਉਹ ਉਸੇ ਥਾਂ ਦੇ ਸੰਦੂਕ ਬਣਾਉਣ ਵਾਲੇ ਕਾਰੀਗਰ ਦੀ ਧੀ ਸੀ। ਨਾਂ ਸੀ ਉਸ ਦਾ ਜਾਦਜ਼ੀਆ ਲੁਜ਼ੀਨਿਸਲਾ। ਰਜਮੈਂਟ ਦਾ ਕਮਾਂਡਰ ਇਕ ਤਗੜਾ, ਕਾਲੀਆਂ ਭਵਾਂ, ਤੇ ਮੋਟੀਆਂ ਅੱਖਾਂ ਵਾਲਾ ਇਕ ਨੌਜਵਾਨ ਸੀ। ਉਹ ਪੋਲਿਸ਼ ਕੁੜੀ ਪਤਲੀ, ਲੰਮੇ ਸੋਹਣੇ ਵਾਲਾਂ ਤੇ ਨੀਲੀਆਂ ਅੱਖਾਂ ਵਾਲੀ ਸੀ। ਉਹਨਾਂ ਦਾ ਪਿਆਰ ਪੈ ਗਿਆ—ਇਕ ਦੂਜੇ ਬਿਨਾਂ ਉਹ ਨਹੀਂ ਸਨ ਰਹਿ ਸਕਦੇ। ਇਸ ਮਾਮਲੇ ਨੂੰ ਵਿਗਾੜਨ ਲਈ ਉਸ ਕਾਰੀਗਰ ਨੇ ਕੁੜੀ ਦੀ ਪਾਨ ਸਕ੍ਰਿਪਕਾ ਨਾਮੀ ਇਕ ਸਕੂਲ-ਮਾਸਟਰ ਨਾਲ ਮੰਗਣੀ ਕਰ ਦਿੱਤੀ। ਪਰ ਮਾਤਵੇਈ ਕਦੋਂ ਟਲਣ ਵਾਲਾ ਸੀ। ਉਸ

ਹੌਂਸਲਾ ਨਾ ਛਡਿਆ। ਕਿਰਤੀ ਜੀਵਨ ਨੇ ਉਸ ਨੂੰ ਬਹੁਤ ਕੁਝ ਸਿਖਾ ਦਿਤਾ ਸੀ: ਜੀਵਨ ਇਕ ਸੰਗਰਾਮ ਹੈ, ਜੇ ਤੁਸੀਂ ਖੜੇ ਮੂੰਹ ਵਲ ਦੇਖਦੇ ਰਹੋਗੇ ਤਾਂ ਇਹ ਤੁਹਾਡਾ ਸਿਰ ਲਾਹ ਕੇ ਔਹ ਮਾਰੇਗਾ; ਜੇਕਰ ਤੁਸੀਂ ਆਪਣੇ ਹੱਥ ਦਿਖਾਉਣ ਤੋਂ ਨਾ ਝਿਜਕੋ—ਤਾਂ ਬਾਜ਼ੀ ਤੁਹਾਡੇ ਹੱਥ ਆ ਗਈ।

ਜਿਸ ਸਵੇਰ ਜਾਦਜ਼ੀਆ ਦੀ ਸਕੂਲ ਮਾਸਟਰ ਨਾਲ ਸ਼ਾਦੀ ਹੋਣੀ ਸੀ, ਉਸ ਦਿਨ ਬਰਫ਼ ਪੈ ਰਹੀ। ਕੁੜੀ ਵਾਲਿਆਂ ਦੇ ਘਰ ਦੇ ਪੋਰਚ ਵਿਚ ਬਰਫ਼ ਗੱਡੀਆਂ ਜੰਞ ਨੂੰ ਲੈਣ ਲਈ ਖਲੋਤੀਆਂ ਹੋਈਆਂ ਸਨ। ਇਕ ਦਮ ਕਿਧਰੋਂ ਦਰਾਗੂਨ ਰਜਮੈਂਟ ਦੇ ਘੋੜ ਸਵਾਰ ਆਏ। ਕੁੜੀ ਨੇ ਆਉ ਦੇਖਿਆ ਨਾ ਤਾਉ, ਵਿਆਹ ਵਾਲੇ ਕਪੜਿਆਂ ਵਿਚ ਹੀ ਦੌੜ ਕੇ ਰਜਮੈਂਟ ਦੀ ਬਰਫ਼-ਗੱਡੀ ਵਿਚ ਆ ਬੈਠੀ। ਰਜਮੈਂਟ ਦੇ ਘੋੜੇ ਬਰਫ਼ ਵਿਚ ਹਵਾ ਹੋ ਗਏ।

ਜਦੋਂ ਤੀਕ ਘਰ ਵਾਲਿਆਂ ਨੂੰ ਇਸ ਕੌਤਕ ਦਾ ਪਤਾ ਲਗਾ, ਉਦੋਂ ਤੀਕ ਲਾੜੀ ਦੀ ਕੋਈ ਉੱਘ-ਸੁੱਘ ਨਾ ਮਿਲੀ। ਅਗਲਿਆਂ ਬਰਫ਼ ਗੱਡੀਆਂ ਉਤੇ ਚੜ੍ਹ ਕੇ ਹੱਥਾਂ ਵਿਚ ਪਸਤੌਲਾਂ ਤੇ ਤਮਾਂਚੇ ਲੈ ਕੇ ਚਾਰੇ ਪਾਸੇ ਭੱਜ-ਦੌੜ ਕੀਤੀ।

ਪਰ ਦਰਾਗੂਨ ਰਜਮੈਂਟ ਦੇ ਘੋੜੇ ਦੌੜਦੇ ਗਏ। ਅਖ਼ੀਰ ਉਥੋਂ ਚਾਲ੍ਹੀ ਕਿੱਲੋਮੀਟਰ ਉਤੇ ਪਹੁੰਚ ਕੇ ਜਾਦਜ਼ੀਆ ਤੇ ਮਾਤਵੇਈ ਨੇ ਇੱਕ ਪਿੰਡ ਦੇ ਇੱਕ ਗਿਰਜੇ ਦੇ ਪਾਦਰੀ ਨੂੰ, ਜੋ ਦੁਪਹਿਰ ਦਾ ਖਾਣਾ ਖਾ ਕੇ ਠੌਂਕਾ ਲਾ ਰਿਹਾ ਸੀ, ਜਾ ਜਗਾਇਆ। ਪਾਦਰੀ ਨੇ ਝੱਟ ਪੱਟ ਵਿਆਹ ਦੀ ਰਸਮ ਪੂਰੀ ਕਰ ਦਿਤੀ।

ਇਸ ਘਟਨਾ ਦੀ ਸਾਰੇ ਇਲਾਕੇ ਵਿਚ ਹਾਲ-ਦੁਹਾਈ ਮੱਚ ਗਈ।

ਰਜਮੈਂਟ ਦਾ ਕਮਾਂਡਰ, ਜੋ ਪੁਰਾਣਾ ਘੋੜ ਸਵਾਰ ਤੇ ਤਲਵਾਰਬਾਜ਼ੀ ਦਾ ਮਾਹਿਰ ਸੀ, ਇਸ ਨਤੀਜੇ ਉਤੇ ਪੁੱਜਾ ਕਿ ਇਹ ਘੋਰ ਅਪਰਾਧ ਮਾਤਵੇਈ ਦੀ ਹੀ ਕਰਤੂਤ ਸੀ—ਇੱਕ ਸਾਧਾਰਨ ਸਿਪਾਹੀ ਰਜਮੈਂਟ ਦੀ ਨੌਕਰੀ ਕਰਦਾ, ਵਿਆਹ ਕਰਵਾ ਲਵੇ! ਇਹੋ ਇਕ ਕਸੂਰ ਸੀ ਬਾਕੀ ਗੱਲ ਕੋਈ ਜੁਰਮ ਨਹੀਂ ਸੀ, ਐਵੇਂ ਸ਼ੁਹਦਾ ਪਣ ਸੀ!

"ਜਿਸ ਤਰ੍ਹਾਂ ਤੂੰ ਕੰਮ ਕਰਦਾ ਹੈਂ, ਜ਼ੁਰਬੀਨ, ਤੈਨੂੰ ਤਾਂ ਮਲਿਕਾ ਸਾਹਿਬਾ ਮਾਰੀਆ ਫਿਉਦੋਰੋਵਨਾ ਦੇ ਅੰਗ-ਰੱਖਿਅਕ ਰਸਾਲੇ ਵਿਚ ਹੋਣਾ ਚਾਹੀਦਾ ਸੀ।" ਕਮਾਂਡਰ ਨੇ ਕਿਹਾ। "ਪਰਵਾਹ ਨਾ ਕਰ, ਤੂੰ ਪੋਲੈਂਡ ਦੀ ਸਭ ਤੋਂ ਵਧੀਆ ਸੁੰਦਰੀ ਨੂੰ ਲੈ ਕੇ ਨੱਸਿਆ ਹੈਂ, ਉਏ ਝਾਂਵਿਆਂ! ਸ਼ਹਿਜ਼ਾਦੀਆਂ ਵਰਗੀ ਲਗਦੀ ਐ। ਜਾ ਮੇਰੇ ਮਿੱਤਰਾ ਤੈਨੂੰ ਪੰਜ ਦਿਨਾਂ ਦੀ ਸਜ਼ਾ ਦੇਂਦਾ ਹਾਂ।"

ਕਿਸੇ ਨਾ ਕਿਸੇ ਤਰ੍ਹਾਂ ਮਾਮਲਾ ਠੱਪ ਦਿਤਾ ਗਿਆ। ਮਾਤਵੇਈ ਨੂੰ ਸਾਰਜੈਂਟੀ ਦੀਆਂ ਫ਼ੀਤੀਆਂ ਮਿਲ ਗਈਆਂ, ਤਾਂ ਜੁ ਉਹ ਬੈਰਕਾਂ ਤੋਂ ਬਾਹਰ ਆਪਣਾ ਫ਼ਲੈਟ ਲੈ ਕੇ ਰਹਿ ਸਕੇ। ਬਸ ਇਥੇ ਗੱਲ ਦਾ ਭੋਗ ਪੈ ਗਿਆ। ਸਗੋਂ ਭੋਗ ਤਾਂ

ਇਸ ਗੱਲ ਨਾਲ ਪਿਆ ਕਿ ਕੁੜੀ ਦੇ ਘਰ ਵਾਲਿਆਂ ਨੇ ਕੁੜੀ ਨੂੰ ਫਿਟ ਲਾਹਨਤ ਪਾਈ ਤੇ ਬੇਦਖ਼ਲ ਕਰਾਰ ਕਰ ਦਿਤਾ।

ਪਰ ਨਾ ਜਾਦਜ਼ੀਆ ਤੇ ਨਾ ਹੀ ਮਾਤਵੇਈ ਨੂੰ ਮਾਪਿਆਂ ਤੋਂ ਬਿਨਾਂ ਕੁਝ ਫ਼ਰਕ ਪਿਆ। ਕੁੜੀ ਆਪਣੇ ਸਮੇਂ ਦੀ ਬਹੁਤ ਵਧੀਆ ਸਿਲਾਈ-ਕਢਾਈ ਕਰਨ ਵਾਲੀ ਔਰਤ ਬਣ ਗਈ। ਉਹ ਰਜਮੈਂਟ ਦੀਆਂ ਔਰਤਾਂ ਦੇ ਕਪੜੇ ਸਿਊਂਦੀ। ਸਾਰੀਆਂ ਔਰਤਾਂ ਉਸ ਦੀ ਸਿਲਾਈ ਨੂੰ ਵਾਰਸਾ ਦੇ ਫ਼ੈਸ਼ਨੇਬਲ ਦਰਜ਼ੀਆਂ ਨਾਲੋਂ ਕਿਤੇ ਵਧ ਚੰਗਾ ਸਮਝਦੀਆਂ ਸਨ। ਉਹਨਾਂ ਦਿਨਾਂ ਵਿਚ ਜ਼ੁਰਬੀਨ ਪਰਵਾਰ ਨੇ ਬੇਹੱਦ ਤਰੱਕੀ ਕੀਤੀ।

ਨਵੀਂ ਸਦੀ ਚੜ੍ਹਨ ਤੋਂ ਕੁਝ ਵਰ੍ਹੇ ਪਹਿਲਾਂ ਜਾਦਜ਼ੀਆ ਨੂੰ ਪੁੱਤਰ ਜੰਮਿਆ, ਈਲੀਆ। ਦੋ ਵਰ੍ਹਿਆਂ ਪਿਛੋਂ ਵਾਸੀਲੀ ਪੈਦਾ ਹੋਇਆ। ਤੀਜੇ ਪੁੱਤਰ ਦਾ ਜਨਮ ਜਾਪਾਨ ਤੇ ਰੂਸ ਦੀ ਜੰਗ ਦੇ ਪਹਿਲੇ ਦਿਨਾਂ ਵਿਚ ਹੋਇਆ। ਉਹਨੀਂ ਦਿਨੀਂ ਹੀ ਐਸੀ ਭੈੜੀ ਘਟਨਾ ਵਾਪਰੀ, ਜਿਸ ਨੇ ਮਾਤਵੇਈ ਤੇ ਉਸ ਦੇ ਪਰਵਾਰ ਦਾ ਜੀਵਨ ਕਠਨਾਈਆਂ ਵਿਚ ਪਾ ਦਿਤਾ। ਚਾਂਦਮਾਰੀ ਉਤੇ ਇਕ ਰਾਈਫ਼ਲ ਠੀਕ ਕਰਦਿਆਂ ਰਾਈਫ਼ਲ ਮਾਤਵੇਈ ਦੇ ਹੱਥਾਂ ਵਿਚ ਹੀ ਚਲ ਗਈ। ਸਿਪਾਹੀ ਆਪਣੇ ਮਿਸਤਰੀ ਨੂੰ ਚਾਂਦਮਾਰੀ ਤੋਂ ਲੈ ਆਏ। ਉਹਨਾਂ ਦਾ ਖ਼ਿਆਲ ਸੀ ਕਿ ਉਹ ਮਰ ਚੁੱਕਾ ਹੈ। ਲਹੂ ਮਾਤਵੇਈ ਦੀ ਪੁੜਪੁੜੀ ਵਿਚੋਂ ਲਗਾਤਾਰ ਵਗੀ ਜਾ ਰਿਹਾ ਸੀ। ਜਾਦਜ਼ੀਆ ਨੱਸੀ ਨੱਸੀ ਹਸਪਤਾਲ ਪੁੱਜੀ ਤਾਂ ਫ਼ੌਜੀ ਡਾਕਟਰ ਨੇ ਦੱਸਿਆ ਕਿ ਸ਼ਾਇਦ ਉਸ ਦਾ ਪਤੀ ਬਚ ਨਾ ਸਕੇ। ਬਚ ਵੀ ਗਿਆ ਤਾਂ ਵੀ ਹਮੇਸ਼ਾਂ ਲਈ ਨਿਕਾਰਾ ਹੋ ਜਾਵੇਗਾ।

ਛੇਤੀ ਹੀ ਉਹਨਾਂ ਦੀ ਰਜਮੈਂਟ ਨੂੰ ਪੋਲੈਂਡ ਤੋਂ ਬੁਲਾ ਲਿਆ ਗਿਆ। ਮਾਤਵੇਈ ਨੂੰ ਫ਼ੌਜ ਵਿਚ ਛੁੱਟੀ ਕਰ ਦਿੱਤੀ ਗਈ। ਉਹ ਕਈ ਮਹੀਨੇ ਅੱਧਾ ਕੁ ਅੰਨ੍ਹਾ ਤੇ ਅੱਧਾ ਕੁ ਬੋਲਾ ਹੋ ਕੇ ਮੰਜੀ ਉਤੇ ਪਿਆ ਰਿਹਾ। ਜਾਦਜ਼ੀਆ ਨੇ ਦੇਖਿਆ ਕਿ ਡਾਕਟਰ ਦੀ ਗੱਲ ਸ਼ਾਇਦ ਠੀਕ ਹੀ ਹੁੰਦੀ ਜਾ ਰਹੀ ਸੀ। ਮਾਤਵੇਈ ਨਿਕਾਰਾ ਹੋ ਗਿਆ ਸੀ। ਪਰ ਉਹ ਉਸ ਨੂੰ ਅੰਤਾਂ ਦਾ ਪਿਆਰ ਕਰਦੀ ਸੀ ਤੇ ਛੱਡ ਕੇ ਨਹੀਂ ਸੀ ਜਾ ਸਕਦੀ। ਜਾਦਜ਼ੀਆ ਨੂੰ ਆਪਣਾ ਟੱਬਰ ਪਾਲਣ ਲਈ ਪਹਿਲਾਂ ਨਾਲੋਂ ਦੁੱਗਣਾ ਕੰਮ ਕਰਨਾ ਪੈਂਦਾ। ਜੇ ਉਸ ਕੋਲ ਸਿਲਾਈ ਕਪੜੇ ਨਾ ਆਉਂਦੇ ਤਾਂ ਉਹ ਸਾਦਾ ਕੁੜਤੀਆਂ ਬਣਾਉਂਦੀ ਰਹਿੰਦੀ। ਕੰਮ ਕਰਦੀ ਦੀਆਂ ਉਸ ਦੀਆਂ ਉਂਗਲਾਂ ਸੁੱਜ ਜਾਂਦੀਆਂ। ਰਾਤ ਵੇਲੇ ਜਦੋਂ ਬੱਚੇ ਸੌਂ ਜਾਂਦੇ ਤਾਂ ਜਾਦਜ਼ੀਆ ਉਸ ਦੇ ਸਿਰਹਾਣੇ ਆ ਬੈਠਦੀ ਤੇ ਪੋਲੈਂਡ ਦੇ ਗੀਤ ਸੁਣਾਉਂਦੀ ਅਤੇ ਉਸ ਨੂੰ ਪੁਰਾਣੀਆਂ ਲੋਕ-ਗਾਥਾਵਾਂ ਦਸਦੀ ਰਹਿੰਦੀ। ਉਸ ਦੀਆਂ ਗੱਲਾਂ ਵਿਚ ਮਸਤ

ਹੋ ਕੇ ਉਹ ਸੌਂ ਜਾਂਦਾ।

ਸਭ ਤੋਂ ਛੋਟਾ ਪੁੱਤਰ ਚਲਾਣਾ ਕਰ ਗਿਆ। ਜਾਦਜ਼ੀਆ ਨੇ ਖ਼ੁਦ ਹੀ ਉਸ ਨੂੰ ਦਫ਼ਨਾਇਆ। ਅਤੇ ਫਿਰ ਉਹ ਬਾਕੀ ਪਰਵਾਰ ਤੇ ਮਾਤਵੇਈ ਦਾ ਢਿੱਡ ਪਾਲਣ ਲਈ ਕੰਮ ਵਿਚ ਜੁਟ ਗਈ।

ਉਹ ਢਾਈ ਸਾਲ ਇਸੇ ਤਰ੍ਹਾਂ ਦਿਨ ਰਾਤ ਕੰਮ ਕਰਦੀ ਰਹੀ। ਅੰਤ ਮਾਤਵੇਈ ਨੇ ਮੰਜੀ ਛੱਡ ਦਿੱਤੀ—ਰਾਜ਼ੀ ਹੋ ਗਿਆ। ਉਹ ਜਾਦਜ਼ੀਆ ਤੇ ਬੱਚਿਆਂ ਨੂੰ ਲੈ ਕੇ ਸੇਂਟ ਪੀਟਰਜ਼ਬਰਗ ਆ ਗਿਆ। ਦੁੱਖ ਵਧਦੇ ਗਏ। ਉਹ ਜ਼ਮਾਨਾ ਸੀ ਜਦੋਂ ਲੋਕਾਂ ਨੂੰ ਦਸ ਨੰਬਰੀਏ, ਸਿਆਸੀ ਗੱਦਾਰ, ਤੇ ਹੋਰ ਕੀ ਕੁਝ ਕਰਾਰ ਦਿੱਤਾ ਜਾਂਦਾ। ਕੁਰਕੀਆਂ ਹੁੰਦੀਆਂ। ਬੇ-ਰੁਜ਼ਗਾਰੀ ਬਹੁਤ ਸੀ। ਪੁਲਿਸ ਦਾ ਰਾਜ ਸੀ, ਬਹੁਤ ਮੁਸ਼ਕਲਾਂ ਨਾਲ ਮਾਤਵੇਈ ਨੂੰ ਇਕ ਸਮੁੰਦਰੀ ਜਹਾਜ਼ ਉਤੇ ਭੱਠੀ ਦੇ ਮਿਸਤਰੀ ਵਜੋਂ ਨੌਕਰੀ ਮਿਲੀ। ਜਦੋਂ ਉਹ ਸਮੁੰਦਰ ਵਿਚ ਜਾਂਦਾ ਤਾਂ ਪਿੱਛੇ ਉਸ ਦਾ ਟੱਬਰ ਗ਼ਰੀਬੀ ਦਾ ਸ਼ਿਕਾਰ ਹੋ ਕੇ ਡਾਕ ਦੀਆਂ ਬੈਰਿਕਾਂ ਵਿਚ ਰਹਿੰਦਾ।

ਗ਼ਰੀਬੀ ਅਤੇ ਉਸ ਦੀ ਪਤਨੀ ਦੇ ਦੁੱਖਾਂ ਨੇ ਮਾਤਵੇਈ ਨੂੰ ਹਲਾਲ ਕਰ ਸੁੱਟਿਆ ਸੀ। ਕਈ ਵਾਰ ਉਹ ਆਤਮ ਹੱਤਿਆ ਬਾਰੇ ਸੋਚਦਾ। ਜਦੋਂ ਉਹ ਸਫ਼ਰ ਤੋਂ ਮੁੜਦਾ ਤਾਂ ਆਪਣੇ ਬੱਚਿਆਂ ਦਾ ਮੂੰਹ ਚੁੰਮਣ ਤੋਂ ਪਹਿਲਾਂ ਉਹ ਜਾਦਜ਼ੀਆ ਨੂੰ ਬੱਚਿਆਂ ਵਾਂਗ ਆਪਣੀਆਂ ਬਾਹਾਂ ਵਿਚ ਘੁੱਟ ਲੈਂਦਾ। ਛੁੱਟੀ ਵਿਚ ਉਹ ਘਰ ਸਾਂਭਦਾ।

ਜਾਦਜ਼ੀਆ ਹੁਣ ਤੀਹਾਂ ਨੂੰ ਜਾ ਢੁੱਕੀ ਸੀ, ਪਰ ਉਸ ਦੀ ਸੁੰਦਰਤਾ ਵਿਚ ਸੋਲਾਂ ਸਾਲਾਂ ਵਰਗੀ ਤਾਜ਼ਗੀ ਸੀ। ਇਸ ਗ਼ਰੀਬੀ ਵਿਚ ਲੋਕੀਂ ਮਿਸਤਰੀ ਮਾਤਵੇਈ ਦੀ ਸੁੰਦਰ ਜਵਾਨ ਇਸਤਰੀ ਵਲ ਲਲਚਾਈਆਂ ਨਜ਼ਰਾਂ ਨਾਲ ਦੇਖਦੇ, ਪਰ ਜਦੋਂ ਉਸ ਨੂੰ ਬੁਲਾਉਂਦੇ ਤਾਂ ਬਹੁਤ ਆਦਰ ਨਾਲ। ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ ਕਿ ਉਸ ਨੂੰ ਮੰਦਾ ਬੋਲ ਸਕੇ।

ਜਦੋਂ ਇਕ ਵਾਰ ਮਾਤਵੇਈ ਨੇ ਜਾਦਜ਼ੀਆ ਨੂੰ ਅਣਗਿਣਤ ਟਾਕੀਆਂ ਵਾਲੇ ਕਪੜੇ ਪਾਈ ਦੇਖਿਆ ਤਾਂ ਸੋਚਿਆ ਕਿ ਕੀ ਉਸ ਦੀ ਰਾਣੀ ਹਮੇਸ਼ਾ ਇਸੇ ਹਾਲ ਵਿਚ ਰਹੇਗੀ ? ਉਹ ਵਿਦੇਸ਼ੀ ਬੰਦਰਗਾਹਾਂ ਉਤੇ ਹੋਰਨਾਂ ਲੋਕਾਂ ਵਿਚ "ਸ਼ਿਕਾਰ ਖੇਡਨ" ਨਾ ਜਾਂਦਾ, ਤਾਸ਼ ਨੂੰ ਤੇ ਸ਼ਰਾਬ ਨੂੰ ਹੱਥ ਨਾ ਲਗਾਉਂਦਾ। ਉਹ ਆਪਣੀ ਤਨਖ਼ਾਹ ਵਿਚੋਂ ਇਕ ਇਕ ਕੋਪਿਕ ਬਚਾ ਕੇ, ਸਸਤੇ ਕਪੜੇ, ਝਾਂਜਰਾਂ ਤੇ ਗਹਿਣੇ ਖ਼ਰੀਦ ਕੇ ਘਰ ਲਿਆਉਂਦਾ। ਇਕ ਵਾਰੀ ਉਸ ਨੇ ਬਹੁਤ ਕੋਸ਼ਿਸ਼ ਨਾਲ ਸੱਚ ਮੁੱਚ ਹੀ ਇਕ ਅਜਿਹਾ ਤੁਹਫ਼ਾ ਬੰਬਈ ਸ਼ਹਿਰ ਤੋਂ ਖ਼ਰੀਦਿਆ, ਜੋ ਮਹਾਰਾਣੀਆਂ ਦੇ ਹੀ ਯੋਗ ਸੀ—ਇਕ ਭਾਰੀ ਕਸ਼ਮੀਰੀ ਸ਼ਾਲ। ਸ਼ਾਲ ਹੇਠਾਂ ਜਾਦਜ਼ੀਆ ਦੇ ਪਾਟੇ

ਕਪੜੇ ਢਕੇ ਜਾਂਦੇ। ਉਹ ਇਸ ਨੂੰ ਬੇਹਦ ਪਿਆਰ ਕਰਦੀ ਤੇ ਸਾਂਭ ਸਾਂਭ ਰਖਦੀ।

੧੯੧੪ ਵਿਚ ਮਾਤਵੇਈ ਨੂੰ ਜਲ-ਸੈਨਾ ਵਿਚ ਤੈਰਾਕ ਦੀ ਹੈਸੀਅਤ ਵਿਚ ਬੁਲਾ ਲਿਆ ਗਿਆ। ਦੋ ਵਾਰੀ ਜਰਮਨਾਂ ਨੇ ਉਹਨਾਂ ਦੇ ਜਹਾਜ਼ ਨੂੰ ਤਾਰਪੀਡੋ ਨਾਲ ਛਲਣੀ ਕੀਤਾ, ਪਰ ਮਾਤਵੇਈ ਜ਼ਿੰਦਗੀ ਨਾਲ ਇਤਨੀ ਬਹਾਦਰੀ ਨਾਲ ਲੜਿਆ ਕਿ ਮੌਤ ਜ਼ਿੰਦਗੀ ਨੂੰ ਜਿੱਤ ਨਾ ਸਕੀ। ਜਾਦਜ਼ੀਆ ਹੀ ਉਸ ਲਈ ਇਕ ਜੀਵਨ-ਦਾਤੀ ਚਾਨਣ ਮੁਨਾਰਾ ਸੀ, ਜਿਸ ਦੇ ਸਦਕਾ ਉਹ ਸਮੁੰਦਰ ਦੀਆਂ ਖ਼ੂਨੀ ਲਹਿਰਾਂ ਨਾਲ ਲੜਦਾ ਰਿਹਾ ਸੀ। ਜਦੋਂ ਉਸ ਦੇ ਸਾਥੀਆਂ ਨੇ ਉਸ ਨਾਲ ਇਹ ਗੱਲ ਕੀਤੀ ਕਿ ਮਾਤਵੇਈ ਜ਼ੁਰਬੀਨ ਨੂੰ ਚੰਗੇ ਜੀਵਨ ਦੀ ਪ੍ਰਾਪਤੀ ਲਈ ਭਗੌੜਾ ਹੋ ਕੇ ਕੰਮ ਕਰਨਾ ਚਾਹੀਦਾ ਹੈ, ਤਾਂ ਮਾਤਵੇਈ ਨੇ ਆਪਣੀ ਜਾਦਜ਼ੀਆ ਦੇ ਜੀਵਨ ਨੂੰ ਚੰਗਾ ਬਣਾਉਣ ਦਾ ਹੀ ਸੁਪਨਾ ਲਿਆ ਸੀ।

ਮਾਤਵੇਈ ਚਾਲ੍ਹੀਆਂ ਦਾ ਹੋ ਚੁੱਕਿਆ ਸੀ, ਪਰ ਉਸ ਨੂੰ ਇਹ ਗਲ ਕਦੀ ਨਾ ਭੁੱਲੀ ਕਿ ਜਾਦਜ਼ੀਆ ਨੇ ਉਸ ਸਕੂਲ ਮਾਸਟਰ ਦੇ ਲਾਲਚਾਂ ਨੂੰ ਕਿਵੇਂ ਲੱਤ ਮਾਰੀ ਸੀ, ਆਪਣੇ ਮਾਪਿਆਂ ਦੀਆਂ ਗੱਲਾਂ ਦੀ ਪਰਵਾਹ ਨਾ ਕਰ ਕੇ ਸਤਾਰਾਂ ਸਾਲਾਂ ਦੀ ਪੋਲਿਸ਼ ਕੁੜੀ ਨੇ ਇਕ ਰੂਸੀ ਸਿਪਾਹੀ ਦੇ ਪਿਆਰ ਬਦਲੇ ਕਿਤਨੀ ਕੁਰਬਾਨੀ ਕੀਤੀ ਸੀ ਤੇ ਸਾਲਾਂ ਬੱਧੀ ਉਸ ਦੇ ਸਿਰਹਾਣੇ ਬੈਠ ਕੇ ਉਸ ਨੂੰ ਗੀਤ ਸੁਣਾਏ ਸਨ। ਹੁਣ ਵੀ ਅਕਸਰ ਉਸ ਨੂੰ ਜਾਦਜ਼ੀਆ ਦੀਆਂ ਲੋਰੀਆਂ ਦੇ ਬੋਲ ਯਾਦ ਆਉਂਦੇ ਸਨ।

"ਆਰੋਗ" ਪਲਟਨ ਦੀਆਂ ਤੋਪਾਂ ਗਰਜ ਰਹੀਆਂ ਸਨ। ਮਾਤਵੇਈ ਜ਼ੁਰਬੀਨ ਨੇ ਨਿਕੋਲਾਈਏਵ ਪੁੱਲ ਕੋਲ ਉਤਾਰਾ ਕਰਨ ਵਿਚ ਭਾਗ ਲਿਆ ਸੀ। ਉਹ ਇਨਕਲਾਬ ਵਿਰੋਧੀ ਅਫ਼ਸਰਾਂ ਦੀਆਂ ਗੋਲੀਆਂ ਹੇਠੋਂ ਦੀ ਇਕ ਕੋਲੋਂ ਲੰਘੀ ਜਾਂਦੀ ਲਾਰੀ ਦੇ ਮਡਗਾਰਡ ਨੂੰ ਚਿੰਬੜ ਗਿਆ ਸੀ। ਉਹ ਪੀਟਰੋਗਰਾਦ ਦੀਆਂ ਗਲੀਆਂ ਵਿਚੋਂ ਦੀ ਰੜੇ ਮੈਦਾਨ ਦੌੜ ਕੇ ਲੰਘਿਆ ਸੀ। ਉਹ ਆਪਣੀ ਨਿੱਜੀ ਜ਼ਿੰਦਗੀ—ਜਾਦਜ਼ੀਆ—ਲਈ ਸੰਘਰਸ਼ ਕਰ ਰਿਹਾ ਸੀ, ਜੋ ਹੁਣ ਰੂਸ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੀਕ ਫੈਲ ਗਿਆ ਸੀ। ਇਸ ਇਨਕਲਾਬੀ ਘੋਲ ਨੇ ਹਰ ਇਕ ਕਿਰਤੀ ਦੇ ਜੀਵਨ ਦੀ ਨੁਹਾਰ ਨੂੰ ਬਦਲਣਾ ਸੀ।

ਇਥੇ ਆ ਕੇ ਉਹ ਇਕ ਜੰਗਲ ਵਿਚ ਆਪਣੇ ਪੁੱਤਰ, ਈਲੀਆ ਤੇ ਵਾਸੀਲੀ ਨੂੰ ਮਿਲਿਆ। ਉਹਨਾਂ ਦੀਆਂ ਟੋਪੀਆਂ ਉਤੇ ਵੀ ਉਹੀ ਫ਼ੀਤੀਆਂ ਸਨ ਜੋ ਉਸ ਦੀ ਆਪਣੀ ਟੋਪੀ ਉਤੇ ਸਨ!

"ਬਾਲਟਿਕ ਫ਼ਲੀਟ।" ਜਦੋਂ ਦੁਸ਼ਮਣਾਂ ਤੋਂ ਕਿਲ੍ਹਾ ਜਿੱਤ ਲਿਆ ਤਾਂ ਸਾਰੇ ਜ਼ੁਰਬੀਨ ਇਕੱਠੇ ਆਪਣੇ ਘਰ ਪਰਤ ਆਏ।

ਜਾਦਜ਼ੀਆ ਨੂੰ ਬਹੁਤ ਤੇਜ਼ ਬੁਖ਼ਾਰ ਸੀ। ਉਹ ਮਰ ਰਹੀ ਸੀ। ਉਸ ਵਿਚਾਰੀ ਲਈ ਉਹ ਜੀਵਨ, ਜਿਹੜਾ ਉਹਨਾਂ ਜਿੱਤ ਕੇ ਲਿਆਂਦਾ ਸੀ, ਬਹੁਤ ਪਛੜ ਚੁੱਕਾ ਸੀ। ਉਹ ਉਸ ਨੂੰ ਬਚਾ ਨਾ ਸਕੇ।

ਤਾਬੂਤ ਲਈ ਫੱਟੇ ਨਹੀਂ ਸਨ ਮਿਲੇ। ਮਾਤਵੇਈ ਨੇ ਆਪਣੀ ਉਸ ਜ਼ਿੰਦਗੀ ਨੂੰ, ਜਿਸ ਲਈ ਉਹ ਜੂਝਿਆ ਸੀ, ਕਸ਼ਮੀਰੀ ਸ਼ਾਲ ਵਿਚ ਲਪੇਟਿਆ ਅਤੇ ਅੰਤਮ ਵਾਰੀ ਆਪਣੀਆਂ ਬਾਹਾਂ ਵਿਚ ਚੁੱਕਿਆ। ਉਸ ਨੇ ਈਲੀਆ ਤੇ ਵਾਸੀਲੀ ਉਤੇ ਇਸ ਕੰਮ ਦਾ ਭਰੋਸਾ ਨਾ ਕੀਤਾ। ਖ਼ੁਦ ਹੀ ਜਾਦਜ਼ੀਆ ਨੂੰ ਚੁੱਕ ਕੇ ਕਬਰ ਤੀਕ ਲੈ ਕੇ ਗਿਆ।

ਉਸ ਨੂੰ ਦਫ਼ਨਾ ਕੇ ਉਹ ਉਥੇ ਬੈਠ ਕੇ ਰੋਇਆ। ਚਾਨਣ-ਮੁਨਾਰਾ ਬੁਝ ਚੁੱਕਾ ਸੀ। ਸਾਰਾ ਅੱਗਾ ਹਨੇਰਾ ਹੋ ਗਿਆ ਸੀ।

ਉਸ ਦੇ ਪੁੱਤਰ ਵੀ ਰੋਏ। ਪਰ ਉਹ ਆਪਣੀ ਮਾਂ ਨੂੰ ਉਤਨਾ ਪਿਆਰ ਨਹੀਂ ਸਨ ਕਰਦੇ, ਜਿਤਨਾ ਮਾਤਵੇਈ ਕਰਦਾ ਸੀ। ਮੁੰਡਿਆਂ ਨੇ ਆਪਣੇ ਆਪਣੇ ਚਾਨਣ-ਮੁਨਾਰੇ ਲੱਭ ਲਏ ਸਨ, ਪਰ ਮਾਤਵੇਈ ਦਾ ਸਦਾ ਲਈ ਬੁਝ ਚੁਕਾ ਸੀ।

ਉਹ ਕਬਰ ਕੋਲੋਂ ਉਠੇ ਅਤੇ ਆਪੋ-ਆਪਣੇ ਰਸਤਿਆਂ ਉਤੇ ਉਹਨਾਂ ਸੱਪਾਂ ਦੀਆਂ ਸਿਰੀਆਂ ਫਿਹਣ ਲਈ ਤੁਰ ਪਏ, ਜਿਹਨਾਂ ਉਸ ਚਾਨਣ-ਮੁਨਾਰੇ ਨੂੰ ਡੰਗਿਆ ਸੀ।

ਉਹ ਫਿਰ ਸਾਰੇ ਦੁਬਾਰਾ ਪੀਤਰੋਗਰਾਦ ਵਿਚ ਇਕੱਠੇ ਹੋਏ। ਇਸ ਵਾਰ ਈਲੀਆ ਦੇ ਨਾਲ ਉਸ ਦੀ ਪਤਨੀ ਅਗਾਫ਼ੀਯਾ ਕਾਰਪੋਵਨਾ ਸੀ ਅਤੇ ਵਾਸੀਲੀ ਨਾਲ ਮਾਰੀਕਾ, ਮਾਰੀਆ ਗੇਵਰੀਲੋਵਨਾ ਸੀ। ਮਾਤਵੇਈ ਆਪਣੀਆਂ ਨੂੰਹਾਂ ਵਲੋਂ ਬੇਮੁੱਖ ਰਿਹਾ। ਉਹ ਮਾਰੀਆ ਵਲ ਘੂਰੀ ਵੱਟ ਕੇ ਦੇਖਦਾ, ਜੋ ਇਕ ਅਮੀਰ ਵਪਾਰੀ ਦੀ ਧੀ ਸੀ। ਵਾਰੀਲੀ ਨੇ ਉਸ ਵਿਚ ਕੀ ਦੇਖਿਆ? ਉਸ ਦਾ ਉਸ ਦੀ ਆਪਣੀ ਜਾਦਜ਼ੀਆ ਨਾਲ ਕੀ ਮੁਕਾਬਲਾ ਸੀ? ਪਰ ਅਗਾਫ਼ੀਯਾ ਉਸ ਦੇ ਮਨ ਨੂੰ ਪਹੁ ਗਈ ਸੀ। ਉਸ ਵਿਚ ਜਾਦਜ਼ੀਆ ਵਰਗੀ ਕੋਈ ਨੁਹਾਰ ਤਾਂ ਸੀ ਜ਼ਰੂਰ, ਪਰ ਬਹੁਤ ਥੋੜ੍ਹੀ। ਉਹ ਖ਼ੁਸ਼-ਰਹਿਣੀ, ਪਿਆਰ ਕਰਨ ਵਾਲੀ ਤੇ ਨੇਕ ਇਸਤਰੀ ਸੀ।

ਜਦੋਂ ਪਾਰਟੀ ਵਲੋਂ ਜ਼ੁਰਬੀਨ ਘਰਾਣੇ ਨੂੰ ਲਾਦਾ ਦਰਿਆ ਤੋਂ ਪਾਰ ਇਕ ਜਹਾਜ਼ਾਂ ਦਾ ਕਾਰਖ਼ਾਨਾ ਬਣਾਉਣੇ ਲਈ ਬੁਲਾਇਆ ਗਿਆ ਤਾਂ ਮਾਤਵੇਈ, ਈਲੀਆ ਤੇ ਅਗਾਫ਼ੀਯਾ ਨਾਲ ਐਨਚਰੋ ਸਟ੍ਰੀਟ ਵਿਚ ਰਹਿਣ ਲੱਗਾ। ਵਾਸੀਲੀ ਨੇ ਆਪ ਹੀ ਪਤਨੀ ਪ੍ਰਤੀ ਪਿਤਾ ਦੀ ਨਾ-ਪਸੰਦੀ ਦੇਖ ਕੇ ਵੱਖ ਘਰ ਲੈ ਲਿਆ।

ਸਾਲ ਲੰਘਦੇ ਗਏ। ਵਾਸੀਲੀ ਦੀ ਸਿਖਸ਼ਾ ਨਾਲ ਮਾਰੀਕਾ ਦਾ ਦਿਮਾਗ

ਸਾਫ਼ ਹੁੰਦਾ ਗਿਆ। ਉਸ ਵਿਚੋਂ ਵਪਾਰੀ ਘਰਾਣੇ ਵਾਲੀ ਬੋ ਜਾਂਦੀ ਰਹੀ। ਹੁਣ ਬੁੱਢੇ ਨੂੰ ਵੀ ਨੂੰਹ ਚੰਗੀ ਲੱਗਣ ਲੱਗ ਪਈ। ਹੁਣ ਉਹ ਹਰ ਐਤਵਾਰ ਨੂੰ ਉਹਨਾਂ ਨੂੰ ਮਿਲਣ ਜਾਂਦਾ—ਬਾਰਾਂ ਸਾਲ ਪਹਿਲਾਂ ਅਜਿਹਾ ਨਹੀਂ ਸੀ ਹੋ ਸਕਦਾ।

ਕਈ ਵਾਰੀ ਆਪਣੀ ਨੂੰਹ ਅਗਾਫੀਯਾ ਤੇ ਈਲੀਆ ਵਲ ਦੇਖ ਕੇ ਮਾਤਵੇਈ ਸੋਚਾਂ ਵਿਚ ਗੁਆਚ ਜਾਂਦਾ ਤੇ ਰਾਤ ਤੀਕ ਉਹੋ ਸੋਚਦਾ ਰਹਿੰਦਾ। ਸੌਂ ਕੇ ਉਹ ਆਪਣੀ ਜਾਦਜ਼ੀਆ ਦਾ ਸੁਪਨਾ ਦੇਖਦਾ। ਉਹ ਸਦਾ ਉਸੇ ਸਫ਼ੈਦ ਸ਼ਾਦੀ ਵਾਲੀ ਪੁਸ਼ਾਕ ਵਿਚ ਹੁੰਦੀ, ਜਿਸ ਵਿਚ ਬਹੁਤ ਵਰ੍ਹੇ ਪਹਿਲਾਂ, ਉਸ ਬਰਫ਼ੀਲੀ ਸਵੇਰ ਵਾਲੇ ਦਿਨ ਘਰੋਂ ਨੱਸ ਕੇ ਉਹ ਮਾਤਵੇਈ ਦੀ ਬਰਫ਼-ਗੱਡੀ ਵਿਚ ਆ ਬੈਠੀ ਸੀ।

— ੪ —

ਐਤਵਾਰ ਨੂੰ ਵਾਸੀਲੀ ਦੇ ਘਰ ਜਾਣ ਦਾ ਇਹ ਨੀਯਮ ਦੂਜੀ ਜੰਗ ਤੋਂ ਕੁਝ ਚਿਰ ਪਹਿਲਾਂ ਮਾਤਵੇਈ ਨੇ ਸ਼ੁਰੂ ਕੀਤਾ ਸੀ। ਬੁੱਢਾ ਦਾਦਾ ਬਾਕੀ ਪਰਵਾਰ ਨਾਲ ਨਾਸ਼ਤਾ ਕਰਦਾ। ਫਿਰ ਉਹ ਖਿੜਕੀ ਕੋਲ ਰੱਖੇ ਵੱਡੇ ਸੋਫ਼ੇ ਉਤੇ ਬੈਠ ਜਾਂਦਾ। ਉਸ ਦੇ ਬਰਾਬਰ ਇਕ ਸਟੂਲ ਉਤੇ ਉਸ ਦੀ ਨੂੰਹ ਦੇ ਉਗਾਏ ਹਰੇ ਪੱਤੇ ਇਕ ਗਮਲੇ ਵਿਚ ਲੱਗੇ ਹੁੰਦੇ ਤੇ ਸਾਹਮਣੇ ਵਾਸੀਲੀ ਮਾਤਵੀਏਵਿਚ ਆ ਬੈਠਦਾ—ਇਕ ਆਰਾਮ ਕੁਰਸੀ ਉਤੇ। ਫਿਰ ਲੰਮੀਆਂ ਗੱਲਾਂ ਸ਼ੁਰੂ ਹੋ ਜਾਂਦੀਆਂ।

ਬੁੱਢਾ ਮਾਤਵੇਈ ਇਕ ਨਿੱਕੀ ਜਿਹੀ ਪਾਈਪ ਪੀਂਦਾ ਰਹਿੰਦਾ ਤੇ ਖੰਘਦਾ ਰਹਿੰਦਾ, ਪਰ ਵਾਸੀਲੀ ਦੀ ਹਿੰਮਤ ਨਹੀਂ ਸੀ ਪੈਂਦੀ ਕਿ ਇਸ ਉਮਰੇ ਤਮਾਕੂ ਪੀਣ ਦੇ ਨੁਕਸਾਨਾਂ ਬਾਰੇ ਆਪਣੇ ਪਿਉ ਨੂੰ ਕੁਝ ਆਖ ਸਕੇ।

"ਐਵੇਂ ਕੁਤਰਬਿੰਦੀਆਂ ਨਾ ਕਰ", ਬਾਬਾ ਉਸ ਨੂੰ ਆਖਦਾ। "ਮੈਂ ਤੇਰੇ ਡਾਕਟਰਾਂ ਪਾਸੋਂ ਨਿਕੋਟੀਨ ਬਾਰੇ ਬਥੇਰਾ ਕੁਝ ਸੁਣ ਰਖਿਆ ਹੈ।"

ਬੁੱਢਾ ਰਾਤ ਦੇ ਖਾਣੇ ਤੀਕ ਬੈਠਾ ਊਂਘਦਾ ਰਹਿੰਦਾ। ਵਾਸੀਲੀ ਬਸਤੀ ਵਿਚ ਕਦੀ ਈਲੀਆ ਤੇ ਕਦੀ ਕਾਰਖ਼ਾਨੇ ਦੇ ਹੋਰਨਾਂ ਬੰਦਿਆਂ ਦੇ ਘਰ ਚਲਾ ਜਾਂਦਾ। ਰਾਤ ਦੇ ਖਾਣੇ ਸਮੇਂ ਜੇ ਕ਼ਰ ਬੁਢਾਪੇ ਦੀਆਂ ਬੀਮਾਰੀਆਂ ਉਸ ਨੂੰ ਤੰਗ ਨਾ ਕਰਦੀਆਂ ਤੇ ਉਹ ਨੌ ਬਰ ਨੌ ਮਹਿਸੂਸ ਕਰਦਾ, ਤਾਂ ਮਾਤਵੇਈ ਵੋਦਕਾ ਦਾ ਇਕ ਗਲਾਸ ਪੀਂਦਾ। ਫਿਰ ਬਾਬਾ ਬੁੱਢਾ ਕਹਾਣੀਆਂ ਸੁਣਾਉਣ ਲੱਗ ਪੈਂਦਾ—ਉਸ ਦੀਆਂ ਅੱਖਾਂ ਵੋਦਕਾ ਪੀ ਕੇ ਚਮਕ ਉਠਦੀਆਂ।

ਇਹ ਲੰਮਾ ਪੀਹਣ ਗੀਤਾਂ ਨਾਲ ਸ਼ਿੰਗਾਰਿਆ ਹੁੰਦਾ—ਗੀਤ ਜਿਹੜੇ ਕੇਵਲ

ਬਾਬਾ ਮਾਤਵੇਈ ਹੀ ਜਾਣਦਾ ਸੀ। ਉਹ ਆਪਣੀ ਘੱਗੀ ਆਵਾਜ਼ ਵਿਚ ਗਾਉਂਦਾ। ਉਸ ਦਾ ਮਨ ਭਾਉਂਦਾ ਗੀਤ ਇਕ ਸਮੁੰਦਰੀ ਲੜਾਈ ਬਾਰੇ ਸੀ, ਜੋ ਰੂਸੀਆਂ ਤੇ ਤੁਰਕਾਂ ਵਿਚਕਾਰ ਲੜੀ ਗਈ ਸੀ :

ਸਮੁੰਦਰਾਂ ਦੇ ਪਾਣੀਆਂ 'ਚ,
ਧੂੰਆਂ ਉਠਦਾ ਤੋਪਾਂ 'ਚੋਂ।
ਮਾਰ-ਧਾੜ ਦਾ ਰੌਲਾ ਪੈਂਦਾ,
ਬੇੜੇ ਗੱਜਦੇ ਝੋਕਾਂ 'ਚੋਂ।

ਜਿਸ ਦਿਨ ਉਸ ਦਾ ਪੜ-ਪੋਤਰਾ ਜੰਮਿਆ, ਬਾਬਾ ਮਾਤਵੇਈ ਪੂਰੀ ਤਰਾਂ ਤੰਦਰੁਸਤ ਸੀ। ਇਸ ਕਰ ਕੇ ਉਸ ਨੇ ਕੇਵਲ ਰਾਤ ਦੇ ਖਾਣੇ ਉਤੇ ਹੀ ਨਹੀਂ ਸਗੋਂ ਦੁਪਹਿਰੇ ਵੀ ਪੀ ਲਈ ਸੀ।

ਉਹ ਅਤੇ ਵਾਸੀਲੀ ਬੈਠੇ ਚੁਸਕੀਆਂ ਲਗਾ ਰਹੇ ਸਨ। ਬਾਬਾ ਮਾਤਵੇਈ ਚੁਸਕੀਆਂ ਦੀ ਖੇਡ ਵਿਚ ਸਾਰੀ ਬਸਤੀ ਤੋਂ ਬਾਜ਼ੀ ਜਿੱਤਿਆ ਹੋਇਆ ਸੀ। ਵਾਸੀਲੀ ਵੀ ਉਸ ਤੋਂ ਘੱਟ ਨਹੀਂ ਸੀ। ਇਹ ਖੇਡ ਬਹੁਤ ਦਿਲਚਸਪ ਸੀ। ਕਾਫ਼ੀ ਚਿਰ ਚੁੱਪ ਬੈਠੇ ਰਹਿੰਦੇ। ਫਿਰ ਹੰਢਿਆ ਹੋਇਆ ਖਿਲਾੜੀ ਬਾਬਾ ਮਾਤਵੇਈ ਇਕ ਦਮ ਰੌਲਾ ਪਾ ਉਠਦਾ—ਆਪਣੇ ਪੁੱਤਰ ਨੂੰ ਫਸਾਉਣੇ ਲਈ :

ਮਾਰ-ਧਾੜ ਸ਼ੁਰੂ ਕਰੋ—ਹੋ !

ਦੋਹਾਂ ਵਿਚੋਂ ਜਿਹੜਾ ਹਾਰ ਜਾਂਦਾ ਉਸ ਨੂੰ ਗੁਸਲਖ਼ਾਨੇ ਵਿਚ ਬੰਦ ਕਰ ਕੇ ਕੈਦੀ ਬਣਾ ਲਿਆ ਜਾਂਦਾ।

ਉਸ ਸ਼ਾਮ ਬਾਬਾ ਜੇਤੂ ਸੀ ਤੇ ਵਿਚਾਰਾ ਵਾਸੀਲੀ ਮਾਤਵੀਏਵਿਚ ਗੁਸਲਖ਼ਾਨੇ ਵਿਚ ਹੀ ਤਾੜਿਆ ਰਿਹਾ।

"ਬੱਸ ਰਹਿਣ ਦੇ", ਬਾਬਾ ਬੋਲਿਆ, "ਹਾਲੇ ਤੂੰ ਐਡਾ ਚਲਾਕ ਨਹੀਂ ਹੋਇਆ, ਵਾਸੀਲੀ, ਕਿ ਆਪਣੇ ਬੁੱਢੇ ਬਾਪ ਨੂੰ ਹਰਾ ਸਕੇਂ।" ਉਸ ਨੇ ਆਪਣੀ ਪਾਈਪ ਦਾ ਸੂਟਾ ਲਿਆ, ਖੰਘਿਆ ਤੇ ਫਿਰ ਬੋਲਿਆ, "ਕੀ ਤੂੰ ਐਨਤੋਨ ਦੀ ਚਿੱਠੀ ਪੜ੍ਹੀ ਹੈ ?"

"ਆਹੋ।"

"ਹੂੰ, ਤੇਰਾ ਕੀ ਖ਼ਿਆਲ ਹੈ, ਉਸ ਬਾਰੇ ?"

"ਖ਼ਿਆਲ ਵਾਲੀ ਕੀ ਗੱਲ ਹੈ ਇਸ ਵਿਚ ? ਬਾਪੂ, ਅਸਾਂ ਤੇ ਕੰਮ ਕਰਨਾ ਹੈ...ਬਸ !"

"ਠੀਕ, ਪਰ ਤੂੰ ਕੰਮ ਕਰੇਂਗਾ ਕਿਵੇਂ ? ਐਨਤੋਨ ਲਿਖਦਾ ਹੈ ਕਿ ਅਸੀਂ ਉਪਜ-ਰੇਖਾ ਬਣਾਉਣ ਲੱਗੇ ਹਾਂ......ਕੀ ਮਤਲਬ ਭਲਾ ਇਸ ਦਾ ? ਕਾਰਖ਼ਾਨੇ

ਵਿਚ ਵੱਡੇ ਵੱਡੇ ਵਿਭਾਗਾਂ ਦਾ ਇਕੱਠ ! ਹਰ ਜੋੜ ਉਤੇ ਵੈਲਡਿੰਗ ਹੀ ਹੋਵੇਗੀ, ਰਿਬਟਾਂ ਨਹੀਂ ਲੱਗਣ ਗੀਆਂ । ਰਿਬਟਾਂ ਨਾਲ ਭਲਾ ਕੀ ਬਣ ਸਕਦਾ ਹੈ, ਵਾਸੀਲੀ ? ਤੁਸੀਂ ਤੁਰੇ ਜਾ ਰਹੇ ਹੋ, ਪਰ ਕਿਧਰ ਨੂੰ ? ਫਿਰ ਮੋਰੀਆਂ ਕਰਨ ਵਾਲਿਆਂ ਦਾ ਕੀ ਬਣੇਗਾ ?... ਈਲੀਆ ਲਈ ਵੀ ਔਖ ਹੋ ਜਾਵੇਗੀ......ਮੈਂ ਸੋਚਦਾ ਹਾਂ......"

"ਪਰ, ਬਾਪੂ, ਹਾਲੀਂ ਤਾਂ ਕੁਝ ਪਤਾ ਨਹੀਂ ਇਹ ਕਿਵੇਂ ਹੋਣਾ ਹੈ," ਵਾਸੀਲੀ ਨੇ ਗੱਲ ਟੋਕੀ । "ਹਾਲੀਂ ਤਾਂ ਇਹ ਨਿਰੀ ਯੋਜਨਾ ਹੀ ਹੈ। ਜੇ ਕਲ੍ਹ ਨੂੰ ਇਸ ਨੂੰ ਚਾਲੂ ਨਾ ਕਰਨ, ਤਾਂ ਕਿਸ ਨੇ ਪੁੱਛਣਾ ਹੈ ? ਮੈਂ ਜਾਂ ਤੂੰ ? ਸਾਨੂੰ ਤਾਂ ਜਹਾਜ਼ਾਂ ਦੀ ਲੋੜ ਹੈ । ਅਸੀਂ ਹੀ ਸਮੁੰਦਰ ਦੀ ਤਾਕਤ ਹਾਂ ! ਕੋਈ ਤਬਦੀਲੀ ਜ਼ਰੂਰ ਹੋਣੀ ਚਾਹੀਦੀ ਹੈ ! ਇਸੇ ਲਈ ਤਾਂ ਅਸੀਂ ਜ਼ਿੰਦਾ ਹਾਂ । ਹੋ ਸਕਦਾ ਹੈ ਸਾਡੇ ਵਿਚੋਂ ਕੁਝ ਕਿਸੇ ਬਾਜ਼ੀ ਉਤੇ ਲੱਗ ਜਾਣ । ਜਿਹਨਾਂ ਵਿਚ ਹੌਸਲਾ ਨਹੀਂ ਉਹ ਸਦਾ ਮਰਦੇ ਹਨ । ਜਦੋਂ ਤੁਸੀਂ ਪੌੜੀ ਉਤੇ ਚੜ੍ਹ ਰਹੇ ਹੁੰਦੇ ਹੋ, ਤਾਂ ਕਿਸੇ ਵੇਲੇ ਵੀ ਇੰਜ ਹੋ ਸਕਦਾ ਹੈ, ਬਾਪੂ ! ਕੁਝ ਲੋਕ ਹਨ ਜਿਹਨਾਂ ਦੀਆਂ ਲੱਤਾਂ ਮਜ਼ਬੂਤ ਹਨ ਤੇ ਕੁਝ ਲੱਤਾਂ-ਬਾਹਰੇ ਹਨ ।"

"ਠੀਕ ਹੈ ਵਾਸੀਲੀ, ਠੀਕ ਹੈ, ਮੇਰੇ ਪੁਤਰ ! ਅਸਾਂ ਸਿਰਾਂ ਉਤੇ ਕਫ਼ਨ ਬੰਨ੍ਹੇ ਹੋਏ ਹਨ । ਅਸੀਂ ਕਿਤਨੀ ਪੌੜੀਆਂ ਉਤੇ ਚੜ੍ਹ ਚੁਕੇ ਹਾਂ । ਇਸ ਉਤੇ ਵੀ ਚੜ੍ਹ ਜਾਵਾਂਗੇ ।"

"ਅਸੀਂ ਸਮੁਦਰ ਦੀ ਸ਼ਕਤੀ ਹਾਂ, ਮੈਂ ਕਿਹਾ ।"

ਬੁੱਢਾ ਮਾਤਵੇਈ ਚੜ੍ਹਦੀਆਂ ਕਲਾਂ ਵਿਚ ਸੀ । ਉਹ ਗਲੀ ਵਿਚ ਆ ਖੜਾ ਹੋਇਆ । ਕੋਈ ਉਸ ਨੂੰ ਘਰ ਛੱਡਣ ਲਈ ਨਾ ਆਇਆ । ਉਹ ਇੰਜ ਕਰਨ ਦੀ ਆਗਿਆ ਨਹੀਂ ਸੀ ਦੇਂਦਾ । ਉਹ ਬੁੱਢਿਆਂ ਵਾਂਗ ਹੌਲੀ ਹੌਲੀ ਤੇ ਲੰਗੜਾ ਕੇ ਤੁਰਦਾ, ਪਰ ਸਾਰੇ ਰਾਹ ਉਹ ਗੁਣਗੁਣਾਉਂਦਾ ਰਹਿੰਦਾ :

ਤੋਪਾਂ ਚਲੀਆਂ ਤੇ ਪੈਣ ਪਟਾਖੇ !

ਪੁਸ਼ਕਾਰਸਕਾਇਆ ਸਟ੍ਰੀਟ ਦੇ ਮੋੜ ਉਤੇ ਆ ਕੇ ਉਸ ਨੂੰ ਯੇਗੋਰੋਵ ਮਿਲ ਪਿਆ ।

"ਵਧਾਈਆਂ, ਮਾਤਵੇਈ ਦਰੋਫਿਯੇਵਿਚ," ਇੰਸਪੈਕਟਰ ਨੇ ਕਿਹਾ ।

"ਤੈਨੂੰ ਵੀ ਭਰਾਵਾ, ਸ਼ੁਭ ਦਿਵਸ ਦੀਆਂ ਵਧਾਈਆਂ !" ਬਾਬੇ ਨੇ ਤੁਰੇ ਜਾਂਦਿਆਂ ਉੱਤਰ ਦਿੱਤਾ ।

"ਮੈਂ ਇਸ ਕਰਕੇ ਵਧਾਈ ਦਿਤੀ, ਬਾਬਾ ਮਾਤਵੇਈ । ਮੈਂ ਤਾਂ ਤੈਨੂੰ ਤੇਰੇ ਪੜਪੋਤਰੇ ਦੇ ਜੰਮਣ ਦੀ ਵਧਾਈ ਦਿੱਤੀ ਸੀ ।"

"ਹਲਾ ?" ਮਾਤਵੇਈ ਚੁਰਸਤੇ ਵਿਚ ਆ ਕੇ ਰੁਕ ਗਿਆ । "ਹਲਾ ! ਇਸ ਦਾ ਮਤਲਬ ਹੈ ਕਿ ਮੈਂ ਵੀ ਤੈਨੂੰ ਵਧਾਈ ਠੀਕ ਹੀ ਦਿਤੀ ਸੀ, ਕੁਜ਼ਮਿਚ । ਇਸ ਦਾ ਤੇਰੇ ਨਾਲ ਵੀ ਤਾਂ ਸੰਬੰਧ ਹੈ । ਇਸ ਦੁਨੀਆਂ ਵਿਚ ਇਕ ਨਵਾਂ ਮਨੁੱਖ ਆਉਣ ਦੀ ਵਧਾਈ,

ਭਰਾਵਾ ! ਇਕ ਨਵਾਂ ਜਹਾਜ਼-ਉਸਰੀਆ। ਅਸੀਂ ਤਾਂ ਸਮੁੰਦਰਾਂ ਵਿਚ ਫਿਰਨ ਵਾਲੇ ਬੰਦੇ ਹਾਂ।"

ਮਾਤਵੇਈ ਛਾਤੀ ਚੌੜੀ ਕਰਕੇ ਯੇਗੋਰੋਵ ਵਲ ਵਧਿਆ ਤੇ ਖੁਸ਼ੀ ਨਾਲ ਉਸ ਦੀ ਛਾਤੀ ਉਤੇ ਜ਼ੋਰ ਦੀ ਮੁੱਕਾ ਮਾਰਿਆ। ਨਤੀਜਾ ਇਹ ਹੋਇਆ ਕਿ ਉਹ ਆਪ ਹੀ ਲੜਖੜਾਉਂਦਾ ਹੋਇਆ ਪਿਛਾਂਹ ਨੂੰ ਧੱਕਿਆ ਗਿਆ। ਯੇਗੋਰੋਵ ਨੇ ਨੱਸ ਕੇ ਉਸ ਨੂੰ ਸੰਭਾਲ ਲਿਆ।

"ਫਿਕਰ ਨਾ ਕਰ !" ਬੁੱਢੇ ਨੇ ਉਸ ਨੂੰ ਪਿਛਾਂਹ ਧੱਕ ਦਿਤਾ ? "ਮੇਰੀਆਂ ਲੱਤਾਂ ਹਾਲੇ ਵੀ ਕਾਫੀ ਤਗੜੀਆਂ ਨੇ। ਆਸ ਕਰ ਕਿ ਜਦੋਂ ਤੂੰ ਮੇਰੀ ਉਮਰੇ ਪਹੁੰਚੇ ਤਾਂ ਇਤਨਾ ਹੀ ਤਗੜਾ ਰਹੇਂ।"

ਬੁੱਢਾ ਮਾਤਵੇਈ ਫੇਰ ਆਪਣੇ ਰਾਹ ਪੈ ਗਿਆ।

ਪੜ-ਪੋਤਰਾ ! ਤੇ ਅਗਲੀ ਵਾਰ ਪੁੱਤਰ ਦਾ ਪੜ-ਪੋਤਰਾ! ਇਹਨਾਂ ਵਿਚਾਰਾਂ ਨੇ ਉਸ ਵਿਚ ਜਿਵੇਂ ਨਵੀਂ ਰੂਹ ਭਰ ਦਿਤੀ ਹੋਵੇ।

ਜਦੋਂ ਬਾਬਾ ਘਰ ਪਹੁੰਚਿਆ ਤਾਂ ਉਸ ਨੇ ਆਪਣੇ ਪੋਤਰੇ ਅਲੈਕਸੇਈ ਨੂੰ ਕਸਰਤ ਕਰਦੇ ਦੇਖਿਆ।

"ਤੂੰ ਸੁੱਤਾ ਨਹੀਂ ਹਾਲੀਂ, ਅਲੈਕਸੇਈ, ਬਚੂ ? ਜਾ ਕੇ ਸੌਂ ਜਾ, ਰਾਤ ਕਾਫੀ ਟੱਪ ਗਈ ਏ।" ਬੁੱਢਾ ਘੁਰਕਿਆ।

"ਤੇ ਤੂੰ ਕਿਉਂ ਨਹੀਂ ਸੁੱਤਾ ਹਾਲੀਂ, ਬਾਬਾ ?"

"ਮੈਂ ਹਾਲੇ ਕਈ ਕੁਝ ਕਰਨਾ ਹੈ।"

"ਤੇ ਮੈਂ ਵੀ ਕਈ ਕੁਝ ਕਰਨਾ ਹੈ।"

"ਹੱਛਾ, ਲੱਗਿਆ ਰਹਿ, ਲੱਗਿਆ ਰਹਿ।" ਬੁੱਢੇ ਮਾਤਵੇਈ ਨੇ ਅਲੈਕਸੇਈ ਨੂੰ ਪੌੜੀਆਂ ਵਲ ਧੱਕ ਦਿਤਾ। ਉਸ ਨੂੰ ਆਪਣੇ ਤਜਰਬੇ ਤੋਂ ਪਤਾ ਸੀ ਕਿ ਕਿਸ ਕਾਰਨ ਨੌਜਵਾਨ ਆਪਣੀ ਵਾਧੂ ਤਾਕਤ ਨੂੰ ਖਰਚ ਕਰਨ ਦੇ ਹੀਲੇ ਲੱਭਦੇ ਹਨ, ਤੇ ਉਹ ਵੀ ਅੱਧੀ ਰਾਤੋਂ। "ਦਿਲ ਦੀ ਬੀਮਾਰੀ ਲਾ ਲਈ ? ਖੈਰ, ਕੋਈ ਚੰਗੀ ਡਾਕਟਰ ਚੁਣ ਲੈ। ਜੇ ਤੂੰ ਭੈੜੀ ਚੁਣ ਲਈ ਤਾਂ ਉਹ ਤੈਨੂੰ ਮਾਰ ਘਤੇਗੀ। ਆਪਣੇ ਪਿਉ ਨੂੰ ਪੁੱਛ ਲੈ......ਉਸ ਨੇ ਇਕ ਵਾਰੀ ਇਕ ਗਲਤ ਸਹੇਲੀ ਚੁਣ ਲਈ ਸੀ, ਜਵਾਨੀ ਵਿਚ। ਭੈੜੀ ਸੁਹਬਤ ਪੈ ਗਈ। ਪਰ ਜੇ ਤੂੰ ਠੀਕ ਨਿਸ਼ਾਨਚੀ ਹੋਵੇਂ ਤਾਂ ਠੀਕ ਹੀ ਚੁਣੇਂਗਾ..."

ਬੁੱਢੇ ਨੇ ਸੋਚਵਾਨ ਹੋ ਕੇ ਅਲੈਕਸੇਈ ਦੇ ਮੋਢੇ ਉਤੇ ਥਾਪੀ ਦਿਤੀ ਤੇ ਉਸ ਨੂੰ ਫਿਰ ਪੌੜੀਆਂ ਵਲ ਧੱਕ ਦਿਤਾ।

# ਕਾਂਡ ਦੋ

ਜਦੋਂ ਸਵੇਰ ਵੇਲੇ ਜ਼ੁਰਬੀਨ ਕੰਮ ਉਤੇ ਜਾਣ ਲਈ ਤਿਆਰ ਹੁੰਦੇ ਸਨ, ਤਾਂ ਘਰ ਵਿਚ ਇਤਨਾ ਰੌਲਾ ਤੇ ਭੱਜ-ਨੱਸ ਹੁੰਦੀ ਕਿ ਦੇਖਣ ਵਾਲੇ ਨੂੰ ਸਾਰਾ ਟੱਬਰ "ਜਹਾਜ਼ ਉਤੇ ਚੜ੍ਹ ਰਿਹਾ" ਜਾਪਦਾ ਸੀ ।

ਸਭ ਤੋਂ ਪਹਿਲਾਂ ਬੁੱਢਾ ਮਾਤਵੇਈ ਤੇ ਅਗਾਫ਼ੀਯਾ ਕਾਰਪੋਵਨਾ 'ਜਹਾਜ਼ ਉਤੇ ਚੜ੍ਹਦੇ ।' ਬੁੱਢਾ ਤਾਂ ਉਂਜ ਹੀ ਹੋਰਨਾਂ ਬੁੱਢਿਆਂ ਵਾਂਗ ਘਟ ਸੌਂਦਾ ਸੀ, ਇਸ ਕਰ ਕੇ ਜਲਦੀ ਉੱਠ ਬੈਠਦਾ । ਅਗਾਫ਼ੀਯਾ ਇਸ ਲਈ ਸੁਵਖਤੇ ਉਠਦੀ ਕਿ ਉਸ ਨੇ ਘਰ ਦਾ ਸਾਰਾ ਕੰਮ ਕਾਜ ਕਰਨਾ ਹੁੰਦਾ ਸੀ— 'ਸਾਰੇ ਜਹਾਜ਼ਰਾਨਾਂ' ਲਈ ਨਾਸ਼ਤਾ ਤਿਆਰ ਕਰਨਾ—ਉਹ ਉਹਨਾਂ ਨੂੰ "ਜਹਾਜ਼ਰਾਨ" ਹੀ ਆਖਿਆ ਕਰਦੀ ਸੀ ।

ਜਹਾਜ਼ਰਾਨਾ ਦਾ ਅਮਲਾ ਵੀ ਕੋਈ ਛੋਟਾ-ਮੋਟਾ ਨਹੀਂ ਸੀ । ਜਦੋਂ ਉਹ ਪਹਿਲੇ ਪਹਿਲੇ ਇਥੇ ਆਏ ਸਨ, ਘਰੋਗੀ ਜੰਗ ਪਿਛੋਂ ਤਾਂ ਚਾਰੇ ਜੀ ਸਨ— ਬੁੱਢਾ, ਈਲੀਆ, ਅਗਾਫ਼ੀਯਾ ਤੇ ਉਹਨਾਂ ਦਾ ਇਕ ਸਾਲ ਦਾ ਪੁੱਤਰ ਵਿਕਟਰ । ਉਹ ੧੯ ਐਨਚੋਰ ਸਟ੍ਰੀਟ ਵਿਚ ਆਣ ਵੱਸੇ, ਜਿਥੇ ਉਹਨਾਂ ਵਰਗੇ ਤਿੰਨ ਟੱਬਰ ਹੋਰ ਰਹਿੰਦੇ ਸਨ ।

ਹੋਰ ਬੱਚੇ ਪੈਦਾ ਹੋਏ, ਵੱਡੇ ਹੋਏ । ਵਿਆਹੇ ਗਏ ਤੇ ਜ਼ੁਰਬੀਨਾਂ ਨੇ ਸਾਰਾ ਘਰ ਹੀ ਸਾਂਭ ਲਿਆ । ਘਰ ਨੂੰ ਨਵੇਂ ਸਿਰਿਉਂ ਵਿਉਂਤਿਆ, ਸ਼ਿੰਗਾਰਿਆ ਅਤੇ ਇਸ ਨੂੰ ਤਿੰਨ ਨਿੱਘੇ ਫਲੈਟਾਂ ਵਿਚ ਬਦਲ ਦਿਤਾ । ਘਰ ਨੂੰ ਤਿੰਨ ਫਲੈਟਾਂ ਵਿਚ ਵੰਡਣ ਦਾ ਮੰਤਵ ਇਹ ਸੀ ਕਿ ਅਗਾਫ਼ੀਯਾ ਦੀਆਂ ਨੂੰਹਾਂ ਆਪੋ ਆਪਣੇ ਘਰ ਨੂੰ ਆਪਣੀ ਮਰਜ਼ੀ ਨਾਲ ਬਣਾ-ਸੰਵਾਰ ਸਕਣ ਤੇ ਆਪਣੀ ਆਜ਼ਾਦ ਜ਼ਿੰਦਗੀ ਬਤੀਤ ਕਰਨ । ਪਰ ਅਸਲ ਵਿਚ ਸਾਰੇ ਜ਼ੁਰਬੀਨ ਇਕੋ ਟੱਬਰ ਵਾਂਗ ਇਕੱਠੇ ਰਹਿੰਦੇ ਸਨ । ਅਗਾਫ਼ੀਯਾ ਦੇ ਹੱਥ ਵਿਚ ਸਾਰੇ ਪਰਵਾਰ ਦਾ ਆਮ ਬੰਦੋਬਸਤ ਸੀ ।

ਸਵੇਰੇ ਸਵੇਰੇ ਬੁੱਢਾ ਮਾਤਵੇਈ ਲਕੜਾਂ ਚੀਰਦਾ ਤੇ ਚੁਲ੍ਹਾ ਜਗਾ ਕੇ ਉਸ ਅੱਗੇ ਇਕ ਬੈਂਚ ਡਾਹ ਕੇ ਬੈਠ ਜਾਂਦਾ । ਅਗਾਫ਼ੀਯਾ ਭਾਂਡੇ-ਟੀਂਡੇ ਸਾਂਭਦੀ ।

ਇਹ ਸਮਾਂ ਜ਼ੁਰਬੀਨਾਂ ਦੇ ਘਰ ਵਿਚ ਸਭ ਤੋਂ ਸ਼ਾਂਤ ਹੁੰਦਾ ਸੀ । ਅਤੇ ਇਹ ਸ਼ਾਂਤੀ ਭਰਿਆ ਸਮਾਂ ਬਹੁਤਾ ਚਿਰ ਨਾ ਰਹਿੰਦਾ......

ਸਭ ਤੋਂ ਪਹਿਲਾਂ ਮੇਜ਼ ਉਤੇ ਆ ਕੇ ਈਲੀਆ ਬੈਠਦਾ । ਫਿਰ ਕੋਸਤਿਯਾ ਤੇ ਦੂਨੀਯਾਸ਼ਾ, ਵਿਕਟਰ ਤੇ ਲੀਡੀਆ ਅਤੇ ਤੋਨਿਯਾ, ਜੋ ਗਿਆਰ੍ਹਵੀਂ ਜਮਾਤ ਵਿਚ ਸੀ । ਸਭ ਤੋਂ ਪਿਛੋਂ ਅਕਸਰ ਅਲੈਕਸੇਈ ਆਉਂਦਾ । ਉਹ ਸਰਦੀਆਂ ਵਿਚ ਕਸਰਤ ਕਰਨ ਵਾਲੇ ਅੱਡੇ ਉਤੇ ਡੰਡ ਕਢਦਾ, ਗਰਮੀਆਂ ਵਿਚ ਪਹਿਲਾਂ ਟੱਬ ਉਤੇ ਲਟਕਦੇ ਰੱਸੇ ਉਤੇ ਦੋ ਚਾਰ ਵਾਰੀ ਚੜ੍ਹਦਾ ਉਤਰਦਾ ਤੇ ਫਿਰ ਪਾਣੀ ਨਾਲ ਭਰੇ ਟੱਬ ਵਿਚ ਡੁਬਕੀਆਂ ਲਗਾਉਂਦਾ ।

ਜਦੋਂ ਤੀਕ ਬਾਕੀ ਦੇ "ਜਹਾਜ਼ਰਾਨ" ਮੇਜ਼ ਉਤੇ ਆ ਕੇ ਬੈਠਦੇ, ਈਲੀਆ ਉਠਣ ਵਾਲਾ ਹੁੰਦਾ । ਖੂੰਟੀ ਉਤੋਂ ਆਪਣੀ ਟੋਪੀ ਉਤਾਰਦਾ ਤੇ ਸਭ ਨੂੰ ਦਿਖਾ ਕੇ ਅਗਾਫ਼ੀਯਾ ਦੇ ਹਾਲੀਂ ਤੀਕ ਕਾਲੇ ਵਾਲਾਂ ਉਤੇ ਥਪਕੀ ਦੇਂਦਾ ਤੇ ਚਲਾ ਜਾਂਦਾ । ਬਿਲਾ ਨਾਗਾ ਹਰ ਦਿਨ, ਸਾਲਾਂ ਬੱਧੀ ਅਗਾਫੀਯਾ ਉੱਠ ਕੇ ਬੂਹੇ ਵਿਚ ਚਲੀ ਜਾਂਦੀ ਅਤੇ ਆਪਣੇ ਪਤੀ ਨੂੰ ਕੰਮ ਉਤੇ ਜਾਂਦਿਆਂ ਉਦੋਂ ਤੀਕ ਦੇਖਦੀ ਰਹਿੰਦੀ, ਜਦੋਂ ਤੀਕ ਉਹ ਗਲੀ ਦਾ ਮੋੜ ਨਾ ਮੁੜ ਜਾਂਦਾ ।

ਈਲੀਆ ਮਾਤਵੀਯੇਵਿਚ ਐਨ ਪੂਰੇ ਸਮੇਂ ਉਤੇ ਘਰੋਂ ਚਲਦਾ ਤੇ ਐਨ ਉਸੇ ਮਿੰਟ ਪੂਰੇ ਸਮੇਂ ਉਤੇ ਕੇਬਲ ਸਟ੍ਰੀਟ ਦੇ ਉਸ ਨੀਲੇ ਘਰ ਅਗੇ ਪਹੁੰਚਦਾ ਜਿਸ ਵਿਚੋਂ ਬਾਸਮਾਨੋਵ ਆਪਣੇ ਤੰਗ ਕੋਟ ਦੇ ਬੰਦ ਬਟਨਾਂ ਨੂੰ ਬੰਦ ਕਰਦਾ ਹੇਠਾਂ ਉੱਤਰ ਰਿਹਾ ਹੁੰਦਾ ।

"ਸ਼ੁਭ ਪ੍ਰਭਾਤ, ਈਲੀਆ ਮਾਤਵੀਯੇਵਿਚ !"

"ਸ਼ੁਭ ਪ੍ਰਭਾਤ, ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ !"

ਅਲੈਗਜ਼ਾਂਦਰੋਵਿਚ ਕਈ ਵਰ੍ਹਿਆਂ ਤੋਂ ਈਲੀਆ ਦਾ ਸੱਜਾ ਹੱਥ ਰਿਹਾ ਸੀ । ਈਲੀਆ ਜਹਾਜ਼ਾਂ ਦੇ ਕਾਰਖਾਨੇ ਦੇ ਸਾਮਾਨ ਦਾ ਇੰਨਚਾਰਜ ਸੀ ਤੇ ਅਲੈਗਜ਼ਾਂਦਰੋਵਿਚ ਜੋੜਨ ਵਾਲੇ ਵਿਭਾਗ ਦਾ ਫੋਰਮੈਨ । ਉਹ ਜਮਾਂਦਰੂ "ਜਹਾਜ਼ ਬਣਾਉਣ ਵਾਲਾ" ਸੀ । ਉਸ ਦੇ ਪਿਤਾ ਨੇ ਮਸ਼ਹੂਰ ਜਹਾਜ਼ "ਔਰੋਗ" ਦੇ ਤਿਆਰ ਕਰਨ ਵਿਚ ਸਹਾਇਤਾ ਕੀਤੀ ਸੀ ਅਤੇ ਰੂਸੀ-ਜਾਪਾਨੀ ਜੰਗ ਸਮੇਂ ਸਮੁੰਦਰੀ ਬੇੜੇ ਨਾਲ ਜੰਗੀ ਕਿਸ਼ਤੀਆਂ ਲਗਾਈਆਂ ਸਨ । ਐਨ ਉਸ ਸਮੇਂ ਜਦੋਂ ਜ਼ੂਸ਼ੀਮਾ ਦੀ ਖਾੜੀ ਦੀ ਜੰਗ ਦੀ ਖਬਰ ਸੇਂਟ ਪੀਤਰਜ਼ਬਰਗ ਪੁੱਜੀ ਸੀ, ਅਲੈਗਜ਼ਾਂਦਰੋਵਿਚ ਦਾ ਕ੍ਰਿਤੀ ਜੀਵਨ ਆਰੰਭ ਹੋਇਆ ਸੀ । ਉਸ ਦਾ ਬਾਪ ਉਸ ਨੂੰ ਚੌਦਾਂ ਸਾਲ ਦੀ ਉਮਰੇ ਹੀ ਕਾਰਖਾਨੇ ਵਿਚ ਕੰਮ ਕਰਨ ਲਈ ਲੈ ਗਿਆ ਸੀ । ਪੰਜੀ ਸਾਲਾਂ ਪਿਛੋਂ ਮੁੰਡਾ ਫੋਰਮੈਨ ਬਣ ਗਿਆ ਸੀ । ਜੰਗੀ ਬੇੜੇ ਦੇ ਕਿਤਨੇ ਹੀ ਪ੍ਰਸਿਧ ਜਹਾਜ਼, ਤੇ

ਸਫਰੀ ਤੇ ਮਾਲ ਢੋਣ ਵਾਲੇ ਜਹਾਜ਼ ਅਲੈਗਜ਼ਾਂਦਰੋਵਿਚ ਦੀ ਕਾਰੀਗਰੀ ਦੇ ਨਮੂਨੇ, ਆਪਣੇ ਨਾਲ ਲੈ ਕੇ ਸਮੁੰਦਰ ਵਿਚ ਗਏ ਸਨ। ਉਹਨਾਂ ਦੇ ਪੇਂਦੇ ਤੇ ਅਸਲਾ ਅਲੈਗਜ਼ਾਂਦਰੋਵਿਚ ਬਾਸਮਾਨੋਵ ਦੇ ਹੱਥਾਂ ਦਾ ਕਮਾਲ ਸੀ।

ਈਲੀਆ ਨਾਲ ਬਾਸਮਾਨੋਵ ਦੀ ਜਾਣ-ਪਛਾਣ ਜ਼ਾਰਿਤਸਿਨ ਦੇ ਸਥਾਨ ਉਤੇ ਘਰੋਗੀ ਜੰਗ ਸਮੇਂ ਹੋਈ ਸੀ। ਉਹ ਜੰਗ ਵਿਚ ਮਿੱਤਰ ਬਣ ਗਏ ਸਨ। ਪਿਛੋਂ ਈਲੀਆ ਨੇ ਆਪਣੇ ਪੁਰਾਣੇ ਮਿੱਤਰ ਨੂੰ ਲੈਨਿਨਗਰਾਦ ਤੋਂ ਲਾਦਾ ਉੱਤਰ ਵਿਚ ਆਉਣੇ ਲਈ ਮਜਬੂਰ ਕੀਤਾ। ਸੋਲਾਂ ਸਾਲ ਤੀਕ ਉਹਨਾਂ ਨੂੰ ਕੋਈ ਵੱਖ ਨਹੀਂ ਸੀ ਕਰ ਸਕਿਆ। ਉਦੋਂ ਤੋਂ ਉਹ ਮਾਰਬਲ ਸਟ੍ਰੀਟ ਤੋਂ ਇਕੱਠੇ ਹੋ ਕੇ ਤੁਰਦੇ ਤੇ ਦਫਤਰ ਤੀਕ ਗੱਲਾਂ ਕਰਦੇ ਜਾਂਦੇ। ਈਲੀਆ ਗਰਮੀਆਂ ਵਿਚ ਜਲ ਸੈਨਾ ਦੀ ਨੀਲੀ ਜਾਕਟ ਪਹਿਨਦਾ ਤੇ ਸਿਆਲਾਂ ਵਿਚ ਫਰ ਵਾਲੇ ਕਾਲਰ ਵਾਲਾ ਭਾਰੀ ਕੋਟ। ਉਹ ਗੱਠਿਆ ਹੋਇਆ ਤੇ ਚੌੜੇ ਮੋਢਿਆਂ ਵਾਲਾ ਬੰਦਾ ਸੀ। ਉਸ ਦਾ ਮਿੱਤਰ ਬਾਸਮਾਨੋਵ ਉਸ ਦੇ ਬਰਾਬਰ ਤੁਰਦਾ ਲੰਮਾ ਤੇ ਪਤਲਾ ਜਾਪਦਾ, ਕਿਉਂਕਿ ਉਹ ਖੁਲ੍ਹੀਆਂ ਬਾਹਾਂ ਵਾਲਾ ਕੋਟ, ਹੀ ਸਦਾ ਪਹਿਨਦਾ ਸੀ, ਜੋ ਹਵਾ ਨਾਲ ਫਰ ਫਰ ਕਰਦਾ ਤੇ ਉਡਦਾ।

ਈਲੀਆ ਆਪਣੇ ਦੋਸਤ ਦੀਆਂ ਤੇਜ਼ ਹਵਾ ਬਾਰੇ ਸ਼ਕਾਇਤਾਂ ਸੁਣ ਕੇ ਹਸਦਾ।

"ਅਲੈਗਜ਼ਾਂਦਰ, ਹੁਣ ਤੂੰ ਸਾਮਾਨ ਸਾਂਭਣ ਦਾ ਕੰਮ ਛੱਡ ਦੇ। ਦਫ਼ਤਰ ਦਾ ਕੰਮ ਸਾਂਭ ਲੈ। ਜਾਂ ਫਿਰ ਜਦੋਂ ਬਾਹਰ ਨਿਕਲਿਆ ਕਰੇਂ ਤਾਂ ਆਪਣੇ ਦੁਆਲੇ ਸ਼ੀਸ਼ੇ ਦਾ ਗਿਲਾਫ ਚੜ੍ਹਾ ਲਿਆ ਕਰ!"

"ਹਾਂ, ਲੋਕ ਇੱਕ ਦਿਨ ਇਹਨਾਂ ਜਾਕਟਾਂ ਤੋਂ ਤੰਗ ਆ ਜਾਣਗੇ ਤੇ ਸ਼ੀਸ਼ੇ ਦੇ ਗਿਲਾਫ਼ ਪਹਿਨਣੇ ਸ਼ੁਰੂ ਕਰ ਦੇਣਗੇ।"

ਅਲੈਗਜ਼ਾਂਦਰ ਇਸ ਨੀਲੀ ਵਰਦੀ ਨੂੰ ਨਫ਼ਰਤ ਕਰਨ ਲਗ ਪਿਆ ਸੀ ਜਿਸ ਨਾਲ ਖਾਸ ਕਰ ਕੇ ਪੱਤਝੜ ਤੇ ਸਿਆਲਾਂ ਵਿਚ ਬਾਹਰ ਕੰਮ ਕਰਦੇ ਬੰਦੇ ਦਾ ਕੋਈ ਬਚਾਉ ਨਹੀਂ ਸੀ ਹੋ ਸਕਦਾ।

ਜਿਸ ਥਾਂ ਜਹਾਜ਼ਾਂ ਦਾ ਕਾਰਖਾਨਾ ਸੀ, ਇਸ ਥਾਂ ਦੀ ਵੀ ਆਪਣੀ ਹੀ ਕਹਾਣੀ ਸੀ। ਇਸ ਸਦੀ ਦੇ ਸ਼ੁਰੂ ਵਿਚ ਦੋ ਖਾਂਦੇ-ਪੀਂਦੇ ਇੰਜੀਨੀਅਰਾਂ ਨੇ ਇਥੇ ਇਕ ਨਿੱਕੀ ਜਿਹੀ ਲੋਹਾ ਢਾਲਣ ਵਾਲੀ ਭੱਠੀ ਲਗਾਈ ਸੀ। ਉਹ ਭੱਠੀ ਉਸ ਥਾਂ ਸੀ ਜਿਥੇ ਅੱਜ ਕਲ੍ਹ ਕਾਰਖਾਨੇ ਦੀ ਫੌਂਡਰੀ ਬਣੀ ਹੋਈ ਸੀ—ਲਾਡਾ ਦਰਿਆ ਦੇ ਦਹਾਨੇ ਕੋਲ। ਮੁਕਦੀ ਗੱਲ, ਬਾਗ਼ਾਂ ਦੇ ਲੋਹੇ ਦੇ ਖਿੜਕ ਤੇ ਰੇਲਿੰਗ ਦੀਆਂ ਨਾਲਾਂ ਦਾ ਕੰਮ ਘਾਟੇਵੰਦ ਸਾਬਤ ਹੋਇਆ ਤੇ ਛੇਤੀ ਹੀ ਦੋਵੇਂ ਇੰਜੀਨੀਅਰ ਦੀਵਾਲੀਏ ਹੋ ਗਏ। ਫੌਂਡਰੀ ਇਕ ਜਰਮਨ ਵਪਾਰੀ ਨੇ ਖਰੀਦ ਲਈ ਜਿਸ ਨੇ ਇਥੇ

ਕਾਰਖਾਨਿਆਂ ਲਈ ਭਾਫ਼ ਦੀਆਂ ਮਸ਼ੀਨਾਂ ਬਣਾਉਣ ਦਾ ਕੰਮ ਅਰੰਭ ਲਿਆ ਤੇ ਹੌਲੀ ਭਾਫ਼ ਨਾਲ ਚੱਲਣ ਵਾਲੀਆਂ ਕਾਰਾਂ ਦੇ ਇੰਜਣ ਬਣਾਉਣ ਲੱਗ ਪਏ। ਪਹਿਲੇ ਵਿਸ਼ਵ ਯੁੱਧ ਤੋਂ ਥੋੜਾ ਚਿਰ ਪਹਿਲਾਂ ਇਹ ਕਾਰਖਾਨਾ ਜ਼ਾਰਸ਼ਾਹੀ ਦੀ ਮਲਕੀਅਤ ਹੋ ਗਿਆ। ਛੇਤੀ ਹੀ ਇਥੇ ਲਾਡਾ ਦਰਿਆ ਵਿਚ ਚੱਲਣ ਲਈ ਭਾਫ਼ ਵਾਲੀਆਂ ਕਿਸ਼ਤੀਆਂ ਬਣਨ ਲੱਗੀਆਂ। ਅਤੇ ਜੰਗ ਦੇ ਸਮੇਂ ਉਹਨਾਂ ਦੋ ਤਿੰਨ ਤੋਪਾਂ ਵਾਲੀਆਂ ਕਿਸ਼ਤੀਆਂ ਵੀ ਬਣਾਈਆਂ।

ਕਾਰਖਾਨੇ ਤੋਂ ਪਾਰਲੇ ਮ.ਮੁੰਦਰੀ ਤਟਾਂ ਉਤੇ ਮਿੱਟੀ ਦੇ ਟਿੱਬੇ ਤੇ ਦਿਉਦਾਰ ਦੇ ਦਰਖਤਾਂ ਦੇ ਝੁੰਡ ਉੱਗ ਆਏ ਜੋ ਕਾਰਖਾਨੇ ਨੂੰ ਖਾੜੀ ਦੀਆਂ ਤੇਜ਼ ਹਵਾਵਾਂ ਤੋਂ ਬਚਾਈ ਰਖਦੇ ਸਨ। ਪਰ ਲਾਡਾ ਦਰਿਆ ਦੇ ਨਾਲ ਨਾਲ ਤੇਜ਼ ਹਵਾਵਾਂ ਚਲਦੀਆਂ ਅਤੇ ਸਿਆਲ ਤੇ ਪੱਤਝੜ ਦੀ ਰੁੱਤ ਵਿਚ ਖੂਬ ਖੌਰੂ ਪੁਟਦੀਆਂ।

ਜਿਹੜੇ ਲੋਕ ਮੱਛੀਆਂ ਆਦਿ ਫੜਨ ਦਾ ਧੰਦਾ ਕਰਦੇ ਸਨ, ਇਹ ਤੇਜ਼ ਹਵਾਵਾਂ ਉਹਨਾਂ ਨੂੰ ਤਾਂ ਖਾਸ ਤੌਰ ਉਤੇ ਹੀ ਬਹੁਤ ਨੁਕਸਾਨ ਪਹੁੰਚਾਉਂਦੀਆਂ। ਅਲੈਗਜ਼ਾਂਦਰੋਵਿਚ ਦੀ ਰਾਏ ਅਨੁਸਾਰ ਪੱਕੇ ਸ਼ੀਸ਼ੇ ਦੀਆਂ ਕੰਧਾਂ ਜਾਂ ਕੋਈ ਹੋਰ ਅਜਿਹਾ ਮਸਾਲਾ ਹਵਾਵਾਂ ਤੋਂ ਬਚਣ ਲਈ ਲੋੜੀਂਦਾ ਸੀ ਜਿਸ ਦੇ ਵਿਚੋਂ ਦੀ ਆਰ-ਪਾਰ ਦੇਖਿਆ ਜਾ ਸਕਦਾ ਹੋਵੇ।

ਕੰਮ ਉਤੇ ਜਾਂਦਿਆਂ ਰਾਹ ਵਿਚ ਈਲੀਆ ਤੇ ਅਲੈਗਜ਼ਾਂਦਰੋਵਿਚ ਬਹੁਤ ਸਾਰੇ ਵਿਸ਼ਿਆਂ ਬਾਰੇ ਗੱਲਾਂ ਕਰਦੇ। ਪਹਿਲੀ ਗੱਲ ਉਸ ਦਿਨ ਦੀ ਤਾਜ਼ਾ ਖਬਰ ਸੀ, ਜੋ ਹੁਣੇ ਹੁਣੇ ਰੇਡੀਉ ਉਤੇ ਸੁਣਾਈ ਗਈ ਹੁੰਦੀ। ਫਿਰ ਘਰ ਦੀਆਂ ਗੱਲਾਂ, ਵਰਕਸ਼ਾਪ ਦੇ ਮਸਲੇ ਅਤੇ ਅੰਤ ਵਿਚ ਸਾਹਮਣੇ ਖਲੋਤਾ ਉਸ ਵਿਸ਼ੇਸ਼ ਦਿਨ ਦਾ ਕੰਮ—ਕੀ ਕਰਨਾ ਹੈ, ਕਿਵੇਂ ਕਰਨਾ ਹੈ, ਕੀ ਨਹੀਂ ਕਰਨਾ, ਕਿਸ ਗੱਲ ਦਾ ਧਿਆਨ ਰਖਣਾ ਜ਼ਰੂਰੀ ਹੈ, ਕਿਸ ਨੂੰ ਪਿਆਰ ਨਾਲ ਚੰਗੀ ਗੱਲ ਸਿਖਾਉਣੀ ਹੈ, ਅਤੇ ਹੋਰ ਕਿਤਨਾ ਕੁਝ।

ਉਹਨਾਂ ਨੂੰ ਵੀਹ ਤੋਂ ਪੰਝੀ ਮਿੰਟ ਤੁਰਨਾ ਪੈਂਦਾ ਸੀ—ਇਹ ਸਮਾਂ ਉਹਨਾਂ ਦੀ ਗੱਲ-ਬਾਤ ਦੇ ਵਿਸ਼ੇ ਉਤੇ ਨਿਰਭਰ ਸੀ। ਜੇ ਕਿਤੇ ਉਹ ਆਪਸ ਵਿਚ ਸਹਿਮਤ ਨਾ ਹੁੰਦੇ ਤਾਂ ਹੌਲੀ ਤੁਰਦੇ ਜਾਂ ਖਲੋ ਕੇ ਗਲ ਕਰਨ ਲਗਦੇ। ਇਕ ਦੂਜੇ ਦੀ ਛਾਤੀ ਉਤੇ ਠਿੱਪੀਆਂ ਲਗਾ ਲਗਾ ਕੇ ਆਪਣੀ ਗੱਲ ਉਸ ਦੇ ਖਾਨੇ ਵਿਚ ਪਾਉਣੇ ਦਾ ਜਤਨ ਕਰਦੇ। ਜੇ ਕੋਈ ਅਸਮਹਿਤੀ ਨਾ ਹੁੰਦੀ ਤਾਂ ਗੱਲ-ਬਾਤ ਦਾ ਸਮਾਂ ਵੀਹ ਮਿੰਟਾਂ ਦੇ ਅੰਦਰ ਅੰਦਰ ਹੀ ਰਹਿੰਦਾ।

ਜਦੋਂ ਤੀਕ ਮੁੱਖ-ਅਧਿਕਾਰੀ ਈਲੀਆ ਤੇ ਫੋਰਮੈਨ ਅਲੈਗਜ਼ਾਂਦਰੋਵਿਚ ਦਫਤਰ ਪਹੁੰਚਦੇ, ਬਾਕੀ ਦੇ ਜ਼ੁਰਬੀਨ ਮੇਜ਼ ਤੋਂ ਨਾਸ਼ਤਾ ਕਰ ਕੇ ਉਠ ਖਲੋਂਦੇ। ਥੋੜਾ ਚਿਰ ਕੋਟਾਂ

ਵਾਲੀਆਂ ਖੂਟੀਆਂ ਦੁਆਲੇ ਘੁੰਮਣ ਤੇ ਕਿਸੇ ਟੋਪੀ, ਜੈਕਟ, ਜਾਂ ਗੁਲੂਬੰਦ ਦੇ ਸ਼ਰਾਰਤਨ ਅਲੋਪ ਹੋ ਜਾਣ ਕਾਰਨ ਉਸ ਦੀ ਤਲਾਸ਼ ਪਿਛੋਂ ਸਾਰਾ ਟੱਬਰ ਠੱਠਾ-ਮਜ਼ਾਕ ਕਰਦਾ ਗਲੀ ਵਿਚ ਆ ਜਾਂਦਾ। ਇਥੇ ਆ ਕੇ ਉਹਨਾਂ ਦਾ ਇਕੱਠ ਭੰਗ ਹੋ ਜਾਂਦਾ। ਤੋਨਿਯਾ ਥੋੜੀ ਦੇਰ ਪਿਛੋਂ ਵੇਰਯਾਜ਼ਕਾ ਪਾਰ ਕਰ ਕੇ ਆਪਣੇ ਸਕੂਲ ਦਾ ਰਾਹ ਫੜਦਾ । ਅਲੈਕਸੇਈ, ਕੋਸਤਿਯਾ ਤੇ ਦੁਨੀਯਾਸ਼ਾ ਛੇਤੀ ਹੀ ਬੁਢੇ ਮਾਤਵੇਈ ਨੂੰ ਪਿੱਛੇ ਛੱਡ ਗਏ ਹੁੰਦੇ, ਜੋ ਹੌਲੀ ਹੌਲੀ ਤੁਰਦਾ ਆ ਰਿਹਾ ਹੁੰਦਾ। ਅਕਸਰ ਵਿਕਟਰ ਉਸ ਦੇ ਨਾਲ ਹੁੰਦਾ।

ਅਗਾਫ਼ੀਯਾ ਕਾਰਪੋਵਨਾ ਕੇਵਲ ਈਲੀਆ ਨੂੰ ਹੀ ਬਾਹਰਲੇ ਗੇਟ ਤੀਕ ਵਿਦਾ ਕਰਨ ਜਾਇਆ ਕਰਦੀ ਸੀ। ਬਾਕੀਆਂ ਨੂੰ ਉਹ ਡਿਉਢੀ ਵਿਚੋਂ ਹੀ ਹੱਥ ਲਹਿਰਾ ਕੇ ਵਿਦਾ ਕਰ ਦੇਂਦੀ ਤੇ ਮੁੜ ਸੁੰਞ ਘਰ ਵਿਚ ਆ ਬੈਠਦੀ। ਘਰ ਵਿਚ ਉਸ ਕੋਲ ਕਈ ਕੰਮ ਹੁੰਦੇ ਸਨ। ਛੇ ਵਜਦੇ ਨੂੰ ਸਾਰੇ ਪਰਤ ਆਉਂਦੇ ਸਨ। ਉਦੋਂ ਤੀਕ ਰਾਤ ਦਾ ਖਾਣਾ ਜ਼ਰੂਰ ਤਿਆਰ ਹੋ ਜਾਣਾ ਚਾਹੀਦਾ ਸੀ—ਖਾਣਾ ਜੋ ਵੱਖ ਵੱਖ ਸੁਆਦਾਂ ਉਤੇ ਪੂਰਾ ਉਤਰੇ। ਉਸ ਵੇਲੇ ਤੀਕ ਸਾਰੇ ਕਮਰੇ ਸਜੇ ਹੋਏ ਹੋਣ—ਉਸ ਢੰਗ ਦੀ ਸਜਾਵਟ ਜਿਸ ਕਾਰਨ ਜ਼ੁਰਬੀਨਾਂ ਦਾ ਘਰ ਪ੍ਰਸਿਧ ਸੀ । ਇਸ ਤੋਂ ਉਪਰੰਤ ਅਗਾਫ਼ੀਯਾ ਰਸੋਈ ਲਈ ਘਰ ਦੀਆਂ ਸਬਜ਼ੀਆਂ ਵੀ ਆਪਣੇ ਬਗੀਚੇ ਵਿਚ ਉਗਾਉਂਦੀ। ਉਸ ਲਈ ਵੀ ਬਹੁਤ ਮਿਹਨਤ ਦੀ ਲੋੜ ਸੀ। ਮਰਦ ਤਾਂ ਕੇਵਲ ਟੋਏ ਜਾਂ ਖਾਈਆਂ ਹੀ ਤਿਆਰ ਕਰ ਕੇ ਦੇਂਦੇ ਸਨ । ਨੂਹਾਂ ਦਾ ਕੰਮ ਕੇਵਲ ਗੋਡੀ ਕਰਨਾ ਸੀ। ਤੇ ਉਹ ਗੋਡੀ ਵੀ ਕਿਤਨੀ ਭੈੜੀ ਤਰ੍ਹਾਂ ਕਰਦੀਆਂ ਸਨ। ਉਹਨਾਂ ਦੀ ਸਹਾਇਤਾ ਲੈਣ ਨਾਲੋਂ ਖੁਦ ਹੀ ਗੋਡੀ ਕਰਨੀ ਚੰਗੀ ਸੀ।

ਟਮਾਟਰ, ਗਾਜਰਾਂ, ਖੀਰਾ ਤੇ ਹੋਰ ਬਹੁਤ ਸਾਰੀਆਂ ਸਬਜ਼ੀਆਂ ਦੇ ਉਪਰੰਤ ਅਗਾਫ਼ੀਯਾ ਰਾਜ-ਮਾਂਹ ਜ਼ਰੂਰ ਉਗਾਉਂਦੀ। ਘਰ ਵਿਚ ਕੋਈ ਬੰਦਾ ਰਾਜ-ਮਾਹਾਂ ਨੂੰ ਸੁੰਘ ਕੇ ਵੀ ਰਾਜ਼ੀ ਨਹੀਂ ਸੀ। ਓਹ ਆਪਣੇ ਸੂਪ ਵਿਚੋਂ ਲਾਲ ਬੀਜ ਕੱਢ ਕੇ ਪਹਿਲਾਂ ਹੀ ਬਾਹਰ ਰਖ ਦੇਂਦੇ, ਪਰ ਅਗਾਫ਼ੀਯਾ ਹਰ ਸਾਲ ਰਾਜ-ਮਾਂਹ ਬੀਜਣੋ ਨਾ ਟਲਦੀ। ਉਸ ਨੂੰ ਰਾਜ-ਮਾਂਹ ਦੇ ਬੂਟਿਆਂ ਦੇ ਫੁੱਲ ਦੇਖ ਕੇ ਬੜਾ ਮਜ਼ਾ ਆਉਂਦਾ, ਜੋ ਪਾਲਾਂ ਵਿਚ, ਝੂਮਦੇ ਇੰਜ ਜਾਪਦੇ ਜਿਵੇਂ ਅੱਗ ਦੀਆਂ ਲਾਟਾਂ ਉੱਗੀਆਂ ਹੋਣ। ਫੁਲਾਂ ਨਾਲ ਬਣੇ ਤਾਂ ਉਗਣੇ ਹੀ ਹੋਏ! ਘਰ ਦੀ ਚੰਗੀ ਚੀਜ਼ ਨੂੰ ਬਾਹਰ ਕੌਣ ਸੁਟਦਾ ਹੈ ! ਸੁ ਉਹ ਵਰਤੇ ਵੀ ਜਾਂਦੇ ਸਨ ਰਸੋਈ ਵਿਚ! ਪਰ ਸੂਪ ਵਿਚੋਂ ਕੱਢ ਕੇ ਰਖੇ ਦਾਣਿਆਂ ਨੂੰ ਦੇਖ ਕੇ, ਜੋ ਪਲੇਟਾਂ ਵਿਚ ਬਚੇ ਪਏ ਹੁੰਦੇ, ਅਗਾਫ਼ੀਯਾ ਨੂੰ ਬਹੁਤ ਦੁੱਖ ਹੁੰਦਾ।

ਆਗਾਫ਼ੀਯਾ ਘਰ ਦਾ ਕੰਮ ਖ਼ੁਸ਼ੀ ਨਾਲ ਥੋੜਾ ਹੀ ਕਰਦੀ ਸੀ! ਛੁਟੀ ਵਾਲੇ

ਦਿਨ ਲੀਡੀਆ ਤੇ ਦੁਨੀਸੀਯਾ ਘਰ ਦੇ ਕੰਮ ਵਿਚ ਸੱਸ ਦੀ ਮਦਦ ਕਰਦੀਆਂ।

ਸਭ ਤੋਂ ਵੱਡੇ ਮੁੰਡੇ ਵਿਕਟਰ ਦੀ ਪਤਨੀ ਲੀਡੀਆ ਬਹੁਤ ਸ਼ਾਂਤ ਸੁਭਾ ਇਸਤਰੀ ਸੀ। ਉਹ ਆਪਣਾ ਬਹੁਤਾ ਸਮਾਂ ਕਿਤਾਬਾਂ ਲੈ ਕੇ ਕਿਸੇ ਖੂੰਜੇ ਜਾਂ ਫੁੱਲਾਂ ਵਿਚਕਾਰ ਜਾ ਬੈਠਦੀ ਅਤੇ ਆਪਣੇ ਚੌਗਿਰਦੇ ਤੋਂ ਬਿਲਕੁਲ ਅਟੰਕ ਹੋ ਜਾਂਦੀ।

ਅਗਾਫ਼ੀਯਾ ਕਾਰਪੋਵਨਾ ਨੂੰ ਸ਼ੱਕ ਹੋਇਆ ਕਿ ਬਹੂ ਵਿਕਟਰ ਨਾਲ ਨਾਰਾਜ਼ ਸੀ। ਵਿਕਟਰ ਨੇ ਜਦੋਂ ਉਹ ਵਿਆਹ ਕੇ ਲਿਆਂਦੀ ਤਾਂ ਉਹ ਕੁੜੀ-ਕੱਤਰੀ ਹੀ ਸੀ—ਐਵੇਂ ਚੂਹੀ ਜਿਹੀ। ਉਹ ਘਰ ਦੀ ਹਰ ਚੀਜ਼ ਤੇ ਹਰ ਜਣੇ ਤੋਂ ਡਰਦੀ ਰਹਿੰਦੀ—ਅਗਾਫ਼ੀਯਾ ਤੋਂ, ਈਲੀਆ ਦੀਆਂ ਦਗਦੀਆਂ ਅੱਖਾਂ ਤੇ ਭਾਰੀ ਭਰਵੱਟਿਆਂ ਤੋਂ ਬਾਬਾ ਮਾਤਵੇਈ ਦੀ ਝਾਟਾ ਦਾੜ੍ਹੀ ਤੋਂ ਅਤੇ ਜ਼ੁਰਬੀਨਾਂ ਦੇ ਘਰ ਦੇ ਸਖਤ ਅਸੂਲਾਂ ਤੋਂ। ਅਗਾਫ਼ੀਯਾ ਨੇ ਆਪਣੀ ਨੂੰਹ ਦੇ ਜਜ਼ਬਿਆਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਉਹ ਆਪ ਵੀ ਈਲੀਆ ਦੇ ਪਿਤਾ ਆਪਣੇ ਸਹੁਰੇ ਬਾਬਾ ਮਾਤਵੇਈ ਤੋਂ ਬਹੁਤ ਭੈ ਖਾਂਦੀ ਸੀ। ਪਰ ਜਦੋਂ ਉਸ ਨੂੰ ਈਲੀਆ ਇਤਨਾ ਪਿਆਰ ਕਰਦੀ ਸੀ ਤਾਂ ਕਾਹਦੀ ਪਰਵਾਹ! ਲੀਡੀਆ ਨੂੰ ਵੀ ਆਪਣੇ ਹਿੱਸੇ ਦਾ ਪਿਆਰ ਮਿਲਦਾ ਸੀ। ਵਿਕਟਰ ਉਸ ਦਾ ਰਤਾ ਵੀ ਵਸਾਹ ਨਾ ਕਰਦਾ। ਅਤੇ ਸਹੁਰਿਆਂ ਨੇ ਵੀ ਤਾਂ ਉਸ ਦੀ ਕਿਤਨੀ ਖਾਤਰ ਕੀਤੀ ਸੀ—ਆਪਣੇ ਘਰ ਦੇ ਸੰਜਮੀ ਅਸੂਲਾਂ ਦੇ ਉਲਟ ਉਸ ਨੂੰ ਕਿਤਨੇ ਕੀਮਤੀ ਕਪੜੇ ਸਿਲਾ ਸਿਲਾ ਦੇਂਦੇ ਸਨ। ਆਖਿਰ ਉਹ ਘਰ ਦੀ ਪਲੇਠੀ ਨੂੰਹ ਸੀ, ਜਿਸ ਨੇ ਪਲੇਠਾ ਪੋਤਰਾ ਜੰਮਣਾ ਸੀ। ਸਾਲਾਂ ਦੇ ਲੰਘਣ ਨਾਲ ਅਗਾਫ਼ੀਯਾ ਨੂੰ ਈਲੀਆ ਦਾ ਪਿਆਰ, ਜਜ਼ਬਾ, ਭਰੋਸਾ ਤੇ ਹੋਰ ਸਭ ਕੁਝ ਮਿਲਿਆ ਸੀ। ਪਰ ਲੀਡੀਆ ਨੇ ਸਾਲ ਲੰਘਦੇ ਗਏ ਪਰ ਉਹ ਨਵੀਂ ਸ਼ਕਤੀ ਪ੍ਰਾਪਤ ਕਰਦੀ ਨਜ਼ਰ ਨਹੀਂ ਸੀ ਆਉਂਦੀ। ਆਜ਼ਮਾ ਕੇ ਦੇਖ ਲਵੋ ਹੁਣ—ਤੁਸੀਂ ਉਸ ਨਾਲ ਗੱਲ ਕਰੋ ਤਾਂ ਉਹ ਆਪਣਾ ਮੂੰਹ ਪਰਲੇ ਪਾਸੇ ਕਰ ਲਵੇਗੀ ਅਤੇ ਜੇ ਤੁਸੀਂ ਚੌਕਸੀ ਤੋਂ ਕੰਮ ਨਾ ਲਵੋ ਤਾਂ ਫੁੱਟ ਰੋ ਪਵੇਗੀ।

ਕੋਸਤਿਯਾ ਦੀ ਬੀਵੀ ਦੁਨੀਯਾਸ਼ਾ ਬਿਲਕੁਲ ਵਖਰੀ ਕਿਸਮ ਦੀ ਔਰਤ ਸੀ। ਪਰਾਰ ਸਾਲ ਉਹ ਜ਼ੁਰਬੀਨਾਂ ਦੇ ਘਰ ਵਿਚ ਦਗੜ ਦਗੜ ਕਰਦੀ ਰੌਲਾ ਪਾਉਂਦੀ ਫਿਰਦੀ ਸੀ। ਉਸ ਨੇ ਬਾਬਾ ਮਾਤਵੇਈ, ਈਲੀਆ ਮਾਤਵੀਯੇਵਿਚ, ਤੋਨਿਯਾ ਤੇ ਅਲੈਕਸੇਈ ਸਭਨਾਂ ਨਾਲ ਚੰਗੀ ਬਣਾ ਕੇ ਰਖੀ ਹੋਈ ਸੀ। ਮਿੱਡੇ ਨਕ, ਨੀਲੀਆਂ ਅੱਖਾਂ ਵਾਲੀ ਇਸ ਜ਼ਿੰਦਾ-ਦਿਲ ਇਸਤਰੀ ਨੇ ਸਭ ਨੂੰ ਮੋਹ ਰਖਿਆ ਸੀ। ਉਸ ਨੂੰ ਜੇ ਵਾਈਨ ਜਾਂ ਵੋਦਕਾ ਦਾ ਗਿਲਾਸ ਪੇਸ਼ ਕੀਤਾ ਜਾਂਦਾ ਤਾਂ ਉਹ ਬਿਨਾਂ ਝਿਜਕ ਫੜ ਲੈਂਦੀ। ਬਾਬੇ ਨਾਲ ਮਿਲ ਕੇ ਤੋਪਾਂ ਤੇ ਗੋਲਿਆਂ ਦੇ ਗੀਤ ਗਾਉਂਦੀ।

ਉਸ ਨੂੰ ਖੁਦ ਵੀ ਬਹੁਤ ਸਾਰੇ ਗੀਤ ਆਉਂਦੇ ਸਨ। ਕਈ ਵਾਰੀ ਘਰ ਵਿਚ ਜਦੋਂ ਕੋਈ ਖੁਸ਼ੀ ਦਾ ਮੌਕਾ ਹੁੰਦਾ ਤਾਂ ਉਹ ਗਿਟਾਰ ਚੁੱਕ ਲੈਂਦੀ ਤੇ ਗੀਤ ਛੂਹ ਬੈਠਦੀ :

ਜਾਨ ਦੇ ਟੁਕੜੇ, ਵੇ ਸੁਨਹਿਰੀ ਬਾਲਮਾ,
ਨਾਲ ਤੇਰੇ ਮੈਂ ਇਕ ਹੋ ਜਾਵਾਂ ਜ਼ਾਲਮਾ।
ਮਿਲ ਕੇ ਖੁਸ਼ੀਆਂ ਇੰਜ ਮਨਾਈਏ,
ਮਾਂ-ਪਿਉ, ਭੈਣ-ਭਰਾ ਸਭ ਭੁਲ ਜਾਈਏ।

"ਵਾਹ ਬਈ", ਈਲੀਆ ਤਾੜੀ ਮਾਰ ਕੇ ਹਸਦਾ ਤੇ ਆਖਦਾ। "ਉਧਰ ਦੇਖ ਉਏ ਮੇਰਿਆ ਪੁਤਰਾ ਕੋਸਤਿਯਾ, ਦੇਖ ਤੇਰੀ ਬੀਵੀ ਨੇ ਕੀ ਰੰਗ ਲਗਾਇਆ ਹੋਇਐ।"

"ਇਹੋ ਤਾਂ ਕੁੜੀਆਂ-ਕੱਤਰੀਆਂ ਦਾ ਕੰਮ ਐ", ਬਾਬਾ ਮਾਤਵੇਈ ਖੁਸ਼ੀ ਭਰੀਆਂ ਨਜ਼ਰਾਂ ਨਾਲ ਪੋਤ-ਨੂੰਹ ਵਲ ਦੇਖਦਿਆਂ ਪੈਰਾਂ ਦੀ ਤਾਲ ਦੇਂਦਾ। "ਉਸ ਵਲ ਦੇਖਣ ਨੂੰ ਕੀ ਹੋਇਆ ਏ? ਤੈਨੂੰ ਵੀ ਸਗੋਂ ਇਹੋ ਕਰਨਾ ਚਾਹੀਦਾ ਐ। ਆ ਪੁਤਰ, ਦੂਨੀਯਾਸ਼ਾ! ਆ ਫਿਰ ਐਤਕੀਂ ਕੁਝ ਵਧੇਰੇ ਜਾਨ ਵਾਲੀ ਚੀਜ ਸੁਣੀਏ!"

ਕਾਰਖਾਨੇ ਵਿਚ ਲੀਡੀਆ ਨੇ ਜਿਥੇ ਹਸਪਤਾਲ ਵਿਚ ਕਲਰਕੀ ਕਰਨੀ ਚੁਣੀ ਸੀ, ਉਥੇ ਦੂਨੀਯਾਸ਼ਾ ਨੇ ਅਸਲੀ ਮਰਦਾਂ ਵਾਲੇ ਕੰਮ ਨੂੰ ਹੱਥ ਪਾਇਆ ਸੀ—ਲੋਹੇ ਦੀਆਂ ਚਾਦਰਾਂ ਤੇ ਗਾਡਰਾਂ ਉਤੇ ਨਾਮੇ ਖੋਦਣ ਦਾ ਕੰਮ। ਇਹ ਉਸ ਨੇ ਬਾਬੇ ਮਾਤਵੇਈ ਤੋਂ ਸਿਖਿਆ ਸੀ। ਕੋਸਤਿਯਾ ਨੇ ਇਸ ਕੰਮ ਦੀ ਚੋਣ ਦੀ ਵਿਰੋਧਤਾ ਨਾ ਕੀਤੀ ਤੇ ਉਸ ਨੂੰ ਆਪਣੀ ਪਸੰਦ ਦਾ ਕੰਮ ਕਰਨ ਦਿੱਤਾ।

ਅਗਾਫ਼ੀਯਾ ਕਾਰਪੋਵਨਾ ਦੀ ਇਕ ਤੀਜੀ ਨੂੰਹ ਵੀ ਸੀ—ਵੇਰਾ। ਉਹ ਇਥੇ ਗਰਮੀਆਂ ਵਿਚ ਇਕ ਜਾਂ ਦੋ ਹਫ਼ਤਿਆਂ ਲਈ ਆਉਂਦੀ ਜਦੋਂ ਉਸ ਦੇ ਦੂਜੇ ਪੁੱਤਰ, ਵਿਕਟਰ ਤੋਂ ਛੋਟੇ, ਐਨਤੋਨ ਨੂੰ ਛੁੱਟੀਆਂ ਹੁੰਦੀਆਂ ਸਨ। ਐਨਤੋਨ ਇਕੱਲਾ ਹੀ ਜ਼ੁਰਬੀਨ ਸੀ ਜੋ ਬਾਕੀ ਟੱਬਰ ਤੋਂ ਬਾਹਰ ਰਹਿੰਦਾ ਸੀ। ਉਸ ਨੇ ਲੈਨਿਨਗਰਾਦ ਦੇ "ਇੰਸਟੀਚਿਊਟ ਆਫ਼ ਸ਼ਿੱਪ ਬਿਲਡਿੰਗ" ਤੋਂ ਇੰਜੀਨਰੀ ਪਾਸ ਕਰ ਲਈ ਸੀ ਪਰ ਹਾਲੇ ਆਪਣੇ ਘਰ ਲਾਗਲੇ ਜਹਾਜ਼ਾਂ ਦੇ ਕਾਰਖਾਨੇ ਵਿਚ ਨਹੀਂ ਸੀ ਪਰਤਿਆ।

ਐਨਤੋਨ ਪਹਿਲੀ ਵਾਰ ਵੇਰਾ ਨੂੰ ਉਦੀਸਾ ਵਿਖੇ ਮਿਲਿਆ ਸੀ ਜਿਥੇ ਉਹ ਦੇਸ਼ ਭਗਤੀ ਦੀ ਜੰਗ ਵਿਚ ਜ਼ਖਮੀ ਹੋ ਕੇ ਰੇਡੀਆਈ ਮਿੱਟੀ ਦਾ ਇਲਾਜ ਕਰਵਾ ਰਿਹਾ ਸੀ।

ਵੇਰਾ ਦੀ ਕਹਾਣੀ ਜ਼ਰਾ ਦੁਖਦਾਈ ਸੀ। ਜਦੋਂ ਉਹ ਮਾਸਕੋ ਵਿਖੇ ਬੂਟਾਂ ਦੇ ਕਾਰਖਾਨੇ ਵਿਚ ਕੰਮ ਕਰਦੀ ਸੀ, ਤਾਂ ਉਸ ਨੇ ਇਕ ਸਿਖਾਂਦਰੂ ਨਾਟਕ ਕਲੱਬ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ। ਪਹਿਲੀ ਵਾਰ ਹੀ ਉਸ ਨੇ "ਤੂਫਾਨ" ਨਾਟਕ ਵਿਚ ਕੇਤਰੀਨਾ ਦਾ ਪਾਰਟ ਕੀਤਾ, ਤਾਂ ਉਸ ਦੇ ਅਭਿਨਯ ਦੀਆਂ ਧੁੰਮਾਂ ਮਚ ਗਈਆਂ। ਅਤੇ ਉਸ ਨੂੰ ਇਕ ਪ੍ਰਸਿਧ ਨਾਟਕ ਕੰਪਨੀ ਨੇ ਆਪਣੇ ਨਾਲ ਕੰਮ ਕਰਨ ਦਾ ਨਿਮੰਤ੍ਰਣ ਦਿਤਾ। ਪਰ ਉਸੇ ਖੁਸ਼ੀ ਦੇ ਪਲ ਅਚਾਨਕ ਉਸ ਦੀਆਂ ਅੱਖਾਂ ਦੀ ਜੋਤੀ ਜਵਾਬ ਦੇ ਗਈ। ਬਸ ਉਸ ਨੂੰ ਐਂਵੇ ਝਾਉਲਾ ਜਿਹਾ ਦਿਖਾਈ ਦੇਂਦਾ ਸੀ। ਡਾਕਟਰਾਂ ਨੇ ਉਸ ਨੂੰ ਸਲਾਹ ਦਿੱਤੀ ਕਿ ਉਹ ਉਦੀਸਾ ਵਿਖੇ ਪ੍ਰੋਫੈਸਰ ਫਿਲਾਤੋਵ ਦੇ ਹਸਪਤਾਲ ਚਲੀ ਜਾਵੇ ਤਦ ਉਸ ਦੀ ਨਿਗਾਹ ਠੀਕ ਹੋਣ ਦੀ ਕੁਝ ਆਸ ਹੋ ਸਕਦੀ ਹੈ।

ਉਹ ਉਦੀਸਾ ਚਲੀ ਗਈ। ਉਹ ਜਦੋਂ ਵੀ ਬਾਹਰ ਬਾਜ਼ਾਰ ਵਿਚ ਨਿਕਲਦੀ ਤਾਂ ਕਾਲੀ ਐਨਕ ਲਗਾ ਕੇ। ਅਤੇ ਅਕਸਰ ਹਨੇਰਾ ਹੋਣ ਉਤੇ। ਇਕ ਵਾਰੀ ਉਹ ਤੁਰੀ ਜਾ ਰਹੀ ਸੀ ਕਿ ਸ਼ਹਿਰ ਦੀ ਬਿਜਲੀ ਫਿਹਲ ਹੋ ਗਈ। ਉਹ ਸੜਕ ਦੁਆਲੇ ਲਗੀ ਰੇਲਿੰਗ ਦਾ ਸਹਾਰਾ ਲੈ ਕੇ ਤੁਰਨ ਲੱਗੀ। ਅਚਾਨਕ ਕੋਈ ਬੰਦਾ ਉਸ ਨਾਲ ਆ ਟਕਰਾਇਆ। ਦੋਹਾਂ ਨੇ ਇਕ ਦੂਜੇ ਤੋਂ ਖਿਮਾ ਮੰਗੀ।

ਖਿਮਾ ਮੰਗ ਕੇ ਦੋਵੇਂ ਵੱਖ ਹੋ ਗਏ। ਪਰ ਇਕ ਦਮ ਵੇਰਾ ਨੂੰ ਖਿਆਲ ਆਇਆ ਕਿ ਕਿਸੇ ਦੀ ਸਹਾਇਤਾ ਬਿਨਾਂ ਉਹ ਆਪਣੇ ਹੋਟਲ ਨਹੀਂ ਪਹੁੰਚ ਸਕੇਗੀ। "ਕਾਮਰੇਡ!" ਉਸ ਨੇ ਵਿਸ਼ਵਾਸ-ਹੀਣ ਲਹਿਜੇ ਵਿਚ ਆਵਾਜ਼ ਦਿਤੀ। "ਕਾਮਰੇਡ!......" ਅਗੋਂ ਉੱਤਰ ਮਿਲਿਆ। "ਉਹ, ਖਿਮਾ ਕਰਨਾ", ਵੇਰਾ ਨੇ ਅਚਾਨਕ ਇਹ ਅਨੁਭਵ ਕਰ ਕਿ ਉਹ ਐਵੇਂ ਕਿਸੇ ਲਈ ਖੇਚਲ ਬਣੇਗੀ ਕਿਹਾ। "ਖਿਮਾ ਕਰਨਾ, ਮੈਨੂੰ ਭੁਲੇਖਾ ਲੱਗ ਗਿਆ ਸੀ।" ਪਰ ਉਸ ਮਰਦ ਨੇ ਉਸ ਦੀ ਡਾਵਾਂਡੋਲ ਚਾਲ ਤੇ ਕਾਲੀ ਐਨਕ ਤੋਂ ਪਹਿਲਾਂ ਹੀ ਸਭ ਕੁਝ ਸਮਝ ਲਿਆ ਸੀ। ਉਹ ਉਸ ਨੂੰ ਹੋਟਲ ਪਹੁੰਚਾਏ ਬਿਨਾਂ ਨਾ ਟਲਿਆ।

ਇਸ ਤਰ੍ਹਾਂ ਐਨਤੋਨ ਜ਼ੁਰਬੀਨ ਤੇ ਵੇਰਾ ਬਰਾਬੀਨਾ ਦਾ ਮੇਲ ਹੋਇਆ ਸੀ। ਪਹਿਲਾਂ ਤਾਂ ਦੋਵੇਂ ਇਕ ਦੂਜੇ ਨਾਲ ਰੁੱਖੇ ਰੁੱਖੇ ਰਹੇ ਪਰ ਫੇਰ ਉਹਨਾਂ ਨੂੰ ਗਿਆਨ ਹੋ ਗਿਆ ਕਿ ਉਹ ਤਾਂ ਆਪਸ ਵਿਚ ਪਿਆਰ ਕਰਨ ਲੱਗ ਪਏ ਸਨ।

ਵੇਰਾ ਨੇ ਨਾਟ ਕੰਪਨੀ ਛੱਡ ਦਿੱਤੀ। ਵਿਗਿਆਨ ਉਸ ਦੀ ਨਿਗਾਹ ਨਾਟਕ ਵਿਚ ਕੰਮ ਕਰਨ ਦੇ ਯੋਗ ਬਣਾਉਣ ਤੋਂ ਅਸਮਰਥ ਰਿਹਾ। ਜਦੋਂ ਵੀ ਉਹ ਲਾਡਾ ਵਿਖੇ ਜ਼ੁਰਬੀਨ ਘਰਾਣੇ ਵਿਚ ਆਉਂਦੀ ਤਾਂ ਸਦਾ ਕਾਲੀ ਐਨਕ ਲਗਾ ਕੇ ਰਖਦੀ ਤਾਂ ਜੋ ਐਨਤੋਨ ਦੇ ਰਿਸ਼ਤੇਦਾਰਾਂ ਨੂੰ ਉਸ ਦੀ ਘੱਟ ਨਿਗਾਹ ਦਾ ਦੁੱਖ ਨਾ

ਹੋਵੇ। ਸਾਰਾ ਟੱਬਰ ਉਸ ਦੇ ਹੋਰਨਾਂ ਗੁਣਾਂ ਸਦਕਾ ਉਸ ਨੂੰ ਪਿਆਰ ਕਰਦਾ ਸੀ। ਖਾਸ ਕਰ ਕੇ ਈਲੀਆ ਤੇ ਅਗਾਫ਼ੀਯਾ ਉਸ ਦਾ ਐਨਤੋਨ ਪ੍ਰਤੀ ਪਿਆਰ ਦੇਖ ਕੇ ਅਸ਼ੀਰਵਾਦ ਦਿਤੇ ਬਿਨਾਂ ਨਾ ਰਹਿ ਸਕੇ।

ਜਦੋਂ ਵੀ ਵੇਰਾ ਆਉਂਦੀ ਤਾਂ ਲੀਡੀਆ ਵੀ ਚਹਿਕ ਉਠਦੀ। ਉਹ ਘੰਟਿਆਂ ਬੱਧੀ ਇਕ ਦੂਜੀ ਨਾਲ ਨਾਟਕਾਂ ਦੀਆਂ ਗੱਲਾਂ ਕਰਦੀਆਂ ਰਹਿੰਦੀਆਂ। ਉਹ ਕੋਈ ਲੰਮੀ ਬਹਿਸ ਛੇੜ ਬੈਠਦੀਆਂ।

ਅਖੀਰ ਅਗਾਫ਼ੀਯਾ, ਵੇਰਾ ਨੂੰ ਇਕ ਪਾਸੇ ਬੁਲਾ ਕੇ ਆਖਦੀ, "ਇਸ ਨਾਲ ਮਗ਼ਜ਼ਖੋਰੀ ਕਰਨਾ ਫ਼ਜ਼ੂਲ ਹੈ। ਆ ਮੇਰੀ ਪੁਤਰੀ, ਦੇਖ ਮੇਰੇ ਬਣਾਏ ਖੱਟੇ ਸਮੋਸੇ ਖਾ ਕੇ ਦੇਖ!"

ਜਦੋਂ ਅਗਾਫ਼ੀਯਾ ਇਕੱਲੀ ਹੁੰਦੀ ਤਾਂ ਆਪਣੇ ਪੁੱਤਰਾਂ ਤੇ ਨੂਹਾਂ ਬਾਰੇ ਸੋਚਦੀ। ਦੁਨੀਯਾਸ਼ਾ ਨੇ ਪੁੱਤਰ ਜੰਮਿਆ ਹੈ—ਉਸ ਵਿਚਾਰੀ ਨੂੰ ਤਾਂ ਪਾਲਣਾ ਵੀ ਨਹੀਂ ਆਉਂਦਾ। ਹੁਣ ਐਨਤੋਨ ਨੇ ਇਹ ਕਿਹੋ ਜਿਹੀ ਚਿੱਠੀ ਲਿਖੀ ਹੈ, ਜਿਸ ਬਾਰੇ ਸਾਰੇ ਲੋਕ ਇਤਨੀ ਸੰਜੀਦਗੀ ਨਾਲ ਸੋਚਣ ਲੱਗ ਪਏ ਸਨ। ਦਸ ਦਸ ਵਾਰ ਪੜ੍ਹ ਬੈਠੇ ਹਨ। ਆਖਦੇ ਹਨ ਇਸ ਦਾ ਸਿੱਟਾ ਸਭਨਾਂ ਦੇ ਜੀਵਨ ਉਤੇ ਅਸਰ ਪਾਵੇਗਾ। ਕੀ ਸਿੱਟਾ ਹੋ ਸਕਦਾ ਹੈ?—ਸਾਡਾ ਜੀਵਨ ਇਤਨੀ ਆਸਾਨੀ ਨਾਲ ਤਾਂ ਨਹੀਂ ਵਿਗੜਨ ਲੱਗਾ!

— ੨ —

ਅਲੈਗਜ਼ਾਂਦਰ ਅਲੈਗਿਜ਼ਾਂਦਰੋਵਿਚ ਕਾਰਖ਼ਾਨੇ ਦੇ ਦਫ਼ਤਰ ਵਿਚ ਆਪਣੀ ਮੇਜ਼ ਉਤੇ ਬੈਠਾ ਸੀ। ਇਹ ਕਮਰਾ ਅੰਦਰਲੇ ਪਾਸੇ ਲੋਹੇ ਦੀਆਂ ਚਾਦਰਾਂ ਪਾ ਕੇ ਬਾਹਰੋਂ ਹਲਕੇ ਚਾਂਦੀ ਰੰਗੇ ਰੰਗ ਨਾਲ ਪਾਲਿਸ਼ ਕੀਤਾ ਹੋਇਆ ਸੀ। ਇਹ ਨਿੱਕਾ ਜਿਹਾ ਦਫ਼ਤਰ ਉਸ ਥਾਂ ਦੇ ਬਰਾਬਰ ਸੀ ਜਿਥੇ ਕਾਰਖ਼ਾਨੇ ਦਾ ਕੱਚਾ ਮਾਲ ਪਿਆ ਰਹਿੰਦਾ ਸੀ। ਇਸ ਦੇ ਲਾਗੇ ਵੱਡਾ ਸਾਰਾ ਬਹਿਰੀ ਜਹਾਜ਼ ਜਿਹਾ ਖਲੋਤਾ ਸੀ — ਇਕ ਦਿਉ ਕੱਦ ਰਾਖ਼ਸ਼ਿਸ਼ ਜਿਸ ਦੇ ਅੰਦਰ ਜਾਣ ਲਈ ਲਾਲ ਰੰਗ ਦੀਆਂ ਪੌੜੀਆਂ ਲੱਗੀਆਂ ਹੋਈਆਂ ਸਨ। ਨਿੱਕਾ ਦਫ਼ਤਰ ਇਸ ਦਿਉ ਕੱਦ ਜਹਾਜ਼ ਸਾਹਮਣੇ ਇਉਂ ਸੀ ਜਿਵੇਂ ਨਵੇਂ ਸਾਲ ਦੇ ਦਰਖ਼ਤ ਤੋਂ ਤੋੜਿਆ ਖਿਡੌਣਾ ਕਿਸੇ ਜੰਗੀ ਟੂਲ ਬਕਸ ਲਾਗੇ ਪਿਆ ਹੋਵੇ।

ਅਲੈਗਜ਼ਾਂਦਰੋਵਿਚ ਦੇ ਅੱਗੇ ਦਸਤਖ਼ਤ ਹੋਣ ਲਈ ਮਾਲ ਭੇਜਣ ਦੇ ਆਰਡਰ

ਦਾ ਥੱਬਾ ਪਿਆ ਸੀ, ਪਰ ਉਸ ਨੇ ਹਾਲੀਂ ਆਪਣਾ ਕਲਮ ਵੀ ਨਹੀਂ ਸੀ ਚੁੱਕਿਆ। ਉਹ ਫ਼ਰਸ਼ ਹੇਠਾਂ ਪਾਣੀ ਦੀ ਕੁਲ ਕੁਲ ਨੂੰ ਸੁਣ ਰਿਹਾ ਸੀ ਅਤੇ ਪਰ੍ਹਾਂ ਜਹਾਜ਼ ਤੋਂ ਆ ਰਹੀਂ ਬਿਜਲਈ ਹਥੌੜਿਆਂ ਦੀਆਂ ਸੱਟਾਂ ਦੀ ਆਵਾਜ਼ — ਜਿਵੇਂ ਕਈ ਮਸ਼ੀਨ-ਗਨਾਂ ਇਕੱਠੀਆਂ ਹੀ ਫ਼ਾਇਰ ਖੋਲ੍ਹ ਦੇਣ — ਇਤਨੇ ਹਥੌੜੇ ਇਕੱਠੇ ਵੱਜ ਰਹੇ ਸਨ। ਵਿਚ ਵਿਚ ਉਸ ਦੇ ਕੰਨਾਂ ਵਿਚ ਸ਼ਹਿਦ ਮੱਖੀ ਵਰਗੀ ਭਿਣਭਿਣਾਹਟ ਪੈਂਦੀ। ਇਹ ਇਕ ਫ਼ਿਰਤੂ-ਕਰੇਨ ਸੀ ਜੋ ਇਕੋ ਵਾਰ ਦੋ ਸੌ ਟਨ ਵਜ਼ਨ ਇਕੱਠਾ ਚੁੱਕ ਸਕਦੀ ਸੀ।

ਇਹਨਾਂ ਆਵਾਜ਼ਾਂ ਤੋਂ ਅਲੈਗਜ਼ਾਂਦਰੋਵਿਚ ਉੱਥੇ ਬੈਠਾ ਹੀ ਦੱਸ ਸਕਦਾ ਸੀ ਕਿ ਵਿਭਾਗ ਵਿਚ ਕੰਮ ਕਿਹੋ ਜਿਹਾ ਹੋ ਰਿਹਾ ਸੀ।

ਅੱਜ ਕਾਮਿਆਂ ਦਾ ਸ਼ੋਰ ਤੇ ਮਸ਼ੀਨਾਂ ਦੀ ਘੂੰ ਘੂੰ ਰਲ ਕੇ ਇਕ ਲੈ ਜਿਹੀ ਪੈਦਾ ਕਰ ਰਹੀ ਸੀ। ਉਸ ਨੇ ਚੌਰਸ ਖਿੜਕੀ ਵਿਚੋਂ ਦੀ ਲਾਦਾ ਦੀਆਂ ਹਰੀਆਂ ਲਹਿਰਾਂ ਵੱਲ ਤੱਕਿਆ, ਜੋ ਉੱਚੀਆਂ ਉਠਦੀਆਂ ਸਨ ਤੇ ਝੱਗਾਂ ਛੱਡ ਰਹੀਆਂ ਸਨ। ਉਧਰ ਤੱਕਦੇ ਸਾਰ ਹੀ ਅਲੈਗਜ਼ਾਂਦਰੋਵਿਚ ਜਾਣ ਗਿਆ ਸੀ ਅੱਜ ਈਲੀਆ ਮਾਤਵੀਯੇਵਿਚ ਨੂੰ ਡਾਇਰੈਕਟਰ ਨੇ ਕਿਉਂ ਸੱਦਿਆ ਸੀ। ਜੇ ਸਭ ਕੁਝ ਠੀਕ ਹੁੰਦਾ ਤਾਂ ਉਸ ਨੂੰ ਬੁਲਾਇਆ ਨਹੀਂ ਸੀ ਜਾਣਾ। ਡਾਇਰੈਕਟਰ ਨੇ ਉਸ ਨੂੰ ਵਧਾਈ ਦੇਣ ਜਾਂ ਧੰਨਵਾਦ ਕਰਨ ਲਈ ਨਹੀਂ ਸੀ ਸੱਦਿਆ। ਨਹੀਂ, ਅਜਿਹੇ ਕੰਮ ਤਾਂ ਕੇਵਲ ਛੁੱਟੀ ਵਾਲੇ ਦਿਨ ਹੁੰਦੇ ਹਨ। ਕੰਮ ਵਾਲੇ ਦਿਨ ਤਾਂ ਕੇਵਲ ਖਿਚਾਈ ਹੀ ਹੋਣੀ ਸੀ।

ਅਲੈਗਜ਼ਾਂਦਰੋਵਿਚ ਕਾਫ਼ੀ ਚਿਰ ਉਡੀਕਦਾ ਰਿਹਾ ਤੇ ਅੰਤ ਬੈਠਾ ਬੈਠਾ ਥੱਕ ਗਿਆ। ਉਹ ਉਥੋਂ ਤੁਰ ਕੇ ਸਿੱਧਾ ਜਹਾਜ਼ ਦੇ ਉੱਤੇ ਜਾ ਚੜ੍ਹਿਆ।

ਜਹਾਜ਼ ਤਕਰੀਬਨ ਪੂਰਾ ਹੋ ਚੁੱਕਾ ਸੀ — ਸਮੁੰਦਰ ਵਿਚ ਜਾਣ ਯੋਗ। ਡੈਕ ਉਤੋਂ ਆਲੇ-ਦੁਆਲੇ ਦਾ ਸਾਰਾ ਨਜ਼ਾਰਾ ਦਿਖਾਈ ਦੇਂਦਾ ਸੀ। ਕਾਰਖ਼ਾਨੇ ਦੇ ਪੈਰਾਂ ਵਿਚ ਆ ਕੇ ਵੇਰਯਾਜ਼ਕਾ ਦਰਿਆ ਸਿਮਟ ਕੇ ਲਾਦਾ ਵਿਚ ਆ ਰਲਦਾ ਸੀ।

ਦੂਰ ਸ਼ਹਿਰ ਵਿਚਾਰੋਂ ਦੀ ਲੰਘਦੀ ਨਵੀਂ ਬਣੀ ਸੜਕ ਦਿਖਾਈ ਦੇ ਰਹੀ ਸੀ ਜਿਸ ਦੇ ਦੋਹੀਂ ਪਾਸੀਂ ਸਫ਼ੈਦੇ ਦੇ ਦਰਖ਼ਤ ਖਲੋਤੇ ਸਨ। ਸਫ਼ੈਦਿਆਂ ਵਿਚੋਂ ਦੀ ਅਲੈਗਜ਼ਾਂਦਿਰੋਵਿਚ ਨੇਂ ਇਕ ਨੀਲੇ ਰੰਗ ਦੀ ਨਵੀਂ 'ਪੋਬੇਦਾ' ਕਾਰ ਨੱਸੀ ਜਾਂਦੀ ਦੇਖੀ।

ਜਿਥੋਂ ਤੀਕ ਕਾਰਾਂ ਦਾ ਸਬੰਧ ਸੀ ਬੁੱਢਾ ਫ਼ੋਰਮੈਨ ਅਲੈਗਜ਼ਾਂਦਿਰੋਵਿਚ ਬੇਲਾਗ ਨਹੀਂ ਸੀ ਰਹਿ ਸਕਦਾ। ਜੰਗ ਤੋਂ ਪਹਿਲਾਂ ਉਸ ਨੇ ਇਕ ਐਮ-੧ ਨਿੱਕੀ ਕਾਰ ਖ਼ਰੀਦਣ ਜੋਗੇ ਪੈਸੇ ਜੋੜ ਲਏ ਸਨ। ਪੈਸੇ ਯੋਗ ਥਾਂ ਖ਼ਰਚੇ ਗਏ। ਅਤੇ ਇਕ ਸ਼ਨਿਚਰਵਾਰ ਦੀ ਸ਼ਾਮ ਨੂੰ ਅਲੈਗਜ਼ਾਂਦਰੋਵਿਚ ਆਪਣੀ ਨਵੀਂ ਚਮਕਦਾਰ ਕਾਰ

ਪੁਰਾਣੀ ਬਸਤੀ ਵਿਚ ਦੌੜਾਈ ਫਿਰਦਾ ਸੀ। ਉਸ ਨੇ ਗਲੀਆਂ ਵਿਚ ਆਪਣੀ ਬੀਵੀ ਨੂੰ ਸੈਰ ਕਰਵਾਈ, ਆਪਣੇ ਦੋਸਤਾਂ, ਗੁਆਢੀਆਂ, ਗੱਲ ਕੀ ਜੋ ਵੀ ਚੜ੍ਹਨਾ ਚਾਹੁੰਦਾ ਉਸੇ ਨੂੰ ਕਾਰ ਦੀ ਸੈਰ ਕਰਵਾਉਂਦਾ। ਉਸ ਨੂੰ ਪੁੱਛਿਆ ਜਾਂਦਾ ਕਿ ਉਸ ਨੂੰ ਕਾਰ ਦੀ ਕੀ ਜ਼ਰੂਰਤ ਸੀ?......ਕਾਰਖ਼ਾਨਾ ਤਾਂ ਮਸਾਂ ਵੀਹ ਮਿੰਟ ਦਾ ਪੈਦਲ ਰਸਤਾ ਸੀ। ਸ਼ਹਿਰ ਜਾਣ ਲਈ? — ਬਸ ਵਿਚ ਕਿਉਂ ਜਾਵੇ? ਪਲ 'ਤੇ ਬੱਸਾਂ ਤੇ ਟਰਾਮਾਂ ਮਿਲਦੀਆਂ ਸਨ। ਅਲੈਗਜ਼ਾਂਦਰੋਵਿਚ ਨੂੰ ਅਜਿਹੇ ਫ਼ਜ਼ੂਲ ਤੇ ਘਟੀਆਂ ਸਵਾਲਾਂ ਉੱਤੇ ਗੁੱਸਾ ਆ ਜਾਂਦਾ: "ਮਜ਼ਾਕ ਉਡਾ ਰਿਹਾ ਏਂ, ਹੈਂ? ਠੀਕ, ਚੱਲ ਨਿਕਲ ਮੇਰੀ ਕਾਰ ਵਿਚੋਂ! ਕੋਈ ਜਗ੍ਹਾ ਨਹੀਂ ਤੇਰੇ ਲਈ ਇਸ ਵਿਚ......"

ਉਸ ਰਾਤ ਐਮ-੧ ਨੂੰ ਲਕੜੀ ਦੇ ਸ਼ੈੱਡ ਵਿਚ ਖੜਾ ਕੀਤਾ ਗਿਆ। ਕਿਤਨਾ ਕਿਤਨਾ ਚਿਰ ਤੀਕ ਅਲੈਗਜ਼ਾਂਦਰੋਵਿਚ ਕਾਰ ਦੀ ਪਰਕਰਮਾ ਕਰਦਾ ਰਿਹਾ। ਉਸ ਦੇ ਇੰਜਣ ਉੱਤੇ ਪਏ ਗਰਦੇ ਦੀ ਹੱਲਕੀ ਤਹਿ ਨੂੰ ਗਿੱਲੇ ਕੱਪੜੇ ਨਾਲ ਪੂੰਝਦਾ ਰਿਹਾ। ਉਸ ਰਾਤ ਜਦੋਂ ਉਹ ਸੌਂਣ ਲਈ ਬਿਸਤਰੇ ਉੱਤੇ ਪਿਆ ਤਾਂ ਉਹ ਦੁਨੀਆਂ ਦਾ ਸਭ ਤੋਂ ਵੱਧ ਖੁਸ਼ ਆਦਮੀ ਮਹਿਸੂਸ ਕਰ ਰਿਹਾ ਸੀ......

ਅਗਲੀ ਸਵੇਰ ਹੀ ਜੰਗ ਛਿੜ ਪਈ। ਅਲੈਗਜ਼ਾਂਦਰੋਵਿਚ ਸੇਵਾ ਦੇ ਕੰਮ ਬਾਰੇ ਪੁੱਛ ਪੜਤਾਲ ਕਰਨ ਲਈ ਨੱਸਿਆ ਨੱਸਿਆ ਕਾਰਖ਼ਾਨੇ ਵਿਚ ਗਿਆ। ਉੱਥੇ ਕਿਸੇ ਨੂੰ ਪਤਾ ਨਹੀਂ ਸੀ ਕਿ ਕੀ ਕਰਨਾ ਹੈ। ਕੋਈ ਭਰਤੀ ਹਾਲੀਂ ਨਹੀਂ ਸੀ ਖੁਲ੍ਹੀ। ਸੈਂਕੜੇ ਕਾਮੇਂ, ਜਿਹਨਾਂ ਵਿਚ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਵੀ ਸੀ, ਭਰਤੀ ਦੇ ਕੇਂਦਰ ਵੱਲ ਤੁਰ ਪਏ।

ਅੱਗੇ ਦੇਖਿਆ ਬਿਲਡਿੰਗ ਦੁਆਲੇ ਬੇ ਹਿਸਾਬਾ ਇਕੱਠ ਖਲੋਤਾ ਸੀ। ਕਿਸੇ ਨੂੰ ਵੀ ਬਿਨਾਂ ਬੁਲਾਇਆਂ ਫ਼ੌਜੀ ਕਮੀਸਾਰ ਨੂੰ ਮਿਲਣ ਦੀ ਆਗਿਆ ਨਹੀਂ ਸੀ। ਪਰ ਪੁਰਾਣੇ ਮਾਨਯੋਗ ਫ਼ੋਰਮੈਨ ਨੇ ਆਖ਼ਿਰ ਅੰਦਰ ਜਾਣ ਦਾ ਪ੍ਰਬੰਧ ਕਰ ਲਿਆ: "ਮੈਨੂੰ ਜਲ-ਸੈਨਾ ਵਿਚ ਧੱਕ ਦਿਉ, ਜਾਂ ਥਲ-ਸੈਨਾਂ ਵਿਚ ਜਾਂ ਜਿੱਥੇ ਤੁਸੀਂ ਚਾਹੋ, ਕਾਮਰੇਡ ਕਮੀਸਾਰ" "ਤੁਹਾਡਾ ਕੀ ਆਹੁਦਾ ਹੈ? ਜਹਾਜ਼ ਨੂੰ ਜੋੜਨ ਉੱਤੇ ਫ਼ੋਰਮੈਨ ਹੋ? ਮੈਂ ਤੁਹਾਨੂੰ ਕਿਸੇ ਵੀ ਹੋਰ ਕੰਮ ਉੱਤੇ ਨਹੀਂ ਭੇਜਾਂਗਾ।" ਕਮੀਸਾਰ ਨੇ ਖੁਸ਼ਕ ਜਿਹਾ ਉੱਤਰ ਦਿੱਤਾ, "ਆਪਣੇ ਜਹਾਜ਼ੀ ਕਾਰਖ਼ਾਨੇ ਵਿਚ ਵਾਪਸ ਜਾਉ। ਉੱਥੇ ਹੀ ਤੁਹਾਡੇ ਕੋਲ ਬਹੁਤ ਕੰਮ ਹੋਵੇਗਾ ਕਰਨ ਲਈ। ਨਾਲੇ ਬੰਦਾ ਪੰਜਾਹ ਤੋਂ ਟੱਪ ਕੇ ਕਿਸ ਕਿਸਮ ਦਾ ਸਿਪਾਹੀ ਬਣ ਸਕਦਾ ਹੈ?"

"ਕਿਸ ਕਿਸਮ ਦਾ ਸਿਪਾਹੀ? ਮੈਂ ਦਸਦਾ ਹਾਂ ਤੁਹਾਨੂੰ! ਮੈਂ ਉਹਨਾਂ ਬੰਦਿਆਂ ਵਿਚੋਂ ਹਾਂ ਜਿਹਨਾਂ ਨੇ ਸਰਮਾਏਦਾਰੀ ਦੇ ਵਜ਼ੀਰਾਂ ਨੂੰ ਆਪਣੇ ਹੱਥੀਂ ਕੋਠੜੀਆਂ ਵਿਚ ਬੰਦ ਕੀਤਾ ਸੀ।"

ਬੁੱਢੇ ਕਮੀਸਾਰ ਨੇ ਉਸ ਦੀਆਂ ਗੱਲਾਂ ਵੱਲ ਕੋਈ ਧਿਆਨ ਨਾ ਦਿੱਤਾ ਤੇ ਨਾ ਹੀ ਉਸ ਦੀ ਬੇਨਤੀ ਪਰਵਾਨ ਕੀਤੀ। ਉਸ ਨੇ ਬੂਹੇ ਵੱਲ ਮੂੰਹ ਕਰ ਕੇ ਜ਼ੋਰ ਦੀ ਆਖਿਆ : 'ਅਗਲਾ ਬੰਦਾ।

ਅਲੈਗਜ਼ਾਂਦਰੋਵਿਚ ਗੁੱਸੇ ਲਾਲ ਤੱਪ ਕੇ ਤਾਂਬਾ ਹੋਇਆ ਘਰ ਪਰਤ ਆਇਆ। ਉਸ ਨੇ ਪਾਰਟੀ ਕਮੇਟੀ, ਕਾਰਖ਼ਾਨੇ ਦੀ ਕਮੇਟੀ ਤੇ ਡਾਇਰੈਕਟਰ ਕੋਲ ਸ਼ਿਕਾਇਤ ਕੀਤੀ।

"ਅਸੀਂ ਇਸ ਬਾਰੇ ਕੁਝ ਨਹੀਂ ਕਰ ਸਕਦੇ।" ਅਗੋਂ ਉੱਤਰ ਮਿਲਿਆ। ਤੂੰ ਖ਼ੁਦ ਹੀ ਦੇਖ ਲਿਆ ਹੈ ਕਿ ਉਹ ਲੋਕਾਂ ਨੂੰ ਸਾਡੇ ਕੰਮ ਤੋਂ ਛੱਡਣ ਬਾਰੇ ਕਿਤਨੀ ਸਖ਼ਤੀ ਵਰਤ ਰਹੇ ਹਨ। ਸਰਕਾਰ ਨੂੰ ਪਤਾ ਹੈ ਕਿ ਇਸ ਸਮੇਂ ਕਿਸ ਦੀ ਕਿੱਥੇ ਲੋੜ ਹੈ।"

"ਕੀ ਕਿਹਾ ? ਕੀ ਮੈਂ ਘਰ ਬੈਠ ਕੇ ਗਿੱਟੇ ਕੂਚਾਂ ?"

ਅਲੈਗਜ਼ਾਂਦਰੋਵਿਚ ਨੂੰ ਇਕ ਫੁਰਨਾ ਫੁਰਿਆ "ਮੈਂ ਉਸ ਦਾ ਦਿਮਾਗ਼ ਟਿਕਾਣੇ ਲਿਆ ਦਿਆਂਗਾ," ਉਹ ਆਪਣੀ ਕਾਰ ਵਿਚ ਬੈਠਾ ਤੇ ਪੂਰੀ ਰਫ਼ਤਾਰ ਨਾਲ ਸ਼ਹਿਰ ਵੱਲ ਹੋ ਲਿਆ। "ਸੁਣ ਕਾਮਰੇਡ," ਜਦੋਂ ਉਹ ਦੁਬਾਰਾ ਕਮੀਸਾਰ ਦੇ ਦਫ਼ਤਰ ਵਿਚ ਗਿਆ ਤਾਂ ਕਹਿਣ ਲੱਗਾ। "ਇਸ ਨੂੰ ਲੈ ਲੈ। ਜੇ ਮੈਨੂੰ ਨਹੀਂ ਲੈਣਾ ਤਾਂ ਮੇਰੀ ਕਾਰ ਨੂੰ ਹੀ ਫੌਜ ਦੀ ਸੇਵਾ ਕਰਨ ਦਾ ਮੌਕਾ ਦਿਉ।"

ਉਸ ਨੂੰ ਐਮ-੧ ਤੋਂ ਵੱਖ ਹੋਣ ਦਾ ਦੁੱਖ ਜ਼ਰੂਰ ਸੀ, ਪਰ ਇਸ ਨੂੰ ਵੱਖ ਹੋਣਾ ਕੌਣ ਆਖ ਸਕਦਾ ਸੀ ! ਮਾਵਾਂ ਆਪਣੇ ਪੁੱਤਰਾਂ ਨਾਲੋਂ ਵੱਖ ਹੋ ਰਹੀਆਂ ਸਨ। ਪਤਨੀਆਂ ਸ਼ਾਇਦ ਆਖਰੀ ਵਾਰ ਆਪਣੇ ਪਤੀਆਂ ਨੂੰ ਗੱਲਵਕੜੀ ਪਾ ਕੇ ਵਿਦਾ ਕਰ ਰਹੀਆਂ ਸਨ। ਅਲੈਗਜ਼ਾਂਦਰੋਵਿਚ ਨੇ ਇਹ ਬਿਨਾਂ ਕਿਸੇ ਝਿੱਜਕ ਤੋਂ ਕੀਤੀ ਸੀ।

ਕਮੀਸਾਰ ਨੇ ਉੱਠ ਕੇ ਹੱਥ ਮਿਲਾਇਆ : "ਸ਼ੁਕਰੀਆ !" ਅਲੈਗਜ਼ਾਂਦਰੋਵਿਚ ਨੇ ਇਸ ਗੱਲ ਨੂੰ ਹੱਤਕ ਸਮਝਿਆ। "ਮੈਂ ਇਹ ਕੰਮ ਸ਼ੁਕਰੀਆ ਲੈਣ ਲਈ ਨਹੀਂ ਕੀਤਾ।"

ਡੇਢ ਸਾਲ ਪਿਛੋਂ ਉਹ ਇਕ ਦਿਨ ਕਮੀਸਾਰ ਦੇ ਦਫਤਰ ਗਿਆ। "ਮੈਂ ਜਾਣਨਾ ਚਾਹੁੰਦਾ ਹਾਂ ਕਿ ਮੇਰੀ ਲਾਰੀ ਕਿਵੇਂ ਚਲ ਰਹੀ ਹੈ ?"

ਕਮੀਸਾਰ ਨੂੰ ਕੋਈ ਗੱਲ ਨਾ ਅਹੁੜੀ ਪਰ ਝਟ ਹੀ ਉਸ ਨੇ ਮੇਜ਼ ਦੇ ਦਰਾਜ਼ ਵਿਚ ਹੱਥ ਪਾ ਕੇ ਫਾਇਲ ਕੱਢੀ ਜੋ ਬਹੁਤ ਹੀ ਗੁੱਪਤ ਦਸਤਾਵੇਜ਼ ਸੀ।

"ਕੀ ਨੰਬਰ ਸੀ ਤੁਹਾਡੀ ਕਾਰ ਦਾ ਕਾਮਰੇਡ ਬਾਸਮਾਨੋਵ ?" ਉਸ ਨੇ ਸਵਾਰੀਆਂ ਦੀ ਰਜਿਸਟਰੀ ਵਾਲੀਆਂ ਪੁਰਾਣੀਆਂ ਹਦਾਇਤਾਂ ਉਤੇ ਉਂਗਲ ਫੇਰੀ। "ਵੀਹ-ਤਿਰਤ ? ਹਾਂ !ਲੀ ਵੀਹ-ਤਿਰਤਾਲੀ, ਹੈਂ ? ਆ ਰਹੀ। ਅੱਜ ਕਲ੍ਹ ਟੈਂਕਾਂ ਦੇ ਇਕ ਮਸ਼ਹੂਰ ਜਰਨੈਲ ਹੇਠਾਂ ਹੈ।" ਅਤੇ ਜਿਹੜਾ ਨਾਂ ਪਹਿਲਾਂ ਉਸ ਦੇ

ਦਿਮਾਗ ਵਿਚ ਆਇਆ, ਉਸ ਲੈ ਦਿਤਾ।

ਅਲੈਗਜ਼ਾਂਦਰੋਵਿਚ ਦੀ ਤਸੱਲੀ ਹੋ ਗਈ। ਪਰ ਦਰਅਸਲ ਉਸ ਦੀ ਕਾਰ ਅੱਗ ਭੇਟਾ ਹੋ ਕੇ ਕਿਧਰੇ ਸੜਕ ਕੰਢੇ ਖੜੀ ਖੜੀ ਨੂੰ ਜ਼ੰਗਾਲ ਖਾ ਚੁਕਾ ਸੀ।

ਜਦੋਂ ਬਰਲਿਨ ਉਤੇ ਹਮਲਾ ਹੋਇਆ ਤਾਂ ਅਲੈਗਜ਼ਾਂਦਰੋਵਿਚ ਨੇ ਇਕ ਖਬਰ ਪੜ੍ਹੀ ਜਿਸ ਵਿਚ ਲਿਖਿਆ ਸੀ ਕਿ ਜਰਨੈਲ ਸੋਕੋਲੋਵ ਮਾਰਿਆ ਗਿਆ। ਅਲੈਗਜ਼ਾਂਦਰੋਵਿਚ ਫੌਰਨ ਕਮੀਸਾਰ ਦੇ ਦਫਤਰ ਗਿਆ ਤੇ ਉਸ ਦੇ ਸਾਹਮਣੇ ਜਾ ਬੈਠਾ।

"ਆਪਣੀ ਕਾਰ ਬਾਰੇ ਕੁਝ ਜਾਣਨਾ ਚਾਹੁੰਦੇ ਹੋ ?" ਫੌਜੀ ਕਮੀਸਾਰ ਨੇ ਪੁੱਛਿਆ। ਉਸ ਨੇ ਗੱਲ ਦਾ ਭੋਗ ਪਾਉਣ ਲਈ ਬਹਾਨਾ ਘੜਿਆ ਤੇ ਬੋਲਿਆ। "ਤਬਾਹ ਹੋ ਗਈ ਤੁਹਾਡੀ ਕਾਰ, ਕਾਮਰੇਡ ਬਾਸਮਾਨੋਵ !"

"ਕਾਰ ਦੀ ਗੱਲ ਕਿਉਂ ਕਰਦੇ ਹੋ, ਕਾਮਰੇਡ! ਮਾਰੋ ਗੋਲੀ ਕਾਰ ਨੂੰ! ਉਸ ਮਹਾਨ ਜਰਨੈਲ ਦਾ ਮੈਨੂੰ ਅਫਸੋਸ ਹੈ, ਜੋ ਮੇਰੀ ਕਾਰ ਨਾਲ ਮਾਰਿਆ ਗਿਆ......"

ਕਮੀਸਾਰ ਭੁੱਲ ਚੁੱਕਾ ਸੀ ਕਿ ਉਸ ਨੇ ਉਦੋਂ ਸੋਕੋਲੋਵ ਦਾ ਹੀ ਨਾਂ ਦਸਿਆ ਸੀ ਉਸ ਨੂੰ। ਕਮੀਸਾਰ ਆਪਣੇ ਬੋਲੇ ਝੂਠ ਨੂੰ ਭੁੱਲ ਕੇ ਹੁਣ ਅਲੈਗਜ਼ਾਂਦਰੋਵਿਚ ਨਾਲ ਸੱਚੇ ਦਿਲੋਂ ਉਸ ਬਹਾਦਰ ਜਰਨੈਲ ਦੀ ਮੌਤ ਦਾ ਮਾਤਮ ਕਰਨ ਲੱਗਾ।

ਜੰਗ ਖਤਮ ਹੋਣ ਪਿਛੋਂ ਜਦੋਂ ਪਹਿਲੀ ਵਾਰ ਅਲੈਗਜ਼ਾਂਦਰੋਵਿਚ ਨੇ 'ਪੋਬੇਦਾ' ਕਾਰ ਦੇਖੀ ਤਾਂ ਉਸ ਨੂੰ ਆਪਣੀ ਕਾਰ ਦੀ ਯਾਦ ਤਾਜ਼ਾ ਹੋ ਗਈ।

ਇਸ ਵੇਲੇ ਡੈਕ ਉਤੇ ਖਲੋਤਿਆਂ ਉਸ ਦੀਆਂ ਅੱਖਾਂ ਉਦੋਂ ਤੀਕ ਉਸ ਨੀਲੀ ਪੋਬੇਦਾ ਕਾਰ ਦਾ ਪਿਛਾ ਕਰਦੀਆਂ ਰਹੀਆਂ ਜਦੋਂ ਤੀਕ ਉਹ ਘਰ ਦੀ ਓਟ ਵਿਚ ਨਾ ਆਈ। ਤਦ ਕਿਧਰੇ ਉਹ ਡੈਕ ਉਤੋਂ ਉਤਰਿਆ—ਆਪਣੇ ਭਾਰੀ ਕਦਮਾਂ ਦੀ ਗੂੰਜ ਲਕੜੀ ਦੀਆਂ ਪੌੜੀਆਂ ਉਤੋਂ ਸੁਣਦਾ ਹੋਇਆ।

ਰਸਤੇ ਵਿਚ ਅਲੈਗਜ਼ਾਂਦਰੋਵਿਚ ਕੋਸਤਿਯਾ ਜ਼ੁਰਬੀਨ ਕੋਲ ਆ ਕੇ ਖੜਾ ਹੋ ਗਿਆ ਜੋ ਮੋਟੀਆਂ ਬਿਜਲੀ ਦੀਆਂ ਤਾਰਾਂ ਨੂੰ ਟ੍ਰਾਂਸਫਾਰਮਰ ਉਤੇ ਲਗਾ ਰਿਹਾ ਸੀ। ਉਹ ਵੈਲਡਿੰਗ ਕਰਨ ਵਿਚ ਰੁਝਿਆ ਹੋਇਆ ਸੀ ਇਸ ਲਈ ਉਸ ਨੇ ਆਪਣਾ ਸਿਰ ਘੁਮਾ ਕੇ ਪਿਛਾਂਹ ਨਾ ਤੱਕਿਆ। ਪਰ ਆਪਣੇ ਬਰਾਬਰ ਫੋਰਮੈਨ ਦੇ ਲਾਲ ਭਾਰੇ ਬੂਟਾਂ ਨੂੰ ਦੇਖ ਕੇ ਟ੍ਰਾਂਸਫਾਰਮਰ ਦੀ ਉੱਚੀ ਆਵਾਜ਼ ਤੋਂ ਵੀ ਉੱਚੀ ਸਾਰੀ ਬੋਲਿਆ : "ਹਲੋ, ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ !"

ਅਲੈਗਜ਼ਾਂਦਰੋਵਿਚ ਨੂੰ ਪਤਾ ਸੀ ਕਿ ਹੁਣ ਗੱਲਾਂ ਛੇੜਨ ਦਾ ਕੋਈ ਫਾਇਦਾ ਨਹੀਂ ਕਿਉਂਕਿ ਕੋਸਤਿਯਾ ਉੱਕਾ ਗੱਲ ਨਹੀਂ ਕਰੇਗਾ। ਕੋਸਤਿਯਾ ਦਾ ਕੰਮ ਕਰਨ ਢੰਗ ਬਹੁਤ ਸਖਤ ਤੇ ਨੀਯਮ-ਬੱਧ ਸੀ। ਸ਼ਾਮ ਨੂੰ ਜਦੋਂ ਫੋਰਮੈਨ ਕੰਮ

ਵੰਡਦਾ ਤਾਂ ਉਹ ਉਦੋਂ ਹੀ ਜਹਾਜ਼ ਉਤੇ ਜਾ ਕੇ ਆਪਣੇ ਸਾਰੇ ਕੰਮ ਦੀ ਵਿਉਂਤ-ਬੰਦੀ ਕਰ ਆਉਂਦਾ, ਤਾਂ ਜੁ ਸਵੇਰੇ ਆਉਂਦੇ ਸਾਰ ਜੁਟ ਜਾਵੇ। ਉਹ ਇਕ ਘੰਟਾ ਵੈਲਡਿੰਗ ਕਰਨ ਪਿਛੋਂ ਪੰਜ ਜਾਂ ਸੱਤ ਮਿੰਟ ਲਈ ਖਲੋ ਕੇ ਦਮ ਲੈਂਦਾ। "ਇਹ ਜ਼ੁਰਬੀਨ ਆਪਣਾ ਕੰਮ ਜਾਣਦੇ ਹਨ ਚੰਗੀ ਤਰ੍ਹਾਂ, ਸ਼ੈਤਾਨ!" ਕੋਸਤਿਯਾ ਦੀ ਤਗੜੀ ਗਰਦਨ, ਚੌੜੇ ਮੋਢੇ ਤੇ ਧੁੱਪ ਨਾਲ ਪਏ ਡੱਬਾਂ ਵਾਲੀ ਟੋਪੀ ਦੇਖ ਕੇ ਅਲੈਗਜ਼ਾਂਦਰੋਵਿਚ ਨੇ ਮਨ ਹੀ ਮਨ ਵਿਚ ਸੋਚਿਆ।

ਉਹ ਹਾਲੀਂ ਕੋਸਤਿਯਾ ਦੇ ਪਿੱਛੇ ਹੀ ਖਲੋਤਾ ਸੀ ਜਦੋਂ ਈਲੀਆ ਮਾਤਵੀਏਵਿਚ ਆ ਕੇ ਉਸ ਦਾ ਮੋਢਾ ਹਲੂਣਿਆ।

"ਆ ਚਲੀਏ ਤੇ ਕੋਈ ਐਸੀ ਥਾਂ ਲਭੀਏ ਜਿਥੇ ਸ਼ੋਰ ਰਤਾ ਘੱਟ ਹੋਵੇ ਅਲੈਗਜ਼ਾਂਦਰੋਵਿਚ।',

ਉਹ ਇਕ ਪਾਸੇ ਲਕੜੀ ਦੇ ਫੱਟਿਆਂ ਉਤੇ ਜਾ ਬੈਠੇ। ਸਿਗਰਟ ਜਗਾਏ। ਈਲੀਆ ਚੁੱਪ ਸੀ। ਅਲੈਗਜ਼ਾਂਦਰੋਵਿਚ ਕੁਝ ਉਡੀਕਦਾ ਰਿਹਾ ਤੇ ਕੁਝ ਚਿਰ ਪਿਛੋਂ ਆਪ ਹੀ ਬੋਲਿਆ:

"ਤਾਂ ਉਹਨਾਂ ਤੇਰੇ ਨਾਲ ਹੱਥ ਨਹੀਂ ਮਿਲਾਇਆ?"

"ਕਿਉਂ ਨਹੀਂ। ਉਹਨਾਂ ਮੈਨੂੰ ਪੋਤਰੇ ਦੀ ਵਧਾਈ ਦਿੱਤੀ। ਭਾਵੇਂ ਅਸਲ ਗੱਲ ਕਾਫ਼ੀ ਸਖਤ ਸੀ। ਇਹ ਗੱਲ ਯੋਜਨਾ ਵਿਚ ਕਿਥੇ ਲਿਖੀ ਹੈ ਕਿ ਅਸੀਂ ਉਹ ਚੁਬੱਚਾ ਬਣਾਈਏ? ਯਾਦ ਹੈ ਤੈਨੂੰ? ਖੈਰ, ਹੁਣ ਉਤੋਂ ਹੁਕਮ ਆਇਆ ਹੈ ਕਿ ਅਕਤੂਬਰ ਦੀਆਂ ਛੁਟੀਆਂ ਤੋਂ ਪਹਿਲਾਂ ਪਹਿਲਾਂ ਇਹ ਤਿਆਰ ਹੋਣਾ ਚਾਹੀਦਾ ਹੈ।"

"ਤੂੰ ਇਸ ਦੀ ਵਿਰੋਧਤਾ ਨਹੀਂ ਕੀਤੀ? ਦਲੀਲਾਂ ਨਹੀਂ ਦਿੱਤੀਆਂ?"

"ਕੀ ਲਾਭ ਦਲੀਲਬਾਜ਼ੀ ਦਾ? ਹੁਕਮ ਉਤੇ ਵਜ਼ੀਰ ਦੇ ਦਸਤਖਤ ਸਨ। ਗੁਰੂ ਜੀ, ਹੁਣ ਤਾਂ ਸਾਨੂੰ ਇਹ ਕੰਮ ਕਰਨਾ ਹੀ ਪਵੇਗਾ। ਅਸੀਂ ਹਾਂ ਕੀ? ਕਿਰਤੀਆਂ ਦੀ ਫੌਜ ਵਿਚ ਨਿਕੇ ਜਿਹੇ ਸਿਪਾਹੀ!" ਈਲੀਆ ਥੱਕਿਆ ਹੋਇਆ ਜਾਪਦਾ ਸੀ। ਉਸ ਨੇ ਸਿਗਰਟ ਨੂੰ ਮਲ ਕੇ ਬੁਝਾ ਸੁੱਟਿਆ।

"ਜੇਕਰ ਇਸ ਵਿਚ ਉਸ ਵਿਸ਼ੇਸ਼ ਚਾਦਰ ਦਾ ਅਸਤਰ ਨਾ ਚੜ੍ਹਨਾ ਹੁੰਦਾ ਤਾਂ ਤੇ ਅਸਾਂ ਇਹ ਕੰਮ ਖਿੱਚ ਲੈ ਜਾਣਾ ਸੀ। ਹੁਣ ਤਾਂ ਇਹ ਵਿਚਾਰ ਸਾਨੂੰ ਲੈ ਡੋਬੇਗਾ!"

"ਮਜ਼ਬੂਤੀ, ਮਜ਼ਬੂਤੀ, ਅਲੈਗਜ਼ਾਂਦਰ! ਇਹੋ ਤਾਂ ਸਾਡੇ ਲਈ ਕੁਝ ਅਰਥ ਰਖਦੀ ਹੈ। ਇਸੇ ਕਰ ਕੇ ਤਾਂ ਸਾਨੂੰ ਵਿਸ਼ੇਸ਼ ਚਾਦਰ ਦੇ ਅਸਤਰ ਦੀ ਲੋੜ ਹੈ। ਇਕ ਰੂਸੀ ਜਹਾਜ਼ ਕਿਹੋ ਜਿਹਾ ਹੋਣਾ ਚਾਹੀਦਾ ਹੈ?" ਈਲੀਆ ਮਾਤਵੀਏਵਿਚ

ਦੀਆਂ ਅੱਖਾਂ ਵਿਚ ਸਦਾ ਨਾਲੋਂ ਵਖਰੀ ਪਰਕਾਰ ਦੀ ਡੰਗਵੀਂ ਮੁਸਕਾਣ ਸੀ, ਜਿਵੇਂ ਉਹ ਇਸ ਵਾਧੂ ਅਸਤਰ ਨਾਲ ਕੋਈ ਔਝੜ ਰਸਤਾ ਤਹਿ ਕਰਨ ਲੱਗਾ ਹੋਵੇ। "ਅੱਜ ਦੇ ਕੰਮ ਨੂੰ ਉਹੋ ਜਿਹੇ ਕਾਹਲੀ ਦੇ ਕੰਮ ਨਾਲ ਮੇਲਣ ਦਾ ਕੀ ਅਰਥ ਜਿਹੋ ਜਿਹਾ ਅਸਾਂ ਉਹਨਾਂ "ਲਿਬਰਟੀ" ਜਹਾਜ਼ਾਂ ਵੇਲੇ ਕੀਤਾ ਸੀ। ਉਹ ਜਹਾਜ਼ ਜੰਗ ਦੀ ਲੋੜ ਪੂਰੀ ਕਰਨ ਲਈ ਠੀਕ ਸਨ। ਹੁਣ ਤਾਂ ਜੰਗ ਦਾ ਭੋਗ ਪੈ ਚੁੱਕਾ ਹੈ। ਅਤੇ ਮੈਂ ਤੇ ਤੂੰ ਹੁਣ ਅਮਨ ਲਈ ਕੰਮ ਕਰ ਰਹੇ ਹਾਂ। ਹੁਣ ਅਸਾਂ ਜਹਾਜ਼ ਬਣਾਉਣੇ ਨੇ ਬਹੁਤਾ ਸਮਾਂ ਚਲਣ ਲਈ।"

"ਇਹ ਠੀਕ ਐ", ਅਲੈਗਜ਼ਾਂਦਰੋਵਿਚ ਨੇ ਸਹਿਮਤੀ ਪ੍ਰਗਟ ਕੀਤੀ। "ਪਰ, ਈਲੀਆ, ਮੈਂ ਸਮਝਦਾ ਹਾਂ ਕਿ ਕੰਮ ਦੇ ਵਿਚਕਾਰ ਹੁਣ ਇਹ ਤਬਦੀਲੀ ਕਰਨੀ ਇਕ ਗਲਤੀ ਹੈ। ਮੈਨੂੰ ਯਾਦ ਹੈ ਪਹਿਲੀ ਜੰਗ ਤੋਂ ਪਹਿਲਾਂ ਇਕ ਵਾਰ ਪੀਤਰਜ਼ਬਰਗ ਵਿਚ ਅਗਲਿਆਂ ਚੋਂ ਬਹੁਤ ਵਡੇ ਠੁਕਾਈ ਵਾਲੇ ਵਦਾਨ ਅਰੰਭ ਲਏ। ਉਹਨਾਂ ਨੂੰ ਬਣਾਉਣ ਤੇ ਮੁੜ ਬਣਾਉਣ ਨਾਲ ਨੀਯਤ ਸਮੇਂ ਤੋਂ ਵਧ ਵਕਤ ਲੱਗ ਗਿਆ। ਨਾ ਹੀ ਅਗਲਿਆਂ ਕੋਲ ਕੱਚਾ ਮਾਲ ਹੀ ਬਚਿਆ। ਬਸ ਗੱਲ ਠਪਣੀ ਪਈ!"

"ਜਦੋਂ ਅਸੀਂ ਰਿਬਟਾਂ ਛੱਡ ਕੇ ਵੈਲਡਿੰਗ ਕਰਨ ਲੱਗੇ ਹਾਂ......" ਕੋਈ ਗੱਲ ਕਰਨ ਲੱਗਿਆਂ ਈਲੀਆ ਮਾਤਵੀਏਵਿਚ ਕੁਝ ਸੋਚ ਕੇ ਰੁਕ ਗਿਆ।

"ਜਹਾਜ਼ ਦੇ ਪੇਂਦੇ ਨੂੰ ਇਤਨੀ ਮਜ਼ਬੂਤੀ ਨਾਲ ਵੈਲਡ ਕਰਨ ਲਈ ?" ਅਲੈਗਜ਼ਾਂਦਰੋਵਿਚ ਨੇ ਪੁਛਿਆ।

"ਹਾਂ, ਇਹੋ ਯੋਜਨਾ ਹੈ।"

"ਦੇਖ, ਮੈਂ ਵੈਲਡਿੰਗ ਦਾ ਮਾਹਿਰ ਤਾਂ ਨਹੀਂ, ਪਰ ਥੋੜਾ ਬਹੁਤ ਇਸ ਬਾਰੇ ਜ਼ਰੂਰ ਜਾਣਦਾ ਹਾਂ," ਇਕ ਪਲ ਸੋਚਣ ਪਿਛੋਂ ਅਲੈਗਜ਼ਾਂਦਰੋਵਿਚ ਬੋਲਿਆ। "ਤੂੰ ਆਪ ਹੀ ਆਖਦਾ ਰਹਿੰਦਾ ਹੈਂ—ਪੇਂਦਾ ਹੀ ਮੁੱਖ ਚੀਜ਼ ਹੈ, ਇਸ ਨੂੰ ਬਹੁਤ ਮਜ਼ਬੂਤ ਹੋਣਾ ਚਾਹੀਦਾ ਹੈ। ਟਾਂਕੇ ਲਾ ਕੇ ਤੁਸੀਂ ਕੀ ਮਜ਼ਬੂਤੀ ਕਰ ਸਕਦੇ ਹੋ ? ਆਖ਼ਿਰ ਵੈਲਡਿੰਗ ਵਿਚ ਕੀ ਹੁੰਦਾ ਹੈ ? ਕੀ ਧਾਤ ਆਪਣੀ ਤਾਕਤ ਖੋ ਬੈਠਦੀ ਹੈ ? ਮੈਂ ਕਹਾਂਗਾ ਹਾਂ। ਫ਼ਰਜ਼ ਕਰੋ ਜਹਾਜ਼ ਤੂਫ਼ਾਨੀ ਝਖੜ ਵਿਚ ਫਸ ਜਾਵੇ। ਛੱਲਾਂ ਇਸ ਦੀ ਲਚਕ ਪਰਖਣਗੀਆਂ, ਇਸ ਦੀ ਮਜ਼ਬੂਤੀ, ਪਕਿਆਈ। ਤਗੜੀ ਧਾਤ ਤਾਂ ਅਜਿਹੇ ਸਮੇਂ ਕੱਟ ਸਕਦੀ ਹੈ, ਪਰ ਵੈਲਡਿੰਗ—ਥਪੇੜਾ ਪਿਆ ਨਹੀਂ ਤੇ ਬੋਲੋ ਰਾਮ।"

"ਤਾਂ ਤੇ ਫਿਰ ਰਿਬਟਾਂ ਵਾਲਾ ਜੋੜ ਵੀ ਹਿੱਲ ਸਕਦਾ ਹੈ।"

"ਨਹੀਂ, ਈਲੀਆ, ਉਹ ਨਹੀਂ ਜਰਕੇਗਾ ਰਿਬਟ ਤਾਂ ਲਚਕੀਲਾ ਹੁੰਦਾ ਹੈ।

ਇਹ ਤੁਹਾਡੇ ਪੇਂਦੇ ਨੂੰ ਵਿਚ ਲਚਕ ਪੈਦਾ ਕਰਦਾ ਹੈ। ਜੇ ਅਚਾਨਕ ਝਟਕਾ ਵੱਜੇ ਤਾਂ ਰਿਬਟਾਂ ਸਪਰਿੰਗਾਂ ਦਾ ਕੰਮ ਦੇਂਦੀਆਂ ਹਨ—ਗੱਦੇ ਦਾ ਕੰਮ। ਪਰ ਵੈਲਡ ਕੀਤਾ ਪੇਂਦਾ ਸਿਊਣਾਂ ਛੱਡ ਜਾਵੇਗਾ।"

"ਪਰ ਅਸੀਂ ਤਾਂ ਮਛੀਆਂ — ਜਹਾਜ਼ਾਂ ਨੂੰ ਵੈਲਡ ਹੀ ਕਰਦੇ ਹਾਂ — ਹੈਂ ? ਅਸਾਂ ਉਹ ਨਿੱਕੇ ਮਛਰ-ਜਹਾਜ਼ ਵੀ ਵੈਲਡ ਕੀਤੇ......" ਈਲੀਆ ਨੇ ਉਧਰ ਇਸ਼ਰਾ ਕੀਤਾ ਜਿਥੇ ਦੋ ਨਿੱਕੇ ਜਹਾਜ਼ ਖਲੋਤੇ ਸਨ।

"ਮੈਂ ਘੱਟ ਵਜ਼ਨੀ ਚੀਜ਼ ਦੀ ਗੱਲ ਨਹੀਂ ਕਰ ਰਿਹਾ। ਉਹਨਾਂ ਨੂੰ ਜਿਵੇਂ ਮਰਜ਼ੀ ਵੈਲਡ ਕਰੋ। ਅਤੇ ਦਰਮਿਆਨੇ ਵਜ਼ਨੀਆਂ ਨੂੰ ਵੀ। ਪਰ ਸਾਡੇ ਡੂੰਘੇ ਸਮੁੰਦਰਾਂ ਵਿਚ ਜਾਣ ਵਾਲੇ ਜਹਾਜ਼......ਉਹ ਤਾਂ ਇਕ ਸਮੱਸਿਆ ਨੇ। ਮੈਂ ਤਾਂ ਇਹੋ ਸਮਝਦਾ ਹਾਂ ਇਹਨਾਂ ਨੂੰ।"

ਈਲੀਆ ਵੀ ਇਸਨੂੰ ਸਮੱਸਿਆ ਹੀ ਸਮਝਦਾ ਸੀ। ਕਾਫ਼ੀ ਚਿਰ ਉਹ ਚੁੱਪ ਬੈਠਾ ਸਿਗਰਟ ਪੀਂਦਾ ਰਿਹਾ। ਫਿਰ ਉੱਠ ਖਲੋਤਾ। ਅਲੈਗਜ਼ਾਂਦਰ ਵੀ ਖੜਾ ਹੋ ਗਿਆ। ਦੋਵੇਂ ਇਕ ਦੂਜੇ ਦੇ ਸਾਹਮਣੇ ਜੇਬਾਂ ਵਿਚ ਹੱਥ ਪਾਈ ਖੜੇ ਰਹੇ। ਈਲੀਆ ਬੂਟਾਂ ਦੀਆਂ ਅੱਡੀਆਂ ਉਤੇ ਝੂਲਦਾ ਇਕ ਜੰਗੀ ਗੀਤ ਦੀ ਧੁਨ ਗੁਣਗੁਣਾਉਣ ਲਗਾ : "ਸਿਪਾਹੀਉ, ਬਹਾਦਰੋ, ਜਵਾਨੋ ਮੇਰੇ ਦੇਸ਼ ਦਿਉ......"

"ਹੂੰ, ਅਲੈਗਜ਼ਾਂਦਰ, ਗੁਰੂ ਜੀ," ਈਲੀਆ ਬੋਲਿਆ। "ਸਾਡੀ ਉਪਜ-ਯੋਜਨਾ ਨੂੰ ਤੋੜਨ ਦਾ ਕਾਰਨ ਇਹ ਹੈ ਕਿ ਜਦੋਂ ਅਸੀਂ ਇਹ ਕੰਮ ਮੁਕਾ ਲਈਏ ਤਾਂ ਉਹ ਸਾਰੇ ਦਾ ਸਾਰਾ ਵੈਲਡ ਕੀਤਾ ਜਹਾਜ਼ ਅਰੰਭਣਾ ਚਾਹੁੰਦੇ ਹਨ। ਅਤੇ ਅਸੀਂ ਉਸ ਨੂੰ ਬਣਾਵਾਂਗੇ।"

ਇਸ ਖਬਰ ਨੇ ਅਲੈਗਜ਼ਾਂਦਰੋਵਿਚ ਨੂੰ ਜਿਵੇਂ ਸੁੰਨ ਕਰ ਦਿਤਾ ਹੋਵੇ। ਉਸ ਨੂੰ ਗੱਲ ਨਹੀਂ ਸੀ ਅਹੁੜ ਰਹੀ।

"ਅਸੀਂ ?" ਉਸ ਅਸੀਂ ਸ਼ਬਦ ਦੁਹਰਾਇਆ ਤੇ ਐਨ ਈਲੀਆ ਦੇ ਸਾਹਮਣੇ ਆ ਖੜਾ ਹੋਇਆ — ਇਤਨਾ ਨੇੜੇ ਕਿ ਉਹਨਾਂ ਦੀਆਂ ਹਿੱਕਾਂ ਆਪਸ ਵਿਚ ਲੱਗ ਭਗ ਭਿੜ ਰਹੀਆਂ ਸਨ। "ਤੂੰ ਕਿਹਾ ਏ—ਅਸੀਂ ?"

"ਹਾਂ, ਅਸੀਂ।"

"ਨਹੀਂ, ਈਲੀਆ, ਤੂੰ ਬਣਾਵੇਂਗਾ 'ਮੈਂ' ਨਹੀਂ ; ਤੂੰ ਇਹ ਗੱਲ ਮੰਨ ਕੇ ਆਇਆ ਤੇ ਤੂੰ ਬਣਾ ਵੀ ਸਕਦਾ ਹੈਂ। ਅਤੇ ਇਕੱਲਾ ਹੀ ! ਮੈਨੂੰ ਗੱਲਾਂ ਮਾਰਨ ਦਾ ਕੋਈ ਚਾਅ ਨਹੀਂ। ਮੈਂ ਈਮਾਨਦਾਰੀ ਨੂੰ ਵਜ਼ਨ ਦੇਂਦਾ ਹਾਂ। ਤੂੰ ਮੂੰਹੋਂ ਬੋਲਣ ਤੋਂ ਘਬਰਾਉਂਦਾ ਹੈਂ, ਤੇਰੀ ਜ਼ੁਬਾਨ ਤੇਰੇ ਦਿਮਾਗ ਵਿਚ ਜਾ ਕੇ ਜੰਮ ਜਾਂਦੀ ਹੈ।

"ਕਾਮਰੇਡ ਬਾਸਮਾਨੋਵ !......"

"ਕਾਮਰੇਡ ਜ਼ੁਰਬੀਨ !......"

ਉਹਨਾਂ ਦੀਆਂ ਅੱਖਾਂ ਵਿਚੋਂ ਇਸ ਸਮੇਂ ਜਿਹੜਾ ਸ਼ੁਹਲਾ ਭੜਕਿਆ ਸੀ, ਉਸ ਵਿਚ ਪੱਕੇ ਤੋਂ ਪੱਕੇ ਸਪਾਤ ਨੂੰ ਪਿਘਲਾ ਸਕਣ ਦੀ ਸ਼ਕਤੀ ਸੀ ।......

ਜਦੋਂ ਉਹ ਵਿਛੜਨ ਲੱਗੇ, ਤਾਂ ਕੋਸਤਿਯਾ ਨੇ ਵਿਭਾਗ ਦੇ ਮੁੱਖ ਅਧਿਕਾਰੀ ਤੇ ਫੋਰਮੈਨ ਨੂੰ ਆਹਮੋ-ਸਾਹਮਣੇ ਇਉਂ ਖਲੋਤਿਆਂ ਤਕਿਆ ਜਿਵੇਂ ਕੁੱਕੜਾਂ ਦਾ ਜੋੜਾ ਆਪਸ ਵਿਚ ਲੜ ਕੇ ਖਲੋਤਾ ਸਾਹ ਲੈ ਰਿਹਾ ਹੋਵੇ । ਕੋਸਤਿਯਾ ਦੀ ਪੁੱਛ ਦਾ ਕੋਈ ਉੱਤਰ ਦਿਤੇ ਬਿਨਾਂ ਕਿ ਕੀ ਗੱਲ ਸੀ, ਉਹਨਾਂ ਦੀਆਂ ਨਜ਼ਰਾਂ ਅੱਗ ਦੀਆਂ ਦੋ ਲਾਟਾਂ ਵਾਂਗ ਇਕ ਦੂਜੇ ਨਾਲ ਟਕਰਾਈਆਂ । ਅਤੇ ਫਿਰ ਦੋਵੇਂ ਵੱਖ ਵੱਖ ਸਿੰਮਤਾਂ ਵਲ ਤੁਰ ਗਏ ।

— ੩ —

ਕਿਰਤੀ ਘਰਾਣਿਆਂ ਦੀ ਆਪਣੀ ਆਪਣੀ ਰੀਤ ਹੁੰਦੀ ਹੈ : ਜੇ ਪਿਉ ਭੱਠੀ ਦਾ ਕਾਰੀਗਰ ਹੈ — ਪੁੱਤ ਵੀ ਭੱਠੀ ਦਾ ਕਾਰੀਗਰ ਹੋਵੇਗਾ, ਪਿਉ ਤਰਖਾਣ ਹੈ — ਪੁੱਤ ਵੀ ਤਰਖਾਣਾ ਕੰਮ ਕਰਨ ਲੱਗ ਪਵੇਗਾ । ਕਈ ਵਾਰੀ ਇਹ ਰੀਤ ਪਿਤਾ ਤੀਕ ਹੀ ਨਹੀਂ ਸਗੋਂ ਦਾਦੇ ਤੇ ਪੜਦਾਦੇ ਤੀਕ ਤੋਂ ਚਲੀ ਆਉਂਦੀ ਹੈ ।

ਜ਼ੁਰਬੀਨਾਂ ਦੇ ਘਰਾਣੇ ਵਿਚ ਇਹੋ ਜਿਹੀ ਕੋਈ ਰੀਤ ਨਹੀਂ ਸੀ । ਉਹ ਇਕੋ ਪੇਸ਼ੇ ਵਿਚ ਬੱਝੇ ਹੋਏ ਨਹੀਂ ਸਨ, ਸਗੋਂ ਉਹਨਾਂ ਦੇ ਟੱਬਰ ਦੇ ਸਾਰੇ ਜੀ ਮਿਲ ਕੇ ਤਕਰੀਬਨ ਜਹਾਜ਼ ਬਣਾਉਣੇ ਦਾ ਪੂਰਾ ਕੰਮ ਜਾਣਦੇ ਸਨ । ਉਹਨਾਂ ਵਿਚ ਪਾਲਿਸ਼ ਕਰਨ ਤੇ ਚਾਦਰਾਂ ਜੜਨ ਵਾਲੇ ਵੀ ਸਨ, ਪੈਟਰਨ ਮੇਕਰ ਵੀ, ਰਿਬਟਾਂ ਲਗਾਉਣ ਵਾਲੇ ਵੀ ਤੇ ਵੈਲਡਰ ਵੀ । ਜਦੋਂ ਕੋਈ ਅਖਬਾਰੀ ਨੁਮਾਇੰਦਾ ਜਹਾਜ਼ਾਂ ਦੇ ਕਾਰਖਾਨੇ ਵਿਚ ਆਉਂਦਾ ਤਾਂ ਡਾਇਰੈਕਟਰ ਆਖਦਾ : "ਜਾਉ ਜ਼ੁਰਬੀਨਾਂ ਨੂੰ ਮਿਲ ਲਵੋ । ਉਹ ਤੁਹਾਡੇ ਲਈ ਜਹਾਜ਼ ਬਣਾ ਕੇ ਖੜਾ ਕਰ ਸਕਦੇ ਹਨ । ਉਹਨਾਂ ਕੋਲ ਆਪਣੇ ਹੀ ਤਕਨੀਕੀਕਾਰ ਵੀ ਹਨ ।" ਡਾਇਰੈਕਟਰ ਦੇ ਮਨ ਵਿਚ ਤਕਨੀਕੀਕਾਰ ਐਨਤੋਨ ਸੀ ।

ਅਤੇ ਅਲੈਕਸੇਈ ਨੇ ਵੀ ਆਪਣੇ ਟੱਬਰ ਦੀ 'ਰੀਤ' ਪਾਲੀ ਸੀ ।

ਜਦੋਂ ਵੱਡੀ ਜੰਗ ਜ਼ੋਰਾਂ ਉਤੇ ਸੀ, ਉਦੋਂ ਈਲੀਆ ਮਾਤਵੀਯੇਵਿਚ ਦਾ ਸਭ ਤੋਂ ਛੋਟਾ ਪੁੱਤਰ ਛੇਵੀਂ ਜਮਾਤ ਵਿਚ ਪੜ੍ਹਦਾ ਸੀ । ਸਮਾਂ ਬਹੁਤ ਨਾਜ਼ਕ ਸੀ । ਇਕ ਦਿਨ ਪਿਉ ਨੇ ਪੁਛਿਆ, "ਅਲੈਕਸੇਈ, ਜੇ ਤੈਨੂੰ ਸਕੂਲ ਛੱਡਣਾ ਪਵੇ ਤਾਂ

ਫੇਰ ? ਤੇਰਾ ਪੜ੍ਹਾਈ ਬਾਰੇ ਕੀ ਵਿਚਾਰ ਹੈ ? ਕੀ ਤੂੰ ਬਹੁਤ ਦਿਲਚਸਪੀ ਰਖਦਾ ਹੈਂ ਇਸ ਵਿਚ ਜਾਂ ਐਵੇਂ ਥੋੜੀ ਜਿਹੀ ਹੀ ?''

ਅਲੈਕਸੇਈ ਨੇ ਕਦੀ ਨਹੀਂ ਸੀ ਸੋਚਿਆ ਕਿ ਉਹ ਸਕੂਲ ਜਾਣ ਦਾ ਇੱਛਕ ਸੀ ਜਾਂ ਨਹੀਂ। ਬਸ ਹੋਰਨਾਂ ਮੁੰਡਿਆਂ ਵਾਂਗ ਉਹ ਸਕੂਲੇ ਪੈ ਗਿਆ ਸੀ। ਪਿਤਾ ਦੇ ਪ੍ਰਸ਼ਨ ਉਤੇ ਹੈਰਾਨ ਮੁੰਡਾ ਕੁਝ ਨਾ ਬੋਲਿਆ। ''ਮੇਰਾ ਭਾਵ ਇਹ ਨਹੀਂ ਕਿ ਤੂੰ ਉੱਕਾ ਹੀ ਨਹੀਂ ਪੜ੍ਹੇਂਗਾ,'' ਪਿਉ ਨੂੰ ਸਮਝ ਨਹੀਂ ਸੀ ਆ ਰਹੀ ਕਿ ਪੁੱਤਰ ਨੂੰ ਕਿਵੇਂ ਬੁਲਾਵੇ। ''ਮੇਰਾ ਮਤਲਬ ਹੈ ਕਿ ਹਾਲ ਦੀ ਘੜੀ ਲਈ ਸ਼ਾਇਦ ਤੈਨੂੰ ਸਾਡੀ ਮਦਦ ਕਰਨ ਲਈ ਕਾਰਖਾਨੇ ਵਿਚ ਕੰਮ ਕਰਨਾ ਪਵੇ। ਜੇ ਤੇਰੇ ਵਿਚ ਦਿਮਾਗ ਹੋਇਆ ਤਾਂ ਤੂੰ ਪੜ੍ਹਾਈ ਤਾਂ ਪਿਛੋਂ ਵੀ ਕਰ ਸਕਦਾ ਹੈਂ।''

ਇਹੋ ਗੱਲ ਕਰਨ ਲਈ ਪਿਤਾ ਉਸ ਮੇਜ਼ ਉਤੇ ਬੈਠ ਗਿਆ ਸੀ ਜੋ ਅਲੈਕਸੇਈ ਨੇ ਪਿਛਲੇ ਸਾਲ ਆਪਣੇ ਜਨਮ ਦਿਨ ਲਈ ਸਕੂਲ ਵਿਚ ਤਿਆਰ ਕੀਤੀ ਸੀ। ਮੇਜ਼ ਬਹੁਤ ਸ਼ਾਨਦਾਰ ਤੇ ਫੈਸ਼ਨੇਬਲ ਬਣਿਆ ਹੋਇਆ ਸੀ। ਇਥੋਂ ਤੀਕ ਕਿ ਵਿਕਟਰ ਨੇ ਵੀ, ਜੋ ਪੇਸ਼ੇ ਵਜੋਂ ਸੰਦੂਖਚੇ ਬਣਾਉਂਦਾ ਸੀ, ਇਸ ਮੇਜ਼ ਦੀ ਬਹੁਤ ਤਾਰੀਫ਼ ਕੀਤੀ ਸੀ।

"ਤੇਰਾ ਹੱਥ ਬੜਾ ਸਾਫ਼ ਹੈ,'' ਪਿਉ ਨੇ ਮੇਜ਼ ਉਤੇ ਉਂਗਲਾਂ ਵਜਾਉਂਦੇ ਕਿਹਾ। ''ਤੂੰ ਕਿਸ ਪਾਸੇ ਪੈਣਾ ਚਾਹੁੰਦਾ ਹੈਂ — ਤਰਖਾਣਾ ਕੰਮ ਜਾਂ ਕੋਈ ਹੋਰ ? ਆ ਰਤਾ ਸੋਚੀਏ ਤਾਂ ਸਹੀ।''

ਜ਼ਿੰਦਗੀ ਵਿਚ ਤਬਦੀਲੀ ਆਉਣ ਦੀ ਖੁਸ਼ੀ ਉਪਰੰਤ ਅਲੈਕਸੇਈ ਹਾਲੀਂ ਵੀ ਚੁਪ ਰਿਹਾ। ਉਸ ਨੇ ਤਾਂ ਇਹੋ ਸਮਝਿਆ ਸੀ ਕਿ ਹੁਣ ਸਤਾਰਾਂ ਸਾਲ ਦੀ ਉਮਰ ਤੀਕ ਉਸ ਨੂੰ ਲੇਖ ਲਿਖਣੇ ਤੇ ਸਵਾਲ ਹੀ ਕਢਣੇ ਪੈਣਗੇ ਤੇ ਉਸ ਪਿਛੋਂ...... ਉਸ ਨੇ ਇਸ ਤੋਂ ਅੱਗੇ ਕਦੀ ਨਹੀਂ ਸੀ ਸੋਚਿਆ। ਦੂਜੇ ਹੁਣ ਇਕ ਮੌਕਾ ਸੀ ਜਦੋਂ ਉਹ ਵਿਕਟਰ ਤੇ ਕੋਸਤਿਯਾ ਵਾਂਗ ਕਾਮਾ ਬਣ ਸਕਦਾ ਸੀ। ਜਾਂ ਆਪਣੇ ਤਾਏ ਵਾਸੀਲੀ ਜਾਂ ਦਾਦੇ ਮਾਤਵੇਈ ਵਾਂਗ, ਉਹ ਕਾਲੀ ਡਾਂਗਰੀ ਪਾ ਕੇ ਜਹਾਜ਼ਾਂ ਦੇ ਕਾਰਖਾਨੇ ਜਾਵੇਗਾ। ਮਹੀਨੇ ਵਿਚ ਦੋ ਵਾਰ ਤਨਖਾਹ ਲਵੇਗਾ — ਆਪਣੀ ਕਮਾਈ ! ਸ਼ਾਮ ਨੂੰ ਕਾਰਖਾਨੇ ਬਾਰੇ ਹੁੰਦੀ ਬਹਿਸ ਵਿਚ ਹੋਰਨਾਂ ਭਰਾਵਾਂ ਵਾਂਗ ਹਿੱਸਾ ਲਵੇਗਾ। ਇਹ ਕੰਮ ਜਰਮਨ ਮੁਹਾਵਰੇ ਤੇ ਰਸਾਇਣਕ ਫਾਰਮੂਲਿਆਂ ਦੇ ਰੱਟਣ ਤੋਂ ਕਿਤੇ ਵੱਧ ਦਿਲਚਸਪ ਜਾਪਦਾ ਸੀ, ਉਸ ਨੂੰ।

ਉਹ ਭਲਾ ਅਜਿਹੀ ਪੇਸ਼ਕਸ਼ ਨੂੰ ਠੁਕਰਾਉਣਾ ਕਦੋਂ ਚਾਹੁੰਦਾ ਸੀ ?

''ਮੈਂ ਤਾਂ ਧਾਤ ਦਾ ਕੰਮ ਕਰਨਾ ਪਸੰਦ ਕਰਾਂਗਾ,'' ਉਸ ਨੇ ਇਸ ਡਰੋਂ, ਮਤੇ ਉਸ ਦੇ ਪਿਤਾ ਦਾ ਮਨ ਬਦਲ ਜਾਵੇ, ਝੱਟ ਆਖਿਆ। ''ਮੈਨੂੰ ਲਕੜੀ ਦੇ ਕੰਮ

ਦਾ ਬਹੁਤ ਸ਼ੌਕ ਨਹੀਂ।''

''ਤਾਂ ਪੁੱਤਰਾ, ਧਾਤ ਦਾ ਕੰਮ ਹੀ ਕਰ। ਇਹ ਚੋਣ ਤਾਂ ਤੇਰੀ ਆਪਣੀ ਮਰਜ਼ੀ ਉੱਤੇ ਆਧਾਰਿਤ ਹੈ।'' ਪਿਉ ਨੇ ਥਪਕੀ ਦੇ ਕੇ ਆਖਿਆ।

ਇਸ ਤਰ੍ਹਾਂ ਅਲੈਕਸੇਈ ਵੱਡੇ ਕਾਰੀਗਰਾਂ ਪਾਸੋਂ ਕੰਮ ਸਿੱਖਣ ਕਾਰਖ਼ਾਨੇ ਵਿਚ ਚਲਾ ਗਿਆ। ਪਹਿਲਾਂ ਉਸ ਨੇ ਢਲਾਈ ਦਾ ਕੰਮ ਸਿਖਿਆ, ਪਰ ਫੇਰ ਉਸ ਨੂੰ ਜਹਾਜ਼ਾਂ ਦੇ ਪੁਰਜ਼ੇ ਜੋੜਨ ਦਾ ਕੰਮ ਵਧੇਰੇ ਦਿਲਚਸਪ ਜਾਪਿਆ — ਖ਼ਾਸ ਕਰਕੇ ਰਿਬਟਾਂ ਲਗਾਉਂਦਾ। ਜਦੋਂ ਆਪਣੇ ਤਾਏ ਵਾਲੀਸੀ ਦੀ ਨਿਗਰਾਨੀ ਹੇਠ ਉਸ ਨੇ ਕੰਮ ਸਿੱਖ ਲਿਆ ਤਾਂ ਉਸ ਬੜੀ ਸਾਵਧਾਨੀ ਨਾਲ ਖ਼ੁਦ ਕੰਮ ਕਰਨਾ ਸ਼ੁਰੂ ਕਰ ਦਿਤਾ। ਉਸ ਦੇ ਲਗਾਏ ਰਿਬਟ ਦੀਆਂ ਟੋਪੀਆਂ ਬਹੁਤ ਪੱਧਰੀਆਂ ਤੇ ਖ਼ੂਬਸੂਰਤ ਗੋਲ ਹੁੰਦੀਆਂ ਸਨ।

''ਤੇਰਾ ਨਿੱਕਾ ਤਾਂ ਇਕ ਚੰਗਾ ਮਾਹਿਰ ਬਣਦਾ ਜਾ ਰਿਹਾ ਏ,'' ਪੁਰਾਣੇ ਰਿਬਟਰ ਜਦੋਂ ਈਲੀਆ ਮਾਤਵੀਯੇਵਿਚ ਨੂੰ ਮਿਲਦੇ ਤਾਂ ਆਖਦੇ।

ਜਦੋਂ ਅਲੈਕਸੇਈ ਨੂੰ ਪਹਿਲੀ ਤਨਖ਼ਾਹ ਮਿਲੀ ਤਾਂ ਉਸ ਨੇ ਇਕ ਇਕ ਕੋਪਿਕ ਸਿੱਧਾ ਆਪਣੀ ਮਾਂ ਦੇ ਹੱਥ ਉੱਤੇ ਲਿਆ ਧਰਿਆ। ਜਦੋਂ ਈਲੀਆ ਕੰਮ ਤੋਂ ਪਰਤਿਆ ਅਗਾਫ਼ੀਯਾ ਕਾਰਪੋਵਨਾ ਨੇ ਦਸ ਰੂਬਲਾਂ ਵਾਲਾ ਲਫ਼ਾਫ਼ਾ ਉਸ ਅੱਗੇ ਰੱਖ ਦਿਤਾ। ਮਾਂ ਦੀਆਂ ਅੱਖਾਂ ਵਿਚ ਮਾਣ ਤੇ ਖ਼ੁਸ਼ੀ ਦੇ ਅੱਥਰੂ ਸਨ। ਈਲੀਆ ਨੇ ਪੈਸੇ ਗਿਣੇ ਆਪਣੀਆਂ ਭਾਰੀ ਸੇਹਲੀਆਂ ਨੂੰ ਫ਼ੜਕਾਇਆ, ਤੇ ਬੋਲਿਆ: ''ਖ਼ੈਰ, ਹੁਣ ਆਲਿਯੋਸ਼ਾ ਤੂੰ ਸਾਡੇ ਵਾਂਗ ਪੂੰਜੀਪਤਾਂ ਦਾ ਕਬਰਪੁੱਟ ਬਣ ਗਿਆ ਹੈਂ। ਧਰਤੀ ਦਾ ਸ਼ਹਿਨਸ਼ਾਹ।''

ਅਗਲੇ ਦਿਨ ਈਲੀਆ ਕਾਰਖ਼ਾਨੇ ਤੋਂ ਕੂਪਨ ਲੈ ਕੇ ਅਲੈਕਸੇਈ ਨੂੰ ਇਕ ਵੱਡੀ ਦੁਕਾਨ ਉੱਤੇ ਲੈ ਗਿਆ ਅਤੇ ਉਹਨਾਂ ਕੋਲ ਜਿਹੜਾ ਸਭ ਤੋਂ ਵਧੀਆ ਕਪੜਾ ਸੀ ਉਸ ਦਾ ਸੂਟ ਉਸ ਲਈ ਖ਼ਰੀਦਿਆ — ਸਰਜ ਦਾ ਸੂਟ। ਮੁੰਡੇ ਨੂੰ ਇਹ ਦੱਸਿਆ ਕਿ ਉਹ ਉਸ ਦੀ ਪਹਿਲੀ ਕਮਾਈ ਵਿਚੋਂ ਖ਼ਰੀਦਿਆ ਸੀ। ''ਸ਼ਹਿਨਸ਼ਾਹ ਨੂੰ ਕੱਪੜੇ ਵੀ ਤਾਂ ਸ਼ਹਿਨਸ਼ਾਹਾਂ ਵਰਗੇ ਹੀ ਪਾਉਣੇ ਚਾਹੀਦੇ ਨੇ — ਸਮਝਿਆ ?''

ਅਲੈਕਸੇਈ ਬਹੁਤ ਛੇਤੀ ਤਰੱਕੀ ਦੀ ਪੌੜੀ ਚੜ੍ਹਨ ਲੱਗਾ। ਉਸ ਦਾ ਚਿਹਰਾ-ਮੁਹਰਾ ਆਪਣੀ ਦਾਦੀ ਜਾਦਜ਼ੀਆ ਨਾਲ ਮਿਲਦਾ ਸੀ ਤੇ ਆਦਤਾਂ ਦਾਦੇ ਨਾਲ — ਉਸੇ ਤਰ੍ਹਾਂ ਦਾ ਵਿਚਾਰ-ਸ਼ੀਲ ਤੇ ਮਨਚਲਾ ਜਵਾਨ। ਪੰਜਾਂ ਸਾਲਾਂ ਵਿਚ ਹੀ ਉਸ ਨੇ ਰਿਬਟਾਂ ਵਿਚ ਉਹ ਮੁਹਾਰਤ ਹਾਸਲ ਕਰ ਲਈ ਜਿਸ ਲਈ ਪੁਰਾਣੇ ਰਿਬਟਰਾਂ ਨੇ ਵੀਹ-ਵੀਹ ਸਾਲ ਲਗਾਏ ਸਨ। ਛੇ ਕੁ ਮਹੀਨੇ ਪਹਿਲਾਂ ਉਸ ਨੇ ਰਿਬਟਿੰਗ ਦੇ ਕੰਮ ਵਿਚ ਇਕ ਇਨਕਲਾਬ ਹੀ ਲੈ ਆਂਦਾ ਸੀ। ਉਸ ਨੇ ਬਿਜਲਈ ਹਥੌੜੇ

ਉੱਤੇ ਕਈ ਤਜਰਬੇ ਕੀਤੇ, ਉਸ ਦੀ ਰਫ਼ਤਾਰ ਤੇਜ਼ ਕੀਤੀ ਅਤੇ ਰਿਬਟਰਾਂ ਦੀ ਇਕ ਨਵੀਂ ਟੀਮ ਖੜੀ ਕਰ ਲਈ ਜੋ ਪਹਿਲਾਂ ਨਾਲੋਂ ਇਸ ਨਵੇਂ ਢੰਗ ਨਾਲ ਕਈ ਗੁਣਾਂ ਵਧੇਰੇ ਕੰਮ ਕਰਨ ਲੱਗ ਪਏ ਸਨ।

ਉਸ ਦੀਆਂ ਤਸਵੀਰਾਂ ਜਹਾਜ਼ਾਂ ਦੇ ਕਾਰਖ਼ਾਨੇ ਦੇ ਸਤਿਕਾਰੀ ਬੋਰਡ ਉੱਤੇ ਅਤੇ ਸ਼ਹਿਰ ਵਿਚ ਲਗਾਈਆਂ ਗਈਆਂ । ਇਲਾਕੇ ਦੇ ਅਖ਼ਬਾਰਾਂ ਤੇ ਸਚਿੱਤਰ ਮੈਗਜ਼ੀਨਾਂ ਵਿਚ ਉਸ ਉੱਤੇ ਲੇਖ ਛੱਪੇ। ਰੇਡੀਓ ਵਿਚ ਉਸ ਉੱਤੇ ਇਕ ਵਾਰਤਾ ਬੋਲੀ ਗਈ ਅਤੇ ਪਾਰਟੀ ਦੀ ਵਿਸ਼ੇਸ਼ ਆਦਰਯੋਗ ਇਕੱਤਰਤਾ ਉੱਤੇ ਉਸਨੂੰ ਬੁਲਾਇਆ ਗਿਆ। ਉਸ ਦਾ ਜਵਾਨ ਦਿਮਾਗ਼ ਵਿਗੜਨਾ ਸ਼ੁਰੂ ਹੋ ਗਿਆ । ਇਕ ਵਾਰੀ ਉਸ ਨੇ ਮੁੜ ਪੜ੍ਹਾਈ ਸ਼ੁਰੂ ਕਰਨ ਬਾਰੇ ਸੋਚਿਆ । ਪਰ ਹੁਣ ਇਹ ਵਿਚਾਰ ਜਾਂਦਾ ਰਿਹਾ । ਉਹ ਬਿਨਾਂ ਕਿਤਾਬੀ ਗਿਆਨ ਪ੍ਰਾਪਤ ਕੀਤਿਆਂ ਕਾਰਖ਼ਾਨੇ ਵਿਚ ਉਸ ਅਹੁਦੇ ਉੱਤੇ ਪਹੁੰਚ ਗਿਆ ਸੀ ਜਿਸ ਉੱਤੇ ਨਾ ਉਸ ਦੇ ਭਰਾ, ਨਾ ਪਿਉ ਤੇ ਤਾਇਆ ਤੇ ਨਾ ਦਾਦਾ ਹੀ ਪਹੁੰਚੇ ਸਨ ਜਿਹਨਾਂ ਉਸ ਨੂੰ ਪਹਿਲਾਂ ਰਿਬਟ ਜੜਨਾ ਸਿਖਾਇਆ ਸੀ ।

ਕਾਤਿਯਾ ਨਾਲ ਅਲੈਕਸੇਈ ਦਾ ਵਤੀਰਾ ਵੱਖਰੀ ਕਿਸਮ ਦਾ ਸੀ। ਜਦੋਂ ਉਹ ਉਸ ਆਪ ਜਿਸ ਡਰਾਫ਼ਟਸਵੂਮੈਨ ਦੇ ਸਾਹਮਣੇ ਜਾਂਦਾ ਤਾਂ ਉਹ ਇਕ ਸਾਦਾ ਪਿਆਰ ਵਿਚ ਫੱਸਿਆ ਮੁੰਡਾ ਹੀ ਹੁੰਦਾ — ਜੋ ਕੁਝ ਉਹ ਅਸਲੋਂ ਹੈ ਸੀ। ਆਪਣੀ ਸਾਰੀ ਸ਼ੁਹਰਤ ਉਹ ਕੇਤਿਯਾ ਦੇ ਇਕ ਸ਼ਬਦ ਬਦਲੇ ਵਟਾਉਣ ਲਈ ਤਿਆਰ ਸੀ — ਉਸ ਦੇ ਹੱਥਾਂ ਦੀ ਇਕ ਕੋਮਲ ਛੁਹ ਬਦਲੇ।

ਉਸ ਮਈ-ਦਿਵਸ ਉੱਤੇ ਕਲੱਬ ਵਿਚ ਮਿਲਣ ਪਿੱਛੋਂ ਉਹ ਕਈ ਵਾਰੀ ਮਿਲੇ। ਉਹ ਹਰ ਰੋਜ਼ ਕਾਰਖ਼ਾਨੇ ਦੇ ਗੇਟ ਉੱਤੇ ਅਖ਼ਬਾਰ ਪੜ੍ਹਨ ਦੇ ਬਹਾਨੇ ਉਸ ਦੀ ਉਡੀਕ ਕਰਦਾ ਤੇ ਫਿਰ ਉਹ ਦੋਵੇਂ ਇਕੱਠੇ ਤੁਰ ਕੇ ਉਸ ਚੁਰਸਤੇ ਤੀਕ ਜਾਂਦੇ ਜਿੱਥੋਂ ਉਹਨਾਂ ਦੇ ਰਾਹ ਵਿਛੜੇ ਸਨ — ਉਸ ਦਾ ਪੁਰਾਣੀ ਬਸਤੀ ਨੂੰ ਤੇ ਕੇਤਿਯਾ ਦਾ ਨਵੀਂ ਨੂੰ। ਅਲੈਕਸੇਈ ਆਪਣੀਆਂ ਪ੍ਰਾਪਤੀਆਂ ਦੀਆਂ ਗੱਲਾਂ ਸੁਣਾਉਂਦਾ। ਤੇ ਫੇਰ ਕਈ ਵਾਰੀ ਉਹ ਆਪੇ ਹੀ ਆਖਦਾ : "ਸ਼ਾਇਦ ਇਸ ਵਿਚ ਤੇਰੀ ਕੋਈ ਦਿਲਚਸਪੀ ਨਹੀਂ ?"

"ਨਹੀਂ, ਆਲਿਯੋਸ਼ਾ, ਬਹੁਤ ਦਿਲਚਸਪੀ ਹੈ ਮੇਰੀ !" ਕੇਤਿਯਾ ਬੜੇ ਚਾਅ ਨਾਲ ਆਖਦੀ। ਪਰ ਅਲੈਕਸੇਈ ਨੂੰ ਜਾਪਿਆ ਕਿ ਕੇਤਿਜਾ ਨੇ ਇਹ ਗੱਲ ਕੇਵਲ ਮੂੰਹ ਰੱਖਣ ਲਈ ਹੀ ਕੀਤੀ ਸੀ। ਉਹ ਕੇਤਿਯਾ ਦੀਆਂ ਲੰਮੀਆਂ ਉਲਟਵੀਆਂ ਭਵਾਂ ਤੇ ਗੱਲ੍ਹਾਂ ਵਿਚ ਪੈਂਦੇ ਟੋਇਆਂ ਤੋਂ ਇਕ ਪਲ ਵੀ ਅੱਖ ਪਰਾਂ ਨਹੀਂ ਸੀ ਕਰ ਸਕਦਾ ।

ਉਹ ਵਧੇਰੇ ਦਿਲਚਸਪ ਗੱਲਾਂ ਕਰਦੀ : "ਫਰਜ਼ ਕਰ, ਆਲਿਯੋਸ਼ਾ, ਜੇ ਕਰ

ਤੈਨੂੰ ਆਪਣੇ ਇਸ ਕਮਾਲ ਦੇ ਹਥੌੜੇ ਸਮੇਤ ਧਾਤ ਤੇ ਪੱਥਰ ਦੇ ਯੁੱਗ ਵਿਚ ਜਾਣਾ ਪੈ ਜਾਵੇ ? ਤਾਂ ਤੇ ਤੂੰ ਦੇ ਤਿਆਂ ਵਿਚੋਂ ਸਭ ਤੋਂ ਤਗੜਾ ਮੰਨਿਆ ਜਾਵੇਂਗਾ ਤੇਰੇ ਲਈ ਝਿੱਕੀਆਂ , ੜੀਆਂ ਨੂੰ ਕੱਟ ਕੇ ਘਰ ਬਣਾਉਣਾ ਵੀ ਸੌਖਾ ਹੋਵੇਗਾ ਤੇ ਪੱਥਰਾਂ ਨੂੰ ਰਗੜ ਅੱਗ ਕਢਣੀ ਵੀ । ਤੂੰ ਤਾਂ ਸਾਰੇ ਦੇਵਤਿਆਂ ਨੂੰ ਬਿਜਲੀ ਦੀ ਗਰਜ ਵਾਂਗ ਡਰਾ ਕੇ ਰਖੇਂ......"

ਸ਼ਾਇਦ ਅਲੈਕਸੇਈ ਪੱਥਰ ਯੁੱਗ ਵਿਚ ਜਾਣ ਲਈ ਤਿਆਰ ਸੀ ਜੇਕਰ ਉਥੇ ਕੇਤਿਯਾ ਹੋਵੇ । ਪਰ ਕੇਤਿਯਾ ਉਥੇ ਜਾਣ ਲਈ ਤਿਆਰ ਨਹੀਂ ਸੀ । ਉਹ ਤਾਂ ਕੰਬੋਡੀਆ ਜਾਂ ਲਾਓਸ ਜਾਣ ਦੇ ਸੁਪਨੇ ਲੈਂਦੀ ਸੀ । ਉਸ ਨੂੰ ਮਿਲ ਕੇ ਅਲੈਕਸੇਈ ਸਿੱਧਾ ਆਪਣੇ ਤਾਏ ਵਾਸੀਲੀ ਕੋਲ ਗਿਆ ਤੇ ਇਹਨਾਂ ਥਾਵਾਂ ਬਾਰੇ ਪੁੱਛਿਆ :

"ਲਾਓਸ ਕੰਬੋਡੀਆ", ਵਾਸੀਲੀ ਨੇ ਦੁਹਰਾਇਆ ਤੇ ਆਪਣੀ ਮੋਟੀ ਐਨਕ ਲਗਾ ਕੇ ਨਕਸ਼ੇ ਉੱਤੇ ਦੇਖਣ ਲੱਗਾ ! ਆ ਰਹੇ, ਮੇਰੇ ਬੱਚੇ । ਦੇਖ!......ਬਰਮਾ ਤੇ ਵੀਤਨਾਮ ਦੇ ਵਿਚਕਾਰ । ਉਹਨਾਂ ਨੂੰ ਪਹਿਲਾਂ ਹਿੰਦ-ਚੀਨੀ ਆਖਦੇ ਸਨ । ਹੁਣ ਉਹ ਆਜ਼ਾਦ ਨੇ । ਉਹਨਾਂ ਨੇ ਇਕ ਕਾਨਫ਼ਰੰਸ ਬੁਲਾਈ ਸੀ ਤੇ ਮਿਲ ਕੇ ਫ਼ਰਾਂਸੀਸੀ ਸਾਮਰਾਜ ਦੀਆਂ ਨੌਆਬਾਦੀਆਂ ਵਿਰੁਧ ਸਾਂਝਾ ਫਰੰਟ ਬਣਾ ਕੇ ਲੜਨ ਲਈ ਸਹਿਮਤ ਹੋਏ ਸਨ ।

ਪਤਾ ਲਗਾ ਕਿ ਉਸ ਦਾ ਤਾਇਆ ਵੀ ਪੁਰਾਤਨ ਕੰਬੋਡੀਆ ਤੇ ਲਾਓਸ ਬਾਰੇ ਬਹੁਤਾ ਨਹੀਂ ਸੀ ਜਾਣਦਾ । ਉਸ ਨੇ ਕੇਂਦਰੀ ਲਾਇਬਰੇਰੀ ਵਿਚ ਜਾ ਕੇ ਇਹਨਾਂ ਬਾਰੇ ਕਿਤਾਬਾਂ ਪੁੱਛਣ ਦਾ ਫੈਸਲਾ ਕੀਤਾ ।

ਹਾਂ, ਉਹ ਸਾਧਾਰਨ ਜਿਹੀ ਡਰਾਫਟਸਵੁਮੈਨ ਅਲਕਸੇਈ ਨਾਲੋਂ ਹਰ ਤਰ੍ਹਾਂ ਸਿਆਣੀ ਸੀ । ਹੁਣ ਇਕ ਮਹੀਨੇ ਪਿਛੋਂ ਭਾਵੇਂ ਉਹ ਉਸ ਨਾਲ ਗੱਲਾਂ ਕਰਨ ਲੱਗ ਪਿਆ ਸੀ ।

ਜਿਸ ਦਿਨ ਈਲੀਆ ਮਾਤਵੀਯੇਵਿਚ ਅਤੇ ਅਲੈਗਜ਼ਾਂਦਰੋਵਿਚ ਦੀ ਬਿਜਲਈ ਵੈਲਡਿੰਗ ਬਾਰੇ ਆਪਸ ਵਿਚ ਝੜਪ ਹੋਈ ਸੀ, ਉਸੇ ਦਿਨ ਅਲੈਕਸੇਈ ਕੈਨਟੀਨ ਵਿਚ ਕੇਤਿਯਾ ਨੂੰ ਮਿਲਿਆ । ਉਸ ਨੇ ਬੜਾ ਹੌਂਸਲਾ ਕਰ ਕੇ ਕੇਤਿਯਾ ਨੂੰ ਸ਼ਾਮ ਵੇਲੇ ਸੈਰ ਕਰਨ ਲਈ ਕਿਹਾ, ਪਰ ਇਸ ਆਸ ਨਾਲ ਕਿ ਉਹ ਨਾਂਹ ਕਰ ਦੇਵੇਗੀ । ਪਰ ਕੇਤਿਯਾ ਸੈਰ ਲਈ ਮੰਨ ਗਈ ।

ਵਾਪਸ ਵਰਕਸ਼ਾਪ ਵਿਚ ਜਾ ਕੇ ਉਸ ਨੇ ਉਸ ਦਿਨ ਚਾਰ ਘੰਟਿਆਂ ਵਿਚ ਇਤਨਾ ਕੰਮ ਕੀਤਾ ਜਿਤਨਾ ਆਮ ਦਿਨ ਉਹ ਬਾਰਾਂ ਘੰਟਿਆਂ ਵਿਚ ਕਰ ਸਕਦਾ ਸੀ ।

ਸ਼ਾਮ ਨੂੰ ਉਸ ਨੇ ਨਵੇਂ ਕਪੜੇ ਬਦਲੇ ਤੇ ਡਾਂਗਰੀ ਨੂੰ ਵਰਕਸ਼ਾਪ ਵਿਚ

ਲਟਕਾ ਦਿਤਾ।

ਹੁਣੇ ਜੂਨ ਮਹੀਨੇ ਦਾ ਅਚਾਨਕ ਛੜਾਕਾ ਪੈ ਕੇ ਹਟਿਆ ਸੀ। ਮੌਸਮ ਨਿੱਘਾ ਤੇ ਸਿਲ੍ਹਾ ਸੀ। ਬਦਲ ਹਾਲੀਂ ਫਟੇ ਨਹੀਂ ਸਨ। ਅਲੈਕਸੇਈ ਨੂੰ ਡਰ ਸੀ ਮਤੇ ਮੌਸਮ ਸਾਡੀ ਸ਼ਾਮ ਹੀ ਤਬਾਹ ਨਾ ਕਰ ਦੇਵੇ। ਤਦ ਉਸ ਕੋਸਤਿਯਾ ਨੂੰ ਤੇਜ਼ ਤੇਜ਼ ਜਾਂਦਿਆਂ ਤਕਿਆ।

"ਕਿਧਰ ?" ਅਲੈਕਸੇਈ ਨੇ ਵਾਜ ਮਾਰੀ। "ਆ ਘਰ ਨੂੰ ਚਲੀਏ।"

"ਮੈਂ ਦਫਤਰ ਜਾ ਰਿਹਾ ਹਾਂ", ਕੋਸਤਿਯਾ ਨੇ ਉੱਤਰ ਦਿਤਾ। "ਚੀਫ ਇੰਜੀਨੀਅਰ ਨੇ ਸਾਰੇ ਵੈਲਡਰਾਂ ਦੀ ਮੀਟਿੰਗ ਬੁਲਾਈ ਐ।"

ਇਕ ਕਣੀ ਅਲੈਕਸੇਈ ਦੀ ਗਰਦਨ ਤੇ ਲੱਗੀ। ਰਤਾ ਕੁ ਝੁਣਝੁਣੀ ਲੈ ਕੇ ਉਸ ਨੇ ਆਪਣੇ ਭਰਾ ਵਲ ਤੱਕਿਆ। ਉਸ ਦਾ ਪਿਤਾ ਤੇ ਅਲੈਗਜ਼ਾਂਦਰੋਵਿਚ ਵੀ ਉਧਰੇ ਜਾ ਰਹੇ ਸਨ ਜਿਧਰ ਕੋਸਤਿਯਾ। ਪੂਰੇ ਪੰਜ ਵਜੇ ਜਹਾਜ਼ਾਂ ਦੇ ਕਾਰਖਾਨੇ ਦਾ ਰੌਲਾ-ਰੱਪਾ ਬੰਦ ਹੋ ਜਾਂਦਾ ਹੈ। ਹੂਟਰ ਦੀ ਆਵਾਜ਼ ਦਿਨ ਦਾ ਕੰਮ ਖਤਮ ਹੋਣ ਦੀ ਅਗਵਾਹੀ ਦੇ ਚੁੱਕੀ ਸੀ। ਈਲੀਆ ਅਤੇ ਅਲੈਗਜ਼ਾਂਦਰੋਵਿਚ ਹੌਲੀ ਹੌਲੀ ਕਿਸੇ ਮਾਮਲੇ ਬਾਰੇ ਗੱਲਾਂ ਕਰ ਰਹੇ ਸਨ ਜਿਵੇਂ ਕੁਝ ਘੰਟੇ ਪਹਿਲੇ ਇਹ ਕੁਕੜਾਂ ਵਾਂਗ ਕਦੀ ਲੜੇ ਹੀ ਨਾ ਹੋਣ।

ਉਹਨਾਂ ਦੀਆਂ ਗੱਲਾਂ ਦਾ ਵਿਸ਼ਾ ਅਲੈਕਸੇਈ ਲਈ ਕੋਈ ਦਿਲਚਸਪੀ ਨਹੀਂ ਸੀ ਰਖਦਾ। ਇਤਨੇ ਵਿਚ ਮੋੜ ਤੋਂ ਪਰ੍ਹਾਂ ਇਕ ਟਰਾਲੀ-ਬਸ ਆਉਂਦੀ ਨਜ਼ਰ ਆਈ। ਉਹ ਗਾਰੇ ਤੇ ਪਾਣੀ ਛਿੱਟੇ ਉੜਾ ਰਹੀ ਸੀ। ਲੈਨਿਨ ਦੇ ਬੁੱਤ ਉਤੋਂ ਦੀ ਘੁੰਮ ਕੇ ਉਹ ਕਾਰਖਾਨੇ ਦੇ ਗੇਟ ਦੇ ਐਨ ਅੱਗੇ ਆ ਕੇ ਰੁਕ ਗਈ।

ਬਸ ਵਿਚੋਂ ਇਕ ਲੰਮੀ ਪਤਲੀ ਕੁੜੀ ਟਪੂਸੀ ਮਾਰ ਕੇ ਹੇਠਾਂ ਉੱਤਰੀ। ਉਸ ਦੇ ਕੋਟ ਦੇ ਬਟਨ ਖੁਲ੍ਹੇ ਸਨ। ਉਹ ਸਿੱਧੀ ਅਲੈਕਸੇਈ ਕੋਲ ਆਈ ਤੇ ਪੁੱਛਣ ਲਗੀ ਕਿ ਜਹਾਜ਼ਾਂ ਦੇ ਕਾਰਖਾਨੇ ਦਾ ਅਮਲਾ ਵਿਭਾਗ ਕਿਥੇ ਹੈ। ਕੁੜੀ ਕੋਈ ਅਜਨਬੀ ਸੀ, ਪਰ ਉਸ ਦੀ ਗੱਲ-ਬਾਤ ਵਿਚ ਸੰਜਮ ਤੇ ਸਵੈ-ਮਾਣ ਸੀ।

ਅਲੈਕਸੇਈ ਨੇ ਮਿਣਵਾਂ ਤੇ ਸਿਧਾ ਉੱਤਰ ਦਿੱਤਾ। ਉਹਨਾਂ ਦੀ ਸਾਰੀ ਗੱਲ ਨੂੰ ਅੱਧੇ ਮਿੰਟ ਤੋਂ ਵਧ ਸਮਾਂ ਨਹੀਂ ਸੀ ਲਗਾ। ਜਦੋਂ ਉਹ ਉੱਚੀ ਨੀਲੇ ਰੰਗ ਦੀ ਬਿਲਡਿੰਗ ਦੇ ਗੇਟ ਕੋਲ ਬੜੇ ਜੋਸ਼ ਨਾਲ ਪਹੁੰਚੀ ਤਾਂ ਅਲੈਕਸੇਈ ਨੇ ਅਣਚਾਹਿਆਂ ਹੀ ਮੁੜ ਕੇ ਉਸ ਵਲ ਤੱਕਿਆ। ਕੱਚੀ ਸੜਕ ਉਤੇ ਉਸ ਦੇ ਪੈਰਾਂ ਦੇ ਨਿਸ਼ਾਨ ਸਨ ਜਿਹਨਾਂ ਵਿਚੋਂ ਉੱਚੀ ਅੱਡੀ ਵਿਸੇਸ਼ ਕਰ ਮਿੱਟੀ ਵਿਚ ਡੂੰਘੀ ਖੁਭੀ ਹੋਈ ਸੀ। "ਕੁੜੀ ਕਾਹਦੀ ਐ — ਨਿਰੀ ਗਿਆਰਾਂ ਹਜ਼ਾਰ ਵੋਲਟ ਦੀ ਤਾਰ ਐ," ਅਲੈਕਸੇਈ ਨੇ ਸੋਚਿਆ।

ਉਹ ਲਾਦਾ ਦਰਿਆ ਦੇ ਕੰਢੇ ਕੰਢੇ ਤੁਰੇ ਜਾ ਰਹੇ ਸਨ ਜਿਥੇ ਜਾ ਕੇ ਦਰਿਆ ਖਾੜੀ ਵਿਚ ਡਿਗਦਾ ਹੈ । ਉਹ ਉਥੇ ਕਈ ਵਾਰੀ ਆਇਆ ਸੀ ਪਰ ਅੱਜ ਵਰਗਾ ਨਜ਼ਾਰਾ ਉਸ ਨੂੰ ਕਦੀ ਨਜ਼ਰ ਨਹੀਂ ਸੀ ਆਇਆ । ਕੇਤਿਯਾ ਇਕ ਦਮ ਰੁਕ ਗਈ ਤੇ ਆਪਣੇ ਹੱਥਾਂ ਨੂੰ ਕੱਛਾਂ ਹੇਠ ਦਬਾ ਕੇ ਬੋਲੀ :

"ਦੇਖ, ਆਲਿਯੋਸ਼ਾ, ਦੇਖ !"

ਉਸ ਮੁੜ ਕੇ ਦੇਖਿਆ । ਇਕ ਵੱਡਾ ਸੁਨਹਿਰੀ ਸੂਰਜ ਖਾੜੀ ਵਿਚ ਡੁੱਬ ਰਿਹਾ ਸੀ । ਪਾਣੀ ਇਉਂ ਸੀ ਜਿਵੇਂ ਪਿਘਲੀ ਹੋਈ ਅੱਗ । ਆਟੇ ਦੇ ਕਾਰਖਾਨੇ ਦੀ ਚਿਮਨੀ ਦਾ ਧੂੰਆ, ਚੀਲ ਦੇ ਦਰਖਤਾਂ ਦੀਆਂ ਕਤਾਰਾਂ, ਸਾਰੀ ਧਰਤੀ ਜਿਵੇਂ ਅਗਨੀ ਦੀ ਬਣੀ ਹੋਵੇ ।

"ਤੇ ਉਧਰ ਦੇਖ, ਉਥੇ !" ਕੇਤਿਯਾ ਨੇ ਚੀਕ ਕੇ ਕਿਹਾ ।

ਅਲੈਕਸੇਈ ਨੇ ਸੂਰਜ ਵਲ ਪਿੱਠ ਭੁਆਈ । ਦੋ ਲੰਮੇ ਪਰਛਾਵੇਂ ਉਹਨਾਂ ਦੇ ਪੈਰਾਂ ਤੋਂ ਲੈ ਕੇ ਸਾਹਮਣੇ ਪਹਾੜੀ ਦੀ ਝੋਕ ਤੀਕ ਪਸਰੇ ਹੋਏ ਸਨ ।

ਜਿਧਰ ਵੀ ਕੇਤਿਯਾ ਇਸ਼ਾਰਾ ਕਰਦੀ ਉਧਰੇ ਹੀ ਅਲੈਕਸੇਈ ਨੂੰ ਇਕ ਸੁਹਾਵਣਾ, ਖੂਬਸੂਰਤ ਨਜ਼ਾਰਾ ਦਿਖਾਈ ਦੇਂਦਾ । ਉਹ ਇਸ ਸੁੰਦਰਤਾ ਵਿਚ ਚੁੱਪ ਰਹਿਣਾ ਚਾਹੁੰਦਾ ਸੀ । ਪਰ ਦੋ ਬੰਦੇ ਤਦ ਹੀ ਚੁੱਪ ਰਹਿ ਸਕਦੇ ਹਨ ਜੇ ਉਹ ਬਹੁਤ ਪੁਰਾਣੇ ਮਿਤਰ ਹੋਣ । ਮੁੰਡੇ ਤੇ ਕੁੜੀ ਨੂੰ ਗੱਲਾਂ ਕਰੀ ਜਾਣੀਆਂ ਚਾਹੀਦੀਆਂ ਹਨ । ਹਾਲੇ ਤਾਂ ਉਹਨਾਂ ਦਾ ਰਿਸ਼ਤਾ ਵੀ ਸਪਸ਼ਟ ਨਹੀਂ ਸੀ ਹੋਇਆ ।

"ਮੈਂ ਇਕ ਵਾਰੀ ਜੀਵਨ ਦੀ ਉਤਪਤੀ ਬਾਰੇ ਬਹੁਤ ਦਿਲਚਸਪ ਕਿਤਾਬ ਪੜ੍ਹੀ ਸੀ," ਕੇਤਿਯਾ ਬੋਲੀ । ਇਹ ਚੀਲ ਦੇ ਦਰਖਤ ਪੂਰਵ-ਇਤਿਹਾਸਕ ਕਾਲ ਦੇ ਜਾਪਦੇ ਹਨ । ਹਰ ਪਾਸੇ ਮਿੱਟੀ ਹੀ ਮਿੱਟੀ ਹੁੰਦੀ ਸੀ ਪਹਿਲਾਂ ਤੇ ਫੇਰ ਉਸ ਮਿੱਟੀ ਨੂੰ ਸਮੁੰਦਰ ਨੇ ਕਢ ਲਿਆ — ਕਰੋੜਾਂ ਸਾਲਾਂ ਵਿਚ — ਤੇ ਫਿਰ ਘੋਗਾ ਬਣਿਆ ।"

"ਕਰੋੜਾਂ ਸਾਲ ?"

"ਹਾਂ ! ਘੋਗਾ ਘੱਟ ਤੋਂ ਘੱਟ ਤਿੰਨ ਸੌ ਲੱਖ ਸਾਲ ਪੁਰਾਣਾ ਹੈ ।"

"ਤੂੰ ਟਿੱਚਰਾਂ ਕਰ ਰਹੀ ਹੈਂ" ਇਤਨੇ ਲੰਮੇ ਅਰਸੇ ਨੇ ਅਲੈਕਸੇਈ ਨੂੰ ਪੈਰੋਂ ਹਿਲਾ ਦਿੱਤਾ ।

"ਆਲਿਯੋਸ਼ਾ, ਮੇਰੀ ਮਾਂ ਕੋਲ ਇਕ ਨਿੱਕਾ ਜਿਹਾ ਘੋਗਾ ਹੈ — ਸ਼ੀਸ਼ੇ ਵਰਗਾ । ਉਸ ਵਿਚ ਇਕ ਮੱਖੀ ਹੈ । ਦੇਖ ਕੇ ਮੇਰੇ ਲੂੰ-ਕੰਡੇ ਖੜੇ ਹੋ ਜਾਂਦੇ ਹਨ । ਉਹ ਮੱਖੀ ਜ਼ਰੂਰ ਤਿੰਨ ਸੌ ਲੱਖ ਸਾਲ ਪਹਿਲਾਂ ਜਿਊਂਦੀ ਹੋਵੇਗੀ ।

"ਤਿਨ ਸ ਲਖ ਸਾਲ।" ਅਲੈਕਸੇਈ ਇਸ ਤੋਂ ਖਹਿੜਾ ਨਾ ਛੁਡਵਾ ਸਕਿਆ। ਉਸ ਦੀ ਆਪਣੀ ਬਾਈ ਸਾਲ ਦੀ ਉਮਰ ਇਸ ਗੱਲ ਅੱਗੇ ਕਿਤਨੀ ਛੋਟੀ ਜਿਹੀ ਜਾਪਦੀ ਸੀ — ਇਕ ਪਹਾੜ ਅੱਗੇ ਨਿੱਕੇ ਜਿਹੇ ਕਣ ਵਾਂਗ।

"ਜਦੋਂ ਮੈਂ ਉਸ ਮੱਖੀ ਨੂੰ ਦੇਖਦੀ ਹਾਂ ਤਾਂ ਸੋਚਦੀ ਹਾਂ ਕਿ ਬੰਦਾ ਆਪਣੀ ਇਸ ਨਿੱਕੀ ਜਿਹੀ ਉਮਰ ਨੂੰ ਅਜ਼ਾਈਂ ਨਾ ਗੁਆਵੇ। ਪਰ ਮੈਨੂੰ ਪਤਾ ਨਹੀਂ ਅਜ਼ਾਈਂ ਕੀ ਹੁੰਦਾ ਹੈ ਤੇ ਨਾ — ਅਜ਼ਾਈਂ ਕੀ। ਤੈਨੂੰ ਪਤਾ ਹੈ, ਆਲਿਯੋਸ਼ਾ ?"

ਅਲੈਕਸੇਈ ਨੇ ਰੁਕ ਕੇ ਇਕ ਸਿਗਰਟ ਜਗਾਇਆ।

"ਸ਼ਾਇਦ ਮੈਨੂੰ ਵੀ ਪਤਾ ਨਹੀਂ," ਉਸ ਇਕਬਾਲ ਕੀਤਾ। "ਸ਼ਾਇਦ ਤੁਸੀਂ ਇਤਨੇ ਮਸ਼ਹੂਰ ਹੋਣੇ ਚਾਹੀਦੇ ਹੋ ਕਿ ਲੋਕੀਂ ਹਮੇਸ਼ਾ ਤੁਹਾਨੂੰ ਯਾਦ ਰਖਣ ?"

"ਤੂੰ ਮਸ਼ਹੂਰ ਬਣਨਾ ਚਾਹੁੰਦਾ ਹੈਂ, ਆਲਿਯੋਸ਼ਾ ?" ਕੇਤਿਯਾ ਨੇ ਪੁੱਛਿਆ।

ਅਲੈਕਸੇਈ ਦਾ ਖਿਆਲ ਸੀ ਕਿ ਉਹ ਪਹਿਲਾਂ ਹੀ ਮਸ਼ਹੂਰ ਹੈ। ਇਸ ਕਰਕੇ ਉਸ ਨੂੰ ਇਹ ਗੱਲ ਰੜਕੀ। ਜਾਂ ਕੇਤਿਯਾ ਨੂੰ ਵੀ ਸ਼ਾਇਦ ਪਤਾ ਸੀ, ਪਰ ਉਹ ਨਹੀਂ ਸੀ ਮੰਨਣਾ ਚਾਹੁੰਦੀ ਕਿ ਇਹ ਮਸ਼ਹੂਰੀ ਹੈ !

ਉਹ ਦਰਖਤਾਂ ਹੇਠਾਂ ਦੀ ਚੁੱਪ ਚਾਪ ਤੁਰੇ ਆ ਰਹੇ ਸਨ। ਇਕ ਨਿੱਕੇ ਜਿਹੇ ਬੂਟੇ ਥੱਲੇ ਆ ਕੇ ਅਲੈਕਸੇਈ ਨੇ ਉਸ ਨੂੰ ਹਲੂਣਿਆ। ਉਤੋਂ ਪਾਣੀ ਦੇ ਤੁਪਕੇ ਝੜੇ ਤੇ ਦੋਹਾਂ ਨੂੰ ਭਿਉਂ ਗਏ। ਕੇਤਿਯਾ ਨੇ ਚੀਕ ਮਾਰੀ। ਅਲੈਕਸੇਈ ਹੱਸ ਪਿਆ।

ਇਹਨਾਂ ਅਚਾਨਕ ਕਣੀਆਂ ਨਾਲ ਭਿੱਜ ਕੇ ਉਹਨਾਂ ਦੀ ਰੌਂ ਬਦਲ ਗਈ। ਅਲੈਕਸੇਈ ਦਾ ਜੀ ਕੀਤਾ ਕਿ ਉਹ ਕੇਤਿਯਾ ਨੂੰ ਗਲਵਕੜੀ ਪਾਵੇ, ਉਸ ਦੇ ਸੁਨਹਿਰੀ ਵਾਲਾਂ ਨੂੰ ਚੁੰਮੇ ਤੇ ਉਸ ਨੂੰ ਬਾਹਾਂ ਵਿਚ ਚੁੱਕ ਕੇ ਝੂਟੇ ਦੇਵੇ......

"ਕੇਤਿਯਾ......" ਇਸ ਤੋਂ ਅਗੇ ਉਹ ਕੁਝ ਨਾ ਬੋਲ ਸਕਿਆ। ਕੀ ਬੋਲਦਾ ?

ਉਹ ਆਪਣੇ ਰਸਤੇ ਤੋਂ ਪਰ੍ਹਾਂ ਪਰ੍ਹਾਂ ਹੁੰਦੇ ਗਏ। ਆਥਣ ਦਾ ਘੁਸਮੁਸਾ ਸੰਘਣਾ ਹੋ ਗਿਆ, ਆਕਾਸ਼ ਗਹਿਰਾ ਨੀਲਾ ਤਾਂ ਜੰਗਲ ਵਿਚ ਤਾਂ ਰਾਤ ਹੀ ਪੈ ਚੁੱਕੀ ਜਾਪਦੀ ਸੀ।

"ਮੈਨੂੰ ਡਰ ਲਗਦਾ ਏ," ਕੇਤਿਯਾ ਬੋਲੀ।

"ਬਘਿਆੜਾਂ ਤੋਂ ?"

"ਹਰ ਚੀਜ਼ ਤੋਂ ?"

"ਤੈਨੂੰ ਮੇਰੇ ਨਾਲ ਹੁੰਦਿਆਂ ਡਰਨ ਦੀ ਲੋੜ ਨਹੀਂ। ਕੇਤਿਯਾ......

"ਹਾਂ, ਕੀ ਆਖਣਾ ਏ ਇਸ 'ਕੇਤਿਯਾ' ਨੂੰ......?"

''ਕੁਝ ਨਹੀਂ । ਤੂੰ ਨਹੀਂ ਸਮਝੇਂਗੀ ।''

''ਜਦ ਤੂੰ ਦਸੇਂਗਾ ਮੈਂ ਸਮਝ ਜਾਵਾਂਗੀ ।''

''ਜੇ ਤੂੰ ਸਮਝਣਾ ਹੀ ਨਹੀਂ ਚਾਹੁੰਦੀ, ਤਾਂ ਗੱਲ ਹੀ ਕਿਉਂ ਛੇੜੀਏ ਇਸ ਦੀ ?''

ਉਹਨਾਂ ਦੀਆਂ ਲੱਤਾਂ ਗੋਡਿਆਂ ਤੀਕ ਭਿੱਜ ਗਈਆਂ ਸਨ ਪਰ ਅਲੈਕਸੇਈ ਨੂੰ ਪਤਾ ਨਾ ਲੱਗਾ । ਉਹ ਗਲ ਗਲ ਪਾਣੀ ਵਿਚ ਤੁਰ ਸਕਦਾ ਸੀ ਤੇ ਉਸ ਨੂੰ ਠੰਢ ਦਾ ਪਤਾ ਨਹੀਂ ਸੀ ਲੱਗਣਾ ।

ਲੰਮਾ ਚੱਕਰ ਕੱਢ ਕੇ ਉਹ ਇਕ ਚੁਰਸਤੇ ਉਤੇ ਆ ਗਏ ਜਿਥੋਂ ਨਵੀਂ ਆਬਾਦੀ ਦੀਆਂ ਰੌਸ਼ਨੀਆਂ ਦਿਖਾਈ ਦੇਂਦੀਆਂ ਸਨ । ਹੁਣ ਅਲੈਕਸੇਈ ਨੇ ਕੇਤਿਯਾ ਨੂੰ ਘਰ ਤੀਕ ਛਡਣ ਜਾਣਾ ਸੀ । ਉਸ ਨੇ ਆਪਣਾ ਹੱਥ ਅਲੈਕਸੇਈ ਨੂੰ ਪੇਸ਼ ਕਰਨਾ ਸੀ — ਤੇ ਬਸ । ਫੇਰ ਵੀ ਅਲੈਕਸੇਈ ਉਹ ਰਟਾ ਲਾਏ ਸ਼ਬਦ ਕੇਤਿਯਾ ਨੂੰ ਨਾ ਕਹੇ । ਉਸ ਵਿਚ ਬਗਾਵਤ ਭੜਕੀ ।

''ਕੇਤਿਯਾ !'' ਉਸ ਅਚਾਨਕ ਤੇ ਸਗੋਂ ਰੁੱਖੇ ਢੰਗ ਨਾਲ ਕਿਹਾ । ''ਤੂੰ ਸ਼ਾਇਦ ਮੇਰੇ ਉਤੇ ਹੱਸੇਂਗੀ ? ਤੂੰ ਸਮਝਦੀ ਹੈਂ ਕਿ ਮੈਂ ਬੁੱਧੂ ਮੁੰਡਾ ਹਾਂ......ਇਤਿਹਾਸ ਜਾਂ ਧਰਤੀ ਬਾਰੇ ਕੁਝ ਨਹੀਂ ਜਾਣਦਾ । ਹੈ ਨਾ — ਇਹੋ ਗੱਲ ਹੈ ਨਾ ?''

''ਆਲਿਯੋਸ਼ਾ, ਪਿਆਰੇ, ਤੂੰ ਇਹ ਕਿਉਂ ਸੋਚਦਾ ਏਂ ?'' ਕੇਤਿਯਾ ਭਾਂਪ ਗਈ ਸੀ ਕਿ ਅਲੈਕਸੇਈ ਕਿਤਨਾ ਉਤਾਵਲਾ ਤੇ ਡਾਵਾਂਡੋਲ ਸੀ । ਕਿਤੇ ਉਸ ਨੇ ਉਸ ਨੂੰ ਕੋਈ ਭੈੜੀ ਗੱਲ ਤਾਂ ਨਹੀਂ ਸੀ ਆਖ ਦਿੱਤੀ ? ''ਆਲਿਯੋਸ਼ਾ, ਪਿਆਰੇ, ਮੈਨੂੰ ਆਪ ਵੀ ਕੁਝ ਪਤਾ ਨਹੀਂ । ਮੇਰਾ ਮਤਲਬ ਇਹ ਨਹੀਂ ਸੀ..... ਮੈਂ ਨਹੀਂ ਸੀ ਸੋਚਿਆ......ਆਲਿਯੋਸ਼ਾ !''

ਜਜ਼ਬਾ ਦੋਹਾਂ ਉਤੇ ਭਾਰੂ ਹੋ ਗਿਆ ਸੀ । ਅਲੈਕਸੇਈ ਨੇ ਉਸ ਨੂੰ ਬਾਹਾਂ ਵਿਚ ਘੁਟਣ ਦਾ ਫੈਸਲਾ ਕਰ ਲਿਆ ਸੀ । ਉਹ ਉਸ ਵਲ ਵਧਿਆ । ਉਸ ਦੀ ਛਾਤੀ ਵਿਚ ਜਿਵੇਂ ਵਦਾਣ ਵੱਜ ਰਿਹਾ ਹੋਵੇ । ਪਰ ਉਸੇ ਵੇਲੇ ਇਕ ਟਰਾਲੀ-ਬਸ ਸ਼ੋਰ ਕਰਦੀ ਉਹਨਾਂ ਕੋਲੋਂ ਲੰਘੀ । ਇਕ ਪਲ ਲਈ ਉਹ ਦੋਵੇਂ ਰੌਸ਼ਨੀ ਵਿਚ ਗੜੁੱਚ ਹੋ ਗਏ ਤੇ ਡਰ ਕੇ ਇਕ ਦੂਜੇ ਤੋਂ ਵੱਖ ਹਟ ਗਏ ।

ਮੁੜ ਅਲੈਕਸੇਈ ਦੀ ਹਿੰਮਤ ਨਾ ਪਈ ।

ਜਦੋਂ ਉਹ ਘਰ ਮੁੜਿਆ ਤਾਂ ਬਾਬੇ ਮਾਤਵੇਈ ਤੋਂ ਬਿਨਾਂ ਸਾਰਾ ਟੱਬਰ ਸੁੱਤਾ ਪਿਆ ਸੀ । ਉਹ ਕੁਝ ਪੜ੍ਹ ਰਿਹਾ ਸੀ ।

''ਉਏ ਕਿਥੋਂ ਆਇਐਂ ਆਵਾਰਿਆ ?'' ਬੁੱਢੇ ਨੇ ਐਨਕ ਲਾਹ ਕੇ ਪੁਛਿਆ । ''ਤੂੰ ਬਾਹਰ ਫਿਰਦਾ ਰਿਹਾ ਤੇ ਇਥੇ ਇਕ ਪੂਰੀ ਮੀਟਿੰਗ ਹੋ ਗਈ । ਤੂੰ ਸੁਣਿਆ

ਏ ਕਿ ਉਹ ਪੂਰੇ ਦਾ ਪੂਰਾ ਜਹਾਜ਼ ਵੈਲਡਿੰਗ ਕਰ ਕੇ ਬਣਾ ਰਹੇ ਨੇ ?''

"ਮੈਨੂੰ ਕੀ ?'' ਅਲੈਕਸੇਈ ਨੇ ਉੱਤਰ ਦਿਤਾ, ਜੋ ਇਸ ਸਮੇਂ ਦੁਨੀਆਂ ਦੇ ਸਾਰੇ ਜਹਾਜ਼ਾਂ ਤੋਂ ਕੋਹਾਂ ਦੂਰ ਸੀ ।

"ਦੇਖ, ਨੌਜਵਾਨ, ਤੈਨੂੰ ਕੁਝ ਹੈ ਭਾਵੇਂ ਨਹੀਂ, ਇਹ ਇਕ ਮਹਾਨ ਘਟਨਾ ਹੋਵੇਗੀ । ਹੇਠਲੀ ਉਤੇ ਹੋ ਜਾਵੇਗੀ । ਤੇਰਾ ਪਿਉ ਤੇ ਕੋਸਤਿਯਾ ਯੋਜਨਾ ਵਿਚ ਗਲ ਗਲ ਤੀਕ ਖੁਭੇ ਹੋਏ ਨੇ ।''

ਅਲੈਕਸੇਈ ਨੇ ਗਿੱਲੇ ਕਪੜੇ ਲਾਹ ਕੇ ਤਨੂਰ ਉਤੇ ਟੰਗੇ ਤੇ ਆਪਣੇ ਬਿਸਤਰੇ ਉਤੇ ਜਾ ਲੇਟਿਆ ।

"ਕੁਝ ਖਾਣਾ ਨਹੀਂ ਤੂੰ ?''

"ਮੈਨੂੰ ਕੁਝ ਨਹੀਂ ਚਾਹੀਦਾ ।''

"ਠੀਕ, ਠੀਕ ! ਦੇਖ ਮੁੰਡਿਆ ਮੈਂ ਤੈਨੂੰ ਇਕ ਵਾਰੀ ਹੋਰ ਆਖਦਾ ਹਾਂ, ਕੋਈ ਗਲਤ ਕਦਮ ਨਾ ਪੁੱਟੀਂ ।''

ਕੋਈ ਉੱਤਰ ਨਾ ਮਿਲਣ ਉਤੇ ਬੁੱਢੇ ਨੇ ਲੈਂਪ ਨੂੰ ਅਖਬਾਰ ਨਾਲ ਢਕ ਦਿਤਾ ਤਾਂ ਜੁ ਉਸ ਦੇ ਪੋਤਰੇ ਨੂੰ ਰੋਸ਼ਨੀ ਤੰਗ ਨਾ ਕਰੇ । ਅਤੇ ਫੇਰ ਕਿਤਾਬ ਖੋਲ੍ਹ ਬੈਠਾ । ਪਰ ਉਸ ਨੂੰ ਅੱਖਰ ਨਜ਼ਰ ਨਾ ਆਏ ਸਗੋਂ ਤਿੰਨ ਘੋੜਿਆਂ ਵਾਲੀ ਗੱਡੀ ਵਿਚੋਂ ਦੀ ਖੋਰੂ ਪੁਟਦੀ ਨੱਸੀ ਜਾਂਦੀ ਦਿਖਾਈ ਦੇਣ ਲੱਗੀ......

# ਕਾਂਡ ਤਿੰਨ

ਡਾਇਰੈਕਟਰ ਨੇ ਜ਼ੀਨਾ ਨੂੰ ਸਾਹਮਣੇ ਬਾਜ਼ੂਆਂ ਵਾਲੀ ਕੁਰਸੀ ਉਤੇ ਬਿਠਾਇਆ ਅਤੇ ਹਥਲੀ ਜ਼ਰੂਰੀ ਚਿੱਠੀ ਪੂਰੀ ਕਰਨ ਤੱਕ ਖਿਮਾ ਮੰਗੀ।

ਕੁਰਸੀ ਕੁਝ ਤਾਂ ਉਂਝ ਹੀ ਨੀਵੀਂ ਸੀ ਅਤੇ ਕੁਝ ਸਪਰਿੰਗ ਲਗੇ ਹੋਣ ਕਾਰਨ ਜ਼ੀਨਾ ਮੇਜ਼ ਉਤੇ ਪਏ ਦਵਾਤਦਾਨ ਦੇ ਬਰਾਬਰ ਤੀਕ ਮਸਾਂ ਪਹੁੰਚਦੀ ਸੀ। ਇਸ ਆਸਣ ਨਾਲ, ਜਿਸ ਕਾਰਨ ਉਸ ਨੂੰ ਡਾਇਰੈਕਟਰ ਦਾ ਹੇਠਲਾ ਧੜ ਹੀ ਦਿਸਦਾ ਸੀ, ਜ਼ੀਨਾ ਨੂੰ ਖਿੱਝ ਆ ਗਈ। ਅਜਿਹੇ ਆਸਣ ਵਿਚ ਬੰਦਾ ਉਸ ਹਾਜ਼ਰ-ਜੁਆਬੀ ਨਾਲ ਗੱਲਾਂ ਨਹੀਂ ਕਰ ਸਕਦਾ, ਜਿਸ ਨਾਲ ਜ਼ੀਨਾ ਕਰਨੀਆਂ ਚਾਹੁੰਦੀ ਸੀ।

ਡਾਇਰੈਕਟਰ ਤੇਜ਼ ਤੇਜ਼ ਲਿਖ ਰਿਹਾ ਸੀ। ਕਲਮ ਦੀ ਰਫ਼ਤਾਰ ਨਾਲ ਉਸ ਦੀ ਗੱਲ ਉਤਲਾ ਦਾਗ਼ ਵੀ ਸੁਕੜਦਾ ਤੇ ਫੈਲਦਾ ਸੀ। ਜ਼ੀਨਾ ਨੇ ਇਸ ਦਾਗ ਨੂੰ ਬੜੀ ਹੈਰਾਨੀ ਭਰੀਆਂ ਨਜ਼ਰਾਂ ਨਾਲ ਘੋਖਿਆ। ਉਹ ਬਹੁਤ ਸਾਰੀਆਂ ਚੀਜ਼ਾਂ ਨੂੰ ਇਹਨਾਂ ਹੀ ਨਜ਼ਰਾਂ ਨਾਲ ਦੇਖਦੀ ਕਿਉਂਕਿ ਉਹ ਅਨੁਭਵ ਕਰਦੀ ਸੀ ਅੱਜ ਦੀ ਇਸ ਦੁਨੀਆਂ ਵਿਚ ਕਈ ਚੀਜ਼ਾਂ ਉਹੋ ਜਿਹੀਆਂ ਨਹੀਂ ਬਣੀਆਂ, ਜਿਹੋ ਜਿਹੀ ਜ਼ਮਾਨੇ ਦੀ ਰੂਹ ਦੀ ਮੰਗ ਹੈ — ਮਹਾਨ ਵਿਚਾਰਾਂ ਤੇ ਪ੍ਰਾਪਤੀਆਂ ਦੇ ਜ਼ਮਾਨੇ ਦੀ ਰੂਹ। ਜ਼ਿੰਦਗੀ ਜ਼ੀਨਾ ਲਈ ਬਹੁਤੀ ਤੇਜ਼ ਰਫਤਾਰ ਸਾਬਤ ਨਾ ਹਈ। ਉਸ ਨੂੰ ਨਸ਼ਟ ਕੀਤੇ ਸਮੇਂ ਤੋਂ ਨਫ਼ਰਤ ਸੀ। ਉਹ ਹਮੇਸ਼ਾਂ ਅਗਾਂਹ ਵਲ ਨੂੰ ਧੱਜੀਆਂ ਉੜਾਉਂਦੀ ਜਾਂਦੀ ਜਾਪਦੀ ਸੀ — ਇਥੋਂ ਤੀਕ ਕਿ ਉਸ ਦੀ ਚਾਲ ਵਿਚ ਅਗਾਂਹ ਵਧਣ ਦਾ ਜੋਸ਼ ਸੀ। ਇੰਸਟੀਚਿਊਟ ਵਿਚ ਵਿਦਿਆਰਥੀਆਂ ਨੇ ਉਸ ਦਾ ਮਖੌਲ ਘੜਿਆ ਹੋਇਆ ਸੀ : "ਜ਼ੀਨਾ ਕਦੀ ਵਿਆਹ ਨਹੀਂ ਕਰਵਾਵੇਗੀ। ਉਸ ਨਾਲ ਵਿਆਹ ਕਰਨ ਲਈ ਤੁਹਾਨੂੰ ਦੌੜਾਂ ਦਾ ਚੈਂਪੀਅਨ ਬਣਨਾ ਪਵੇਗਾ।"

"ਹਾਂ, ਤਾਂ ਇਹ ਗੱਲ ਹੈ", ਡਾਇਰੈਕਟਰ ਨੇ ਆਪਣੀ ਮੇਜ਼ ਉਤੇ ਲੱਗੀ ਘੰਟੀ ਦਾ ਬਟਨ ਦਬਾਉਂਦਿਆ ਕਿਹਾ। "ਹੁਣ ਮੈਂ ਤੁਹਾਡੀ ਸੇਵਾ ਵਿਚ ਹਾਜ਼ਰ ਹਾਂ, ਕਾਮਰੇਡ ਇਵਾਨੋਵਾ।"

ਕਮਰੇ ਵਿਚ ਆਏ ਸੈਕਟਰੀ ਨੂੰ ਹੱਥ ਦਾ ਲਿਖਿਆ ਕਾਗਜ਼ ਫੜਾ ਕੇ ਉਸ ਨੇ

ਆਪਣਾ ਪਾਈਪ ਭਰਿਆ ਤੇ ਸੁਲਗਾਇਆ ।

''ਸ਼ਿਪਯਾਰਡ ਦੇਖ ਲਿਆ ?''

ਜ਼ੀਨਾ ਉਸ ਨੂੰ ਝਾੜ ਪਾਉਣਾ ਚਾਹੁੰਦੀ ਸੀ, ਪਰ ਉਸ ਨੇ ਆਪਣੇ ਆਪ ਉਤੇ ਕਾਬੂ ਪਾ ਕੇ ਆਖਿਆ :

'ਹਾਲੀਂ ਨਹੀਂ ! ਮੈਨੂੰ ਕੋਈ ਨਹੀਂ ਮਿਲੇਗਾ ।''

''ਇਹ ਮੇਰਾ ਕਸੂਰ ਹੈ, ਕਾਮਰੇਡ ਇਵਾਨੋਵਾ, ਮੇਰਾ ਕਸੂਰ ਹੈ ਇਹ ! ਖ਼ਿਮਾ ਕਰਨਾ । ਸਾਨੂੰ ਕਾਨਫ਼ਰੰਸਾਂ ਨੇ ਦੱਬ ਰਖਿਆ ਹੈ । ਅਗਲਿਆਂ ਸਾਨੂੰ ਸਾਰਾ ਪੇਂਦਾ ਵੈਲਡਿੰਗ ਕਰ ਕੇ ਇਹ ਜਹਾਜ਼ ਬਣਾਉਣ ਦਾ ਕੰਮ ਦੇ ਛਡਿਆ ਹੈ । ਮੈਂ ਹੁਣੇ ਉਸ ਬਾਰੇ ਵਜ਼ੀਰ ਨੂੰ ਚਿੱਠੀ ਲਿਖ ਰਿਹਾ ਸਾਂ । ਇਹ ਉੱਨਾ ਹੀ ਨਵੀਂ ਕਿਸਮ ਦਾ ਕੰਮ ਹੈ । ਅਸੀਂ ਛੋਟੇ ਜਹਾਜ਼ ਤਾਂ ਪੇਂਦੇ ਵੈਲਡ ਕਰ ਕੇ ਬਣਾਉਂਦੇ ਰਹੇ ਹਾਂ । ਪਰ ਇਸ ਨੇ ਤਾਂ ਸਮੱਸਿਆ ਖੜੀ ਕਰ ਦਿੱਤੀ ਹੈ । ਸਪਾਤ ਹੀ ਲੈ ਲਉ, ਉਦਾਹਰਣ ਵਜੋਂ......''

ਉਸ ਨੇ ਜ਼ੀਨਾ ਵਲ ਤੱਕਿਆ ਤੇ ਸੋਚਣ ਲੱਗਾ : ''ਮੇਰੀ ਪਿਆਰੀ ਕੁੜੀਏ ! ਤੇਰੇ ਮਾਪਿਆਂ ਨੇ ਤੈਨੂੰ ਜਹਾਜ਼ ਬਣਾਉਣ ਦੇ ਕੰਮ ਦੀ ਕਿਵੇਂ ਆਗਿਆ ਦੇ ਦਿਤੀ । ਇਹ ਤਾਂ ਬਹੁਤ ਕਠਿਨ ਕੰਮ ਹੈ — ਔਰਤਾਂ ਲਈ ਤਾਂ ਉੱਕਾ ਹੀ ਯੋਗ ਨਹੀਂ । ਪਤਾ ਹੈ ਤੈਨੂੰ ਕੀ ਉਡੀਕ ਰਿਹਾ ਹੈ ?''

ਜ਼ੀਨਾ ਨੂੰ ਨਹੀਂ ਸੀ ਪਤਾ ਉਸ ਨੂੰ ਕੀ ਚੀਜ਼ ਉਡੀਕ ਰਹੀ ਸੀ । ਜਾਂ ਡਾਇਰੈਕਟਰ ਕੀ ਸੋਚ ਰਿਹਾ ਸੀ ।

''ਮੈਨੂੰ ਉਸ ਜਹਾਜ਼ ਉਤੇ ਕੋਈ ਕੰਮ ਦੇ ਦਿਉ,'' ਉਹ ਬੋਲੀ । ''ਮੈਂ ਪੇਂਦਾ ਵਿਸ਼ੇਸ਼ ਵਿਗਿਆਨੀ ਹਾਂ ।''

ਜਿਸ ਤਰ੍ਹਾਂ ਆਮ ਹੁੰਦਾ ਹੈ, ਡਾਇਰੈਕਟਰ ਦਾ ਪਾਈਪ ਬੁੱਝ ਗਿਆ । ਉਸ ਨੇ ਤਮਾਕੂ ਨੂੰ ਰਾਖਦਾਨੀ ਵਿਚ ਕਢਿਆ ਅਤੇ ਇਕ ਤਾਰ ਲੈ ਕੇ ਪਾਈਪ ਦੀ ਨਾਲੀ ਨੂੰ ਵਿਚੋਂ ਸਾਫ਼ ਕਰਨ ਲੱਗ ਪਿਆ — ਸਮਾਂ ਨਾਸ਼ਕ ਕੰਮ ।

ਜ਼ੀਨਾ ਤੋਂ ਰਹਿ ਨਾ ਹੋਇਆ ।

''ਮੇਰਾ ਖ਼ਿਆਲ ਹੈ, ਤੁਸੀਂ ਭੁੱਲ ਹੀ ਗਏ ਹੋ ਕਿ ਮੈਂ ਵੀ ਬੈਠੀ ਹਾਂ ।''

''ਨਹੀਂ, ਮੈਂ ਭੁੱਲਿਆ ਨਹੀਂ ।''

ਡਾਇਰੈਕਟਰ ਨੇ ਕਿਹਾ ਤਾਂ ਨਾ ਪਰ ਸੋਚਿਆ ਜ਼ਰੂਰ ਕਿ ਮਨਿਸਟਰੀ ਨੇ ਇਸ ਕੁੜੀ ਨੂੰ ਮੇਰੇ ਕੋਲ ਭੇਜ ਕੇ ਮੇਰੇ ਉਤੇ ਵਾਧੂ ਦਾ ਭਾਰ ਲੱਦ ਦਿਤਾ ਹੈ । ਇਹ ਵੀ ਆਮ ਕਹਾਣੀ ਸੀ : ਕੁੜੀਆਂ ਵਾਲਾ ਰੁਮਾਂਸਵਾਦ, ਆਪਣੀ ਸ਼ਕਤੀ ਨੂੰ ਸਹੀ ਨਾ ਮਿਣ ਸਕਣ ਦੀ ਘਾਟ ਤੇ ਗਲਤ ਪੇਸ਼ੇ ਦੀ ਚੋਣ । ਪੇਂਦਾ ਸਪੈਸ਼ਲਿਸਟ ! ਕੀ ਤੁਸੀਂ

ਸੁਹਣੀਆਂ ਮੋਟੀਆਂ ਅਖਾਂ ਵਾਲੀ ਕੁੜੀ ਤੋਂ, ਜਿਸ ਨੇ ਵਾਲਾਂ ਵਿਚ ਲਾਲ ਰਿਬਨ ਗੁੰਦੇ ਹੋਣ ਤੇ ਪੋਨੀਟੇਲ ਕੀਤੀ ਹੋਵੇ, ਇਸ ਕੰਮ ਦੇ ਸਿਰੇ ਚੜ੍ਹਨ ਦੀ ਆਸ ਰਖ ਸਕਦੇ ਹੋ ? ਡਾਇਰੈਕਟਰ ਨੇ ਆਪਣੇ ਮਨ ਦੀਆਂ ਅੱਖਾਂ ਵਿਚੋਂ ਦੀ ਜਹਾਜ਼ ਬਣਾਉਣ ਵਾਲੇ ਤਜਰਬਾਕਾਰਾਂ ਦੀ ਕਤਾਰ ਖਲੋਤੀ ਦੇਖੀ : ਬਾਸਮਾਨੋਵ; ਜ਼ੁਰਬੀਨਾਂ ਦਾ ਟੱਬਰ — ਦਾਦਾ, ਪਿਉ ਤੇ ਪੁੱਤਰ। ਹਵਾ ਦੇ ਥਪੇੜਿਆਂ ਨਾਲ ਛਿੱਲੇ ਚਿਹਰੇ, ਖਰ੍ਹਵੇ ਸੁਰਖ ਹੱਥ, ਮੁੱਛਾਂ ਉਤੇ ਬਰਫ਼ ਦੇ ਗੋਹੜੇ ਤੇ ਭਰਵੱਟਿਆਂ ਉਤੇ ਜੰਮਿਆ ਕੋਹਰਾ । ਉਹ "ਕਾਮਰੇਡ ਇਵਾਨੋਵਾ" ਨੂੰ ਉਹਨਾਂ ਦੀ ਕਤਾਰ ਵਿਚ ਖੜਾ ਨਹੀਂ ਸੀ ਕਰ ਸਕਦਾ। ਉਸ ਵਿਚ ਤਾਂ ਇਤਨਾ ਹੌਂਸਲਾ ਵੀ ਨਹੀਂ ਸੀ ਕਿ ਕਿ ਉਸ ਨੂੰ ਪੈੜ ਉਤੇ ਹੀ ਚੜ੍ਹਨ ਦੀ ਆਗਿਆ ਦੇ ਦੇਵੇ । ਉਥੇ ਵੀ ਸਾਲ ਭਰ ਤੇਜ਼ ਹਵਾਵਾਂ ਕੂਕਾਂ ਮਾਰਦੀਆਂ ਹਨ, ਜੋ ਜਹਾਜ਼ ਦੇ ਠੰਢੇ ਵਿਭਾਗਾਂ ਵਿਚੋਂ ਦੀ ਹੋ ਕੇ ਆਉਂਦੀਆਂ। ਸਰਦੀਆਂ ਵਿਚ ਤਾਂ ਉਥੇ ਸਪਾਤ ਵੀ ਠੰਢ ਨਾਲ ਤਿੜਕਣ ਲੱਗ ਜਾਂਦਾ ਹੈ । ਡਾਇਰੈਕਟਰ ਈਵਾਨ ਸਤੇਪਾਨੋਵਿਚ ਸਰਗੀਯੇਵ ਆਪ ਵੀ ਇਹੋ ਜਿਹੀਆਂ ਦੋ ਧੀਆਂ ਦਾ ਬਾਪ ਸੀ।

"ਨਹੀਂ, ਮੈਂ ਨਹੀਂ ਭੁਲਿਆ," ਉਸ ਦੁਹਰਾਇਆ । "ਪਰ ਮੈਂ ਤੁਹਾਡਾ ਕੀ ਕਰਾਂ ਸੱਚ ਨਾਲ ਮੈਨੂੰ ਖੁਦ ਵੀ ਪਤਾ ਨਹੀਂ ਲੱਗ ਰਿਹਾ।"

"ਇਹ ਮਨਿਸਟਰੀ ਦੇ ਸਿਫਾਰਸ਼ੀ-ਪੱਤਰ ਉਤੇ ਲਿਖਿਆ ਹੋਇਆ ਹੈ।"

"ਹੱਲਾ ?" ਈਵਾਨ ਸਤੇਪਾਨੋਵਿਚ ਫੇਰ ਆਪਣਾ ਪਾਇਪ ਸੁਲਗਾਉਣ ਵਿਚ ਰੁੱਝ ਗਿਆ। "ਇਕ ਗੱਲ ਦਸ ਮੈਨੂੰ, ਬੀਬੀ । ਜਿਸ ਬੰਦੇ ਨੇ ਤੇਰੀ ਸਿਫਾਰਿਸ਼ ਉਤੇ ਦਸਤਖਤ ਕੀਤੇ ਸਨ ਕੀ ਉਸ ਨੇ ਤੈਨੂੰ ਦੇਖਿਆ ਸੀ ? ਤੇਰੇ ਨਾਲ ਕੋਈ ਗੱਲ ਕੀਤੀ ਸੀ ?"

"ਮੈਨੂੰ ਇਸ ਸਭ ਕਾਸੇ ਦੀ ਕੋਈ ਸਮਝ ਨਹੀਂ ਆ ਰਹੀ !" ਜ਼ੀਨਾ ਉੱਠ ਖਲੋਤੀ। ਉਹ ਬੈਠੀ ਬੈਠੀ ਅਜਿਹੀ ਗੱਲ ਜਾਰੀ ਨਹੀਂ ਸੀ ਰਖ ਸਕਦੀ।

ਈਵਾਨ ਸਤੇਪਾਨੋਵਿਚ ਵੀ ਆਪਣੀ ਕੁਰਸੀ ਉਤੋਂ ਉੱਠ ਖਲੋਤਾ । ਭਾਰੀ ਪਗ ਧਰਦਾ ਹੋਇਆ ਉਹ ਚਟਾਈ ਉਤੋਂ ਦੀ ਬੂਹੇ ਤੀਕ ਗਿਆ ਤੇ ਫਿਰ ਪਿਛਾਂਹ ਪਰਤਿਆ।

"ਤੂੰ ਉਸ ਬੰਦੇ ਦੀ, ਜੋ ਮਨਿਸਟਰੀ ਵਿਚ ਕੰਮ ਕਰਦਾ ਹੈ ਤੇ ਜਿਸ ਨੇ ਤੈਨੂੰ ਸਿਫਾਰਿਸ਼ੀ ਚਿੱਠੀ ਲੈ ਕੇ ਦਿਤੀ ਹੈ, ਕੀ ਲਗਦੀ ਹੈਂ ?" ਉਸ ਸੰਜੀਦਗੀ ਨਾਲ ਕਿਹਾ। "ਉਸ ਦੇ ਮਨ ਵਿਚ ਤੇਰੀ ਕਿਹੋ ਜਿਹੀ ਤਸਵੀਰ ਹੈ ? ਕੋਈ ਵੀ ਨਾ। ਮੈਨੂੰ ਇਸ ਵਿਚ ਸ਼ੱਕ ਨਹੀਂ ਕਿ ਉਸ ਨੇ ਤੇਰੇ ਡਿਪਲੋਮੇ ਨੂੰ ਚੰਗੀ ਤਰ੍ਹਾਂ ਘੋਖਿਆ ਹੋਵੇਗਾ। ਡਿਪਲੋਮਾ ਦਸਦਾ ਹੈ ਕਿ ਤੂੰ ਇਕ ਇੰਜੀਨੀਅਰ ਹੈਂ । ਪਰ ਅਸਾਂ,

ਪੁਰਾਣੇ ਬੰਦਿਆਂ ਨੇ, ਜਹਾਜ਼ ਬਣਾਉਣ ਦਾ ਧੰਦਾ ਰਿਬਟਰਾਂ ਤੇ ਫਿਟਰਾਂ ਤੋਂ ਸ਼ੁਰੂ ਕੀਤਾ ਸੀ । ਅਸੀਂ ਇਸ ਕਾਗਜ਼ ਦੇ ਡਿਪਲੋਮੇ ਤੋਂ ਬਿਨਾਂ ਤੇਰੇ ਵਿਚ ਹੋਰ ਵੀ ਕਈ ਕੁਝ ਦੇਖਦੇ ਹਾਂ । ਸਾਨੂੰ ਤੂੰ ਇਕ ਮੁਟਿਆਰ ਨਜ਼ਰ ਆਉਂਦੀ ਹੈ, ਜਿਸ ਨੇ ਪੋਨੀਟੇਲ ਕੀਤੀ ਹੋਈ ਹੈ ਤੇ ਰਿਬਨ ਸਜਾਏ ਹੋਏ ਹਨ......"

ਜ਼ੀਨਾ ਦਾ ਚਿਹਰਾ ਤਮਤਮਾ ਉੱਠਿਆ । ਉਸ ਨੇ ਝੱਟ-ਪੱਟ ਰਿਬਨ ਖੋਲਿਆ ਤੇ ਪਰ੍ਹਾਂ ਵਗਾਹ ਮਾਰਿਆ ।

"ਜੇ ਇਹੋ ਵੱਡੀ ਗੱਲ ਹੈ ਤਾਂ ਔਹ ਲਉ......"

"ਇਹ ਗੱਲ ਰਿਬਨ ਨਹੀਂ । ਅਤੇ ਮੈਂ ਤੈਨੂੰ ਨਿੰਦਣ ਦੀ ਕੋਸ਼ਿਸ਼ ਨਹੀਂ ਕਰ ਰਿਹਾ । ਇਸ ਦੇ ਉਲਟ, ਤੂੰ ਜੀਵਨ ਬਾਰੇ ਬਹੁਤ ਘੱਟ ਜਾਣਦੀ ਹੈਂ ਹਾਲੇ । ਅਤੇ ਜਿਹੜਾ ਪੇਸ਼ਾ ਤੂੰ ਆਪਣੇ ਲਈ ਚੁਣਿਆ ਹੈ ਉਸ ਬਾਰੇ ਉਸ ਨਾਲੋਂ ਵੀ ਘੱਟ । ਮੈਨੂੰ ਪਤਾ ਹੈ, ਤੰ ਪ੍ਰੈਕਟੀਕਲ ਸਿਖਲਾਈ ਲਈ ਹੈ । ਪਰ ਉਹ ਹਮੇਸ਼ਾ ਗਰਮੀਆਂ ਵਿਚ ਹੁੰਦੀ ਹੈ—ਸਾਲ ਦੇ ਸਭ ਤੋਂ ਵਧੀਆ ਮੌਸਮ ਵਿਚ । ਦਰਅਸਲ ਹਾਲੀਂ ਤੂੰ ਕੋਈ ਜ਼ਿੰਮੇਂਦਾਰੀ ਨਹੀਂ ਲੈਣ ਜੋਗੀ । ਮੇਰਾ ਖਿਆਲ ਹੈ : ਕਿ ਇਸ ਤੋਂ ਪਹਿਲਾਂ ਕਿ ਤੈਨੂੰ ਕੰਮ ਉਤੇ ਲਗਾਉਣ ਦੇ ਆਰਡਰਾਂ ਉਤੇ ਦਸਤਖਤ ਹੋਣ, ਤੂੰ ਆਪਣੇ ਭਵਿੱਖ ਬਾਰੇ ਬਹੁਤ ਸੰਜੀਦਗੀ ਤੇ ਡੂੰਘਾਈ ਨਾਲ ਸੋਚ ਲੈ ।"

"ਮੈਂ ਪਹਿਲਾਂ ਹੀ ਬਥੇਰਾ ਸੋਚ ਬੈਠੀ ਹਾਂ ।"

"ਫੇਰ ਸੋਚ ਲੈ । ਕਾਰਖਾਨੇ ਵਿਚ ਫਿਰ-ਤੁਰ ਕੇ ਜਹਾਜ਼ ਬਣਾਉਣ ਦੇ ਸਾਰੇ ਢੰਗ-ਤਰੀਕੇ ਦੇਖ ਲੈ । ਸ਼ਾਇਦ ਕੋਈ ਹੋਰ ਵਿਭਾਗ......"

"ਮੈਂ ਟ੍ਰੇਨਿੰਗ ਸਮੇਂ ਕਈ ਕਾਰਖਾਨੇ ਦੇਖ ਚੁਕੀ ਹਾਂ," ਜ਼ੀਨਾ ਨੇ ਗੱਲ ਟੋਕੀ । "ਮੈਂ ਕੱਚੇ ਮਾਲ ਉਤੇ ਕੰਮ ਕਰਨਾ ਚਾਹੁੰਦੀ ਹਾਂ ਤੇ ਹੋਰ ਕਿਤੇ ਨਹੀਂ । ਕ੍ਰਿਪਾ ਕਰ ਕੇ ਮੈਨੂੰ ਵਾਪਿਸ ਭੇਜਣ ਬਾਰੇ ਨਾ ਸੋਚੋ । ਕਿਉਂਕਿ ਮੈਂ ਨਹੀਂ ਜਾਵਾਂਗੀ ।"

ਈਵਾਨ ਸਤੇਪਾਨੋਵਿਚ ਖੁਸ਼ਮਿਜਾਜ਼ੀ ਨਾਲ ਹੱਸਿਆ । ਜ਼ੀਨਾ ਦੇ ਬੁਲ੍ਹ ਕੰਬੇ । ਉਹ ਬੜੀ ਮੁਸ਼ਕਿਲ ਨਾਲ ਕਾਊਚ ਉਤੇ ਢੇਰੀ ਹੋਣ ਦੀ ਇੱਛਾ ਨੂੰ ਰੋਕ ਸਕੀ । ਜ਼ਿੰਦਗੀ ਵਿਚ ਕਦੀ ਕਿਸੇ ਉਸ ਨਾਲ ਅਜਿਹਾ ਰੁੱਖਾ ਵਰਤਾਉ ਨਹੀਂ ਸੀ ਕੀਤਾ । ਹੁਣ ਜਦੋਂ ਉਸ ਨੇ ਇੰਜੀਨੀਅਰੀ ਦਾ ਡਿਪਲੋਮਾ ਲੈ ਲਿਆ ਸੀ ਹੁਣ ਕਿਸਨੂੰ ਹੱਕ ਸੀ ਕਿ ਉਸ ਦੇ ਜੀਵਨ ਵਿਚ ਦਖਲ ਦੇਵੇ । ਉਸ ਨੂੰ ਬਚਿਆਂ ਵਾਂਗ ਸਿਖਿਆ ਦੇਵੇ !

ਡਾਇਰੈਕਟਰ ਨੇ ਘੰਟੀ ਦਾ ਬਟਨ ਦਬਾਇਆ ।

ਜਦੋਂ ਸੈਕਟਰੀ ਆਈ ਤਾਂ ਈਵਾਨ ਸਤੇਪਨੋਵਿਚ ਨੇ ਉਸ ਨੂੰ ਇੰਜੀਨੀਅਰ ਸਕੋਬੇਲੇਵ ਨੂੰ ਬਲਾਉਣ ਲਈ ਕਿਹਾ, ਜੋ ਤਕਨੀਕੀ ਜਾਣਕਾਰੀ ਵਿਭਾਗ ਵਿਚ ਕੰਮ

ਕਰਦਾ ਸੀ ।

"ਅਗਲਾ ਕਦਮ ਇਹ ਹੈ, ਜ਼ੀਨੈਦਾ ਪਾਵਲੋਵਨਾ......" ਡਾਇਰੈਕਟਰ ਬੋਲਿਆ । "ਇੰਜੀਨੀਅਰ ਸਕੋਬੇਲੇਵ ਤੁਹਾਨੂੰ ਸਾਰਾ ਸ਼ਿਪਯਾਰਡ ਦਿਖਾਵੇਗਾ । ਵੱਖ ਵੱਖ ਵਰਕਸ਼ਾਪਾਂ, ਸਟੋਰ, ਸੈਕਟਰ ਆਦਿ । ਅਤੇ ਜਿਵੇਂ ਮੈਂ ਪਹਿਲਾਂ ਕਹਿ ਚੁੱਕਾ ਹਾਂ ਤੁਸੀਂ ਬਸ ਇਕ ਵਾਰ ਫੇਰ ਸੋਚ ਦੇਖੋ ਕਿ ਕਿਥੇ ਕੰਮ ਕਰਨਾ ਪਸੰਦ ਕਰੋਗੇ ।"

"ਮੈਂ ਪਹਿਲਾਂ ਹੀ ਦੱਸ ਚੁਕੀ ਹਾਂ ਕਿਥੇ—ਕੱਚੇ ਮਾਲ ਉਤੇ !"

ਬੂਹਾ ਖੁਲ੍ਹਿਆ । ਇਕ ਤੀਹ ਪੈਂਤੀ ਵਰ੍ਹਿਆਂ ਦਾ ਖੁਸ਼ਪੋਸ਼ ਬੰਦਾ ਦਾਖਿਲ ਹੋਇਆ । ਫੈਸ਼ਨੇਬਲ ਸੂਟ ਨਾਲ ਭੜਕੀਲੇ ਰੰਗਾਂ ਦੀ ਟਾਈ । ਉਸ ਨੇ ਠੰਢੀਆਂ ਨਜ਼ਰਾਂ ਨਾਲ ਜ਼ੀਨਾ ਨੂੰ ਘੋਖਿਆ ।

ਡਾਇਰੈਕਟਰ ਨੇ ਉਸ ਦੀ ਜਾਣ-ਪਛਾਣ ਕਰਵਾਈ : ਜ਼ੀਨੈਦਾ ਪਾਵਲੋਵਨਾ ਇਵਾਨੋਵਾ......ਯੇਵਸੇਈ ਕੌਂਸਤਾਂਤਿਨੋਵਿਕ ਸਕੋਬੇਲੇਵ......ਦੋਵੇਂ ਇੰਜੀਨੀਅਰ ।"

ਉਹਨਾਂ ਇਕ ਦੂਜੇ ਵਲ ਤੱਕਿਆ । ਜ਼ੀਨਾ ਨੂੰ ਸਕੋਬੇਲੇਵ ਦੀ ਦੱਖ ਬਹੁਤ ਭੈੜੀ ਲੱਗੀ । ਅਤੇ ਸਕੋਬੇਲੇਵ ਨੂੰ ਜ਼ੀਨਾ ਇਸ ਕਰ ਕੇ ਚੰਗੀ ਨਾ ਲੱਗੀ ਕਿ ਡਾਇਰੈਕਟਰ ਨਾਲ ਗੱਲਾਂ ਕਰਨ ਪਿਛੋਂ ਉਹ ਘਬਰਾਈ ਹੋਈ ਤੇ ਭਰੀ-ਪੀਤੀ ਸੀ ਤੇ ਉਸ ਦੇ ਮਿਲਾਉਣ ਲਈ ਵਧਾਏ ਹੱਥ ਦੀ ਜ਼ੀਨਾ ਨੇ ਪਰਵਾਹ ਨਹੀਂ ਸੀ ਕੀਤੀ । ਇਸ ਕਰ ਕੇ ਉਸ ਨੂੰ ਆਪਣਾ ਹੱਥ ਵਾਪਸ ਲਿਜਾਣ ਲਈ ਮੂਰਖਾਂ ਵਰਗਾ ਅਭਿਨਯ ਕਰਨਾ ਪਿਆ । ਤੇ ਉਸ ਨੇ ਕੋਟ ਦੀ ਉਤਲੀ ਜੇਬ ਵਿਚੋਂ ਪੈਂਸਿਲ ਕਢਣ ਦਾ ਪੱਜ ਕੀਤਾ, ਜਿਸ ਦੀ ਉਸ ਨੂੰ ਲੋੜ ਨਹੀਂ ਸੀ ।

ਡਾਇਰੈਕਟਰ ਪਾਸੋਂ ਹਦਾਇਤਾਂ ਲੈ ਕੇ ਸਕੋਬੇਲੇਵ ਨੇ ਸੋਚਿਆ ਚਲੋ ਇਸ ਚੁਲਬਲੀ ਕੁੜੀ ਨਾਲ ਦੋ ਤਿੰਨ ਦਿਨ ਘੁੰਮਣ ਫਿਰਨ ਦਾ ਵਧੀਆ ਮੌਕਾ ਮਿਲ ਗਿਆ ਹੈ ।

ਪਰ ਉਸ ਨੇ ਕੁੜੀ ਵਿਰੁਧ ਨਾ-ਪਸੰਦੀ ਦਾ ਪਤਾ ਨਾ ਲੱਗਣ ਦਿਤਾ ਅਤੇ ਅੱਗੇ ਵਧ ਕੇ ਉਸ ਬੂਹਾ ਖੋਲ੍ਹਿਆ ਅਤੇ ਝੁਕ ਕੇ ਕਿਹਾ :

"ਆਈਏ !"

ਦਫਤਰ ਵਿਚ ਆਉਣ ਵਾਲਾ ਅਗਲਾ ਬੰਦਾ ਸੀ ਲੰਮਾ ਕੱਦ, ਗੁਸੈਲਾ ਚਿਹਰਾ ਤੇ ਕਾਲੀਆਂ ਮੁੱਛਾਂ ।

"ਹਲੋ, ਡਾਇਰੈਕਟਰ !" ਉਸ ਕਿਹਾ ਤੇ ਧੈਂ ਕਰ ਕੇ ਆਰਾਮ ਕੁਰਸੀ ਵਿਚ ਧਸ ਗਿਆ । "ਫੇਰ ਪੰਗਾ ਖੜਾ ਹੋ ਗਿਆ ।"

ਈਵਾਨ ਸਤੇਪਾਨੋਵਿਚ ਨੇ ਖੁਸ਼ੀ ਭਰੀਆਂ ਨਜ਼ਰਾਂ ਨਾਲ ਗੋਰਬੂਨਵ-ਵਲ ਤੱਕਿਆ । ਉਹ ਇਸ ਗੁਸੈਲੇ ਦਿਓ ਨੂੰ ਦਿਲੋਂ ਬਹੁਤ ਪਸੰਦ ਕਰਦਾ ਸੀ,

ਜਿਸ ਦਾ ਸਾਰਾ ਕਾਰਖਾਨਾ ਚਾਹਵਾਨ ਸੀ । ਇਸ ਕਰ ਕੇ ਹੀ ਹਰ ਸਾਲ ਉਸ ਨੂੰ ਸ਼ਿੱਪਯਾਰਡ ਦੀ ਟ੍ਰੇਡ ਯੂਨੀਅਨ-ਕਮੇਟੀ ਦਾ ਚੇਅਰਮੈਨ ਚੁਣਿਆ ਜਾਂਦਾ ਸੀ।

"ਐਤਕੀ ਕੀ ਹੋ ਗਿਆ ? ਡਾਇਰੈਕਟਰ ਨੇ ਪੁਛਿਆ।

"ਬਾਬਾ ਮਾਤਵੇਈ," ਗੋਰਬੂਨੋਵ ਨੇ ਆਪਣੀ ਸਾਧਾਰਨ ਗੁਸੈਲੀ ਰਉਂ ਵਿਚ ਕਿਹਾ ।

"ਉਸ ਨੂੰ ਕੀ ਹੋਇਆ ਏ ?"

"ਮੁੰਡੇ ਦਸਦੇ ਨੇ ਕਿ ਉਹ ਚੀਜ਼ਾਂ ਨੂੰ ਆਪਸ ਵਿਚ ਗੱਡ-ਮੱਡ ਕਰ ਛਡਦਾ ਏ।"

"ਹੁਣ ਤਾਂ ਉਹ ਪੈਨਸ਼ਨ ਉਤੇ ਰਿਟਾਇਰ ਹੋਣ ਵਾਲਾ ਏ, ਗੋਰਬੂਨੋਵ ! ਉਸ ਨੇ ਸੁੱਖ ਮਨਾ ਲਿਆ ਹੈ।

"ਉਹ ਉਂਝ ਵੀ ਤਾਂ ਪੈਨਸ਼ਨ ਹੀ ਲੈ ਰਿਹਾ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੁੱਢੇ ਦਾ ਖਿਆਲ ਰਖਿਆ ਜਾਣਾ ਚਾਹੀਦਾ ਹੈ।

"ਅਜਿਹੇ ਲੋਕਾਂ ਦਾ ਖਿਆਲ ਤਾਂ ਰਿਆਸਤ ਰਖਦੀ ਹੈ।"

"ਰਿਆਸਤ ? ਮੈਂ ਤੇ ਤੂੰ ਕੀ ਹਾਂ—ਅਸੀਂ ਰਿਆਸਤ ਨਹੀਂ ?"

"ਇਹ ਸਵਾਲ ਸਿਧਾਂਤਿਕ ਹੈ।"

"ਨਹੀਂ, ਇਹ ਕਰਮਸ਼ੀਲ ਹੈ ! ਇਹ ਬੰਦਾ ਪੈਂਹਠ ਸਾਲ ਕੰਮ ਕਰਦਾ ਰਿਹਾ ਹੈ। ਜੇ ਹੁਣ ਤੁਸੀਂ ਜੇ ਉਸ ਨੂੰ ਆਖ ਦਿਉ ਕਿ ਜਾ ਕੇ ਘਰ ਬੈਠ ਜਾ ਤੇ ਅੱਗ ਸੇਕ। ਉਸ ਦਾ ਤਾਂ ਸਤਿਆਨਾਸ ਹੋ ਜਾਵੇਗਾ। ਰਿਆਸਤ ਇਸ ਬਾਰੇ ਕੀ ਕਰ ਸਕਦੀ ਹੈ ? ਅਜਿਹੇ ਅਮਲਿਆਂ ਵਿਚ ਰਿਆਸਤ ਸਾਡੇ ਉਤੇ ਭਰੋਸਾ ਕਰਦੀ ਹੈ। ਵਾਸੀਲੀ ਮਾਤਵੀਯੇਵਿਚ ਤੇ ਮੈਂ ਕਲ੍ਹ ਗੱਲਾਂ ਕਰ ਰਹੇ ਸਾਂ ਕਿ ਬੁੱਢੇ ਨੂੰ ਕੰਮ ਤੋਂ ਬਿਨਾਂ ਰਖਣਾ ਠੀਕ ਨਹੀਂ। ਜੇ ਤੁਸੀਂ ਉਸ ਨੂੰ ਚੀਜ਼ਾਂ ਉੱਤੇ ਠੱਪੇ ਲਾਉਣ ਉੱਤੇ ਨਹੀਂ ਰਖ ਸਕਦੇ । ਹੁਣ ਉਹ ਪਹਿਲਾਂ ਵਰਗਾ ਤਿੱਖਾ ਨਹੀਂ ਰਿਹਾ। ਉਮਰ ਦੀ ਵੀ ਗੱਲ ਹੁੰਦੀ ਹੈ। ਉਹ ਕੰਮ ਹੁਣ ਉਸ ਦੇ ਵੱਸ ਦਾ ਰੋਗ ਨਹੀਂ ਰਿਹਾ।"

"ਆ ਫਿਰ ਇਸ ਦਾ ਕੋਈ ਹੱਲ ਸੋਚੀਏ।"

"ਆ।"

ਕੁਝ ਦੇਰ ਦੋਵੇਂ ਚੁੱਪ ਬੈਠੇ ਰਹੇ । ਗੋਰਬੂਨੋਵ ਦਾ ਚਿਹਰਾ ਵਧੇਰੇ ਉਦਾਸ ਹੋ ਗਿਆ। ਡਾਇਰੈਕਟਰ ਬੋਲਿਆ :

"ਸ਼ਾਇਦ, ਅਸੀਂ ਉਸ ਨੂੰ ਚੌਕੀਦਾਰੀ ਦੇ ਸਕਦੇ ਹਾਂ।"

"ਨਹੀਂ, ਉਹ ਹੱਤਕ ਸਮਝੇਗਾ, ਇਸ ਨੂੰ," ਗੋਰਬੂਨੋਵ ਨੇ ਉੱਤਰ ਦਿਤਾ।

ਉਸ ਦੀ ਨਜ਼ਰ ਖਿੜਕੀ ਤੋਂ ਬਾਹਰ ਬਰਫਾਂ ਤੋੜਨ ਵਾਲੇ ਜਹਾਜ਼ ਦੇ ਠੱਪਿਆਂ ਉਤੇ ਪਈ। ਉਹ ਬੋਲਿਆ : "ਉਹ......ਉਹ ਬਰਫਾਂ ਤੋੜਨ ਵਾਲੇ ਉੱਤੇ ਕਿਸ ਨੇ ਠੱਪੇ ਲਗਾਏ ਨੇ। ਉਧਰ ਦੇਖ ?"

"ਬਾਬੇ ਮਾਤਵੇਈ ਨੇ ਲਗਾਏ ਹੋਣੇ ਨੇ। ਪਰ ਉਸ ਨੂੰ ਕੌਣ ਪੁੱਛ ਸਕਦਾ ਹੈ ?" ਈਵਾਨ ਸਤੇਪਾਨੋਵਿਚ ਨੇ ਉੱਤਰ ਦਿਤਾ।

ਗੋਰਬੂਨੋਵ ਚਲਾ ਗਿਆ। ਈਵਾਨ ਕਿਤਨਾ ਚਿਰ ਇਕੱਲਾ ਹੀ ਦਫਤਰ ਵਿਚ ਬੈਠਾ ਸੋਚਦਾ ਰਿਹਾ :

ਜਦੋਂ ਮਾਤਵੇਈ ਜ਼ੁਰਬੀਨ ਇਸ ਕਾਰਖਾਨੇ ਵਿਚ ਆਪਣੇ ਪੁੱਤਰਾਂ ਤੇ ਨੂੰਹਾਂ ਸਮੇਤ ਆਇਆ ਸੀ, ਉਦੋਂ ਉਹ ਆਪ ਬਾਈ ਸਾਲਾਂ ਦਾ ਛੋਕਰਾ ਸੀ। ਫੇਰ ਉਹ ਉੱਚੀ ਵਿਦਿਆ ਪ੍ਰਾਪਤ ਨ ਕਰ ਕੇ ਮੁੜ ਦੂਜੀ ਜੰਗ ਪਿਛੋਂ ਇਥੇ ਡਾਇਰੈਕਟਰ ਲੱਗ ਕੇ ਆਇਆ ਸੀ। ਮਾਤਵੇਈ ਉਦੋਂ ਵੀ ਸਪਾਤ ਦੀਆਂ ਚਾਦਰਾਂ ਉਤੇ ਠੱਪੇ ਹੀ ਲਗਾ ਰਿਹਾ ਸੀ। ਹੁਣ ਉਹ ਆਪ ਦੋ ਧੀਆਂ ਦਾ ਪਿਉ ਬਣ ਗਿਆ। ਧੌਲੇ ਆ ਗਏ। ਮਾਤਵੇਈ ਵੀ ਪੋਤਰਿਆਂ, ਪੜਪੋਤਰਿਆਂ ਵਾਲਾ ਹੋ ਗਿਆ। ਬਸ ਇਹੋ ਜ਼ਿੰਦਗੀ ਦਾ ਨੀਯਮ ਹੈ। ਕੋਈ ਵੀ ਮਾਤਵੇਈ ਤੋਂ ਬਿਨਾਂ ਇਸ ਸ਼ਿੱਪਯਾਰਡ ਦਾ ਕਿਆਸ ਨਹੀਂ ਕਰ ਸਕਦਾ। ਪਰ ਵਿਚਾਰਾ ਬਾਬਾ ਮਾਤਵੇਈ। ਇਹੋ ਜੀਵਨ ਦਾ ਅਸੂਲ ਹੈ। ਪੁਰਾਣੇ ਤੇ ਬੁੱਢੇ ਨਵਿਆਂ ਲਈ ਥਾਂ ਛੱਡ ਦੇਂਦੇ ਹਨ। ਤੇ ਇਹ ਚੱਕਰ ਚਲਦਾ ਰਹਿੰਦਾ ਹੈ......

ਥੋੜੇ ਦਿਨ ਪਹਿਲਾਂ ਉਸ ਦੇ ਵਿਦਿਆਰਥੀ ਜੀਵਨ ਵੇਲੇ ਦੇ ਇਕ ਮਿੱਤਰ ਦੀ ਚਿੱਠੀ ਆਈ ਸੀ। ਲਿਖਿਆ ਸੀ : "........ਨਿਕੀਤਾ ਸੇਦਲੇਤਸਕੀ ਚਲਾਣਾ ਕਰ ਗਿਆ ਹੈ। ਦਿਲ ਫਿਹਲ ਹੋ ਗਿਆ ਸੀ......ਹਾਂ, ਹੁਣ ਮੌਤ ਦੇ ਗੋਲੇ ਸਾਡੇ ਨੇੜੇ ਨੇੜੇ ਡਿਗਣ ਲੱਗ ਪਏ ਨੇ......ਈਵਾਨ......" ਦੋ ਸਾਲ ਹੋਏ ਕਾਰਯੂਕਿਨ ਗੁਜ਼ਰ ਗਿਆ ਸੀ ਤੇ ਹੁਣ ਨਿਕੀਤਾ......ਉਹ ਮੇਰੀ ਹੀ ਉਮਰ ਦੇ ਸਨ। ਠੀਕ...... ਮੌਤ ਦੇ ਗੋਲੇ ਨੇੜੇ ਨੇੜੇ ਡਿਗਦੇ ਆ ਰਹੇ ਨੇ......

ਫਿਰ ਉਸ ਨੂੰ ਜ਼ੀਨਾ ਦਾ ਖਿਆਲ ਆਇਆ। ਉਸ ਵਿਚਲੇ ਕੰਮ ਕਰਨ ਦੇ ਜੋਸ਼ ਦਾ। ਉਸ ਸੋਚਿਆ : "ਹਾਲੇ ਉਸ ਨੇ ਬਹੁਤ ਸਾਰੇ ਮਿੱਤਰ ਬਣਾਉਣੇ ਹਨ—ਇਕ ਸਫਰ ਤਹਿ ਕਰਨਾ ਹੈ।"

ਉਸ ਦੀ ਨਿਗਾਹ ਉਸ ਕਾਲੇ ਰਿਬਨ ਉਤੇ ਪਈ, ਜੋ ਜ਼ੀਨਾ ਕਾਊਚ ਉਤੇ ਭੁਲ ਗਈ ਸੀ। ਉਸ ਰਿਬਨ ਚੁੱਕਿਆ, ਉਸ ਦੇ ਵਲ ਕੱਢੇ ਤੇ ਲਪੇਟ ਕੇ ਆਪਣੇ ਮੇਜ਼ ਦੇ ਖਾਨੇ ਵਿਚ ਰੱਖ ਦਿਤਾ।

ਅੱਜ ਜ਼ੀਨਾ ਨੂੰ ਕਾਰਖਾਨੇ ਦੀ ਵਾਕਫ਼ੀਅਤ ਕਰਵਾਉਣ ਦਾ ਸਕੋਬੇਲੇਵ ਦਾ ਪਹਿਲਾ ਦਿਨ ਸੀ। ਕੋਈ ਦੇਖਣ ਵਾਲਾ ਨਹੀਂ ਸੀ ਆਖ ਸਕਦਾ ਕਿ ਉਹ ਡਾਇਰੈਕਟਰ ਦੀਆਂ ਹਦਾਇਤਾਂ ਦੀ ਪਾਲਣਾ ਨਹੀਂ ਸੀ ਕਰ ਰਿਹਾ। ਪਰ ਜ਼ੀਨਾ ਦਾ ਰਵੱਈਆ ਵੱਖਰਾ ਸੀ। ਕੋਈ ਹੋਰ ਉਸ ਦੀ ਥਾਂ ਹੁੰਦਾ ਤਾਂ ਉਹ ਬਹੁਤ ਧੰਨਵਾਦੀ ਹੁੰਦੀ। ਪਰ ਜਿਸ ਢੰਗ ਨਾਲ ਸਕੋਬੇਲੇਵ ਉਸ ਨੂੰ ਵਿਸਥਾਰ ਨਾਲ ਦੱਸ ਰਿਹਾ ਸੀ ਜ਼ੀਨਾ ਨੂੰ ਚੰਗਾ ਨਹੀਂ ਸੀ ਲਗ ਰਿਹਾ।

"ਇਹ ਢਾਲਿਆ ਹੋਇਆ ਟੁਕੜਾ ਹੈ", ਜਦੋਂ ਉਹ ਪ੍ਰਬੰਧਕਾਰਾਲਿਯਾ ਦੀ ਵੱਡੀ ਬਿਲਡਿੰਗ ਵਿਚ ਦਾਖਿਲ ਹੋਏ ਤਾਂ ਸਕੋਬੇਲੇਵ ਨੇ ਦੱਸਿਆ। "ਦੋ ਸੌ ਦਸ ਮੀਟਰ ਲੰਮਾ : ਸੱਠ ਮੀਟਰ ਚੌੜਾ। ਸ਼ੀਸ਼ੇ ਦੀ ਛੱਤ, ਚਮਕੀਲੀਆਂ ਬੱਤੀਆਂ। ਫ਼ਰਸ਼ ਲਕੜੀ ਦੀਆਂ ਸ਼ਤੀਰੀਆਂ ਦਾ ਬਣਿਆ ਹੋਇਆ ਹੈ — ਪੋਟੀਨ ਨਾਲ ਭਰ ਕੇ ਪਾਲਿਸ਼ ਕੀਤਾ ਹੋਇਆ। ਫੁੱਟਬਾਲ ਖੇਡਣ ਲਈ ਕਾਫ਼ੀ ਹੈ — ਹੈ ਨਾ ? ਸਕੇਟਿੰਗ ਵੀ ਹੋ ਸਕਦੀ ਹੈ ਇਸ ਉਤੇ......"

"ਠੀਕ ਹੈ, ਮੈਂ ਸਮਝ ਗਈ," ਜ਼ੀਨਾ ਨੇ ਖੁਸ਼ਕ ਜਿਹਾ ਉੱਤਰ ਦਿਤਾ। ਲੋਕੀਂ ਕੀੜੀਆਂ ਵਾਂਗ ਇਸ ਨੀਲੇ ਫਰਸ਼ ਉਤੇ ਤੁਰ ਰਹੇ ਸਨ। ਮਾਸਕੋ ਦੇ ਮਾਇਕੋਵਸਕੀ ਸੁਕੇਅਰ ਜਿੱਡਾ ਹਾਲ।

"ਕੋਈ ਸਵਾਲ ? ਨਹੀਂ ? ਇਸ ਪਾਸੇ ਚੱਲਣ ਦੀ ਕ੍ਰਿਪਾ ਕਰੋ — ਸੱਜੇ ਹੱਥ ਵਾਲੇ ਬੂਹੇ ਵਿਚੋਂ ਦੀ।" ਸਕੋਬੇਲੇਵ ਉਸੇ ਮਕਾਨਕੀ ਰਉਂ ਵਿਚ ਬੋਲੀ ਗਿਆ।

ਉਹ ਕਈ ਵਰਕਸ਼ਾਪਾਂ ਵਿਚ ਗਏ। ਜ਼ੀਨਾ ਚੁੱਪ ਚਾਪ ਸਕੋਬੇਲੇਵ ਦਾ ਵਿਸਥਾਰ ਸੁਣਦੀ ਰਹੀ। ਕੋਈ ਪ੍ਰਸ਼ਨ ਨਾ ਪੁੱਛਿਆ। ਉਹ ਉਸ ਨੂੰ ਉਹ ਅੰਕੜੇ ਦੱਸ ਰਿਹਾ ਸੀ ਜਿਹੜੇ ਇੰਸਟੀਚਿਊਟ ਵਿਚ ਤੀਸਰੇ ਵਰ੍ਹੇ ਵਿਚ ਉਸ ਨੇ ਸਿੱਖੇ ਸਨ।

ਹੁਣ ਜਿਸ ਵਰਕਸ਼ਾਪ ਵਿਚ ਉਹ ਪਹੁੰਚੇ ਉਥੇ ਬਹੁਤ ਸ਼ੋਰ ਸੀ ਦੋ ਹਥੌੜਿਆਂ ਦੀ ਠੱਕ ਠੱਕ ਵਿਚ ਕੁਝ ਸੁਣਾਈ ਨਹੀਂ ਸੀ ਦੇਂਦਾ। ਸਕੋਬੇਲੇਵ ਨੇ ਜ਼ੀਨਾ ਦੇ ਕੰਨ ਕੋਲ ਮੂੰਹ ਕਰ ਕੇ ਉੱਚੀ ਸਾਰੀ ਕਿਹਾ : "ਜਿਵੇਂ ਸਕਰਟ ਬਣਾਉਣ ਲੱਗੇ ਕਪੜਾ ਕਟੀਂਦਾ ਹੈ, ਤੇ ਉਹਨਾਂ ਉਤੇ ਨਿਸ਼ਾਨ ਲਾ ਲਏ ਜਾਂਦੇ ਹਨ, ਇਥੇ ਉਸੇ ਤਰ੍ਹਾਂ ਵੱਖ ਵੱਖ ਟੁਕੜਿਆਂ ਉਤੇ ਨਿਸ਼ਾਨ ਲਾ ਕੇ ਰੱਖ ਲਿਆ ਜਾਂਦਾ ਹੈ — ਜਹਾਜ਼ ਨੂੰ ਜੋੜਨ ਸਮੇਂ ਤੀਕ...ਠੀਕ ?..."

ਪਰ ਜ਼ੀਨਾ ਉਸ ਦੀ ਗੱਲ ਨਹੀਂ ਸੀ ਸੁਣ ਰਹੀ ਤੇ ਨਾ ਸੁਣਨਾ ਚਾਹੁੰਦੀ ਸੀ। ਉਸ ਦੀਆਂ ਨਜ਼ਰਾਂ ਇਕ ਸੁਹਣੀ ਗੋਲ ਚਿਹਰੇ ਵਾਲੀ ਔਰਤ ਉਤੇ ਜੰਮੀਆਂ ਹੋਈਆਂ ਸਨ। ਔਰਤ ਨੇ ਮਰਦਾਂ ਵਾਲੇ ਕਪੜੇ ਪਹਿਨੇ ਸਨ ਜਿਹਨਾਂ ਵਿਚੋਂ

ਦੇ?

ਉਸ ਦੇ ਅੰਗ ਬਹੁਤ ਸੁੰਦਰ ਲੱਗ ਰਹੇ ਸਨ। ਉਹ ਇਹ ਬੁੱਢੇ ਬੰਦੇ ਉਤੇ ਝੁਕੀ ਕੁਝ ਪੁੱਛ ਰਹੀ ਸੀ, ਜੋ ਸਪਾਤ ਦੀ ਇਕ ਚਾਦਰ ਉਤੇ ਬੈਠਾ ਦਾਇਰੇ ਵਾਹ ਰਿਹਾ ਸੀ ਜਿਹਨਾਂ ਉਤੇ ਰਿਬਟਾਂ ਲਗਣੀਆਂ ਸਨ । ਬੁੱਢਾ ਕੁਝ ਉਲਝਿਆ ਹੋਇਆ ਜਾਪਦਾ ਸੀ ਕਿਉਂਕਿ ਉਹ ਔਰਤ ਵਾਰ ਵਾਰ ਬੱਚਿਆਂ ਵਾਂਗ ਉਸ ਦਾ ਚਾਕ ਵਾਲਾ ਹੱਥ ਫੜ ਕੇ ਲਕੀਰਾਂ ਖਿੱਚਵਾ ਰਹੀ ਸੀ। ਬੁੱਢੇ ਨੇ ਇਕ ਮਿੰਟ ਰੁਕ ਕੇ ਉਹਨਾਂ ਦੋਹਾਂ ਦੇ ਹੱਥਾਂ ਨਾਲ ਖਿੱਚੀਆਂ ਲਕੀਰਾਂ ਨੂੰ ਦੇਖਿਆ, ਸੋਚਿਆ ਤੇ ਫਿਰ ਸਹਿਮਤੀ ਵਿਚ ਸਿਰ ਹਿਲਾਇਆ ।

ਇਹ ਗੱਲ ਸੋਚਣੀ ਅਸੰਭਵ ਜਾਪਦੀ ਸੀ ਕਿ ਇਹ ਬਜ਼ੁਰਗ ਕੋਈ ਸ਼ਾਗਿਰਦ ਜਾਂ ਸਿਖਾਂਦਰੂ ਹੋਵੇਗਾ। ਅਤੇ ਇਸ ਉਮਰ ਵਿਚ ਨਿਸ਼ਾਨਦੇਹੀ ਕਰਨ ਦਾ ਕੰਮ ਸਿੱਖ ਰਿਹਾ ਹੋਵੇਗਾ। ਪਰ ਫੇਰ ਇਹ ਕੀ ਗੱਲ ਹੋ ਸਕਦੀ ਸੀ। ਔਰਤ ਉਸ ਦੀ ਪੋਤਰੀ ਜਾਪਦੀ ਸੀ ।

ਜ਼ੀਨਾ ਇਸ ਬਾਰੇ ਪੁੱਛਣਾ ਚਾਹੁੰਦੀ ਸੀ, ਪਰ ਉਸ ਦਾ ਸਕੋਬੇਲੇਵ ਨਾਲ ਗੱਲ ਕਰਨ ਨੂੰ ਜੀ ਨਾ ਕੀਤਾ। ਉਸ ਦਾ ਤਕਨੀਕੀ ਜਾਣਕਾਰੀ ਨਾਲ ਤੂੜਿਆ ਸਿਰ ਮਨੁੱਖੀ ਰਿਸ਼ਤਿਆਂ ਬਾਰੇ ਭਲਾ ਕੀ ਜਾਣ ਸਕਦਾ ਸੀ ?

ਇਤਨੇ ਵਿਚ ਹਥਲਾ ਕੰਮ ਹੋ ਗਿਆ ਤੇ "ਪੋਤਰੀ" ਅਤੇ "ਦਾਦਾ" ਵਖ ਵਖ ਹੋ ਗਏ। ਦਾਦੇ ਨੇ ਇਕ ਨਿਕਚੋ ਜਿਹੀ ਪਾਈਪ ਸੁਲਘਾ ਲਈ ਅਤੇ ਪੋਤਰੀ ਚਾਕ ਲੈ ਕੇ ਅਗਲੀ ਚਾਦਰ ਉਤੇ ਹਦਾਇਤਾਂ ਲਿਖਣ ਲੱਗ ਪਈ : "ਅੱਗਾ", "ਵੱਖੀ", "ਚਾਕ ਨਾਲ ਨਿਸ਼ਾਨ ਲਾਉਣ ਲਈ ਬੈਠਣ ਦੀ ਥਾਂ", "ਇਸ ਪਾਸੇ ਝੁਕੋ"। ਅਤੇ ਹੋਰ ਇਹੋ ਜਿਹੀਆਂ ਹਦਾਇਤਾਂ। ਜ਼ੀਨਾ ਨੂੰ ਪਤਾ ਸੀ ਕਿ ਚਾਦਰ ਉਤੇ ਦੋਹਾਂ ਦੇ ਨਾਂ ਵੀ ਲਿਖੇ ਜਾਣੇ ਸਨ, ਪਰ ਸਕੋਬੇਲੇਵ ਕਾਹਲੀ ਵਿਚ ਸੀ ਅਤੇ ਉਹ ਅੱਗੇ ਤੁਰ ਗਏ ।

ਪਲੇਟ-ਸ਼ਾਪ ਵਿਚ ਉਹ ਸਾਰੇ ਹਿੱਸੇ ਸਨ ਜਿਹਨਾਂ ਨੂੰ ਜੋੜ ਕੇ ਜਹਾਜ਼ ਦਾ ਢਾਂਚਾ ਖੜਾ ਕੀਤਾ ਜਾਂਦਾ ਸੀ । ਸਕੋਬੇਲੇਵ ਜਹਾਜ਼-ਬਣਾਉਣ ਤੇ ਦਰਜ਼ੀ ਦੇ ਧੰਦੇ ਦੀਆਂ ਗੱਲਾਂ ਆਪਸ ਵਿਚ ਮਿਲਾਉਂਦਾ ਜਾ ਰਿਹਾ ਸੀ ।

"ਹੁਣ ਅਸੀਂ ਦਰਜ਼ੀ ਦੇ ਕਾਟ ਪਾਉਣ ਵਾਲੇ ਕਮਰੇ ਵਿਚ ਹਾਂ," ਜੇਬਾਂ ਵਿਚ ਹੱਥ ਪਾਈ ਉਸ ਆਖਿਆ ।

ਭੱਠੀ ਵਿਚੋਂ ਨਿਕਲਦੇ ਨੀਲੇ ਚੰਗਾੜੇ ਮਸ਼ੀਨਾਂ ਦੀ ਕਤਾਰ ਉਤੇ ਰੌਸ਼ਨੀ ਸੁਟ ਰਹੇ ਸਨ। ਕ੍ਰੇਨਾਂ ਛੱਤ ਹੇਠਾਂ ਅੱਗੇ ਪਿੱਛੇ ਹਿੱਲ ਰਹੀਆਂ ਸਨ। ਇਕ ਨਿੱਕਾ ਜਿਹਾ ਰੇਲ ਦਾ ਇੰਜਨ ਧਾਤ ਦੇ ਭਰੇ ਟਰੱਕ ਨੂੰ ਧਕਣ ਲੱਗਿਆ ਅੰਤਾਂ ਦਾ ਸ਼ੋਰ ਪਾ ਰਿਹਾ ਸੀ। ਗੈਸ ਵਾਲੀਆਂ ਕਟਾਈ ਦੀਆਂ ਮਸ਼ੀਨਾਂ ਵਿਚੋਂ ਅੱਖਾਂ ਚੁੰਧਿਆ

ਦੇਣ ਵਾਲੀ ਰੌਸ਼ਨੀ ਨਿਕਲ ਰਹੀ ਸੀ । ਇਕ ਦਿਉ-ਕੱਦ ਟੋਕਾ ਆਪਣੇ ਦੰਦਾਂ ਨਾਲ ਸਪਾਤ ਨੂੰ ਚਿੱਥ ਕੇ ਇਕ ਪਾਸੇ ਰੱਖ ਰਿਹਾ ਸੀ ।

"ਕਾਟ ਵਾਲਾ ਕਮਰਾ !" ਜ਼ੀਨਾ ਨੇ ਇਸ ਮਿਸਾਲ ਉਤੇ ਨੱਕ ਚੜ੍ਹਾਇਆ ।

ਉਸ ਨੂੰ ਆਪਣੇ ਇੰਸਟੀਚਿਊਟ ਵਿਚ ਪੜ੍ਹੇ ਇਕ ਪ੍ਰਸਿਧ ਵਿਗਿਆਨੀ ਦੇ ਸ਼ਬਦ ਯਾਦ ਆਏ ; ਜਿਸ ਨੇ ਵਿਦਿਆਰਥੀਆਂ ਨੂੰ ਦੱਸਿਆ ਸੀ : ਕਿ ਇਕ ਜਹਾਜ਼ ਤੋਂ ਕਿਸੇ ਦੇਸ਼ ਦੇ ਤਕਨੀਕੀ ਮਿਆਰਾਂ ਦਾ ਪਤਾ ਪਤਾ ਲੱਗ ਸਕਦਾ ਹੈ । ਸ਼ਾਇਦ ਉਸ ਦੀ ਸਾਰੀ ਸਭਿਅਤਾ ਦਾ । ਜਹਾਜ਼ ਕਿਸੇ ਦੇਸ਼ ਦੇ ਕਾਰਖਾਨਿਆਂ ਦੀ ਪ੍ਰਾਪਤੀ ਦਾ ਧੁਰਾ ਹੁੰਦਾ ਹੈ । ਦੇਸ਼ ਦੇ ਹਰ ਭਾਗ ਤੋਂ ਲੋਕ ਇਸ ਵਿਚ ਆਪਣਾ ਹਿੱਸਾ ਪਾਉਣ ਲਈ ਆਉਂਦੇ ਹਨ ।

ਇਥੇ ਪੇਂਦਾ ਵਰਕਸ਼ਾਪ ਵਿਚ ਲੁਹਾਰ, ਕਟਰ ਤੇ ਯੋਜਨਾ-ਕਾਰ ਕੰਮ ਕਰਦੇ ਹਨ ਤੇ ਜਹਾਜ਼ ਦੀ ਨੀਂਹ ਰਖਦੇ ਹਨ । ਫੈਸ਼ਨ ਤੇ ਸਫਾਈ ਦਾ ਪੂਰਾ ਖਿਆਲ ਰਖ ਕੇ । ਮੁਕਦੀ ਗੱਲ, ਕਿਸੇ ਜਹਾਜ਼ ਦੀ ਸਮੁੰਦਰੀ ਯੋਗਤਾ ਇਸ ਚੀਜ਼ ਉਤੇ ਨਿਰਭਰ ਹੁੰਦੀ ਹੈ ਕਿ ਉਸ ਦਾ ਪੇਂਦਾ ਕਿਵੇਂ ਬਣਾਇਆ ਗਿਆ ਹੈ ।

ਜ਼ੀਨਾ ਇਹੋ ਗੱਲ ਸਕੋਬੇਲੇਵ ਦੇ ਮੂੰਹ ਉੱਤੇ ਦੇ ਮਾਰਨਾ ਚਾਹੁੰਦੀ ਸੀ ਜਦੋਂ ਉਸ ਨੇ "ਦਰਜ਼ੀ ਦਾ ਕਾਟ ਕਮਰਾ," ਸ਼ਬਦ ਵਰਤਿਆ ਸੀ । ਪਰ ਉਹ ਨਾ ਬੋਲੀ । ਉਸ ਨੇ ਕੋਈ ਗੱਲ ਨਾ ਕੀਤੀ ।

ਇਸ ਤਰ੍ਹਾਂ ਜ਼ੀਨਾ ਦਾ ਪਹਿਲੇ ਦਿਨ ਦਾ ਫੇਰਾ ਖਤਮ ਹੋਇਆ । ਉਹ ਰਾਤ ਨੂੰ ਨਵੀਂ ਬਸਤੀ ਦੇ ਇਕ ਹੋਸਟਲ ਵਿਚ ਠਹਿਰੀ । ਹੋਸਟਲ ਦੀ ਵਾਰਡਨ ਨੂੰ ਬੜੇ ਚਿਰਾਂ ਪਿਛੋਂ ਕੋਈ ਨਵਾਂ ਸਰੋਤਾ ਮਿਲਿਆ ਸੀ । ਉਹ ਗਈ ਰਾਤ ਤੀਕ ਜ਼ੀਨਾ ਨੂੰ ਆਪਣੀ ਜੀਵਨ-ਕਥਾ ਸੁਣਾਉਂਦੀ ਰਹੀ ।

ਦੂਜਾ ਦਿਨ ਆਰੰਭ ਹੋਇਆ ਤਾਂ ਸਕੋਬੇਲੇਵ ਨੇ ਜ਼ੀਨਾ ਨੂੰ ਰਸਤਾ ਬਦਲਣ ਦੀ ਸਲਾਹ ਦਿੱਤੀ :

"ਅੱਜ ਜੇ ਅਸੀਂ ਇੰਜੀਨੀਅਰਿੰਗ ਵਰਕਸ਼ਾਪਾਂ ਤੇ ਹੋਰਨਾਂ ਥਾਵਾਂ ਵਲ ਚਲੀਏ ਤਾਂ ਠੀਕ ਰਹੇਗਾ ।" ਉਸ ਨੇ ਆਕਾਸ਼ ਉਤੇ ਛਾਏ ਬੱਦਲਾਂ ਵਲ ਦੇਖ ਕੇ ਆਖਿਆ ।

ਅਤੇ ਫੇਰ ਉਹ ਉਹਨਾਂ ਛੋਟੀਆਂ ਵਰਕਸ਼ਾਪਾਂ ਵਲ ਤੁਰ ਪਏ, ਜਿਥੇ ਜਹਾਜ਼ ਦੇ ਇੰਜਣ ਤੇ ਹੋਰ ਮਕਾਨਕੀ ਚੀਜ਼ਾਂ ਬਣਦੀਆਂ ਸਨ । ਇਕ ਵੱਡੇ ਢੇਰ ਕੋਲ ਖਲੋ ਕੇ, ਜੋ ਬਿਲਡਿੰਗ ਜਿੰਨਾ ਉੱਚਾ ਸੀ, ਸਕੋਬੇਲੇਵ ਨੇ ਕਿਹਾ :

"ਇਸ ਢਲਵਾਣ ਉਤੇ ਪੇਂਦੇ ਨੂੰ ਟਾਂਕੇ ਲਗਾਏ ਜਾਂਦੇ ਸਨ । ਹਵਾ ਨਾਲ ਚਲਣ ਵਾਲਾ ਹਥੌੜਾ ਸਿਲਾਈ ਕਰਨ ਵਾਲੀ ਮਸ਼ੀਨ ਹੈ ; ਹਰ ਰਿਬਟ ਧਾਗੇ ਦੇ ਤੋਪੇ ਦਾ ਕੰਮ ਦੇਂਦਾ ਹੈ ।"

ਜ਼ੀਨਾ ਨੂੰ ਪੇਂਦਾ-ਵਿਸ਼ੇਸ਼ਤਾ ਦਾ ਡਿਪਲੋਮਾ ਐਵੇਂ ਕਿਧਰੋਂ ਡਿਗਾ ਪਿਆ ਨਹੀਂ ਸੀ ਲੱਭਾ। ਉਸ ਨੇ ਮਿਹਨਤ ਕਰ ਕੇ ਕਮਾਇਆ ਸੀ। ਉਸ ਨੇ ਰਿਬਟਾਂ ਲਗਾਉਣੀਆਂ ਸਿੱਖੀਆਂ ਸਨ। ਸ਼ਾਮ ਸਾਗਰ ਉਤੇ ਬਣੇ ਜਹਾਜ਼ਾਂ ਦੇ ਇਕ ਕਾਰਖਾਨੇ ਵਿਚ ਜਾ ਕੇ ਕੰਮ ਕੀਤਾ ਸੀ। ਸ਼ੁਰੂ ਸ਼ੁਰੂ ਵਿਚ ਜਦੋਂ ਉਹ ਹਵਾ ਨਾਲ ਚੱਲਣ ਵਾਲੇ ਹਥੌੜੇ ਉਤੇ ਕੰਮ ਕਰ ਕੇ ਹਟਦੀ ਤਾਂ ਰੋਟੀ ਖਾਂਦਿਆਂ ਉਸ ਦੇ ਹੱਥਾਂ ਵਿਚ ਚਮਚਾ ਕੰਬਣ ਲਗ ਪੈਂਦਾ ਤੇ ਵਿਦਿਆਰਥੀ ਉਸ ਉਤੇ ਹਸਦੇ। ਪਰ ਇਕ ਮਹੀਨੇ ਪਿਛੋਂ ਉਹ ਵਿਦਿਆਰਥੀਆਂ ਉੱਤੇ ਹੱਸਣ ਲੱਗ ਪਈ। ਜ਼ੀਨਾ ਦੇ ਹੱਥ ਇਤਨੇ ਸਖਤ ਤੇ ਮਜ਼ਬੂਤ ਹੋ ਗਏ ਸਨ ਕਿ ਜਦੋਂ ਉਹ ਕਿਸੇ ਮਿੱਤਰ ਮੁੰਡੇ ਨਾਲ ਹੱਥ ਮਿਲਾਉਂਦੀ ਤਾਂ ਅਗਲੇ ਦੀ ਚੀਕ ਨਿਕਲ ਜਾਂਦੀ। ਇਕ ਐਨਕਾਂ ਵਾਲਾ ਮਿੱਤਰ ਸੇਨਿਧਾ ਕਾਰਪੋਵ ਚੀਕ ਕੇ ਆਖਦਾ: "ਆਪਣਾ ਇਹ ਮਰਦਾਂ ਵਾਲਾ ਤੰਗੜਾਪਣ ਬੰਦ ਕਰ, ਜ਼ੀਨਾ, ਨਹੀਂ ਤਾਂ ਮੈਂ ਤੇਰੇ ਨਾਲ ਕਦੀ ਹੱਥ ਨਹੀਂ ਮਿਲਾਇਆ ਕਰਨਾ!"

ਜ਼ੀਨਾ ਨੂੰ ਵਰਕਸ਼ਾਪ ਦੇ ਹਥੌੜਿਆਂ ਦੀ ਠਾਹ-ਠਾਹ ਚੰਗੀ ਲਗਦੀ ਸੀ। ਪਰ ਹੁਣ, ਜਦੋਂ ਸਕੋਬੇਲੇਵ ਆਪਣੀਆਂ "ਦਰਜ਼ੀ" ਵਾਲੀਆਂ ਮਿਸਾਲਾਂ ਦੇਣੋ ਨਾ ਹਟਿਆਂ ਅਤੇ ਉਸ ਨੇ ਹਥੌੜੇ ਨੂੰ ਸਿਲਾਈ ਦੀ ਮਸ਼ੀਨ ਤੇ ਰਿਬਟ ਨੂੰ ਤੋਪਾ ਆਖਿਆ, ਤਾਂ ਉਸ ਤੋਂ ਰਿਹਾ ਨਾ ਗਿਆ।

"ਸੁਣੋ!" ਉਸ ਨੇ ਸਕੋਬੇਲੇਵ ਵਲ ਮੁੜਦਿਆਂ ਆਖਿਆ। "ਤੁਸੀਂ ਮੇਰੇ ਨਾਲ ਇਉਂ ਗੱਲਾਂ ਕਰ ਰਹੇ ਹੋ ਜਿਵੇਂ ਮੈਂ ਕੋਈ ਦਰਜਣ ਹੋਵਾਂ। ਬਸ ਬਥੇਰੀ ਹੋ ਲਈ।" ਉਸ ਦੇ ਚਿਹਰੇ ਉੱਤੇ ਗੁੱਸੇ ਦੀ ਲਾਲੀ ਦੌੜ ਗਈ, ਜਿਵੇਂ ਦੋ ਦਿਨ ਪਹਿਲਾਂ ਡਾਇਰੈਕਟਰ ਦੇ ਦਫਤਰ ਵਿਚ ਹੋਇਆ ਸੀ।

"ਕੀ ਮੈਂ ਪੁੱਛ ਸਕਦਾ ਹਾਂ ਕਿ ਸੋਵੀਅਤ ਦਰਜਣ ਕਿਸੇ ਇੰਜੀਨਅਰ ਨਾਲੋਂ ਕਿਸ ਤਰ੍ਹਾਂ ਮਾੜੀ ਹੈ?"

"ਮੈਂ ਇਹ ਨਹੀਂ ਕਿਹਾ ਕਿ ਉਹ ਮਾੜੀਆਂ ਹਨ। ਪਰ ਤੁਸੀਂ ਛੇ ਸਾਲ ਇੰਜੀਨੀਅਰਿੰਗ ਦੀ ਪੜ੍ਹਾਈ ਦਰਜ਼ੀ ਬਣਨ ਲਈ ਨਹੀਂ ਕਰਦੇ।"

"ਇਹ ਤਾਂ ਇਸ ਗੱਲ ਉਤੇ ਆਧਾਰਿਤ ਹੈ ਕਿ ਬੰਦਾ ਕਿਵੇਂ ਪੜ੍ਹਦਾ ਹੈ ਤੇ ਕਿਵੇਂ ਸਿਖਦਾ ਹੈ।" ਸਕੋਬੇਲੇਵ ਨੇ ਓਪਰਿਆਂ ਵਾਂਗ ਪਰਲੇ ਪਾਸੇ ਮੂੰਹ ਭੁਆ ਲਿਆ ਜਿਧਰ ਇਕ ਵੱਡੀ ਕਰੇਨ ਕੰਮ ਰਹੀ ਸੀ।

ਉਹਨਾਂ ਦੀ ਆਪਸੀ ਨਾ-ਪਸੰਦੀ ਹੁਣ ਖੁਲ੍ਹ ਕੇ ਸਾਹਮਣੇ ਆਉਣ ਲੱਗੀ ਸੀ।

"ਜੇ ਮੈਂ ਤੁਹਾਡੀ ਥਾਂ ਹੁੰਦੀ, ਤਾਂ ਜੋ ਕੁਝ ਬੋਲਦੀ ਵਧੇਰੇ ਸਾਵਧਾਨੀ ਨਾਲ ਬੋਲਦੀ।" ਜ਼ੀਨਾ ਨੇ ਕਿਹਾ।

ਸਕੋਬੇਲੇਵ ਨੇ ਉਸ ਅੱਗੇ ਸਿਰ ਝੁਕਾ ਦਿੱਤਾ।

ਉਹਨਾਂ ਇਕ ਦੂਜੇ ਵਲ ਗੁਸੀਲੀਆਂ ਨਜ਼ਰਾਂ ਨਾਲ ਤੱਕਿਆ।

"ਮੈਂ ਤੁਹਾਡੀ ਸਹਾਇਤਾ ਤੋਂ ਬਿਨਾਂ ਹੀ ਠੀਕ ਹਾਂ," ਉਹ ਬੋਲੀ ਅਤੇ ਨੱਸ ਕੇ ਪੌੜ ਉਤੇ ਜਾ ਚੜ੍ਹੀ। ਉਸ ਦਾ ਖੁਲ੍ਹੇ ਬਟਨਾਂ ਵਾਲਾ ਕੋਟ ਹਵਾ ਵਿਚ ਫੜਫੜਾ ਰਿਹਾ ਸੀ।

ਉਹ ਉੱਤੇ ਖਲੋਤੇ ਇਕ ਮੋਟੇ ਬੰਦੇ ਨਾਲ ਟਕਰਾਉਣ ਤੋਂ ਮਸਾਂ ਮਸਾਂ ਬਚੀ, ਜੋ ਬੜੇ ਗਹੁ ਨਾਲ ਉਸ ਨੂੰ ਉਤਾਂਹ ਚੜ੍ਹਦੀ ਨੂੰ ਘੂਰ ਰਿਹਾ ਸੀ।

"ਕਾਹਲੀ ਕੀ ਹੈ?" ਉਸ ਨੇ ਬਾਹਾਂ ਫੈਲਾ ਕੇ ਕੁੜੀ ਦਾ ਰਾਹ ਰੋਕ ਲਿਆ। "ਤੂੰ ਕਿਥੋਂ ਉੱਗ ਪਈ ਏਂ, ਘਾਹ ਦੀਏ ਟਿੱਡੀਏ?"

ਹੈਰਾਨੀ ਦੀ ਗੱਲ ਸੀ ਕਿ ਟਿੱਡੀ ਕਹਿਣ ਨਾਲ ਜ਼ੀਨਾ ਨੂੰ ਬੁਰਾ ਨਾ ਲੱਗਾ। ਸਗੋਂ ਉਸ ਦਾ ਦਿਲ ਰਤਾ ਹੌਲਾ ਹੋ ਗਿਆ ਕਿਉਂਕਿ ਜਿਸ ਢੰਗ ਨਾਲ ਇਹ ਸ਼ਬਦ ਵਰਤਿਆ ਗਿਆ ਸੀ, ਉਸ ਵਿਚ ਕੁਝ ਅਪਣੱਤ ਤੇ ਨਿੱਘ ਸੀ।

"ਮੈਂ ਘਾਹ ਦੀ ਟਿੱਡੀ ਨਹੀਂ, ਇਕ ਇੰਜੀਨੀਅਰ ਹਾਂ," ਸ਼ਾਇਦ ਪਿਛਲੇ ਕਈ ਦਿਨਾਂ ਪਿਛੋਂ ਉਹ ਮੁਸਕਰਾਈ। ਸ਼ੁਭ ਪ੍ਰਭਾਤ, ਮੈਂ ਸੈਕਟਰ ਦੇ ਮੁੱਖ-ਅਧਿਕਾਰੀ ਨੂੰ ਮਿਲਣਾ ਹੈ।"

"ਸ਼ੁਭ ਪ੍ਰਭਾਤ, ਕਾਮਰੇਡ ਇੰਜੀਨੀਅਰ। ਐਹ ਤੁਹਾਡੇ ਸਾਹਮਣੇ ਖਲੋਤਾ ਹੈ। ਜ਼ੁਰਬੀਨ — ਈਲ਼ੀਆ ਮਾਤਵੀਯੇਵਿਚ। ਮੈਂ ਤੁਹਾਡੀ ਕੀ ਸੇਵਾ ਕਰ ਸਕਦਾ ਹਾਂ?"

— ੩ —

ਜਿਸ ਚੀਜ਼ ਦਾ ਜ਼ੀਨਾ ਨੂੰ ਡਰ ਸੀ, ਉਹੋ ਕੁਝ ਹੋਇਆ।

ਉਹ ਇਕ ਲੰਮੇ ਪਤਲੇ ਮੇਜ਼ ਉਤੇ, ਇਕ ਲੰਮੇ, ਪਤਲੇ, ਉਦਾਸ ਕਮਰੇ ਵਿਚ ਬੈਠੀ ਸੀ, ਜੋ ਕਿਸੇ ਲਾਂਘੇ ਵਾਂਗ ਸੀ। ਮੇਜ਼ ਦੇ ਦੋਹੀਂ ਪਾਸੀਂ ਠੰਢੇ ਕਾਲੇ ਮੋਮੀ ਕਪੜੇ ਦੇ ਉਛਾੜਾਂ ਵਾਲੀਆਂ ਕੁਰਸੀਆਂ ਪਈਆਂ ਸਨ। ਸਿਆਹੀ ਡੁਲ੍ਹ ਡਲ੍ਹ ਕੇ ਖਰਾਬ ਹੋਈਆਂ ਐਲਬਮਾਂ ਵਿਚ ਕਈ ਪ੍ਰਕਾਰ ਦੇ ਡੀਜ਼ਾਈਨ ਸਨ। ਸ਼ੀਸ਼ੇ ਦੇ ਸ਼ੋ ਕੇਸਾਂ ਵਿਚ ਕਈ ਕਿਸਮ ਦੇ ਹਵਾ ਨਾਲ ਚਲਣ ਵਾਲੇ ਹਥੌੜੇ, ਸੰਨ੍ਹੀਆਂ, ਛੈਣੀਆਂ, ਬਿਜਲੀ ਦੇ ਬਰਮੇ, ਵੈਲਡਰ ਤੇ ਹੋਰ ਕਈ ਤਰ੍ਹਾਂ ਦੇ ਔਜ਼ਾਰ ਬਨਾਏ ਹੋਏ ਸਨ। ਇਹਨਾਂ ਹੀ ਚੀਜ਼ਾਂ ਦੇ ਨਕਸ਼ੇ ਪਲਾਈਵੁਡ ਉੱਤੇ ਲਟਕ ਰਹੇ ਸਨ — ਵੱਖ ਵੱਖ

ਪੁਰਜ਼ਿਆਂ ਸਮੇਤ ।

ਜ਼ੀਨਾਂ ਨੇ ਇਹਨਾਂ ਪ੍ਰਦਸ਼ਨਾਂ ਵਲ ਤੱਕਿਆ, ਇਹਨਾਂ ਦੇ ਨਕਸ਼ਿਆਂ ਵਲ — ਰੰਗ-ਬਰੰਗੀਆਂ ਤਸਵੀਰਾਂ ਵਲ, ਜੋ ਬੱਚਿਆਂ ਦਾ ਬਣਾਏ ਘੁੱਗੂ-ਕਾਂਗੜੇ ਜਾਪਦੇ ਸਨ । ਅਤੇ ਇਕ ਐਲਬਮ ਉੱਤੋਂ, ਸੁਧੇ-ਸਿੱਧ ਹੀ ਗੂੰਦ ਦੇ ਇੱਕ ਟੇਪੇ ਨੂੰ ਆਪਣੇ ਨਹੁੰ ਨਾਲ ਖੁਰਚਣ ਲੱਗੀ । ਕੁਝ ਘੰਟੇ ਪਹਿਲਾਂ ਉਸ ਨੇ ਡਾਇਰੈਕਟਰ ਨਾਲ ਨਵੇਂ ਸਿਰਿਉਂ ਗੱਲਾਂ ਕੀਤੀਆਂ ਸਨ — ਔਖੀਆਂ ਤੇ ਕੌੜੀਆਂ ਗੱਲਾਂ, ਜਿਹਨਾਂ ਸਦਕਾ ਉਸ ਦੇ ਭਰਤੀ ਫਾਰਮ ਨੰਬਰ ੧੦੦ ਉੱਤੇ ਦਸਤਖ਼ਤ ਕੀਤੇ ਗਏ ਸਨ ।

ਸੌ ਦਾ ਇਹ ਹਿੰਦਸਾ ਜ਼ੀਨਾ ਦੇ ਨਿਮਨ-ਚੇਤਨ ਵਿਚ ਉੱਕਰਿਆ ਗਿਆ । ਇਸ ਦੀਆਂ ਦੋਵੇਂ ਬਿੰਦੀਆਂ ਭਾਫ਼ ਦੇ ਰੋਲਰ, ਦੇ ਪਹੀਆਂ ਵਾਂਗ ਉਸ ਦੇ ਦਿਲ ਵਿਚਲੀ ਉਸ ਖੁਸ਼ੀ ਤੇ ਚਮਕ ਨੂੰ ਮਿੱਧ ਗਈਆਂ ਸਨ, ਜਿਹੜੀ ਉਸ ਨੂੰ ਕਾਰਖ਼ਾਨੇ ਵਿਚ ਫਿਰ ਕੇ ਪ੍ਰਾਪਤ ਹੋਈ ਸੀ ।

ਈਲੀਆ ਮਾਤਵੀਯੇਵਿਚ ਜ਼ੀਨਾ ਨੂੰ ਜਹਾਜ਼ ਦੇ ਹੇਠਲੇ ਖ਼ਾਨੇ ਵਿਚ ਲੈ ਗਿਆ ਸੀ, ਜਿੱਥੇ ਚੀਲ ਦੀ ਲਕੜੀ ਦੀ ਮਹਿਕ ਗੂੰਦ ਦੀਆਂ ਕਣੀਆਂ ਸਿੰਮੀਆਂ ਹੋਈਆਂ ਸਨ । ਉਹ ਇਕੱਠੇ ਹੀ ਡੈੱਕ ਉੱਤੇ ਆਏ ਸਨ ਤੇ ਫਿਰ ਉਥੋਂ ਇੰਜਣ ਵਿਚ ਗਏ ਸਨ ਤੇ ਭੀੜੀਆਂ ਸੁਰੰਗਾਂ ਵਿਚੋਂ ਦੀ ਲੰਘੇ ਸਨ । ਇਹ ਸਭ ਕੁਝ ਜਾਣਿਆ ਪਛਾਣਿਆ ਸੀ ਤੇ ਨਾਲ ਹੀ ਨਵਾਂ — ਨਵਾਂ ਇਸ ਲਈ ਕਿ ਸਿਖਲਾਈ ਖਤਮ ਹੋ ਚੁੱਕੀ ਸੀ, ਨਵਾਂ ਇਸ ਲਈ ਕਿ ਇਹ ਉਸ ਦੇ ਜੀਵਨ ਦਾ ਪ੍ਰਥਮ ਆਜ਼ਾਦ ਕੰਮ ਸੀ । ਜ਼ੀਨਾ ਨੇ ਹਰ ਨਵੀਂ ਚੀਜ਼ ਬਾਰੇ ਪ੍ਰਸ਼ਨ ਪੁੱਛੇ । ਈਲੀਆ ਦੇ ਉੱਤਰ ਵਿਸਥਾਰ ਪੂਰਵਕ ਸਨ । ਉਸ ਨੇ ਵਾਧੂ ਗੱਲਾਂ ਮਾਰ ਕੇ ਜ਼ੀਨਾ ਨੂੰ ਕੱਚਿਆਂ ਨਹੀਂ ਸੀ ਕੀਤਾ । ਕਦੀ ਕਦੀ ਉਹ ਇਸ ਅਜੀਬ ਕੁੜੀ ਵਲ ਨਜ਼ਰ ਮਾਰਦਾ ਜਿਸਨੇ ਜਹਾਜ਼ ਬਣਾਉਣ ਦਾ ਧੰਦਾ ਚੁਣਿਆ ਸੀ । ਉਸ ਦੇ ਕਈ ਪ੍ਰਸ਼ਨ ਇਤਨੇ ਤੇਜ਼ ਸਨ ਕਿ ਪੁਰਾਣਾ ਹੰਢਿਆ ਹੋਇਆ ਜਹਾਜ਼ਾਂ ਦਾ ਉਸਾਰੂ ਹੈਰਾਨ ਹੁੰਦਾ । ਇਹ ਘਾਹ ਦੀ ਟਿੱਡੀ ਵੀ ਤਾਂ ਕੁਝ ਜਾਣਦੀ ਹੀ ਸੀ !

"ਹੁਣ, ਉਸ ਬਾਰੇ ਸੋਚ," ਈਲੀਆ ਨੇ ਸਿਗਰਟ ਲਗਾਉਂਦੇ ਹੋਏ ਕਿਹਾ । ਉਸ ਦੀ ਆਵਾਜ਼ ਵਿਚ ਕੁਝ ਉਦਾਸੀ ਸੀ । "ਅਸੀਂ ਕੰਮ ਕਰਦੇ ਰਹਿੰਦੇ ਹਾਂ, ਬਣਾਉਣ ਦਾ ਤਜਰਬਾ ਪ੍ਰਾਪਤ ਕਰਦੇ ਹਾਂ । ਕਿਤੇ ਹੋਗਾ ਸਾਡਾ ਇਕੱਠਾ ਕੀਤਾ ਸਾਰਾ ਤਜਰਬਾ ਤਿਆਰ ਭੋਜਨ ਵਾਂਗ ਜਵਾਨ ਮੁੰਡੇ-ਕੁੜੀਆਂ ਨੂੰ ਛਕਾਇਆ ਜਾਂਦਾ ਹੈ । ਉਹਨਾਂ ਵਿਚੋਂ ਤੂੰ ਵੀ ਹੈਂ ! ਛੇ ਸਾਲਾਂ ਪਿਛੋਂ ਤੁਹਾਨੂੰ ਇਕ ਵਿਸ਼ੇਸ਼ਕਾਰ ਬਣਿਆ ਬਣਾਇਆ ਮਿਲ ਜਾਂਦਾ ਹੈ, ਜੋ ਸਾਡੇ ਧੌਲੀਆਂ ਦਾੜ੍ਹੀਆਂ ਵਾਲੇ ਲੋਕਾਂ ਨਾਲੋਂ ਬੁਰਾ ਨਹੀਂ ਹੁੰਦਾ, ਜਿਹਨਾਂ ਨੇ ਇਥੇ ਕੰਮ ਕਰਦਿਆਂ ਅੱਧੀ ਸਦੀ ਗੁਜ਼ਾਰ ਦਿੱਤੀ ਹੈ ।"

"ਨਹੀਂ, ਈਲੀਆ ਮਾਤਵੀਯੇਵਿਚ !" ਜ਼ੀਨਾ ਨੇ ਗੁੱਸੇ ਨਾਲ ਕਿਹਾ। "ਬੁਰਾ ਨਹੀਂ ਹੁੰਦਾ ? ਹਜ਼ਾਰਾਂ ਗੁਣਾਂ ਬੁਰਾ! ਜਦੋਂ ਮੈਂ ਇਥੇ ਆਈ ਤਾਂ ਸੋਚਿਆ ਕਿ ਇਥੇ ਹਰ ਚੀਜ਼ ਉਵੇਂ ਹੋਵੇਗੀ ਜਿਵੇਂ ਸਾਨੂੰ ਪੜ੍ਹਾਈ ਗਈ ਸੀ। ਪਰ ਤੁਹਾਡੇ ਨਾਲ ਫਿਰਨ ਪਿਛੋਂ ਮੈਨੂੰ ਡਰ ਲੱਗਣ ਲੱਗ ਪਿਆ ਹੈ। ਠੀਕ ਹੈ, ਮੈਂ ਰਿਬਟ ਲਗਾ ਸਕਦੀ ਹਾਂ। ਵੈਲਡ ਵੀ ਕਰ ਸਕਦੀ ਹਾਂ, ਪਰ ਪੂਰਾ ਪੈਂਦਾ ਤਿਆਰ ਕਰਨਾ ਮੇਰੇ ਵੱਸ ਦਾ ਰੋਗ ਨਹੀਂ।"

"ਤੂੰ ਛੇਤੀ ਹੀ ਬਣਾਉਣ ਲੱਗ ਪਵੇਂਗੀ," ਈਲੀਆ ਮਾਤਵੀਯੇਵਿਚ ਨੇ ਹੌਂਸਲਾ ਦੇਣ ਲਈ ਕਿਹਾ। "ਜਦੋਂ ਅਗਲਿਆਂ ਮੈਨੂੰ ਚੀਫ਼ ਬਣਾਇਆ ਸੀ ਤਾਂ ਪੰਦਰਾਂ ਸੋਲਾਂ ਸਾਲ ਪਹਿਲਾਂ! — ਮੈਂ ਵੀ ਡਰਦਾ ਸਾਂ ; ਮੈਂ ਵੀ ਰਿਬਟਾਂ ਲੱਗਾ ਸਕਦਾ ਸਾਂ। ਵੈਲਡ ਕਰ ਸਕਦਾ ਸਾਂ।......"

ਜ਼ੀਨਾ ਉੱਚੀ ਉੱਚੀ ਹੱਸਣ ਲੱਗੀ।

"ਪੰਦਰਾਂ ਸਾਲ ? ਮੈਂ ਤਾਂ ਇਤਨਾ ਚਿਰ ਨਹੀਂ ਉਡੀਕ ਸਕਦੀ!"

"ਫਿਰ ਤੂੰ ਕਿਵੇਂ ਸੰਭਾਲ ਸਕਦੀ ਹੈ, ਇਹ ਕੰਮ? ਹੋਰ ਕੋਈ ਰਾਹ ਨਹੀਂ। ਹਰ ਕੋਈ ਸਕੂਲ ਵਿਚੋਂ ਛਾਲ ਮਾਰ ਕੇ ਵਿਗਿਆਨੀ ਜਾਂ ਮਾਹਿਰ ਨਹੀਂ ਬਣ ਜਾਂਦਾ। ਜ਼ਿੰਦਗੀ ਦਾ ਇਹੋ ਨੀਯਮ ਹੈ, ਕਾਮਰੇਡ ਇੰਜੀਨੀਅਰ! ਇੰਜੀਨੀਅਰ ਨੂੰ ਪੱਕਣਾ ਪੈਂਦਾ ਹੈ। ਅਤੇ ਇਸ ਵਿਚ ਕਈ ਸਾਲ ਲਗਦੇ ਹਨ......"

ਕਿਸੇ ਨੇ ਈਲੀਆ ਨੂੰ ਬੁਲਾ ਲਿਆ ਸੀ ਤੇ ਜ਼ੀਨਾ ਇਕੱਲੀ ਬੈਠੀ ਰਹਿ ਗਈ ਸੀ।

ਹਵਾਵਾਂ ਬੱਦਲਾਂ ਨੂੰ ਹੂੰਝ ਰਹੀਆਂ ਸਨ, ਲਾਦਾ ਦਰਿਆ ਚਮਕ ਰਿਹਾ ਸੀ ਤੇ ਨਿੱਘੇ ਡੈੱਕ ਦੁਆਲੇ ਚਿੜੀਆਂ ਫੁਦਕਦੀਆਂ ਫਿਰਦੀਆਂ ਸਨ। ਜ਼ੀਨਾ ਨੇ ਚਿੜੀਆਂ ਵਲ ਤਕਿਆ ਤੇ ਸੋਚਿਆ : "ਜੀਵਨ ਦਾ ਇਕ ਕਠੋਰ ਕਾਨੂੰਨ ਵੀ ਕਿਤਨੀ ਕੌੜੀ ਸ਼ੈ ਹੈ। ਪੱਕਣ ਉੱਤੇ ਵਰ੍ਹੇ ਲਗਦੇ ਹਨ ! ਇਹ ਗੱਲ ਉਸ ਨੇ ਪਹਿਲੀ ਵਾਰ ਹੀ ਨਹੀਂ ਸੀ ਸੁਣੀ। ਇੰਸਟੀਚਿਊਟ ਵਿਚ ਉਸ ਦਾ ਉਦਾਸ ਮਿੱਤਰ ਸੇਨਿਯਾ ਕਾਰਪੋਵ ਵੀ ਇਹੋ ਆਖਦਾ ਹੁੰਦਾ ਸੀ : 'ਤੀਹ ਚਾਲੀ ਸਾਲ ਦੀ ਉਮਰ ਤੋਂ ਪਹਿਲਾਂ ਬੰਦਾ ਹੰਢਦਾ ਨਹੀਂ। ਅਸੀਂ । ਸਾਰੇ ਅਗਾਂਹ ਭੱਜਣ ਲਈ ਕਾਹਲੇ ਹਾਂ ਪਰ ਜੀਵਨ, ਵਿਗਿਆਨ, ਤਕਨੀਕੀ ਉੱਨਤੀ ਸਭ ਚਾਲੀ ਜਾਂ ਤੀਹ ਸਾਲ ਦੇ ਲੋਕਾਂ ਕੋਲ ਹੈ।"

"ਅਸੀਂ ਜਿਹੜੇ ਹਾਲੇਂ ਤੀਹਾਂ ਦੇ ਨਹੀਂ ਹੋਏ, ਅਸੀਂ ਕੀ ਕਰੀਏ ?" ਜ਼ੀਨਾ ਇਤਰਾਜ਼ ਕਰਿਆ ਕਰਦੀ। "ਪਿਆਰ ਤੇ ਪੜ੍ਹਾਈ," ਸੇਨਿਯਾ ਉਸੇ ਉਦਾਸੀ ਨਾਲ ਆਖਦਾ "ਪੜ੍ਹਾਈ ਤੇ ਪਿਆਰ।"

ਈਲੀਆ ਨੇ ਵੀ ਇਹੋ ਕਿਹਾ ਸੀ — ਮਨਫ਼ੀ ਪਿਆਰ। ਇਹ ਬਹੁਤ ਪੁਰਾਣੀ

ਸੀ ਤੇ ਕੋਈ ਪਿਆਰ ਇਸ ਨੂੰ ਬਦਲ ਨਹੀਂ ਸੀ ਸਕਦਾ।

ਚਿੜੀਆਂ ਉਡ ਗਈਆਂ ; ਈਲੀਆ ਨਾ ਪਰਤਿਆ। ਸ਼ਾਇਦ ਉਹ ਭੁਲ ਹੀ ਗਿਆ ਹੋਵੇ। ਜ਼ੀਨਾ ਉਸ ਨੂੰ ਲੱਭਣ ਤੁਰ ਪਈ। ਉਹ ਰਿਬਟਰਾਂ ਦੀ ਟੀਮ ਕੋਲ ਪੁੱਜੀ। ਉਸ ਦਾ ਧਿਆਨ ਟੀਮ ਦੇ ਲੀਡਰ ਦੇ ਹਥੌੜਾ ਵਰਤਣ ਦੇ ਤਰੀਕੇ ਵਲ ਗਿਆ। ਉਸ ਨੂੰ ਇਕ ਪਾਸੇ ਖਲੋ ਕੇ ਤੱਕਣ ਲੱਗੀ। ਨੌਜਵਾਨ ਦੇ ਨੰਗੇ ਡੌਲੇ, ਬਹਾਰ ਦੀ ਚਮਕੀਲੀ ਧੁੱਪ ਵਿਚ ਲਿਸ਼ਕ ਰਹੇ ਸਨ। ਉਹ ਰਸਤੇ ਵਿਚ ਖਲੋਤੀ ਸੀ ਇਸ ਕਰਕੇ ਪੈੜ ਦੀ ਅਗਲੀ ਪੌੜੀ ਉਤੇ ਜਾ ਚੜ੍ਹੀ ਜਿਥੋਂ ਉਸ ਬੰਦੇ ਨੂੰ ਚੰਗੀ ਤਰ੍ਹਾਂ ਦੇਖ ਸਕਦੀ ਸੀ, ਨਾਲ ਹੀ ਉਸ ਦੇ ਸਾਥੀਆਂ ਨੂੰ ਵੀ, ਢਲਾਈ ਵਾਲੀ ਉਸ ਔਰਤ ਨੂੰ ਵੀ ਜੋ ਜਹਾਜ਼ ਦੇ ਪੇਂਦੇ ਦੇ ਰਤਾ ਕੁ ਅੰਦਰ ਕੰਮ ਕਰ ਰਹੀ ਸੀ।

ਆਮ ਤੌਰ ਉੱਤੇ ਰਿਬਟਰਾਂ ਦੀ ਟੀਮ ਵਿਚ ਇਕ ਟੀਮ ਲੀਡਰ, ਇਕ ਮੇਟ ਤੇ ਇਕ ਢਲਾਈ ਵਾਲੀ ਔਰਤ ਹੁੰਦੀ ਹੈ। ਉਸ ਨੇ ਝੱਟ ਹੀ ਇਹ ਅਨੁਭਵ ਕੀਤਾ ਕਿ ਇੰਜ ਕਿਉਂ ਹੁੰਦਾ ਹੀ। ਮੇਟ ਕੋਲ ਇਤਨਾ ਸਮਾਂ ਨਹੀਂ ਸੀ ਹੁੰਦਾ ਕਿ ਲਾਲ ਤਪਦੇ ਰਿਬਟ ਨੂੰ ਚੁੱਕ ਕੇ ਮੋਰੀ ਵਿਚ ਰੱਖ ਸਕੇ। ਉਧਰੋਂ ਰਿਬਟ ਸੁਰਖ ਹੋਇਆ ਟੀਮ ਲੀਡਰ ਦੇ ਸਾਹਮਣੇ ਆਇਆ ਨਹੀਂ ਤੇ ਉਸ ਨੇ ਇਸ ਦੀ ਟੋਪੀ ਉੱਤੇ ਹਥੌੜੇ ਦੀ ਚੋਟ ਲਗਾ ਦਿੱਤੀ। ਜਦੋਂ ਧਾਤ ਠੰਢੀ ਹੋ ਜਾਂਦੀ ਤਾਂ ਹਥੌੜੇ ਦੀਆਂ ਸੱਟਾਂ ਮਸ਼ੀਨ ਗਨ ਦੇ ਫਾਇਰ ਵਾਂਗ ਆਵਾਜ਼ ਪੈਦਾ ਕਰਦੀਆਂ ਇਤਨੇ ਵਿਚ ਇਕ ਹੋਰ ਟੋਪੀ ਅਗਲੇ ਮੋਰ੍ਹ ਵਿਚ ਆ ਪੈਂਦੀ ਸੀ।

ਕੰਮ ਦੀ ਰਫ਼ਤਾਰ ਤੋਂ ਜ਼ੀਨਾ ਹੈਰਾਨ ਹੋ ਰਹੀ ਸੀ। ਉਹ ਟੀਮ-ਲੀਡਰ ਦੇ ਹੱਥਾਂ ਤੋਂ ਪਰ੍ਹਾਂ ਨਜ਼ਰ ਨਹੀਂ ਸੀ ਕਰ ਸਕਦੀ। ਹਰ ਹਰਕਤ ਇਤਨੀ ਗਿਣੀ-ਮਿਥੀ ਸੀ ਕਿ ਹੱਥ ਹਥੌੜੇ ਦਾ ਹਿੱਸਾ ਹੀ ਜਾਪਦੇ ਸਨ। ਇਹ ਮਸ਼ੀਨ ਦੇ ਪਟੇ ਵਾਂਗ ਸੀ। ਢਲਾਈ ਵਾਲੀ ਔਰਤ ਰਿਬਟ ਨੂੰ ਸੰਨ੍ਹੀ ਨਾਲ ਫੜ ਕੇ ਮੋਰੀਦਾਰ ਉੱਤੇ ਰਖਦੀ ਤੇ ਸੱਟ ਮਾਰਦੀ ਤਾਂ ਜੁ ਉਸ ਉਤਲਾ ਤਪਿਆ ਹੋਇਆ ਬੂਰ ਝੜ ਜਾਵੇ। ਅਤੇ ਫਿਰ ਉਸ ਨੂੰ ਰਿਬਟਰ ਮੇਟ ਵਲ ਧੱਕ ਦੇਂਦੀ। ਮੇਟ ਰਿਬਟ ਦੀ ਟੋਪੀ ਨੂੰ ਟਿਕਾਣੇ ਉੱਤੇ ਰਖਦਾ ਤੇ ਲੀਡਰ ਉਸ ਉੱਤੇ ਸੱਟ ਮਾਰ ਕੇ ਮੋਰੀ ਵਿਚ ਬਿਠਾ ਦੇਂਦਾ। ਇਸ ਤਰ੍ਹਾਂ ਚਾਦਰ ਉੱਤੇ ਇਕ ਸਿਉਂਣ ਪੈਂਦੀ ਜਾ ਰਹੀ ਸੀ।

ਲੀਡਰ ਕੋਲ ਉਸ ਦੇ ਸੰਘਣੇ ਭਰਵੱਟਿਆਂ ਉੱਤੇ ਡਿਗਦੀਆਂ ਲਿਟਾਂ ਨੂੰ ਪਰ੍ਹਾਂ ਕਰਨ ਦਾ ਸਮਾਂ ਨਹੀਂ ਸੀ। ਇਹ ਲਿਟ ਹਥੌੜੇ ਦੀ ਤੇਜ਼ ਕਿੜ ਕਿੜ ਨਾਲ ਆਪਣੇ ਆਪ ਹੀ ਲੈਅ ਵਿਚ ਹਿਲਦੀ ਰਹਿੰਦੀ।

ਇਹ ਲੀਡਰ ਚਾਲੀਆਂ ਦਾ "ਹੰਢਿਆਂ ਵਰਤਿਆ," ਬੰਦਾ ਨਹੀਂ ਸੀ, ਤੀਹਾਂ ਦਾ ਵੀ ਨਹੀਂ ਸੀ। ਉਹ ਜ਼ੀਨਾ ਦੀ ਉਮਰ ਦਾ ਹੀ ਸੀ, ਪਰ ਕੀ ਉਹ "ਹੰਢਿਆ"

ਹੋਇਆ ਮਾਹਿਰ ਮਿਸਤਰੀ ਨਹੀਂ ਸੀ ?

ਜ਼ੀਨਾ ਉਸ ਨਾਲ ਗੱਲ ਕਰਨਾ ਚਾਹੁੰਦੀ ਸੀ। ਪਰ ਜਾਪਦਾ ਸੀ ਕਿ ਉਹ ਇਸ ਪਟੇ ਦੀ ਰਫ਼ਤਾਰ ਨੂੰ ਕਦੀ ਨਹੀਂ ਰੋਕੇਗਾ।

ਪਰ ਜ਼ੀਨਾ ਨੇ ਉਦੋਂ ਤੀਕ ਉਡੀਕਣ ਦਾ ਫੈਸਲਾ ਕੀਤਾ ਜਦੋਂ ਉਹ ਦਮ ਲੈਣ ਲਈ ਰੁਕਣਗੇ। ਉਹ ਅੱਠ ਘੰਟੇ ਹੀ ਤਾਂ ਬਿਨਾਂ ਰੁਕਿਆਂ ਕੰਮ ਨਹੀਂ ਸਨ ਕਰ ਸਕਦੇ।

ਆਖਿਰ ਟੀਮ-ਲੀਡਰ ਨੇ ਹਥੌੜੇ ਦਾ ਬਟਨ ਦਬਾਇਆ ਤੇ ਮਸ਼ੀਨ ਰੁਕ ਗਈ। ਢਲਾਈ ਵਾਲੀ ਔਰਤ ਨੇ ਇਕ ਦਮ ਭੱਠੀ ਨੂੰ ਸਾਫ ਕਰਨਾ ਸ਼ੁਰੂ ਕਰ ਦਿਤਾ। ਮੇਟ ਨੱਸ ਕੇ ਹੇਠਲੀ ਪੌੜ ਉੱਤੇ ਗਿਆ ਤੇ ਅਗਲੇ ਪੇਚਾਂ ਨੂੰ ਢਿੱਲਾ ਕਰਨ ਲੱਗਾ। ਆਪਣੀ ਲਿਟ ਪਿਛਾਂਹ ਹਟਾ ਕੇ ਟੀਮ-ਲੀਡਰ ਨੇ ਸਰੀਰ ਦੇ ਅੰਗ ਸਿੱਧੇ ਕਰਨ ਲਈ ਰਤਾ ਕੁ ਕਸਰਤ ਜਿਹੀ ਕੀਤੀ — ਬਾਂਹਾਂ ਚੌੜੀਆਂ ਕਰਕੇ ਲੰਮਾ ਸਾਹ ਖਿੱਚਿਆ। ਪਰ ਜਦੋਂ ਉਸ ਨੇ ਜ਼ੀਨਾ ਨੂੰ ਆਪਣੇ ਵਲ ਆਉਂਦਿਆਂ ਤੱਕਿਆ ਤਾਂ ਉਸ ਦਾ ਉਹੀ ਹਾਲ ਹੋ ਗਿਆ ਜੋ ਕਿਸੇ ਬੱਚੇ ਦਾ ਹੁੰਦਾ ਹੈ, ਜੋ ਆਪਣੇ ਆਪ ਨੂੰ ਸਿਆਣਾ ਬੰਦਾ ਸਿੱਧ ਕਰ ਰਿਹਾ ਹੋਵੇ, ਪਰ ਬੱਚਿਆਂ ਵਾਲੇ ਛੜੱਪੇ ਮਾਰਦਾ ਫੜਿਆ ਜਾਵੇ।

ਉਹਨਾਂ ਇਕ ਦੂਜੇ ਨੂੰ ਪਛਾਣ ਲਿਆ।

"ਹਲੋ!" ਜ਼ੀਨਾ ਨੇ ਖੁਸ਼ੀ ਭਰੇ ਅੰਦਾਜ਼ ਵਿਚ ਮਿਲਾਉਣ ਲਈ ਹੱਥ ਵਧਾ ਕੇ ਆਖਿਆ।

"ਹੂੰ, ਲੱਭ ਗਿਆ ਸੀ ਅਮਲ ਵਿਭਾਗ ਤੁਹਾਨੂੰ ?" ਅਲੈਕਸਈ ਨੇ ਹਾਲੇ ਵੀ ਭਵੰਤਰੇ ਹੋਏ ਲਹਿਜੇ ਵਿਚ ਪੁਛਿਆ।

"ਲੱਭ ਤਾਂ ਲਿਆ ਸੀ। ਪਰ ਕੀ ਫਾਇਦਾ, ਅਗਲੇ ਮੈਨੂੰ ਕੰਮ ਹੀ ਨਹੀਂ ਦੇਂਦੇ।"

"ਇਹ ਕਿਵੇਂ ਕਰ ਸਕਦੇ ਨੇ ਉਹ ? ਉਹ ਥਾਂ ਥਾਂ ਇਸ਼ਤਿਹਾਰ ਲਗਾਉਂਦੇ ਫਿਰਦੇ ਨੇ ਸਾਨੂੰ ਕਾਮੇ ਚਾਹੀਦੇ ਨੇ। ਢੁੱਚਰ ਭੇੜਦੇ ਹੋਣਗੇ — ਖੈਰ। ਤੁਹਾਡਾ ਕੀ ਪੇਸ਼ਾ ਹੈ ?"

ਜ਼ੀਨਾ ਖੁਸ਼ ਸੀ ਕਿ ਉਹ ਉਸ ਨਾਲ ਬੜੀ ਅਪਣਤ ਨਾਲ ਗੱਲਾਂ ਕਰ ਰਿਹਾ ਸੀ। ਉਸ ਨੇ ਫੈਸਲਾ ਕੀਤਾ ਕਿ "ਇੰਜੀਨੀਅਰ" ਨਾ ਆਖੇ।

"ਹੂੰ, ਮੈਂ, ਮਿਸਾਲ ਵਜੋਂ, ਰਿਬਟਾਂ ਲਗਾ ਸਕਦੀ ਹਾਂ।"

"ਤਾਂ, ਫਿਰ," ਅਲੈਕਸੈਈ ਨੇ ਕਿਹਾ, "ਮੈਂ ਤਾਂ ਸੰਜੀਦਗੀ ਨਾਲ ਪੁੱਛ ਰਿਹਾ ਹਾਂ।"

"ਪਰ ਮੈਂ ਤੁਹਾਨੂੰ ਸਚਾਈ ਹੀ ਦੱਸ ਰਹੀ ਹਾਂ।" ਉਸ ਨੇ ਹਥੌੜਾ ਚੁੱਕਿਆ, ਉਸ ਨੂੰ ਚੰਗੀ ਤਰ੍ਹਾਂ ਚਾਰ-ਚੁਫੇਰਿਉਂ ਦੇਖਿਆ, ਅਤੇ ਕਿਸਮ ਪਛਾਣੀ, "ਕੀ ਤੁਹਾਨੂੰ ਡਰ ਹੈ ਕਿ ਮੈਂ ਕੁਝ ਖਰਾਬ ਕਰ ਦਿਆਂਗੀ ?"

"ਤੂੰ ਆਪਣੇ ਹੱਥ ਖਰਾਬ ਕਰ ਲਏਂਗੀ, ਬੱਸ।"

"ਤੱਦ ਉਹਨਾਂ ਨੂੰ ਕਹੋ ਕਿ ਕੁਝ ਰਿਬਟਾਂ ਗਰਮ ਕਰਨ।"

ਜ਼ੀਨਾ ਨੇ ਹਥੌੜੇ ਦਾ ਬਟਨ ਬੜੇ ਭਰੋਸੇ ਨਾਲ ਦਬਾਇਆ, ਪਰ ਜਦੋਂ ਕਿਸੇ ਵੱਡੀ ਮੱਛੀ ਵਾਂਗ ਹਥੌੜਾ ਉਸਦੇ ਹੱਥਾਂ ਵਿਚ ਟੱਪਣ ਲਗਾ, ਤਾਂ ਉਹ ਘਬਰਾ ਗਈ। ਰਿਬਟ ਦਾ ਸਿਰਾ ਉਸ ਦੇ ਹਥੋਂ ਤਿਲ੍ਹਕ ਗਿਆ ਮੱਖਣ ਦੀ ਟਿੱਕੀ ਵਾਂਗ। ਅਤੇ ਇਕ ਸਾਫ ਟੋਪੀ ਬਣਨ ਦੀ ਥਾਂ ਉਸ ਕੋਲੋਂ ਪਤਲੀ ਚਿੱਥੀ ਹੋਈ ਡਬਲ ਰੋਟੀ ਜਿਹੀ ਬਣ ਗਈ।

"ਕੀ ਹੋ ਗਿਆ, ਕੀ ਗ਼ੱਲ ਹੋ ਗਈ?" ਜ਼ੀਨਾ ਨੇ ਘਬਰਾ ਕੇ ਹਵਾ ਦਾ ਬਟਣ ਬੰਦ ਕਰ ਦਿਤਾ ਤੇ ਡਰ ਕੇ ਆਲੇ ਦੁਆਲੇ ਤੱਕਿਆ। "ਇਹ ਮੇਰਾ ਕਸੂਰ ਨਹੀਂ, ਇਹ ਤੁਹਾਡੇ ਹਥੌੜੇ ਦਾ ਦੋਸ਼ ਹੈ......ਕੀ ਬਣ ਗਿਆ!"

ਅਲੈਕਸੇਈ ਨੇ ਕੁੜੀ ਨੂੰ ਘੜਨ ਦੀ ਇੱਛਾ ਨੂੰ ਬੜੀ ਮੁਸ਼ਕਿਲ ਨਾਲ ਬਚਾਇਆ। ਦਰਅਸਲ ਕੁੜੀ ਦਾ ਦੋਸ਼ ਵੀ ਨਹੀਂ ਸੀ। "ਤੂੰ ਠੀਕ ਆਖਦੀ ਹੈਂ," ਉਹ ਬੋਲਿਆ। ਅਤੇ ਆਪਣੀ ਉਸ ਟਾਈ ਨੂੰ ਠੀਕ ਕਰਨ ਵਾਂਗ ਹੱਥ ਗਲੇ ਵਲ ਲੈ ਕੇ ਗਿਆ ਜੋ ਉੱਥੇ ਨਹੀਂ ਸੀ। "ਠੀਕ ਹੈ, ਮੈਂ ਤੁਹਾਨੂੰ ਚਿਤਾਵਣੀ ਦੇਣਾ ਭੁੱਲ ਗਿਆ ਸਾਂ। ਮੇਰੇ ਹਥੌੜੇ ਦੀ ਚਾਲ ਨਵੀਂ ਬਣਾਈ ਹੋਈ ਹੈ। ਮੈਂ ਇਸ ਦੀ ਬਨਾਵਟ ਵਿਚ ਇਕ ਦੋ ਚੀਜ਼ਾਂ ਬਦਲੀਆਂ ਹਨ।"

"ਮੈਨੂੰ ਇਕ ਦੋ ਚੀਜ਼ਾਂ ਦਾ ਨਾ ਦੱਸ!" ਜ਼ੀਨਾ ਨੇ ਗ਼ੁੱਸੇ ਨਾਲ ਗੱਲ ਟੋਕੀ। "ਮੈਨੂੰ ਠੀਕ ਠੀਕ ਦੱਸ ਕੀ ਕੁਝ ਬਦਲਿਆ ਹੈ!"

ਉਸ ਨੇ ਫੇਰ ਬਟਣ ਦਬਾਇਆ ਅਤੇ ਇਕ ਰਿਬਟ ਹੋਰ ਬੁੜ੍ਹਕ ਕੇ ਔਹ ਗਿਆ, ਮਗਰੇ ਇਕ ਹੋਰ।

"ਘਬਰਾਉ ਨਹੀਂ," ਅਲੈਕਸੇਈ ਨੇ ਉਸ ਨੂੰ ਭਰੋਸਾ ਦਿਵਾਇਆ। "ਅਸੀਂ ਆਪੇ ਠੀਕ ਕਰ ਲਵਾਂਗੇ, ਉਹਨਾਂ ਨੂੰ।"

ਆਪਣੇ ਪੂਰੇ ਜੋਸ਼ ਵਿਚ ਉਸ ਨੇ ਚਾਰ, ਪੰਜ, ਛੇ, ਦਸ ਤੀਕ ਰਿਬਟਾਂ ਬਣਾਈਆਂ।

ਜ਼ੀਨਾ ਨੇ ਗਹੁ ਨਾਲ ਉਸ ਨੂੰ ਦੇਖਿਆ। ਉਸ ਦਾ ਮਾਣ ਬੁਰੀ ਤਰ੍ਹਾਂ ਟੁੱਟ ਗਿਆ ਸੀ।

ਉਹ ਹਾਲੇ ਵੀ ਇਕ ਦੂਜੇ ਨਾਲ ਲੱਗੇ ਕੰਮ ਵਿਚ ਰੁਝੇ ਹੋਏ ਸਨ ਕਿ ਈਲੀਆ ਮਾਤਵੀਯੇਵਿਚ ਦੁਬਾਰਾ ਕਿਧਰੋਂ ਆ ਪੁੱਜਾ।

"ਕਿਰਤੀ ਸ਼੍ਰੇਣੀ ਨੂੰ ਜਾਣਨ ਦੀ ਕੋਸ਼ਿਸ਼ ਹੋ ਰਹੀ ਹੈ?" ਜਦੋਂ ਅਲੈਕਸੇਈ ਨੇ ਹਵਾ ਬੰਦ ਕਰਨ ਵਾਲਾ ਬਟਨ ਦਬਾਇਆ, ਤਾਂ ਈਲੀਆ ਬੋਲਿਆ। "ਇਹ ਠੀਕ

ਹੈ, ਕਾਮਰੇਡ ਇੰਜੀਨੀਅਰ ! ਤੈਨੂੰ ਇਥੋਂ ਹੀ ਕੰਮ ਆਰੰਭ ਕਰਨਾ ਚਾਹੀਦਾ ਹੈ।"

"ਇੰਜੀਨੀਅਰ" ਸ਼ਬਦ ਉੱਤੇ ਅਲੈਕਸੇਈ ਨੇ ਜ਼ੀਨਾ ਵਲ ਹੈਰਾਨੀ ਨਾਲ ਤੱਕਿਆ। ਉਸ ਦੀਆਂ ਅੱਖਾਂ ਵਿਚ ਕੁੜੱਤਣ ਆ ਗਈ । ਜ਼ੀਨਾ ਦੋਸ਼ੀ ਅਨੁਭਵ ਕਰਨ ਲੱਗੀ । ਉਸ ਨੂੰ ਗਲਤਫਹਿਮੀ ਤੋਂ ਨਫਰਤ ਸੀ ਤੇ ਉਹ ਝਟ ਹੀ ਅਲੈਕਸੇਈ ਨੂੰ ਇਹ ਦੱਸਣ ਲੱਗ ਪਈ ਕਿ ਅਜਿਹਾ ਉਸ ਕਿਉਂ ਕੀਤਾ ਸੀ। ਅਲੈਕਸੇਈ ਆਪਣੀ ਟੀਮ ਨੂੰ ਕੰਮ ਚਾਲੂ ਕਰਨ ਦਾ ਇਸ਼ਾਰਾ ਪਹਿਲਾਂ ਹੀ ਦੇ ਚੁੱਕਾ ਸੀ ਤੇ ਜ਼ੀਨਾ ਦੇ ਸ਼ਬਦ ਹਥੌੜੇ ਦੀ ਕੰਨ-ਪਾੜ ਆਵਾਜ਼ ਵਿਚ ਰਲ ਕੇ ਗੁੰਮ ਹੋ ਗਏ।

ਈਲੀਆ ਮਾਤਵੀਯੇਵਿਚ ਜ਼ੀਨਾ ਨੂੰ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਦੇ ਦਫਤਰ ਲੈ ਕੇ ਚਲਾ ਗਿਆ, ਜਿਸ ਬਾਰੇ ਉਸ ਨੇ ਇਹ ਦੱਸਿਆ ਹੋਇਆ ਸੀ ਕਿ ਉਹ 'ਪ੍ਰਸਿਧ ਕਾਰੀਗਰ' ਹੈ।

ਜਦੋਂ ਉਹ ਮੁੜ ਪੈੜ ਉੱਤੇ ਪੁੱਜੇ ਤਾਂ ਜ਼ੀਨਾ ਨੇ ਈਲੀਆ ਦੀ ਬਾਂਹ ਝੰਜੋੜੀ।

"ਈਲੀਆ ਮਾਤਵੀਯੇਵਿਚ, ਮੇਰਾ ਖਿਆਲ ਹੈ, ਮੈਂ ਤੁਹਾਡੇ ਟੀਮ-ਲੀਡਰ ਦੀ ਹੇਠੀ ਕਰ ਦਿੱਤੀ ਹੈ। ਤੁਸਾਂ ਦੇਖਿਆ ਸੀ ?"

"ਟੀਮ-ਲੀਡਰ ਕਿਹੜਾ ?"

"ਉਹ, ਜਿਸ ਨਾਲ ਮੈਂ ਹੁਣੇ ਰਿਬਟਾਂ ਲਗਾ ਰਹੀ ਸਾਂ।"

"ਪਰ ਉਹ ਤਾਂ ਅਲਿਯੋਸ਼ਾ ਹੈ। ਮੇਰਾ ਪੁੱਤਰ। ਹੇਠੀ ਕਿਸ ਗੱਲ ਦੀ ? ਉਹ ਤਾਂ ਹਾਲੇ ਪੁੰਗਰਦੀ ਪਨੀਰ ਹੈ।"

ਸ਼ਾਮ ਨੂੰ ਛੁੱਟੀ ਦੇ ਹੂਟਰ ਪਿਛੋਂ ਜ਼ੀਨਾ ਡਾਇਰੈਕਟਰ ਦੇ ਦਫਤਰ ਵਿਚ ਜਾ ਧਮਕੀ ਸੀ — ਜੋਸ਼ ਤੇ ਖੁਸ਼ੀ ਨਾਲ ਭਰੀ ਹੋਈ।

"ਇਹ ਗੱਲ ਹੈ, ਈਵਾਨ ਸਤੇਪਾਨੋਵਿਚ ! ਮੈਂ ਸਾਰੇ ਸ਼ਿੱਪਯਾਰਡ ਵਿਚ ਫਿਰੀ ਹਾਂ ਤੇ ਦੁਬਾਰਾ ਵਿਚਾਰ ਕੀਤੀ ਹੈ । ਅਤੇ ਮੈਂ ਜਹਾਜ਼ ਦੀਆਂ ਨੀਹਾਂ ਉਤੇ ਕੰਮ ਕਰਾਂਗੀ। ਹੋਰ ਕਿਤੇ ਨਹੀਂ !"

......ਤਦ ਉਹ ਗੱਲਾਂ ਸ਼ੁਰੂ ਹੋਈਆਂ, ਜਿਹਨਾਂ ਨੇ ਜ਼ੀਨਾ ਨੂੰ ਇਸ ਆਰਾਮ-ਰਹਿਤ, ਹਨੇਰੇ ਕਮਰੇ ਵਿਚ ਲਿਆ ਬਿਠਾਇਆ ਸੀ। ਈਵਾਨ ਸਤੇਪਾਨੋਵਿਚ ਨੇ ਦਲੀਲਾਂ ਦਿਤੀਆਂ ਸਨ ਕਿ ਜੋਸ਼ੀਲੇ ਇੰਜੀਨੀਅਰਾਂ ਦੀ ਬਹੁਤ ਲੋੜ ਤਕਨੀਕੀ ਜਾਣਕਾਰੀ ਵਿਭਾਗ ਵਿਚ ਸੀ, ਜਿਸ ਨੂੰ ਸ਼ਿੱਪਯਾਰਡ ਦੇ ਅਧਿਕਾਰੀ ਬਹੁਤ ਮਹੱਤਤਾ ਦੇਂਦੇ ਸਨ।

"ਮੈਂ ਇਹ ਗੱਲਾਂ ਤੈਨੂੰ ਇਕ ਪੁਰਾਣਾ ਕਿਰਤੀ ਹੋਣ ਦੇ ਨਾਤੇ ਦੱਸ ਰਿਹਾ ਹਾਂ, ਜ਼ਿਨੈਦਾ ਪਾਵਲੋਵਨਾ ! ਮੈਂ ਤਕਨੀਕੀ ਵਿਭਾਗ ਵਿਚ ਇਸ ਕਰ ਕੇ ਭੇਜਣਾ

ਚਾਹੁੰਦਾ ਹਾਂ ਤਾਂ ਜੁ ਤੂੰ ਨਵੇਂ ਢੰਗਾਂ ਨੂੰ ਆਪਣੀਆਂ ਉਂਗਲਾਂ ਉਤੇ ਗਿਣਨ ਦੀ ਯੋਗਤਾ ਪ੍ਰਾਪਤ ਕਰ ਸਕੇਂ। ਸੱਚੀ ਗੱਲ ਇਹ ਹੈ ਕਿ ਸਕੋਬੇਲੇਵ ਤਸੱਲੀਬਖਸ਼ ਕੰਮ ਨਹੀਂ ਦੇ ਰਿਹਾ ਸਾਨੂੰ। ਤਕਨੀਕੀ ਜਾਣਕਾਰੀ ਵਿਭਾਗ ਨੂੰ ਇੰਜੀਨੀਅਰ ਦੀ ਲੋੜ ਹੈ ਤੇ ਤੂੰ ਇਹ ਕੰਮ ਕਰ ਸਕਦੀ ਹੈਂ। ਤੂੰ ਆਪਣੀ ਤਜਰਬੇ ਦੀ ਘਾਟ ਨੂੰ ਜੋਸ਼ ਨਾਲ ਪੂਰਾ ਕਰ ਸਕਦੀ ਹੈਂ।''

ਜ਼ੀਨਾ ਲਈ ਭਾਵੇਂ ਉਹ ਕਫ਼ਨ ਤਿਆਰ ਕਰ ਰਿਹਾ ਜਾਪਦਾ ਸੀ, ਪਰ ਨਾਲ ਹੀ ਉਸ ਦੇ ਸ਼ਬਦ ਜ਼ੀਨਾ ਦੇ ਅਹਿੰ ਨੂੰ ਹਵਾ ਦੇ ਰਹੇ ਸਨ। ਉਹ ਉਸ ਨਾਲ ਇਉਂ ਗੱਲਾਂ ਕਰ ਰਿਹਾ ਸੀ ਜਿਵੇਂ ਕਿਸੇ ਤਜਰਬਾਕਾਰ ਇੰਜੀਨੀਅਰ ਨਾਲ। ਜਿਸ ਉਤੇ ਉਹ ਭਰੋਸਾ ਲਿਆ ਸਕਦਾ ਹੋਵੇ। ਅਖੀਰ ਉਸ ਨੇ ਅਨੁਭਵ ਕੀਤਾ ਕਿ ਉਸ ਨੂੰ ਹਾਲ ਦੀ ਘੜੀ ਸਕੋਬੇਲੇਵ ਨਾਲ ਕੰਮ ਕਰਨ ਲਈ ਤਕਨੀਕੀ ਜਾਣਕਾਰੀ ਵਿਭਾਗ ਹੀ ਜਾਣਾ ਚਾਹੀਦਾ ਸੀ।

ਹੁਣ ਉਹ ਸ਼ੋ ਕੇਸਾਂ ਵਿਚ ਲੱਗੀਆਂ ਚੀਜ਼ਾਂ ਵਿਚਕਾਰ ਘਿਰੀ, ਐਲਬਮ ਉਤੋਂ ਜੰਮੀ ਗੂੰਦ ਨਹੁੰ ਨਾਲ ਖੁਰਚ ਰਹੀ ਸੀ ਅਤੇ ਸਕੋਬੇਲੇਵ ਕਮਰੇ ਵਿਚ ਟਹਿਲਦਾ ਹੋਇਆ ਕੁਝ ਦੱਸੀ ਜਾ ਰਿਹਾ ਸੀ, ਜਿਸ ਨੂੰ ਜ਼ੀਨਾ ਨਹੀਂ ਸੀ ਸੁਣ ਰਹੀ।

''ਮੈਂ ਸਦਾ ਹੈਰਾਨ ਹੁੰਦਾ ਰਿਹਾ ਹਾਂ ਤੇ ਹੁੰਦਾ ਰਹਾਂਗਾ,'' ਸਕੋਬੇਲੇਵ ਬੋਲੀ ਜਾ ਰਿਹਾ ਸੀ ''ਕਿ ਕਿਸਮਤ ਬੰਦੇ ਨੂੰ ਕਿਤਨੇ ਔਖੇ ਰਾਹਾਂ ਉਤੇ ਤੋਰਦੀ ਹੈ। ਤੂੰ ਬੜੇ ਮਾਣ ਨਾਲ ਮੈਨੂੰ ਆਖਿਆ ਸੀ ਕਿ ਤੂੰ ਮੈਥੋਂ ਬਿਨਾਂ ਕੰਮ ਚਲਾ ਸਕਦੀ ਹੈਂ, ਜ਼ੀਨੋਦਾ ਪਾਵਲੋਵਨਾ ਇਵਾਨੋਵਾ। ਉਹ ਕਲ੍ਹ ਦੀ ਗੱਲ ਸ਼ੀ। ਪਰ ਅੱਜ ਜੁੱਤੀ ਹੋਰਨਾਂ ਪੈਰਾਂ ਵਿਚ ਹੈ। ਹੁਣ ਤੈਨੂੰ ਮੇਰੇ ਨਾਲ ਹੀ ਨਹੀਂ ਸਗੋਂ ਮੇਰਾ ਹੁਕਮ ਵੀ ਮੰਨਣਾ ਪਵੇਗਾ। ਤੂੰ ਮੇਰੀ ਅਧੀਨ ਹੈਂ ਤੇ ਮੈਂ ਤੇਰਾ ਅਫਸਰ। ਮੈਨੂੰ ਆਸ ਹੈ ਤੂੰ ਇਹ ਜਾਣ ਗਈ ਹੋਵੇਂਗੀ ?''

ਜ਼ੀਨਾ ਨੇ ਸਿਰ ਉਤਾਂਹ ਚੁਕਿਆ ਤੇ ਸਕੋਬੇਲੇਵ ਉਸ ਦੀਆਂ ਤੇਜ਼ ਨਜ਼ਰਾਂ ਤੋਂ ਬਚਣ ਲਈ ਮੇਜ਼ ਦੇ ਦਰਾਜ਼ ਦੀ ਫਰੋਲਾ-ਫਰਾਲੀ ਕਰਨ ਲੱਗ ਪਿਆ।

# ਕਾਂਡ ਚਾਰ

ਰੇਲ ਗੱਡੀ ਹੌਲੀ ਹੌਲੀ ਗਾਰਡਰਾਂ ਦੀ ਬਣੀ ਸੁਰੰਗ ਵਿਚ ਦਾਖ਼ਲ ਹੋਈ। ਯਾਤਰੀਆਂ ਨੇ ਕਿੰਨਾ ਚਿਰ ਪਹਿਲਾਂ ਆਪਣੇ ਸੂਟ ਕੇਸ ਹੇਠਾਂ ਲਾਹ ਲਏ ਸਨ, ਟੋਪੀਆਂ ਪਹਿਨ ਲਈਆਂ ਸਨ। ਹੁਣ ਉਹ ਖਿੜਕੀਆਂ ਵਿਚ ਖਲੋਤੇ ਸਨ। ਉਹਨਾਂ ਦੇ ਪੈਰਾਂ ਹੇਠਾਂ ਡੁਬਦੇ ਸੂਰਜ ਦੀ ਲਾਲੀ ਨੇ ਦਰਿਆ ਦੇ ਪਾਣੀਆਂ ਵਿਚ ਰੰਗੋਲੀਆਂ ਘੋਲ ਦਿੱਤੀਆਂ ਹਨ। ਪਾਰਲੇ ਕਿਨਾਰੇ ਵਲ ਨੂੰ ਰੇਲ ਦੇ ਬਰਾਬਰ ਬਰਾਬਰ ਦਰਿਆ ਵਿਚ ਇਕ ਚਿੱਟੀ ਮੋਟਰ-ਕਿਸ਼ਤੀ ਦੌੜੀ ਜਾ ਰਹੀ ਸੀ।

"ਉਹ, ਸਾਡਾ ਨਿੱਕਾ ਜਿਹਾ ਕਸਬਾ ਹੈ!" ਐਨਤੋਨ ਨੇ ਪਰਲੇ ਕੰਢੇ ਵਲ ਸਿਰ ਹਿਲਾ ਕੇ ਆਖਿਆ।

ਐਨਤੋਨ ਦੇ ਸਾਥੀ ਨੇ ਸਿਰ ਉਧਰ ਕੀਤਾ। ਉਸ ਦੇ ਸਫ਼ੈਦ ਵਾਲਾਂ ਦੀ ਲਿਟ ਮੱਥੇ ਉੱਤੇ ਆ ਡਿਗੀ — ਭਰੋਸੇਯੋਗ ਤੇ ਜਬ੍ਹੇਵਾਲੀ ਲਿਟ। ਅਤੇ ਉਸ ਦੇ ਚਿਹਰੇ ਉੱਤੇ ਵਿਚਾਰਮਈ ਪਰਛਾਵਾਂ ਲਰਜ਼ ਗਿਆ। ਦਰਿਆ ਤੋਂ ਪਰ੍ਹਾਂ ਇਕ ਵੱਡਾ ਕਸਬਾ ਦਿਖਾਈ ਦੇ ਰਿਹਾ ਸੀ। ਚਿੱਟੀਆਂ ਬਿਲਡਿੰਗਾਂ, ਦਰਖਤਾਂ ਦੇ ਝੁੰਡ ਤੇ ਫੈਕਟਰੀਆਂ ਦਾ ਸੰਘਣਾ ਧੂਆਂ। ਪਿਛਲੇ ਪੰਜਾਹ ਸਾਲਾਂ ਵਿਚ ਉਹ ਕਿਤਨੀ ਵਾਰੀ ਨਵੇਂ ਅਤੇ ਅਣਡਿੱਠੇ ਸ਼ਹਿਰਾਂ ਵਿਚ ਗਿਆ ਸੀ! ਉਸ ਨੂੰ ਵੋਲਗਾ ਉਤੋਂ ਸਤਾਲਿਨਗਰਾਦ ਦਾ ਨਜ਼ਾਰਾ ਯਾਦ ਆਇਆ। ਡਾਨ ਦੇ ਦੱਖਣੀ ਕੰਢੇ ਤੋਂ ਰੋਸਤੋਵ ਦਾ ਦ੍ਰਿਸ਼, ਕੀਪਰ ਦੇ ਖੱਬੇ ਕਿਨਾਰੇ ਦੇ ਖਤਾਨਾਂ ਤੋਂ ਦਿਖਾਈ ਦੇਂਦਾ ਕੀਵ, ਅਤੇ ਹੋਰ ਕਿਤਨੇ ਹੀ ਸ਼ਹਿਰ ਤੇ ਕਸਬੇ......ਪਰ ਜ਼ੁਕੋਵ ਨੇ ਹਰ ਵਾਰੀ ਗੱਡੀ ਦੀ ਖਿੜਕੀ ਜਾਂ ਜਹਾਜ਼ ਦੇ ਡੈਕ ਉੱਤੋਂ ਅਜੀਬ ਤਰ੍ਹਾਂ ਦੇ ਮਨਜ਼ਰ ਦੇਖੇ ਸਨ। ਉਹ ਕਦੀ ਯਾਤਰੀਆਂ ਵਾਂਗ ਨਹੀਂ ਸੀ ਆਇਆ। ਹਰ ਵਾਰ ਨਵੇਂ ਕੰਮ ਉੱਤੇ ਜਾਂ ਪਾਰਟੀ ਦੇ ਕਿਸੇ ਮਿਸ਼ਨ ਉਤੇ ਆਇਆ ਸੀ।

"ਮਿਖਾਈਲ ਵੈਸੀਲੀਏਵਿਚ।" ਜ਼ੁਕੋਵ ਨੇ ਡੱਬੇ ਦੇ ਖੁਲ੍ਹੇ ਬੂਹੇ ਵਲ ਵਧਦਿਆਂ ਕਿਹਾ। "ਅਸੀਂ ਪਹੁੰਚ ਗਏ ਹਾਂ!"

"ਹੁਣੇ ਹੀ?" ਇਕ ਤਾਂਬੇ ਰੰਗੇ ਚਿਹਰੇ ਵਾਲੇ ਮਾਛੀ ਜਿਹੇ ਬੰਦੇ ਨੇ ਹੈਰਾਨੀ

ਪ੍ਰਗਟ ਕੀਤੀ ਤੇ ਆਪਣੇ ਬਰੀਫ਼ਕੇਸ ਵਿਚ ਛੇਤੀ ਛੇਤੀ ਕਾਗ਼ਜ਼ ਪਾ ਲਏ। "ਮੈਂ ਤਾਂ ਬਸ ਛਾਲ ਮਾਰੀ ਨਹੀਂ ਤੇ ਗਡੀਉਂ ਬਾਹਰ!"

ਉਹਨਾਂ ਕਾਗਜ਼ਾਂ ਬਾਰੇ ਐਨਤੋਨ ਜ਼ੁਰਬੀਨ, ਪਾਰਟੀ ਪ੍ਰਬੰਧਕ ਜ਼ੁਕੋਵ ਤੇ ਪ੍ਰੋਫੈਸਰ ਬੇਲੋਵ ਮਾਸਕੋ ਤੋਂ ਲੈ ਕੇ ਲਾਦਾ ਤੀਕ ਬਹਿਸ ਕਰਦੇ ਆਏ ਸਨ। ਦੂਜੇ ਡੱਬਿਆਂ ਵਿਚ ਲੋਕੀਂ ਤਾਸ਼ ਖੇਡਦੇ ਰਹੇ ਸਨ, ਗਾਣੇ ਗਾਉਂਦੇ ਤੇ ਇਥੋਂ ਤੀਕ ਕਿ ਇਕ ਛੁੱਟੀ ਜਾਂਦੀ ਵਿਦਿਆਰਥਣ ਦਾ ਜਨਮ ਦਿਨ ਵੀ ਮਨਾਉਂਦੇ ਰਹੇ ਸਨ। ਡੱਬਾ ਨੰਬਰ ੪ ਵਿਚ ਕੇਵਲ ਇਹਨਾਂ ਕਾਗਜ਼ਾਂ ਤੇ ਨਕਸ਼ਿਆਂ ਦਾ ਹੀ ਅਧਿਐਨ ਕੀਤਾ ਸੀ।

ਜ਼ੁਕੋਵ ਪਾਰਟੀ ਦੀ ਕੇਂਦਰੀ ਕਮੇਟੀ ਦੇ ਦਫਤਰੋਂ ਸਿੱਧਾ ਇਕ ਵਜ਼ੀਰ ਦੇ ਦਫਤਰ ਵਿਚ ਗਿਆ ਸੀ ਅਤੇ ਉਥੇ ਇਸ ਦੀ ਮੁਲਾਕਾਤ ਐਨਤੋਨ ਦੇ ਪ੍ਰੋ: ਬੇਲੋਵ ਨਾਲ ਹੋਈ ਸੀ। ਉਸ ਦੇ ਕੰਨਾਂ ਵਿਚ ਹਾਲੀਂ ਵੀ ਕੇਂਦਰੀ ਕਮੇਟੀ ਦੇ ਸਕੱਤਰ ਦੇ ਸ਼ਬਦ ਗੂੰਜ ਰਹੇ ਸਨ: "ਮੇਰਾ ਖਿਆਲ ਹੈ ਤੂ ਸ਼ਿੱਪਯਾਰਡ ਦੇ ਅਮਲਾ ਮਹਿਕਮੇ ਦੇ ਸਿਰ ਆਈ ਜ਼ਿੰਮੇਂਦਾਰੀ ਨੂੰ ਚੰਗੀ ਤਰ੍ਹਾਂ ਅਨੁਭਵ ਕਰ ਗਿਆ ਹੋਵੇਂਗਾ।" ਵਜ਼ੀਰ ਨੇ ਵੀ ਸਕੱਤਰ ਵਾਲੇ ਸ਼ਬਦ ਹੀ ਦੁਹਰਾਏ ਸਨ। ਉਸ ਕਿਹਾ ਸੀ: "ਆਉ ਕਾਮਰੇਡ ਮੈਂ ਤੁਹਾਡੀ ਜਾਣ-ਪਛਾਣ ਕਰਵਾ ਦੇਵਾਂ......ਹੁਣ ਇਹ ਤੁਹਾਡਾ ਮਿਸ਼ਨ ਹੋਵੇਗਾ ਕਿ ਤੁਸੀਂ ਇਸ ਅਤਿ-ਜ਼ਰੂਰੀ ਕਾਰਜ ਵਿਚ ਸ਼ਿੱਪਯਾਰਡ ਦੀ ਸਹਾਇਤਾ ਕਰੋ।"

ਉਹ ਇਕੋ ਡੱਬੇ ਵਿਚ ਆਏ ਸਨ। ਸਾਰੇ ਰਾਹ ਪ੍ਰੋ: ਬੇਲੋਵ ਤੇ ਐਨਤੋਨ ਆਪਣੇ ਸਾਥੀ ਜ਼ੁਕੋਵ ਨੂੰ ਸ਼ਿੱਪਯਾਰਡ ਦੀ ਉਸਾਰੀ ਬਾਰੇ ਦਸਦੇ ਆਏ ਸਨ ਅਤੇ ਕਦੀ ਕਦਾਈਂ ਹੀ ਉਹ ਕਾਗਜ਼ਾਂ ਤੇ ਨਕਸ਼ਿਆਂ ਉੱਤੋਂ ਨਜ਼ਰ ਹਟਾ ਕੇ ਖਿੜਕੀ ਤੋਂ ਬਾਹਰ ਤਕਦੇ ਸਨ।

ਜ਼ੁਕੋਵ ਲਾਗੋਂ ਦੀ ਲੰਘਦੀਆਂ ਮਾਲ-ਗੱਡੀਆਂ ਦੇ ਡੱਬਿਆਂ ਉੱਤੇ ਲਿਖੇ ਸ਼ਬਦਾਂ ਨੂੰ ਪੜ੍ਹਦਾ: "ਕਾਖੋਵਕਾ।" ਉਸ ਨੂੰ ਕਾਖੋਵਕਾ ਬਾਰੇ ਉਹ ਗੀਤ ਯਾਦ ਆਇਆ — ਗੋਲੀਆਂ ਟੀਕਦੀਆਂ ਦੇ ਵਿਚਕਾਰ। ਜ਼ੁਕੋਵ ਨੇ ਫਟਿਆਂ ਉੱਤੇ ਬੈਠੇ ਧੁੱਪ ਸੇਕ ਰਹੇ ਇਕ ਮੁੰਡੇ ਵਲ ਹੱਥ ਹਿਲਾਇਆ। ਹੁਣ ਮਾਲ-ਗੱਡੀ ਉਹਨਾਂ ਦੇ ਬਰਾਬਰ ਆ ਕੇ ਰੁਕ ਗਈ ਸੀ।

"ਕਾਖੋਵਕਾ ਵਲ ਚੜ੍ਹਾਈਆਂ, ਕਾਮਰੇਡ?"

"ਹਾਹੋ," ਮੁੰਡੇ ਨੇ ਉੱਤਰ ਦਿੱਤਾ।

"ਦੂਰੋਂ ਆਏ ਹੋ?"

"ਆਖਾਂਗੇਲਿਸਕ ਤੋਂ। ਸਾਡੀ ਫ਼ੈਕਟਰੀ ਨੇ ਮੈਨੂੰ ਸਾਮਾਨ ਦੀ ਦੇਖ ਭਾਲ

ਲਈ ਭੇਜਿਆ ਹੈ। ਚੰਗਾ ਕੰਮ ਕਰਨ ਦੇ ਇਨਾਮ ਵਜੋਂ। ਹਰ ਕੋਈ ਆਉਣਾ ਚਾਹੁੰਦਾ ਸੀ, ਪਰ ਸਾਨੂੰ ਚਾਰ ਮੁੰਡਿਆਂ ਨੂੰ ਚੁਣਿਆ ਗਿਐ — ਫੈਕਟਰੀ-ਕਮੇਟੀ ਨੂੰ ਚਿੰਤਾ ਸੀ ਮਤੇ ਅਸੀਂ ਉਥੇ ਹੀ ਠਹਿਰ ਜਾਈਏ। ਜ਼ਿੰਦਗੀ ਇਹੋ ਤਾਂ ਹੈ!"

ਹਾਂ, ਇਹ ਜ਼ਿੰਦਗੀ ਸੀ। ਜ਼ਿੰਦਗੀ ਜਿਸਦਾ ਪਹਿਲਾਂ ਪਤਾ ਨਹੀਂ ਸੀ। ਉਹ ਆਪ ਵੀ ਇਸੇ ਜ਼ਿੰਦਗੀ ਖਾਤਰ ਹੀ ਲਾਦਾ ਜਾ ਰਹੇ ਸਨ।

"ਇ ਤੈਨੂੰ ਕੀਰੋਵ ਦਾ ਚੇਤਾ ਕਰਵਾ ਰਿਹਾ ਹੈ," ਜ਼ੁਕੋਵ ਬੁੜਬੁੜਾਇਆ ਤੇ ਮਾਲ ਨੂੰ ਤੁਰਦਿਆਂ ਤੱਕਣ ਲੱਗਾ। "ਕਾਸ਼ ਅਸੀਂ ਵੀ ਹਮੇਸ਼ਾ ਹਮੇਸ਼ਾ ਲਈ ਜਿੰਦਾ ਰਹਿ ਸਕਦੇ — ਮੁੰਡੇ ਨੇ ਜਿਵੇਂ ਕਿਹਾ ਹੈ।"

"ਕੀ ਆਖਿਆ ਏ ਤੂੰ?" ਬੇਲੋਵ ਨੇ ਧਾਤ-ਪਟੀ ਦੀ ਬੋਤਲ ਚੁੱਕੀ ਡੱਬੇ ਵਿਚ ਵੜਦਿਆਂ ਹੈਰਾਨੀ ਨਾਲ ਪੁੱਛਿਆ। "ਕੂਲਖੋਵ ਦਾ ਬਿਜਲੀ ਘਰ ਦੇਖ ਲਿਆ ਖਿੜਕੀ ਵਿਚੋਂ?"......ਜਾਂ ਦਰਖਤਾਂ ਦੀਆਂ ਕਤਾਰਾਂ ਭਰੀ ਸੜਕ? ਜਾਂ ਕੋਈ ਨਵਾਂ ਰੇਲਵੇ-ਇੰਜਣ? ਚੰਗਾ ਐ, ਮੈਂ ਕਵੀ ਨਹੀਂ ਬਣਿਆ — ਨਹੀਂ ਤਾਂ......ਪਤਾ ਨਹੀਂ ਕੀ ਹੁੰਦਾ, ਨਹੀਂ ਤਾਂ। ਸ਼ਾਇਦ ਮੈਂ ਹਮੇਸ਼ਾ ਗਲੇ ਦੀ ਖਰਾਬੀ, ਫਲੂ ਜਾਂ ਨਮੋਨਿਏ ਨਾਲ ਬੀਮਾਰ ਹੀ ਰਹਿੰਦਾ......ਮੈਂ ਠੀਕ ਆਖਦਾ ਹਾਂ......ਅੱਜ ਕਲ੍ਹ ਕਵੀ ਲੋਕ ਖਿੜਕੀ ਤੋਂ ਪਰ੍ਹਾਂ ਮੂੰਹ ਨਹੀਂ ਕਰ ਸਕਦੇ। ਮੈਂ ਪਿਛਲੇ ਦੋ ਸਾਲਾਂ ਵਿਚ ਬਹੁਤ ਸਫਰ ਕੀਤਾ ਐ — ਉੱਤਰ, ਦੱਖਣ, ਪੂਰਬ, ਪੱਛਮ। ਨਜ਼ਾਰਾ ਤੁਹਾਨੂੰ ਪੈਰੋਂ ਹਿਲਾ ਦੇਂਦਾ ਹੈ — ਸੱਚ। ਹਰ ਚੀਜ਼ ਬਦਲ ਰਹੀ ਐ — ਪਿੰਡਾਂ ਤੋਂ ਲੈ ਕੇ ਲੋਕਾਂ ਤੀਕ।"

"ਸੁਣ ਇਹਦੀ ਜ਼ਰਾ," ਜ਼ੁਕੋਵ ਹੱਸਿਆ। "ਇਸ ਨੂੰ ਇਸ ਗਲੋਂ ਮੁਕਰਣ ਲਈ ਇਹ ਕਵੀ ਨਹੀਂ, ਕਵੀਆਂ ਵਾਲੀਆਂ ਗੱਲਾਂ ਕਰਨੀਆਂ ਪੈਂਦੀਆਂ ਹਨ!"

"ਮੇਰੇ ਲਈ ਕੋਈ ਕਵਿਤਾ ਨਹੀਂ!" ਬੇਲੋਵ ਨੇ ਆਪਣੀ ਐਨਕ ਉਤਾਰ ਕੇ ਸੀਟ ਉੱਤੇ ਰੱਖੀ। ਉਸ ਦੇ ਨੱਕ ਦੀ ਘੋੜੀ ਉਤੇ ਲਾਲ ਨਿਸ਼ਾਨ ਪੈ ਗਿਆ ਸੀ। ਉਸ ਦੀਆਂ ਅੱਖਾਂ ਚੁੰਧਿਆ ਜਿਹੀਆਂ ਗਈਆਂ। ਮੇਰੇ ਸਾਥੀ ਤਾਂ ਮੈਨੂੰ ਸੁੱਖਾ ਥੋਹਰ ਆਖਦੇ ਨੇ। ਮੈਨੂੰ ਤਾਂ ਅੰਕੜੇ ਦੇ ਦਿਉ ਤੇ ਬੱਸ। ਦੇਖ ਹੁਣ ਇਸ ਵਲ!......" ਬੇਲੋਵ ਨੇ ਐਨਕ ਮੁੜ ਪਹਿਨ ਲਈ ਤੇ ਵਾਰੀ ਵਾਰੀ ਐਨਤੋਨ ਦੇ ਜ਼ੁਕੋਵ ਵਲ ਤੱਕਿਆ। "ਤੁਸਾਂ ਅੱਜ ਸਵੇਰੇ ਰੇਡੀਉ ਉਤੇ ਇਹ ਗੀਤ ਸੁਣਿਆ ਸੀ: 'ਸੱਜਾ ਕੰਢਾ, ਖੱਬਾ ਕੰਢਾ, ਕਿਹੜਾ ਕੰਢਾ ਪਾਰ ਉਤਾਰੇ!' ਉਹ ਸਤਾਲਿਨਗਰਾਦ ਯੋਜਨਾ ਬਾਰੇ ਸੀ ਨਾ? ਖੈਰ ਉਹ ਸ਼ਬਦ ਇਸ ਉਤੇ ਵੀ ਤਾਂ ਢੁਕਦੇ ਨੇ!" ਉਸ ਨੇ ਅਖਬਾਰ ਖੋਲ੍ਹਿਆ ਤੇ ਇਕ ਨਿੱਕੇ ਜਿਹੇ ਲੇਖ ਉਤੇ ਆਪਣੀਆਂ ਉਂਗਲਾਂ ਟਿਕਾਈਆਂ: "ਅੱਜ ਵੋਲਗਾ ਉਤੇ।"

ਇਹ ਕੋਈ ਸਾਧਾਰਨ ਲੇਖ ਨਹੀਂ ਸੀ ਸਗੋਂ ਸਤਾਲਿਨਗਰਾਦ ਹਾਈਡਰੋ-ਇਲੈਕਟਰਿਕ ਸਕੀਨ ਦੇ ਚੀਫ ਨਾਲ ਕੀਤੀ ਇੰਟਰਵਿਊ ਦਾ ਖੁਲਾਸਾ ਸੀ। ਪਰ ਬੇਲੋਵ ਉਹਨਾਂ ਅੰਕੜਿਆਂ ਨੂੰ ਇੰਝ ਪੜ੍ਹਨ ਲੱਗਾ ਜਿਵੇਂ ਉਹ ਬਹੁਤ ਵਧੀਆ ਸਾਹਿਤ ਹੋਵੇ। "ਕਿਉਂ ? ਕੀ ਸਮਝੇ ? ਨਿਰੇ ਅੰਕੜੇ ? ਜਾਂ ਉਸ ਦੇ ਸੱਜੇ ਤੇ ਖੱਬੇ ਕੰਢਿਆਂ ਉਤੇ ਕੰਮ ਵਿਚ ਜੁਟੇ ਲੋਕ ? ਅੱਜ ਦੇ ਜ਼ਮਾਨੇ ਦੀ ਵਿਆਖਿਆ ਕਰਨ ਲਈ ਕੋਈ ਧੁਨੀ ਨਹੀਂ । ਇਹ ਅੰਕੜਿਆਂ ਦੀ ਕਵਿਤਾ ਦਾ ਜ਼ਮਾਨਾ ਹੈ — ਮਹਾਂਕਾਰਜ ਦੀ ਕਵਿਤਾ। ਹੋਰ ਇਕ ਉਦਾਹਰਣ ਦੇਂਦਾ ਹਾਂ ਤੁਹਾਨੂੰ । ਮੇਰੇ ਬਰੀਫ਼ਕੇਸ ਵਿਚ ਇਕ ਅਖਬਾਰ ਦੀ ਕਟਿੰਗ ਪਈ ਹੈ। ਹਾਂ, ਆਹ ਰਹੀ ! ਸੈਂਟਰਲ ਸਟੇਟਿਸਟੀਕਲ ਬੋਰਡ ਦੀ ਰਿਪੋਰਟ — ਪਿਛਲੇ ਵਰ੍ਹੇ ਦੀ ਕੌਮੀ ਆਰਥਕ ਯੋਜਨਾ ਦੀਆਂ ਪ੍ਰਾਪਤੀਆਂ। ਆਉ ਰਤਾ ਇਸ ਨੂੰ ਵੀ ਦੇਖੀਏ।"

ਬੇਲੋਵ ਦੱਸ ਰਿਹਾ ਸੀ ਕਿ ਭਾਰੀ ਉਦਯੋਗ, ਟਰੈਕਟਰ ਦੀ ਉਪਜ, ਜੰਗਲਾਂ ਆਦਿ ਨੇ ਕੀ ਕੀ ਅੰਕੜੇ ਪ੍ਰਾਪਤ ਕਰ ਲਏ ਹਨ—ਅਤੇ ਇਹਨਾਂ ਅੰਕੜਿਆਂ ਦੇ ਪਿੱਛੇ ਕੀ ਹੈ।

"ਮੇਰੀ ਜਾਨ ਕਢ ਲਵੋ ਭਾਵੇਂ, ਪਰ ਮੈਂ ਇਹ ਜ਼ਰੂਰ ਮੰਨਦਾ ਹਾਂ, ਮਿਖਾਈਲ ਵੈਸੀਲੀਏਵਿਚ," ਐਨਤੋਨ ਨੇ ਕੁਝ ਸੰਜੀਦਗੀ ਤੇ ਕੁਝ ਮਜ਼ਾਕ ਭਰੇ ਲਹਿਜੇ ਵਿਚ ਕਿਹਾ "—ਮੈਂ ਵੀ ਕਦੀ ਕਦੀ ਕਵਿਤਾ ਲਿਖਦਾ ਹਾਂ।"

"ਸੱਚੀਂ ? ਐਨਤੋਨ ਇਲਿਚ ?" ਬੇਲੋਵ ਨੇ ਕੁਝ ਘਬਰਾਹਟ ਤੇ ਹੈਰਾਨੀ ਨਾਲ ਐਨਤੋਨ ਵਲ ਤੱਕਿਆ।

"ਹਾਂ, ਸੁਣਾਵਾਂ ਪੜ੍ਹ ਕੇ ਇਕ ਦੋ ਕਵਿਤਾਵਾਂ ?"

ਐਨਤੋਨ ਨੇ ਸਿਆਲਾਂ ਦੀ ਰੁੱਤੇ ਜਹਾਜ਼ਾਂ ਦੇ ਬਣਨ ਬਾਰੇ ਇਕ ਨਿੱਕੀ ਜਿਹੀ ਕਵਿਤਾ ਸੁਣਾਈ । ਕਵਿਤਾ ਦੇ ਸ਼ਬਦ ਸਾਦਾ ਸਨ ਅਤੇ ਉਸ ਵਿਚਲੀ ਹਰ ਚੀਜ਼ ਬੇਲੋਵ ਦੀ ਜਾਣੀ ਪਛਾਣੀ ਜਾਪਦੀ ਸੀ — ਜਾਣੀ ਪਛਾਣੀ ਹੀ ਨਹੀਂ, ਉਹ ਉਹਨਾਂ ਨੂੰ ਪਿਆਰ ਕਰਦਾ ਸੀ।

"ਦੇਖ ਐਨਤੋਨ ਇਲਿਚ, ਇਹ ਵੀ ਤਾਂ ਅੰਕੜਿਆਂ ਦੀ ਹੀ ਕਵਿਤਾ ਹੈ," ਉਸ ਨੇ ਸਹਿਮਤੀ ਪ੍ਰਗਟ ਕੀਤੀ।

ਜ਼ੁਕੋਵ ਉੱਚੀ ਸਾਰੀ ਹੱਸਿਆ । ਬੇਲੋਵ ਨੇ ਉਸ ਦੇ ਹੱਸਣ ਦਾ ਕਾਰਨ ਜਾਣ ਕੇ ਕਾਹਲੀ ਨਾਲ ਕਿਹਾ :

"ਇਸ ਕਰ ਕੇ ਨਹੀਂ ਕਿ ਕਵਿਤਾਵਾਂ ਖੁਸ਼ਕ ਹਨ — ਖੁਸ਼ਕ ਹੋਣ ਦਾ ਤਾਂ ਸਵਾਲ ਹੀ ਨਹੀਂ । ਇਸ ਕਰ ਕੇ ਕਿ ਇਹ ਬਹੁਤ ਹੀ ਕਾਵਿਕ ਗੁਣਾਂ ਵਾਲੀਆਂ ਹਨ ... ..."

ਹੁਣ ਉਹ ਸਾਰੀਆਂ ਦਲੀਲਾਂ ਖਤਮ ਹੋ ਚੁੱਕੀਆਂ ਸਨ, ਸਾਹਮਣੇ ਉਹ ਸ਼ਹਿਰ ਸੀ ਜਿਹੜਾ ਜ਼ੂਕੋਵ ਲਈ ਨਵਾਂ ਸੀ। ਗੱਡੀ ਇਕ ਨਵਾਂ ਦਰਿਆ ਪਾਰ ਕਰ ਰਹੀ ਸੀ। ਐਨਤੋਨ ਨੇ ਦੂਰ ਇਸ਼ਾਰਾ ਕਰ ਕੇ ਕਿਹਾ :

''ਔਹ ਰਿਹਾ ਸ਼ਿੱਪਯਾਰਡ। ਦਿਖਦੀਆਂ ਨੇ ਚਿਮਨੀਆਂ ? ... ਇਹ ਸ਼ਹਿਰੋਂ ਬਾਹਰਵਾਰ ਹੈ — ਖਾੜੀ ਉਤੇ।''

ਚਿਮਨੀਆਂ ਵਿਚੋਂ ਹੌਲੀ ਹੌਲੀ ਧੂੰਆਂ ਉੱਠ ਰਿਹਾ ਸੀ। ਉਹਨਾਂ ਦੇ ਦੁਆਲੇ ਕਰੇਨਾਂ, ਜਹਾਜ਼ਾਂ ਦੇ ਪਿੰਜਰਾਂ ਤੇ ਤੇਜ਼ ਰੌਸ਼ਨੀ ਵਾਲੇ ਮੀਨਾਰਾਂ ਦਾ ਝਾਉਲਾ ਪੈ ਰਿਹਾ ਸੀ।

— ੨ —

ਜਿਸ ਦਿਨ ਤੋਨਿਯਾ ਨੂੰ ਇਹ ਪਰਚਾ ਮਿਲਿਆ : ''ਸਕੂਲ ਦੀ ਕੌਂਸਲ ਦੇ ਫੈਸਲੇ ਨਾਲ ਐਨਤੋਨਿਨਾ ਜ਼ੁਰਬੀਨਾ ਨੂੰ ਦਸਵੀਂ ਜਮਾਤ ਵਿਚੋਂ ਪਾਸ ਕੀਤਾ ਜਾਂਦਾ ਹੈ,'' ਉਸ ਦਾ ਸਤਾਰਵਾਂ ਜਨਮ ਦਿਨ ਵੀ ਸੀ।

''ਕਿਉਂ ਕੁੜੀਏ, ਹੁਣ ਤੂੰ ਸਿਆਣੀ ਹੋ ਗਈ ਏਂ ?'' ਅਲੈਕਸੇਈ ਨੇ ਮਾਣ ਨਾਲ ਕਿਹਾ। ਕੰਮ ਤੋਂ ਮੁੜਦੇ ਹੋਏ ਉਹ ਆਪਣੀ ਭੈਣ ਨੂੰ ਬਾਗ਼ ਦੇ ਬੂਹੇ ਉਤੇ ਮਿਲਿਆ ਸੀ।'' ਛੇਤੀ ਹੀ ਹੁਣ ਤੇਰਾ ਕਾਰਜ ਰਚਿਆ ਜਾਵੇਗਾ ... ...''

''ਜਦੋਂ ਤੀਕ ਮੈਨੂੰ ਤੇਰੇ ਵਰਗਾ ਕੋਈ ਚੁਕੰਨਾ ਨਹੀਂ ਮਿਲ ਜਾਂਦਾ,'' ਤੋਨਿਯਾ ਉਸ ਨੂੰ ਚੁੰਮਟ ਜਾਣਾ ਚਾਹੁੰਦਾ ਸੀ, ਪਰ ਅਲੈਕਸੇਈ ਨੇ ਨਾਂਹ ਕਰ ਦਿਤੀ।

''ਤਾਂ ਤੂੰ ਮੈਨੂੰ ਆਪਣੇ ਵਰਗਾ ਸਮਝਦੀ ਐਂ ?''

''ਕਿਉਂ ਨਹੀਂ ?'' ਤੂੰ ਬਹੁਤ ਹੁਸ਼ਿਆਰ ਹੈਂ, ਸੁਹਣਾ ਹੈਂ, ਵਧੀਆ ਹੈਂ !''

''ਠੀਕ ਹੈ, ਝਲੀਏ !'' ਅਲੈਕਸੇਈ ਨੇ ਦੰਦ ਪੀਹੇ। ''ਜੇ ਇਹੋ ਗੱਲ ਹੈ, ਤਾਂ ਲੈ ਫੜ ... ...'' ਉਸ ਨੇ ਕੱਛੇ ਮਾਰਿਆ ਇਕ ਪੈਕਿਟ ਕੱਢ ਕੇ ਉਸ ਨੂੰ ਫੜਾਇਆ।

''ਇਹ ਕੀ ਐ, ਆਲਿਯੋਸ਼ਾ ?''

''ਖੋਲ੍ਹ ਕੇ ਦੇਖ ਲੈ।''

ਤੋਨਿਯਾ ਛਾਲ ਮਾਰ ਕੇ ਬੈਂਚ ਉਤੇ ਜਾ ਰਹੀ। ਅਲੈਕਸੇਈ ਵੀ ਉਸ ਦੇ ਬਰਾਬਰ ਜਾ ਬੈਠਿਆ। ਟੇਢਿਆਂ ਅੱਖਾਂ ਨਾਲ ਉਸ ਨੂੰ ਕਾਹਲੀ ਕਾਹਲੀ ਪੈਕਿਟ ਖੋਲ੍ਹਦਿਆਂ ਦੇਖਣ ਲੱਗਾ।

ਜ਼ੁਰਬੀਨਾ ਦਾ ਪਰਵਾਰ ਬਹੁਤ ਖ਼ੁਸ਼ ਖ਼ੁਸ਼ ਇਕੱਠਾ ਰਹਿੰਦਾ ਸੀ। ਪੁਰਾਣੀ ਬਸਤੀ ਦਾ ਉਹ ਸਭ ਤੋਂ ਵੱਧ ਏਕਤਾ ਵਾਲਾ ਟੱਬਰ ਮੰਨਿਆ ਜਾਂਦਾ ਸੀ। ਅਗਾਫ਼ੀਯਾ ਕਾਰਪੋਵਨਾ ਪਹਿਲਾਂ ਆਪਣੇ ਵੱਡੇ ਪੁੱਤਰਾਂ ਵਿਕਟਰ ਤੇ ਅਲੈਕਸੇਈ ਮਾਂਵਾਂ ਵਾਲਾ ਪਿਆਰ ਨਿਛਾਵਰ ਕਰਦੀ ਸੀ, ਪਰ ਜਦੋਂ ਐਨਤੋਨ ਮੋਰਚੇ ਉੱਤੋਂ ਜ਼ਖਮੀ ਹੋ ਕੇ ਪਰਤਿਆ ਤਾਂ ਇਹ ਮਾਂ-ਪਿਆਰ ਉਸ ਦੇ ਹਿੱਸੇ ਵੀ ਉਤਨਾ ਹੀ ਆਇਆ ਸੀ। ਤੋਨਿਯਾ ਦਾ ਸੁਭਾ ਮੁੰਡਿਆਂ ਵਰਗਾ ਸੀ ! ਉਹ ਬਹੁਤਾ ਚਿਰ ਮਾਂ ਨਾਲ ਨਾ ਚਿੰਬੜੀ ਰਹੀ। ਉਹ ਆਪਣੇ ਰਾਜ਼ ਬਹੁਤਾ ਕਰ ਕੇ ਅਲੈਕਸੇਈ ਅਤੇ ਆਪਣੇ ਨੂੰ ਹੀ ਦਸਦੀ ਸੀ।

ਅਲੈਕਸੇਈ ਤੇ ਤੋਨਿਯਾ ਦੇ ਸਬੰਧਾਂ ਵਿਚ ਕੁਝ ਵਿਸ਼ੇਸ਼ਤਾ ਸੀ। ਜਦੋਂ ਉਹ ਬੱਚੀ ਸੀ ਤਾਂ ਅਲੈਕਸੇਈ ਘੰਟਿਆਂ-ਬੱਧੀ ਉਸ ਨਾਲ ਖੇਡਦਾ ਰਹਿੰਦਾ। ਦਸ ਸਾਲ ਦੀ ਹੋ ਕੇ ਉਸ ਨੇ ਆਪਣੇ ਭਰਾ ਕੋਲੋਂ ਹੀ ਸਕੇਟਿੰਗ ਤੇ ਬਰਫਾਂ ਉਤੇ ਸਕੀਇੰਗ ਸਿੱਖੀ। ਪੰਦਰਾਂ ਵਰ੍ਹਿਆਂ ਦੀ ਹੋ ਕੇ ਉਸ ਨੇ ਇਸੇ ਭਰਾ ਤੋਂ ਆਪਣੇ ਪਿਉ ਦੀ ਬੰਦੂਕ ਨਾਲ ਸ਼ਿਕਾਰ ਖੇਡਣਾ ਸਿੱਖਿਆ, ਡੰਡਿਆਂ ਉਤੇ ਤਰ੍ਹਾਂ ਤਰ੍ਹਾਂ ਦੀਆਂ ਕਸਰਤਾਂ ਕਰਨ ਦਾ ਗੁਰ ਲਿਆ।

ਅਲੈਕਸੇਈ ਨੂੰ ਆਪਣੀ ਨਿੱਕੀ ਭੈਣ ਨਾਲ ਇਸ ਦੋਸਤੀ ਦਾ ਮਾਣ ਸੀ। ਪਹਿਲਾਂ ਉਹ ਆਪਣੇ ਦੋਸਤਾਂ ਪਾਸੋਂ ਇਹ ਗੱਲ ਛੁਪਾਉਂਦਾ ਸੀ । ਉਹ ਝਾੜੀਆਂ ਵਿਚ ਪਛੂਕੜੀਆਂ ਖੇਡਦੇ । ਜਦੋਂ ਕੋਈ ਬਾਹਰਲਾ ਬੰਦਾ ਆ ਜਾਂਦਾ ਤਾਂ ਉਹ ਫ਼ੌਰਨ ਉਸ ਦਾ "ਹਾਣੀ" ਬਣਨ ਦੀ ਥਾਂ ਰੋਹਬਦਾਰ ਵੱਡਾ ਭਰਾ ਬਣ ਜਾਂਦਾ। ਸਗੋਂ ਇੰਝ ਬਹਾਨਾ ਕਰਦਾ ਜਿਵੇਂ "ਉਹ ਬੱਚੀ ਉਤੇ ਨਿਗਰਾਨੀ ਕਰ ਰਿਹਾ ਹੋਵੇ।

ਤੋਨਿਯਾ, ਇਸ ਦੇ ਉਲਟ, ਆਪਣੇ ਭਰਾ ਪ੍ਰਤੀ ਆਪਣੇ ਮਨੋਭਾਵਾਂ ਦਾ ਪ੍ਰਦਰਸ਼ਣ ਕਰਦੀ। ਉਸ ਲਈ ਉਹ ਦੁਨੀਆਂ ਦੀ ਸਭ ਤੋਂ ਵੱਡੀ ਤਾਕਤ ਸੀ — ਉਸ ਦੇ ਪਿਤਾ ਨਾਲੋਂ ਵੀ ਵੱਡਾ ਬੰਦਾ।

ਉਂਞ ਉਹ ਆਪਣੀ ਭੈਣ ਪ੍ਰਤੀ ਬਹੁਤਾ ਖੁਲ੍ਹਾ ਤੇ ਦਰਿਆ ਦਿਲ ਨਹੀਂ ਸੀ। ਐਤਕੀਂ ਪਹਿਲੀ ਵਾਰ ਉਹ ਉਸ ਲਈ ਜਨਮ ਦਿਨ ਦਾ ਤੁਹਫ਼ਾ ਖਰੀਦ ਕੇ ਲਿਆਇਆ ਸੀ।

"ਆਲਯੋਸ਼ਾ, ਪਿਆਰੇ ! ਵੇ ਪਾਗਲਾ !" ਤੋਨਿਯਾ ਨੇ ਪੈਕਿਟ ਖੋਲ੍ਹ ਲਿਆ ਸੀ। ਉਹ ਦੌੜ ਕੇ ਆਪਣੇ ਭਰਾ ਦੇ ਗਲ ਨਾਲ ਜਾ ਚੁੰਮਟੀ। ਇਸ ਵਾਰ ਅਲੈਕਸੇਈ ਦੀ ਟਾਲ-ਮਟੋਲ ਨਾ ਚਲੀ । ਕਿਸੇ ਮੁੰਡੇ ਵਾਂਗ ਉਹ ਆਪਣੀ ਗਲ੍ਹਾਂ ਉਤੋਂ ਉਸ ਥਾਂ ਨੂੰ ਪੂੰਝਣ ਲੱਗਾ ਜਿਥੋਂ ਤੋਨਿਯਾ ਨੇ ਚੁੰਮਿਆ ਸੀ — ਜਿਵੇਂ ਉਸ ਚੁੰਮਣ ਨੂੰ ਗਲ੍ਹ ਉਤੋਂ ਮਿਟਾ ਰਿਹਾ ਹੋਵੇ।

ਉਸੇ ਦਿਨ ਤੋਂ ਤੋਨਿਯਾ ਦਾ ਜੀਵਨ ਬਦਲਣਾ ਸ਼ੁਰੂ ਹੋ ਗਿਆ। ਅਲੈਕਸੇਈ ਦੇ ਦਿਤੇ ਤੁਹਫੇ ਨੂੰ ਆਪਣੀ ਮੇਜ਼ ਦੇ ਦਰਾਜ਼ ਵਿਚ ਰਖ ਕੇ, ਤੋਨਿਯਾ ਆਪਣੇ ਆਪ ਨੂੰ ਇਕ ਔਰਤ ਸਮਝਣ ਲੱਗ ਪਈ। ਇਹ ਤੁਹਫਾ ਇਕ ਰੇਸ਼ਮੀ ਰੁਮਾਲ ਵਿਚ ਲਪੇਟਿਆ ਇਤਰਾਂ ਦਾ ਡੱਬਾ ਸੀ। ਉਸ ਨੇ ਅਜਿਹੇ ਇਤਰਾਂ ਦੀਆਂ ਸ਼ੀਸ਼ੀਆਂ ਵਾਲੇ ਡੱਬੇ ਆਪਣੀਆਂ ਭਰਜਾਈਆਂ ਲੀਡੀਆ ਤੇ ਦੂਨਿਯਾ ਕੋਲ ਦੇਖੇ ਸਨ। ਪਰ ਇਹਨਾਂ ਨਾਲੋਂ ਕਿਤੇ ਘਟ ਸੋਹਣੇ। ਤੋਨਿਯਾ ਆਪਣੀਆਂ ਹੀ ਨਜ਼ਰਾਂ ਵਿਚ ਸਿਆਣੀ ਹੁੰਦੀ ਜਾ ਰਹੀ ਸੀ।

ਸ਼ੀਸ਼ੇ ਅੱਗੇ ਬੈਠ ਕੇ ਉਸ ਨੇ ਆਪਣੀ ਪਰਛਾਈਂ ਨੂੰ ਕਿਹਾ: "ਐਨਤੋਨੀਆ ਇਲੀਨਿਚਨਾ ਜ਼ੁਬਰੀਨਾ! ਤੂੰ ਹੁਣ ਜ਼ਿੰਦਗੀ ਵਿਚ ਕਦਮ ਰਖਣ ਲਗੀ ਹੈਂ। ਸੁੱਖ ਹੋਵੇ ਸਹੀ, ਐਨਤੋਨੀਆ ਇਲੀਨਿਚਨਾ।"

"ਠੀਕ ਹੈ, ਮੇਰੀ ਬੱਚੀ, ਸ਼ਾਲਾ ਤੈਨੂੰ ਦੁਨੀਆਂ ਦੀਆਂ ਸਾਰੀਆਂ ਖੁਸ਼ੀਆਂ ਪ੍ਰਾਪਤ ਹੋਣ।"

ਤੋਨਿਯਾ ਨੇ ਮੁੜ ਕੇ ਤੱਕਿਆ। ਪਿੱਛੇ ਉਸ ਦਾ ਦਾਦਾ ਮਾਤਵੇਈ ਖਲੋਤਾ ਸੀ, ਜੋ ਦਬੇ ਪੈਰੀਂ ਅੰਦਰ ਆ ਵੜਿਆ ਸੀ। ਕੁੜੀ ਨੇ ਨੱਸ ਕੇ ਆਪਣੇ ਦਾਦੇ ਦੀ ਜਾਕਟ ਵਿਚ ਮੂੰਹ ਘਸੋ ਦਿਤਾ ਜਿਸ ਵਿਚੋਂ ਲਾਲ ਸਿੱਕੇ, ਲੋਹੇ ਤੇ ਜਹਾਜ਼ਾਂ ਦੀ ਮੁਸ਼ਕ ਆ ਰਹੀ ਸੀ। ਬੁੱਢੇ ਮਾਤਵੇਈ ਨੇ ਤੋਨਿਯਾ ਦਾ ਹੱਥ ਚੁੰਮਿਆ ਤੇ ਉਸ ਨੂੰ ਥਾਪਨਾ ਦਿੱਤੀ।

"ਖੁਸ਼ੀ ਬਹੁਤ ਲੋਕਾਂ ਦੇ ਕੋਲੋਂ ਦੀ ਲੰਘ ਜਾਂਦੀ ਹੈ। ਉਹਨਾਂ ਵਿਚੋਂ ਕਿਸਮਤ ਵਾਲੇ ਹੀ ਉਸ ਦਾ ਲੜ ਫੜ ਸਕਦੇ ਹਨ।

ਬੁੱਢਾ ਦਾਦਾ ਆਪਣੇ ਕਮਰੇ ਵਿਚ ਗਿਆ ਅਤੇ ਰੰਗਦਾਰ ਕੰਬਲ ਹੇਠ ਛੁਪਾਈ ਇਕ ਸੰਦੂਕਚੀ ਕੱਢ ਲਿਆਇਆ ਜਿਸ ਦੇ ਢੱਕਣ ਦੁਆਲੇ ਪੱਤੀਆਂ ਮੜ੍ਹੀਆਂ ਹੋਈਆਂ ਸਨ।

ਬੁੱਢਾ ਮਾਤਵੇਈ ਇਸ ਸੰਦੂਕਚੀ ਨੂੰ ਦੂਰ ਦੁਰਾਡੇ ਦੇ ਸਫ਼ਰਾਂ ਉਤੇ ਇਸ ਪੁਰਾਣੀ ਸੰਦੂਕਚੀ ਨੂੰ ਨਾਲ ਚੁੱਕੀ ਫਿਰਦਾ ਰਿਹਾ ਸੀ। ਜਿਸ ਕਿਸੇ ਨੇ ਵੀ ਇਸ ਨੂੰ ਖੋਲ੍ਹ ਕੇ ਦੇਖਿਆ ਉਸ ਨੂੰ ਇਸ ਢੱਕਣ ਹੇਠਾਂ ਪੁਰਾਣੀ, ਭਿਆਨਕ, ਰੰਗਦਾਰ ਤਸਵੀਰ ਨਜ਼ਰ ਆਈ ਜਿਸ ਦਾ ਨਾਂ ਸੀ: "ਪੋਂਮਪੇਈ ਦਾ ਅੰਤਮ ਦਿਨ।" ਬਹੁਤ ਅਰਸਾ ਪਹਿਲਾਂ ਮਾਤਵੇਈ ਨੇ ਇਹ ਤਸਵੀਰ "ਨੀਵਾ" ਨਾਂ ਦੇ ਮੈਗਜ਼ੀਨ ਵਿਚੋਂ ਕੱਟ ਕੇ ਇਸ ਦੇ ਢੱਕਣ ਹੇਠਾਂ ਚਪਕਾਈ ਸੀ — ਲੇਟੀ ਨਾਲ। ਸਮੁੰਦਰੀ ਯਾਤਰਾਵਾਂ ਵਿਚ ਕੀੜਿਆਂ ਨੇ ਤਸਵੀਰ ਵਿਚਲੀ ਪੋਂਮਪੇਈਅਨ ਮਹੌਰਤ ਦੀਆਂ ਬਾਹਵਾਂ ਖਾ ਲਈਆਂ ਸਨ ਜਿਹਨਾਂ ਨਾਲ ਉਹ ਪੱਥਰਾਂ ਤੇ ਮਚਦੇ ਹੋਏ ਚੋਆਂ ਤੋਂ

ਆਪਣੇ ਆਪ ਨੂੰ ਬਚਾ ਕੇ ਨੱਸੀ ਜਾ ਰਹੀ ਸੀ। ਇਹਨਾਂ ਕੀੜਿਆਂ ਨੇ ਔਰਤ ਉਤੇ ਪੱਥਰ ਤੇ ਅੱਗ ਸੁਟਦੇ ਮਰਦਾਂ ਦੀਆਂ ਛਾਪੀਆਂ ਆਦਿ ਵੀ ਖਾ ਲਈਆਂ ਸਨ। ਇਸ ਨਾਲ ਇਹ ਭਿਆਨਕ ਤਸਵੀਰ ਵਧੇਰੇ ਭਿਆਨਕ ਦਿਖਾਈ ਦੇਂਦੀ ਸੀ।

ਘਰ ਦੇ ਸਾਰੇ ਜੀ ਇਸ ਸੰਦੂਕਚੀ ਨੂੰ ਕੋਈ ਪਵਿੱਤਰ ਸ਼ੈ ਮੰਨਦੇ ਸਨ। ਪਰ ਅਲੈਕਸੇਈ, ਜਦੋਂ ਤੋਨਿਯਾ ਪੰਜ ਛੇ ਵਰ੍ਹਿਆਂ ਦੀ ਸੀ, ਤਾਂ ਉਸ ਨੂੰ ਦਾਦੇ ਦੇ ਮੰਜੇ ਤੇ ਬੁਲਾ ਲੈਂਦਾ। ਸੰਦੂਕਚੀ ਦਾ ਢੱਕਣ ਖੋਲ੍ਹਦਾ ਤੇ ਚੀਕਦਾ : "ਆਹਾ ..." ਤੋਨਿਯਾ ਡਰ ਕੇ ਰੋਣ ਲੱਗ ਪੈਂਦੀ ਸੀ।

ਬੁੱਢੇ ਦਾਦੇ ਨੇ ਸੰਦੂਕਚੀ ਵਿਚ ਹੱਥ ਮਾਰਿਆ। ਉਸ ਦੀ ਝੁਕੀ ਹੋਈ ਕਮਰ ਦਾ ਉਹਲਾ ਤੋਨਿਯਾ ਨੂੰ ਵਿਚਲੀ ਚੀਜ਼ ਨਜ਼ਰ ਨਹੀਂ ਸੀ ਆਉਣ ਦੇਂਦਾ। ਮਾਤਵੇਈ ਨੇ ਉਸ ਵਿਚੋਂ ਇਕ ਚੌਰਸ ਪਟਾਰੀ ਕੱਢੀ ਜੋ ਬਹੁਤ ਵਧੀਆ ਕਾਨੀਆਂ ਨਾਲ ਉਣੀ ਹੋਈ ਸੀ। ਇਸ ਪਟਾਰੀ ਵਿਚ ਨੀਲੇ ਤੇ ਗੁਲਾਬੀ ਘੋਗਿਆਂ ਦਾ ਬਣਿਆ ਇਕ ਹਾਰ ਸੀ ਜੋ ਮਾਤਵੇਈ ਨੇ ਅੱਧੀ ਸਦੀ ਪਹਿਲਾਂ ਪੋਰਟ ਸਈਦ ਦੇ ਬਾਜ਼ਾਰ ਵਿਚੋਂ ਖਰੀਦਿਆ ਸੀ। ਪਰ ਹਾਲੇ ਵੀ ਇਹਨਾਂ ਘੋਗਿਆਂ ਵਿਚ ਉਤਨੀ ਹੀ ਚਮਕ ਸੀ ਜਿਤਨੀ ਕਲ੍ਹ ਦੇ ਖਰੀਦੇ ਹਾਰ ਵਿਚ ਹੁੰਦੀ ਹੈ।

ਬੁੱਢੇ ਦਾਦੇ ਨੇ ਹਾਰ ਕੱਢ ਕੇ ਤੋਨਿਯਾ ਦੇ ਗਲੇ ਵਿਚ ਪਾ ਦਿਤਾ — ਆਪਣੀਆਂ ਬੁੱਢੀਆਂ ਖਰ੍ਹਵੀਆਂ ਤੇ ਕੰਬਦੀਆਂ ਉਂਗਲਾਂ ਨਾਲ।

ਸ਼ੀਸ਼ੇ ਵਿਚ ਹਾਰ ਦੇਖ ਕੇ ਤੋਨਿਯਾ ਚਾਅ ਨਾਲ ਬੋਲੀ : "ਬਿਲਕੁਲ ਕਿਸੇ ਟੱਪਰੀਵਾਸ ਵਾਂਗ ਲਗਦੀ ਹਾਂ — ਹਾਏ !" ਉਸ ਨੇ ਆਪਣੇ ਦਾਦੇ ਨੂੰ ਲਾਡ ਨਾਲ ਚੁੰਮਿਆ ਤੇ ਉਸ ਦੇ ਕੰਨ ਵਿਚ ਕਹਿਣ ਲੱਗੀ : ਕੀ ਇਹ ਦਾਦੀ ਦਾ ਹੈ ?"

ਬੁੱਢਾ ਮਾਤਵੇਈ ਮੰਜੀ ਉਤੇ ਲੱਤਾਂ ਲਮਕਾ ਕੇ ਬੈਠ ਗਿਆ ਤੇ ਉਸ ਸੰਦੂਕਚੀ ਵਲ ਤੱਕਣ ਲੱਗਾ ਜੋ ਉਸ ਦੀ ਮਹਾਰਾਣੀ ਦੀ ਇਕੋ ਇਕ ਨਿਸ਼ਾਨੀ ਰਹਿ ਗਈ ਸੀ। ਉਸ ਦੇ ਬੁਲ੍ਹ ਫਰਕੇ ਪਰ ਮੂੰਹੋਂ ਕੁਝ ਨਾ ਬੋਲ ਹੋਇਆ।

ਗਰਮੀਆਂ ਨੇੜੇ ਆ ਰਹੀਆਂ ਸਨ। ਦਿਨ ਧੁਪੀਲੇ ਤੇ ਨਿੱਘੇ ਹੋ ਗਏ ਸਨ — ਸੈਰ ਕਰਨ ਦਾ ਮੌਸਮ। ਪਰ ਤੋਨਿਯਾ ਲਈ ਕੋਈ ਸਾਥੀ ਨਹੀਂ ਸੀ। ਅਲੈਕਸੇਈ ਨੂੰ ਉਸ ਡਰਾਫਟਸਮੈਨ ਔਰਤ ਨੇ ਸਾਂਭ ਰਖਿਆ ਸੀ। ਉਸ ਦੀਆਂ ਆਪਣੀਆਂ ਸਹੇਲੀਆਂ ਬਾਹਰ ਗਈਆਂ ਹੋਈਆਂ ਸਨ — ਇਕ ਆਪਣੀ ਮਾਸੀ ਕੋਲ ਕਿਸੇ ਪਿੰਡ ਵਿਚ ਚਲੀ ਗਈ ਸੀ ਤੇ ਦੂਜੀ ਆਪਣੀ ਭੈਣ ਕੋਲ, ਜੋ ਮਾਸਕੋ ਵਿਆਹੀ ਹੋਣ ਕਾਰਨ ਉਥੇ ਰਹਿੰਦੀ ਸੀ। ਕਿਤਨਾ ਆਨੰਦਮਈ ਸਮਾਂ ਸੀ ਪਰ ਤੋਨਿਯਾ

ਲਈ ਕਿਤਨਾ ਕੁੜੱਤਣ ਭਰਿਆ। ਅਲੈਕਸੇਈ ਨੂੰ ਵੀ ਅੱਜ ਕਲ੍ਹ ਭੈਣ ਨਹੀਂ ਸੀ ਲਭਦੀ। ਇਹ ਕਿਤਨੀ ਮਾੜੀ ਗੱਲ ਸੀ। ਕਿਤਨੀ ਬੇਇਨਸਾਫੀ! ਕੇਤਿਯਾ ਇਕ ਸੁੰਦਰ ਕੁੜੀ ਸੀ। ਉਸ ਦੀ ਗੱਲ੍ਹ ਉਤੇ ਪਏ ਦਾਗ਼ ਨੇ ਵੀ ਉਸ ਦੀ ਸੁੰਦਰਤਾ ਨੂੰ ਵਿਗਾੜਿਆ ਨਹੀਂ ਸੀ। ਪਰ ਉਸ ਦੀ ਸੁਹੱਪਣ ਤੋਂ ਕੋਈ ਇਨਕਾਰੀ ਨਹੀਂ ਸੀ ਹੋ ਸਕਦਾ।

ਤੋਨਿਯਾ ਨੂੰ ਸੜੇਵਾਂ ਸੀ ਤੇ ਉਹ ਬੋਰ ਮਹਿਸੂਸ ਕਰਨ ਲੱਗ ਪਈ ਸੀ। ਉਹ ਭੁੱਲੇ ਭੂਤ ਵਾਂਗ ਫਿਰਦੀ ਰਹਿੰਦੀ — ਘਰ ਵਿਚ, ਬਾਗੀਚੀ ਵਿਚ।

ਇਕ ਦਿਨ ਤੋਨਿਯਾ ਸ਼ਹਿਰ ਗਈ। ਉਹ ਸ਼ਹਿਰ ਵਿਚਲੇ ਅਜਾਇਬ ਘਰਾਂ, ਥੀਏਟਰ ਤੇ ਦੁਕਾਨਾਂ ਨੂੰ ਬਹੁਤ ਪਸੰਦ ਕਰਦੀ ਸੀ। ਉਹ ਸ਼ਹਿਰ ਵਿਚ ਘੰਟਿਆਂ-ਬੱਧੀ ਤੁਰ ਸਕਦੀ ਸੀ ਜਦੋਂ ਤੀਕ ਉਸ ਦੀਆਂ ਲੱਤਾਂ ਥੱਕ ਕੇ ਚੂਰ ਨਾ ਹੋ ਜਾਣ।

ਐਤਵਾਰ ਦਾ ਦਿਨ ਸੀ। ਉਸ ਦੇ ਜਾਣੂ ਲੋਕ ਟਰਾਲੀ ਬਸ ਵਿਚ ਸ਼ਹਿਰ ਜਾ ਰਹੇ ਸਨ। ਉਸ ਦੇ ਅੱਗੇ ਤੋਨਿਯਾ ਦੀ ਮਾਸੀ ਨਤਾਲਿਯਾ ਵੈਸੀਲੀ ਏਵਨਾ ਸੀਟ ਮਲੀ ਬੈਠੀ ਸੀ। ਨਤਾਲਿਯਾ ਉਸ ਦੀ ਮਾਂ ਦੀ ਚਚੇਰੀ ਭੈਣ ਸੀ ਜਿਸ ਨੂੰ ਕਈ ਵਰ੍ਹੇ ਪਹਿਲਾਂ ਤੋਨਿਯਾ ਦੇ ਮਾਪਿਆਂ ਨੇ ਆਪਣੇ ਇਵਾਨੋਵੋ ਤੋਂ ਆਪਣੇ ਪਾਸ ਠਹਿਰਨ ਲਈ ਬੁਲਾਇਆ ਸੀ। ਨਤਾਲਿਯਾ ਵੈਸੀਲੀਏਵਨਾ ਚੋੜੀ-ਚੱਘੀ ਜ਼ਨਾਨੀ ਸੀ। ਖ਼ੂਬਸੂਰਤ ਵਾਲ। ਉਹ ਮਿੱਠੀਆਂ ਸ਼ਰਾਬਾਂ ਦੀ ਸ਼ੌਕੀਨ ਸੀ ਅਤੇ ਉਦਾਸ ਸੁਭਾ ਦੇ ਗੀਤ ਬਹੁਤ ਟੁੰਬਵੀਂ ਆਵਾਜ਼ ਵਿਚ ਘੰਟਿਆਂ ਬੱਧੀ ਗਾ ਸਕਦੀ ਸੀ। ਜਦੋਂ ਜੰਗ ਵਿਚ ਉਸ ਦਾ ਪਤੀ ਸ਼ਹੀਦ ਹੋ ਗਿਆ ਤਾਂ ਉਹ ਸ਼ਿੱਪਯਾਰਡ ਵਿਚ ਕੰਮ ਕਰਨ ਲੱਗ ਪਈ। ਉਸ ਨੇ ਕਈ ਕੰਮ ਬਦਲੇ ਤੇ ਅਖੀਰ ਸਭ ਤੋਂ ਵਧ ਤਾਕਤਵਰ ਮਸ਼ੀਨ, ਸ਼ਿੱਪਯਾਰਡ ਦੀ ਕਰੇਨ ਚਲਾਉਣ ਵਿਚ ਤਾਕ ਹੋ ਗਈ।

ਬਸ ਵਿਚ ਹੋਰ ਕੋਈ ਗੱਲਾਂ ਕਰ ਰਿਹਾ ਸੀ, ਉੱਚੀ ਉੱਚੀ ਹਸ ਰਿਹਾ ਸੀ, ਬਹਿਸ ਵਿਚ ਜੁਟਿਆ ਹੋਇਆ ਸੀ। ਉਸ ਦੀ ਮਾਸੀ ਵੀ ਉਤਨੀ ਹੀ ਜ਼ੋਰ ਦੀ ਹਸਦੀ ਤੇ ਘੜੀ ਮੁੜੀ ਆਪਣੀ ਸੀਟ ਉਤੇ ਬੈਠੀ ਕੁੜੀ ਦੇ ਕੰਨ ਕੋਲ ਮੂੰਹ ਲਿਜਾ ਕੇ ਗੱਲ ਕਰਦੀ। ਇਕ ਸਟਾਪ ਤੋਂ ਅਲੈਕਸੇਈ ਵੀ ਬਸ ਵਿਚ ਆ ਚੜ੍ਹਿਆ। ਤੋਨਿਯਾ ਉਸ ਨੂੰ ਆਵਾਜ਼ ਮਾਰਨ ਹੀ ਲੱਗੀ ਸੀ ਕਿ ਉਹ ਕਾਹਲੀ ਕਾਹਲੀ ਅੱਗੇ ਜਾ ਕੇ ਮਾਸੀ ਦੇ ਪਿੱਛੇ ਇਕ ਸੀਟ ਉਤੇ ਬੈਠ ਗਿਆ। ਤਦ ਜਾ ਕੇ ਤੋਨਿਯਾ ਆਪਣੀ ਮਾਸੀ ਨਾਲ ਗੱਲਾਂ ਕਰਦੀ ਕੁੜੀ ਨੂੰ ਪਛਾਣ ਸਕੀ। ਇਹ ਕੇਤਿਯਾ ਸੀ।

ਕੇਤਿਯਾ ਨੇ ਅਲੈਕਸੇਈ ਨੂੰ ਨਹੀਂ ਸੀ ਦੇਖਿਆ। ਉਹ ਉਸ ਦੇ ਪਿੱਛੇ ਬੈਠਾ ਇੱਕ ਟਿੱਕ ਉਸ ਵਲ ਤਕਦਾ ਰਿਹਾ। "ਕਿਤਨੀ ਭੈੜੀ ਤਰ੍ਹਾਂ ਦੇਖ ਰਿਹਾ ਹੈ।"

ਤੋਨਿਯਾ ਨੇ ਸੋਚਿਆ । "ਤੈਨੂੰ ਸ਼ਰਮ ਆਉਣੀ ਚਾਹੀਦੀ ਹੈ, ਅਲੈਕਸੇਈ !"

ਪਰ ਅਲੈਕਸੇਈ ਨੂੰ ਰਤੀ ਭਰ ਵੀ ਸ਼ਰਮ ਨਹੀਂ ਸੀ ਆ ਰਹੀ । ਜਦੋਂ ਸ਼ਹਿਰ ਦੇ ਵਿਚਾਲੇ ਜਾ ਕੇ ਬਸ ਰੁਕੀ ਤਾਂ ਉਹ ਕੇਤਿਯਾ ਦੇ ਪਿੱਛੇ ਉਤਰ ਖੜਾ ਹੋਇਆ । ਉਸ ਨਾਲ ਜਾ ਰਲਿਆ ਅਤੇ ਉਹ ਦੋਵੇਂ ਇਕੱਠੇ ਤੁਰਨ ਲੱਗੇ ।

ਤੋਨਿਯਾ ਦੁੱਖੀ ਹੋਈ ਉੱਤਰੀ ਤੇ ਦੁਕਾਨਾਂ ਵਲ ਚਲੀ ਗਈ । ਉਸ ਨੇ ਕੁਝ ਨਾ ਖਰੀਦਿਆ ਸਗੋਂ ਚੀਜ਼ਾਂ ਨੂੰ ਤਕਦੀ ਫਿਰਦੀ ਰਹੀ ਕਿਉਂਕਿ ਅਗਾਫ਼ੀਯਾ ਕਾਰਪੋਵਨਾ ਤੇ ਈਲੀਆ ਮਾਤਵੀਏਵਿਚ ਦਾ ਪੱਕਾ ਅਸੂਲ ਸੀ : ਜਦੋਂ ਤੀਕ ਬੱਚੇ ਕਮਾਉਣ ਨਾ ਲੱਗ ਪੈਣ ਉਦੋਂ ਤੀਕ ਉਹਨਾਂ ਦੀ ਲੋੜ ਦੀਆਂ ਚੀਜ਼ਾਂ ਮਾਪੇ ਆਪ ਖਰੀਦ ਦੇਣਗੇ । ਅਤੇ ਜੋ ਮਾਪੇ ਨਹੀਂ ਖਰੀਦ ਕੇ ਦੇਂਦੇ ਸਮਝੋ ਬੱਚਿਆਂ ਨੂੰ ਉਹ ਚੀਜ਼ ਚਾਹੀਦੀ ਹੀ ਨਹੀਂ ।

ਦੁਕਾਨਾਂ ਦਾ ਨਜ਼ਾਰਾ ਲੈ ਕੇ ਤੋਨਿਯਾ ਪਾਰਕ ਵਿਚ ਫਵਾਰੇ ਕੋਲ ਜਾ ਬੈਠੀ । ਉਸ ਨੇ ਉਥੇ ਬੈਠ ਕੇ ਕਬੂਤਰਾਂ ਨੂੰ ਘਰੋਂ ਲਿਆਂਦਾ ਚੋਗਾ ਪਾਇਆ । ਕਬੂਤਰ ਵਿਚਾਰੇ ਐਨ ਉਸ ਦੇ ਪੈਰਾਂ ਤੀਕ ਆ ਗਏ ਸਨ ਪਰ ਉਹਨਾਂ ਦੇ ਹੱਥ ਬਹੁਤਾ ਚੋਗ ਨਾ ਆਇਆ — ਬਹੁਤਾ ਤਾਂ ਚਿੜੀਆਂ ਚੁਗ ਗਈਆਂ ! ਤੋਨਿਯਾ ਨੂੰ ਚਿੜੀਆਂ ਉੱਤੇ ਗੁੱਸਾ ਆਇਆ ਅਤੇ ਉਸ ਨੇ "ਹਾਤ" ਕੀਤਾ, ਪਰ ਚਿੜੀਆਂ ਦੀ ਥਾਂ "ਹਾਤ" ਕਹਿਣ ਨਾਲ ਕਬੂਤਰ ਉੜ ਗਏ । ਉਹ ਆਪਣੇ ਖੰਭਾਂ ਨਾਲ ਹਵਾ ਉੜਾ ਕੇ ਆਲੇ ਦੁਆਲੇ ਫੜਫੜਾਉਂਦੇ ਫਿਰਨ ਲੱਗੇ ।

ਗਰਮੀਆਂ ਦੇ ਇਕ ਕੈਫ਼ੇ ਦੀ ਛਤਰੀ ਹੇਠਾਂ ਉਹ ਇਕ ਘੁੰਮਣ ਵਾਲੇ ਸਟੂਲ ਉੱਤੇ ਜਾ ਬੈਠੀ ਤੇ ਆਪਣੀ ਮਨ-ਪਸੰਦ ਸਟਰਾਬੈਰੀ ਆਈਸ ਕਰੀਮ ਦਾ ਆਰਡਰ ਦਿੱਤਾ ।

"ਕੀ ਅਸੀਂ ਇਕ ਦੂਜੇ ਨੂੰ ਪਹਿਲਾਂ ਨਹੀਂ ਜਾਣਦੇ ?" ਉਸ ਨੇ ਇਕ ਸ਼ਾਂਤ ਜਿਹੀ ਆਵਾਜ਼ ਸੁਣੀ ।

ਉਸ ਦੇ ਬਰਾਬਰ ਬੈਠਾ ਇਗੋਰ ਚੈਰਵਾਂਕੋਵ ਆਈਸ ਕਰੀਮ ਖਾ ਰਿਹਾ ਸੀ ।

ਤੋਨਿਯਾ ਉਸ ਨੂੰ ਜਾਣਦੀ ਸੀ । ਦੋ ਸਾਲ ਪਹਿਲਾਂ ਸਕੂਲ ਦੇ ਬੱਚਿਆਂ ਦੀ ਹਿਸਾਬ ਦੀ ਪ੍ਰਤੀਯੋਗਤਾ ਵਿਚ ਤੋਨਿਯਾ ਛੇਵੇਂ ਨੰਬਰ ਉੱਤੇ ਰਹੀ ਸੀ ਤੇ ਇਗੋਰ ਫਸਟ ਆਇਆ ਸੀ । ਉਦੋਂ ਹਰ ਕਿਸੇ ਨੇ ਮੋਢੇ ਸੁਕੇੜ ਕੇ ਆਖਿਆ ਸੀ : "ਇਸ ਦਾ ਬਾਪ ਜੁ ਪ੍ਰਸਿਧ ਪ੍ਰੋਫੈਸਰ ਹੈ ਜੇ ਇਹ ਫਸਟ ਆ ਗਿਆ ਤਾਂ ਹੈਰਾਨੀ ਦੀ ਕੀ ਗੱਲ ਹੈ !"

"ਕੀ ਤੂੰ ਹਾਲੀਂ ਵੀ ਹਿਸਾਬ ਵਿਚ ਦਿਲਚਸਪੀ ਰਖਦੀ ਹੈਂ ?" ਇਗੋਰ ਨੇ ਆਪਣਾ ਆਈਸ ਕਰੀਮ ਵਾਲਾ ਗਿਲਾਸ ਪਰ੍ਹਾਂ ਹਟਾਂਦਿਆਂ ਪੁੱਛਿਆ ।

"ਹੁਣ ਤਾਂ ਪਤਾ ਨਹੀਂ, ਪਰ ਸਤਵੀਂ ਜਮਾਤ ਵਿਚ, ਜਿਹੜੇ ਸਾਲ ਉਹ ਮੁਕਾਬਲਾ ਹੋਇਆ ਸੀ, ਮੈਂ ਸਭ ਤੋਂ ਵੱਧ ਨੰਬਰ ਲਿਆ ਕਰਦੀ ਸਾਂ," ਤੋਨਿਯਾ ਬੋਲੀ। "ਪਰ ਹੁਣ ਤਾਂ ਬਸ 'ਗੁਜ਼ਾਰੇ ਜੋਗੇ' ਹੀ ਆਉਂਦੇ ਹਨ ... ... ਤੇ ਤੂੰ ?"

"ਮੈਂ ਸਕੂਲ ਛੱਡ ਬੈਠਾ ਹਾਂ।"

"ਯੂਨੀਵਰਸਿਟੀ ਜਾ ਰਿਹਾ ਹੈਂ ?"

"ਹੂੰ ... ... ਅਰ," ਇਗੋਰ ਦਾ ਉੱਤਰ ਸਪਸ਼ਟ ਨਹੀਂ ਸੀ। ਜਦੋਂ ਉਸ ਨੇ ਨੀਵੀਂ ਪਾਈ ਤਾਂ ਤੋਨਿਯਾ ਨੂੰ ਉਸ ਦੇ ਸੰਘਣੇ ਵਾਲਾਂ ਦੀ ਸਾਫ਼ ਚੀਰਨੀ ਨਜ਼ਰ ਆਈ।

ਬਾਕੀ ਦਾ ਸਾਰਾ ਦਿਨ ਉਹਨਾਂ ਇਕੱਠੇ ਗੁਜ਼ਾਰਿਆ। ਪਤਾ ਲਗਾ ਕਿ ਇਗੋਰ ਯੂਨੀਵਰਸਿਟੀ ਨਹੀਂ ਸੀ ਦਾਖਿਲ ਹੋਣਾ ਚਾਹੁੰਦਾ ਅਤੇ ਇਥੇ ਸ਼ਿੱਪਯਾਰਡ ਵਿਚ ਹੀ ਨਿਸ਼ਾਨ ਮਿਟਾਉਣ ਵਾਲੇ ਵਿਭਾਗ ਵਿਚ ਕੰਮ ਕਰਨ ਲੱਗ ਪਿਆ ਸੀ। ਉਸ ਨੇ ਅਲੈਕਸੇਈ ਨੂੰ ਆਦਰ ਮਿਲਣ ਬਾਰੇ ਪੜ੍ਹਿਆ ਸੀ ਅਤੇ ਬਾਬਾ ਮਾਤਵੇਈ ਤੇ ਦੂਨੀਯਾਸ਼ਾ ਨੂੰ ਮਿਲ ਚੁੱਕਾ ਸੀ।

"ਤੂੰ ਇਹ ਕੀ ਕੀਤਾ ?" ਤੋਨਿਯਾ ਨੇ ਹੈਰਾਨੀ ਨਾਲ ਕਿਹਾ। ਤੈਨੂੰ ਤਾਂ ਹੋਰ ਪੜ੍ਹਾਈ ਕਰਨੀ ਚਾਹੀਦੀ ਸੀ ... ਕਿਤਨਾ ਕਾਬਿਲ ਹੈਂ ਤੂੰ ਪੜ੍ਹਾਈ ਵਿਚ ... ..."

"ਇਹੋ ਤਾਂ ਗੱਲ ਹੈ ਕਿ ਮੈਨੂੰ ਆਪਣੀ ਕਾਬਲੀਅਤ ਦਾ ਪਤਾ ਹੀ ਨਹੀਂ। ਹਾਲੀਂ ਮੈਂ ਕੋਈ ਚੋਣ ਵੀ ਨਹੀਂ ਕੀਤੀ ਆਪਣੇ ਜੀਵਨ ਬਾਰੇ। ਮੈਂ ਗਣਿਤ ਵਿਗਿਆਨੀ ਕਿਉਂ ਬਣਾਂ ? ਮਿਟੀ ਵਰਗਾ ਖੁਸ਼ਕ ਵਿਗਿਆਨੀ ਕਿਉਂ ਬਣਾਂ ?'

"ਮਿੱਟੀ ਵਰਗਾ ਖੁਸ਼ਕ ? ਤੇਰੇ ਪਿਤਾ ਜੀ ਕੀ ਅਜਿਹੇ ਹਨ ? ਲੋਕ ਉਸ ਬਾਰੇ ਗੱਲਾਂ ਕਰਦੇ ਉਸ ਨੂੰ ਮਹਾਨ ਵਿਗਿਆਨੀ ਆਖਦੇ ਹਨ ਤੇ ਉਸ ਦੀ ਇਤਨੀ ਕਦਰ ਕਰਦੇ ਹਨ।"

"ਉਫ਼, ਪਿਤਾ, ਪਿਤਾ ! ਹਰ ਕੋਈ ਮੈਨੂੰ ਇਹੋ ਮਿਹਣਾ ਦੇਂਦਾ ਰਹਿੰਦਾ ਹੈ। ਮੇਰੇ ਪਿਤਾ ਦਾ ਭਲਾ ਇਸ ਨਾਲ ਕੀ ਸਬੰਧ ?" ਇਗੋਰ ਨੇ ਆਪਣੀਆਂ ਡੂੰਘੀਆਂ ਕਾਲੀਆਂ ਅੱਖਾਂ ਨਾਲ ਤੋਨਿਯਾ ਵਲ ਤੱਕਿਆ। ਚੌੜੇ ਮੱਥੇ ਹੇਠਾਂ ਇਹ ਅੱਖਾਂ ਹੋਰ ਵੀ ਡੂੰਘੀਆਂ ਜਾਪਦੀਆਂ ਸਨ। "ਪਿਤਾ ਜੀ ਨੇ ਆਪਣਾ ਰਾਹ ਆਪ ਚੁਣਿਆ ਸੀ ਤੇ ਮੈਂ ਆਪਣਾ ਚੁਣਾਂਗਾ। ਕੀ ਤੂੰ ਕਦੀ ਪੁਰਾਤਨ ਚੀਨ ਬਾਰੇ ਪੜ੍ਹਿਆ ਹੈ ?"

"ਹਾਏ, ਕੀ ਪੁੱਛਣਾ ਚਾਹੁੰਦਾ ਹੈਂ ਤੂੰ ?"

ਇਗੋਰ ਬੇਚੈਨੀ ਨਾਲ ਬੋਲਦਾ ਗਿਆ :

"ਪੁਰਾਤਨ ਚੀਨ ਵਿਚ, ਜਦੋਂ ਬੱਚਾ ਕੁਝ ਕੁ ਮਹੀਨਿਆਂ ਦਾ ਹੁੰਦਾ ਸੀ, ਤਾਂ ਉਸ ਦਾ ਪਰਤਾਵਾ ਲਿਆ ਜਾਂਦਾ ਸੀ। ਇਕ ਥਾਲੀ ਵਿਚ ਕੁਝ ਚੀਜ਼ ਰਖ ਕੇ ਉਸ ਦੇ ਸਾਹਮਣੇ ਲਿਆਂਦੀਆਂ ਜਾਂਦੀਆਂ। ਇਹਨਾਂ ਵਿਚੋਂ ਜੋ ਚੀਜ਼ ਬੱਚਾ ਚੁੱਕ ਲੈਂਦਾ ਬਸ ਉਸੇ ਦਿਨ ਤੋਂ ਉਸ ਦਾ ਭਵਿੱਖ ਮਿਥਿਆ ਜਾਂਦਾ ਸੀ। ਜੇ ਬੱਚਾ ਕਹੀ ਚੁੱਕੇ ਤਾਂ ਕਿਸਾਨ ਬਣਾ ਦਿਤਾ ਜਾਂਦਾ; ਜੇ ਹਥੌੜਾ ਚੁੱਕੇ ਤਾਂ ਲੁਹਾਰ ਤੇ ਜੇ ਤਲਵਾਰ ਚੁੱਕੇ ਤਾਂ ਸਿਪਾਹੀ। ਭਲਾ ਇਹ ਗੱਲ ਠੀਕ ਹੈ? ਨਹੀਂ ਸਰਾਸਰ ਗਲਤ। ਇਸ ਚੋਣ ਨਾਲ ਬੱਚੇ ਦੀ ਕਾਬਲੀਅਤ ਦਾ ਕੀ ਸਬੰਧ? ਇਸ ਪੁਰਾਤਨ ਚੀਨੀ ਕਥਾ ਵਾਂਗ ਮੈਂ ਬਚਪਨ ਵਿਚ ਜ਼ਰੂਰ ਕਿਧਰੇ ਆਪਣੇ ਪਿਤਾ ਦੀ ਪੈਂਸਿਲ ਚੁੱਕ ਬੈਠਾ ਹੋਵਾਂਗਾ ... ..."

"ਪਰ ਇਗੋਰ," ਤੋਨਿਯਾ ਨੇ ਜ਼ਿੱਦ ਕੀਤੀ। "ਤੈਨੂੰ ਜ਼ਰੂਰੀ ਤਾਂ ਨਹੀਂ ਕਿ ਗਣਿਤ ਵਿਗਿਆਨੀ ਹੀ ਬਣੇ। ਤੇਰੇ ਅੱਗੇ ਤਾਂ ਬੇਹਿਸਾਬ ਚੋਣ ਪਈ ਹੈ।"

"ਮੈਂ ਦਸਿਆ ਜੁ ਹੈ ਕਿ ਮੈਨੂੰ ਨਹੀਂ ਪਤਾ ਮੈਂ ਕੀ ਚੁਣਾਂ। ਹਾਲੀਂ ਮੈਂ ਆਪਣੇ ਮਨ ਨਾਲ ਫੈਸਲਾ ਨਹੀਂ ਕੀਤਾ। ਪਹਿਲਾਂ ਉਸਾਰੀ ਕਰਨ ਗਿਆ ਫਿਰ ਸੋਚਿਆ ਇਹ ਤੇਰਾ ਜੀਵਨ ਕਿਤਾ ਨਹੀਂ। ਫਿਰ ਪਿਤਾ ਜੀ ਦੀ ਸਹਾਇਤਾ ਨਾਲ ਕਾਨਾਂ ਦੇ ਕੰਮ ਵਿਚ ਪਿਆ ਤੇ ਉਥੋਂ ਸਿਨੇਮਾ ਇੰਜੀਨੀਅਰਿੰਗ ਵਲ ਆ ਗਿਆ।"

"ਤੇਰਾ ਸਿਰ ਫਿਰਿਆ ਹੋਇਆ ਹੈ, ਇਗੋਰ।"

"ਨਹੀਂ, ਇਹ ਗੱਲ ਨਹੀਂ। ਸਿਰ ਉਹਨਾਂ ਲੋਕਾਂ ਦਾ ਫਿਰਿਆ ਹੁੰਦਾ ਹੈ, ਜਿਹੜੇ ਸਾਰਾ ਦਿਨ ਵਿਸ਼ਵ-ਵਿਦਿਆਲਿਆਂ ਦੀ ਸੂਚੀ ਫਰੋਲਦੇ ਰਹਿੰਦੇ ਹਨ।"

ਤੋਨਿਯਾ ਨੇ ਇਗੋਰ ਨਾਲ ਦਲੀਲਬਾਜ਼ੀ ਕੀਤੀ, ਉਸ ਨੂੰ ਕਈ ਗੱਲਾਂ ਵਿਚ ਰੱਦ ਕੀਤਾ — ਅਤੇ ਉਹ ਉਸ ਨੂੰ ਪਸੰਦ ਕਰਨ ਲੱਗ ਪਈ।

ਉਹ ਗੱਲਾਂ ਕਰਦੇ ਟਰਾਲੀ ਬਸ ਦੇ ਅੱਡੇ ਉੱਤੇ ਜਾ ਰਹੇ: "ਸਾਡੇ ਘਰ ਆਵੀਂ। ਪੁਰਾਣੀ ਬਸਤੀ, ੧੯ ਐਨਚੋਰ ਸਟ੍ਰੀਟ।"

"ਮੈਂ ਜ਼ਰੂਰ ਆਵਾਂਗਾ," ਇਗੋਰ ਨੇ ਸੰਜੀਦਗੀ ਨਾਲ ਉੱਤਰ ਦਿਤਾ।

ਤੋਨਿਯਾ ਟਰਾਲੀ ਬਸ ਵਿਚ ਚੜ੍ਹਨ ਹੀ ਲਗੀ ਸੀ ਕਿ ਉਸ ਨੂੰ ਆਵਾਜ਼ ਸੁਣਾਈ ਦਿਤੀ: "ਐਨਤੋਨਿਯਾ! ਤੋਨਿਯਾ!" ਕੁੜੀ ਨੇ ਪਰਤ ਕੇ ਦੇਖਿਆ। ਇਕ ਲੰਮੀ ਕਾਲੀ ZIS ਕਾਰ ਪਟੜੀ ਕੋਲ ਆ ਕੇ ਰੁਕੀ ਸੀ। ਕਾਰ ਦੀ ਖਿੜਕੀ ਖੁਲ੍ਹੀ ਤੇ ਵਿਚੋਂ ਗਰਦਨ ਕਢ ਕੇ ਐਨਤੋਨ ਉਸ ਨੂੰ ਬੁਲਾ ਰਿਹਾ ਸੀ — ਮੁਸਕਰਾ ਰਿਹਾ ਸੀ।

"ਐਨਤੋਨ!" ਤੋਨਿਯਾ ਨੱਸ ਕੇ ਕ਼ਾਰ ਵਲ ਗਈ। ਉਹ ਇਗੋਰ ਨੂੰ ਭੁੱਲ

ਹੀ ਗਈ ਸੀ। "ਹਾਲੀਂ ਤਾਂ ਤੂੰ ਅਗਲੇ ਹਫ਼ਤੇ ਆਉਣਾ ਸੀ। ਚਲੋ ਚੰਗਾ ਹੋਇਆ!"

"ਇਹ ਮੇਰੀ ਭੈਣ ਹੈ," ਐਨਤੋਨ ਨੇ ਵਾਧੂ ਸੀਟ ਤੋਨਿਯਾ ਲਈ ਖਿੱਚਦੇ ਹੋਏ ਆਖਿਆ। "ਆ ਜਾ, ਅੰਦਰ ਆ ਜਾ!"

"ਮੈਨੂੰ ਇਹ ਨਾ ਦੱਸੀਂ ਕਿ ਇਹ ਵੀ ਜਹਾਜ਼ ਬਣਾਉਂਦੀ ਹੈ।" ਜ਼ੁਕੋਵ ਨੇ ਕਿਹਾ। ਉਸ ਨੇ ਐਨਤੋਨ ਪਾਸੋਂ ਜ਼ੁਰਬੀਨਾਂ ਦੇ ਖਾਨਦਾਨੀ ਕਿੱਤੇ ਬਾਰੇ ਸੁਣ ਰਖਿਆ ਸੀ।

ਇਵਾਨ ਸਤੇਪਾਨੋਵਿਚ ਡਰਾਈਵਰ ਦੇ ਨਾਲ ਮੂਹਰਲੀ ਸੀਟ ਉਤੇ ਬੈਠਾ ਸੀ। ਉਸ ਨੇ ਸਿਰ ਘੁਮਾਇਆ ਤੇ ਬੋਲਿਆ:

"ਇਹ ਹਾਲੀ ਤੁਹਾਨੂੰ ਨਹੀਂ ਜਾਪਦੀ ?"

ਤੋਨਿਯਾ ਹੱਸੀ। ਉਹ ਸਮਝ ਗਈ ਸੀ ਕਿ ਸ਼ਿੱਪਯਾਰਡ ਦੇ ਡਾਇਰੈਕਟਰ ਦੇ ਮਨ ਵਿਚ ਕੀ ਗੱਲ ਸੀ। ਜਦੋਂ ਜਹਾਜ਼ ਤਿਆਰ ਕਰ ਕੇ ਉਸ ਨੂੰ ਸਾਗਰ ਵਿਚ ਉਤਾਰਨ ਦੀ ਤਿਆਰੀ ਕਰਦੇ ਹਨ ਤਾਂ ਈਲੀਆ ਮਾਤਵੀਯੇਵਿਚ ਉੱਕਾ ਘਰ ਨਹੀਂ ਆਇਆ ਕਰਦਾ। ਤੋਨਿਯਾ ਦੀ ਮਾਂ ਰਾਤ ਦੇ ਖਾਣੇ ਦਾ ਡੱਬਾ ਦੇ ਕੇ ਉਸ ਨੂੰ ਸ਼ਿੱਪਯਾਰਡ ਦੇ ਬੂਹੇ ਅੱਗੇ ਭੇਜ ਦੇਂਦੀ। ਬੱਚੀ ਕਿਤਨਾ ਕਿਤਨਾ ਚਿਰ ਬੂਹੇ ਅੱਗੇ ਖਲੋਤੀ ਰਹਿੰਦੀ। ਇਕ ਦਿਨ ਉਹ ਨੱਸ ਕੇ ਅੰਦਰ ਜਾ ਵੜੀ। ਤੇ ਫਿਰ ਰੋਜ਼ ਹੀ ਚਲੀ ਜਾਂਦੀ। ਪਿਉ ਨੂੰ ਡੱਬਾ ਫੜਾ ਕੇ ਉਹ ਕਾਰਖਾਨੇ ਵਿਚ ਚੀਜ਼ਾਂ ਦੇਖਦੀ ਫਿਰਦੀ ਰਹਿੰਦੀ। ਇਕ ਦਿਨ ਉਹ ਫ਼ਿਰਦੀ ਫਿਰਦੀ ਇਵਾਨ ਸਤੇਪਾਨੋਵਿਚ — ਡਾਇਰੈਕਟਰ — ਦੇ ਕਮਰੇ ਵਿਚ ਜਾ ਵੜੀ।

"ਤੂੰ ਕੌਣ ਹੈਂ ?" ਇਵਾਨ ਨੇ ਹੈਰਾਨੀ ਨਾਲ ਪੁੱਛਿਆ।

"ਮੈਂ ? ਤੋਨਿਯਾ। ਈਲੀਆ ਮਾਤਵੀਯੇਵਿਚ ਦੀ ਧੀ।"

"ਹਲਾ!"

ਈਵਾਨ ਸਤੇਪਾਨੋਵਿਚ ਬੱਚੀ ਨੂੰ ਬਹੁਤ ਪਿਆਰ ਕਰਨ ਲੱਗ ਪਿਆ। ਉਸ ਨੂੰ ਇਹ ਨੰਨ੍ਹੀ ਬਚੀ ਪਿਆਰੀ ਲਗਦੀ ਸੀ। ਉਹ ਉਸ ਨੂੰ ਮੇਜ਼ ਉਤੇ ਸਜਾਏ ਜਹਾਜ਼ਾਂ ਦੇ ਮਾਡਲ ਦਿਖਾਉਣ ਲੱਗਾ। ਅਤੇ ਜਾਣ ਲੱਗਿਆਂ ਬੱਚੀ ਨੂੰ ਇਕ ਤਿੰਨ ਰੰਗੀ ਪੈਂਸਿਲ ਦੇ ਆਖਿਆ:

"ਮੈਨੂੰ ਫੇਰ ਵੀ ਮਿਲੀਂ। ਸੰਗੀਂ ਨਾ। ਜੇ ਕੋਈ ਤੈਨੂੰ ਰੋਕੇ, ਪਰਵਾਹ ਨਾ ਕਰੀਂ। ਸਿੱਧੀ ਅੰਦਰ ਆ ਜਾਵੀਂ।

ਪਰ ਬੱਚੀ ਡਾਇਰੈਕਟਰ ਨੂੰ ਕਦੀ ਕਦਾਈਂ ਹੀ ਮਿਲਣ ਆਉਂਦੀ। ਕਿਉਂਕਿ ਅਕਸਰ ਉਹ ਕਦੀ ਕਿਸੇ ਮੀਟਿੰਗ, ਕਦੀ ਕਿਸੇ ਕਾਨਫ੍ਰੰਸ ਵਿਚ ਰੁਝਿਆ ਹੀ ਰਹਿੰਦਾ ਸੀ। ਪਰ ਉਸ ਨੂੰ ਵਿਸ਼ਵਾਸ਼ ਸੀ ਕਿ ਈਲੀਆ ਦੇ ਘਰ ਇਕ ਹੋਰ

ਜਹਾਜ਼ਦਾਨ ਪੁੰਗਰ ਰਿਹਾ ਸੀ ।

"ਜਹਾਜ਼-ਉਸਾਰੀ ਦਾ ਕੰਮ ਹਾਲੀਂ ਬਹੁਤ ਕਠਿਨ ਹੈ ਕੁੜੀਆਂ ਲਈ । ਅਸੀਂ ਛੇਤੀ ਹੀ ਇਸ ਨੂੰ ਮਿੱਠੀਆਂ ਗੋਲੀਆਂ ਬਣਾਉਣ ਵਾਲੇ ਕਾਰਖਾਨੇ ਜਿਤਨਾ ਆਸਾਨ ਉਦਯੋਗ ਬਣਾ ਲਵਾਂਗੇ ।"

"ਅਤੇ ਫਿਰ ਕੁੜੀਆਂ ਜਹਾਜ਼ਾਂ ਨੂੰ ਮੋਮੀ ਕਾਗਜ਼ਾਂ ਵਿਚ ਲਪੇਟ ਕੇ ਵੇਚਿਆ ਕਰਨਗੀਆਂ ।" ਇਵਾਨ ਸਤੇਪਾਨੋਵਿਚ ਨੇ ਟਿੱਚਰ ਕੀਤੀ । ਹਾਲੀਂ ਉਹ ਸਮਾਂ ਆਉਣ ਵਿਚ ਕਾਫ਼ੀ ਚਿਰ ਹੈ ।

ਉਹ ਤੁਰਤ ਹੀ ਤੋਨਿਯਾ ਨੂੰ ਭੁੱਲ ਕੇ ਸ਼ਿੱਪਯਾਰਡ ਦੇ ਨਵੇਂ ਸਿਰਿਉਂ ਉਸਾਰੀ ਬਾਰੇ ਯੋਜਨਾਵਾਂ ਦੀਆਂ ਗੱਲਾਂ ਕਰਨ ਲੱਗ ਪਏ ।

ਇਹ ਇਵਾਨ ਸਤੇਪਾਨੋਵਿਚ ਦੀ ਨਵੇਂ ਪਾਰਟੀ ਪ੍ਰਬੰਧਕ ਜ਼ੁਕੋਵ ਨਾਲ ਪ੍ਰਥਮ ਮਿਲਣੀ ਸੀ । ਤੇ ਪ੍ਰੋਫੈਸਰ ਬੇਲੋਵ ਨਾਲ ਵੀ । ਬੇਲੋਵ ਗੱਲਾਂ ਵਿਚ ਇਤਨਾ ਰੁਝਿਆ ਹੋਇਆ ਸੀ ਕਿ ਕਾਰ ਦੀ ਖਿੜਕੀ ਤੋਂ ਬਾਹਰ ਵੀ ਨਹੀਂ ਸੀ ਦੇਖ ਰਿਹਾ ਪਰ ਜ਼ੁਕੋਵ ਗੱਲਾਂ ਦੇ ਨਾਲ ਨਾਲ ਬਾਹਰ ਦਾ ਨਜ਼ਾਰਾ ਵੀ ਲੈ ਰਿਹਾ ਸੀ । ਉਸ ਨੂੰ ਨਵੀਆਂ ਬਣ ਰਹੀਆਂ ਇਮਾਰਤਾਂ ਨਜ਼ਰ ਆਈਆਂ — ਸਫੈਦੇ ਦੇ ਦਰਖਤਾਂ ਨਾਲ ਸਜੀਆਂ ਸੜਕਾਂ, ਘਾਹ ਦੇ ਮੈਦਾਨ, ਲਾਦਾ ਦਰਿਆ ਦੇ ਨਾਲ ਨਾਲ ਜਾਂਦੀ ਸੜਕ । ਮਿਰਗਾਈਆਂ ਕਾਰ ਦੇ ਬਰਾਬਰ ਧਰਤੀ ਦੇ ਨੇੜੇ ਨੇੜੇ ਉਡਾਰੀਆਂ ਲਗਾ ਰਹੀਆਂ ਸਨ । ਸਾਹਮਣੇ ਸਮੁੰਦਰ ਦੇ ਨਾਲ ਨਾਲ ਸ਼ਿੱਪਯਾਰਡ ਦਾ ਲੰਮਾ ਚੌੜਾ ਅਹਾਤਾ ਸੀ ਜੋ ਇਸ ਵੱਡੇ ਸ਼ਹਿਰ ਦੇ ਅੰਦਰ ਇਕ ਨਿੱਕੇ ਸ਼ਹਿਰ ਵਾਂਗ ਜਾਪ ਰਿਹਾ ਸੀ । ਕਈ ਵਾਰੀ ਕਾਰ ਕਾਲੀ ਧੁੰਦ ਵਿਚ ਅਲੋਪ ਹੋ ਜਾਂਦੀ । ਸ਼ਿੱਪਯਾਰਡ ਦਾ ਇਹ ਨਿੱਕਾ ਸ਼ਹਿਰ ਹਰ ਨਵੇਂ ਆਉਣ ਵਾਲੇ ਯਾਤਰੀ ਨੂੰ ਅਦਭੁਤ ਦਿਖਾਈ ਦੇਂਦਾ ਸੀ — ਜਹਾਜ਼ਾਂ ਦੇ ਬਾਦਬਾਨ, ਸਟੀਮਰਾਂ ਵਿਚੋਂ ਉਠਦਾ ਧੂੰਆਂ, ਚਮਕੀਲੀ ਧੁੱਪ ਵਿਚ ਲਿਸ਼ਕਦੀਆਂ ਕਰੇਨਾਂ, ਨਵੇਂ ਬਣੇ ਜਹਾਜ਼ਾਂ ਉਤੇ ਫਰਫਰਾਉਂਦੇ ਝੰਡੇ । ਇਹ ਸ਼ਿੱਪਯਾਰਡ ਖੁਦ ਇਕ ਮਹਾਨ ਜਹਾਜ਼ ਜਾਪਦਾ ਸੀ ਜੋ ਹੌਲੀ ਹੌਲੀ, ਸੜਕ ਨਾਲ ਉਹਨਾਂ ਵਲ ਵਧਦਾ ਆ ਰਿਹਾ ਸੀ — ਜ਼ੁਕੋਵ ਨੂੰ ਅੱਗੇ ਵਧ ਕੇ ਮਿਲਣ ਲਈ ।

— ੩ —

ਜ਼ੁਰਬੀਨਾਂ ਦਾ ਘਰ ਸ਼ਾਮ ਵੇਲੇ ਭਰਿਆ ਭਰਿਆ ਤੇ ਰੌਲੇ ਰੱਪੇ ਨਾਲ ਗੂੰਜ

ਰਿਹਾ ਹੁੰਦਾ ਸੀ। ੧੯ ਐਨਚੋਰ ਸਟ੍ਰੀਟ ਉਤੇ ਮਿਲਣ ਆਏ ਲੋਕਾਂ ਦੀ ਗਿਣਤੀ ਕਰਨੀ ਕਠਿਨ ਹੋ ਜਾਂਦੀ ਸੀ। ਅਕਸਰ ਸ਼ਾਮ ਨੂੰ ਇੰਜੀਨੀਅਰ, ਫੋਰਮੈਨ, ਟੀਮਾਂ ਦੇ ਲੀਡਰ ਆਦਿ ਈਲੀਆ ਮਾਤਵੀਯੇਵਿਚ ਨੂੰ ਮਿਲਣ ਆਉਂਦੇ । ਮੇਜ਼ ਉੱਤੇ ਬਲੂਪ੍ਰਿੰਟ ਫੈਲਾਏ ਜਾਂਦੇ । ਉੱਚੀ ਉੱਚੀ ਚੀਕ ਕੇ ਤੇ ਮੇਜ਼ ਉੱਤੇ ਮੁੱਕੇ ਮਾਰ ਮਾਰ ਕੇ ਬਹਿਸਾਂ ਹੁੰਦੀਆਂ।

ਫਿਰ ਸਭ ਤੋਂ ਵੱਡੇ ਪੁੱਤਰ ਵਿਕਟਰ ਦੇ ਮਿਲਣ ਵਾਲੇ ਅਣਗਿਣਤ ਹੁੰਦੇ। ਇਸ ਗੱਲ ਉਤੇ ਵਿਚਾਰ ਹੁੰਦੀ ਕਿ ਤੇਜ਼ ਬਿਜਲਈ ਕਰੰਟ ਨਾਲ ਲਤੜਕੀ ਨੂੰ ਕਿਵੇਂ ਸੁਕਾਇਆ ਜਾਵੇ ਆਦਿ।

ਅਲੈਕਸੇਈ ਦੇ ਖਿਲਾੜੀ ਮਿੱਤਰ ਆ ਜੁੜਦੇ । ਉਸ ਦੀ ਮਾਂ ਅਗਾਫ਼ੀਯਾ ਕਾਰਪੋਵਨਾ ਉਹਨਾਂ ਦੇ ਜਾਣ ਪਿਛੋਂ ਪੁੱਤਰ ਦੇ ਸਾਹਮਣੇ ਪਏ ਮੁੱਕੇ ਬਾਜ਼ੀ ਵਾਲੇ ਭਾਰੀ ਦਸਤਾਨੇ ਦੇਖ ਕੇ ਦਹਿਲ ਜਾਂਦੀ । ਅਲੈਕਸੇਈ ਦੀ ਮੰਜੀ ਹੇਠਾਂ ਦੂਰ ਵਗਾਹੁਣ ਵਾਲੀਆਂ ਤਸ਼ਤਰੀਆਂ, ਉਗਾਸਣ ਵਾਲੇ ਭਾਰੀ ਟਹੂਏ ਤੇ ਪੁਸਤਕਾਂ ਦੇ ਬੰਡਲ ਪਏ ਹੁੰਦੇ ਜਿਹਨਾਂ ਨੂੰ ਦੇਖ ਕੇ ਈਲੀਆ ਮਾਤਵੀਯੇਵਿਚ ਆਖਦਾ : "ਫੇਰ ਜਾਸੂਸੀ ਕਹਾਣੀਆਂ !" ਅਲੈਕਸੇਈ ਬੜੇ ਠਰ੍ਹਮੇ ਨਾਲ ਦਸਦਾ ਕਿ ਇਹ ਜਾਸੂਸੀ ਕਹਾਣੀਆਂ ਨਹੀਂ ਸਗੋਂ ਜੈਕ ਲੰਡਨ ਤੇ ਬਰੈਤ ਹਾਰਤੇ ਦੀਆਂ ਰਚਨਾਵਾਂ ਹਨ।

ਇਥੋਂ ਤੀਕ ਕਿ ਬਾਬਾ ਮਾਤਵੇਈ ਦੇ ਆਪਣੇ ਮਿਲਣ ਵਾਲੇ ਲੋਕ ਆਉਂਦੇ — ਕਦੀ ਅਖਬਾਰਾਂ ਤੇ ਰਿਸਾਲਿਆਂ ਦੇ ਪੱਤਰ ਪ੍ਰੇਰਕ ਉਸ ਤੋਂ ਪੁਰਾਣੇ ਸਮੇਂ ਦੀਆਂ ਗੱਲਾਂ ਪੁਛਦੇ, ਕਦੀ ਸ਼ਿੱਪਯਾਰਡ ਦੇ ਬਿਜਲੀ ਮਹਿਕਮੇ ਦੇ ਬੰਦੇ ਉਸ ਪਾਸੋਂ ਇਹ ਪੁੱਛਦੇ ਕਿ ਕੀ ਬਾਬਾ ਮਾਤਵੇਈ ਉਹਨਾਂ ਨੂੰ ਬਿਜਲੀ ਦੀਆਂ ਜ਼ਮੀਨ ਹੇਠਾਂ ਦੱਬੀਆਂ ਕੇਬਲਾਂ ਦੀ ਸਹੀ ਨਿਸ਼ਾਨ-ਦੇਹੀ ਦੱਸ ਸਕਦਾ ਸੀ, ਜੋ ੧੯੨੮ ਵਿਚ ਨੱਪੀਆਂ ਗਈਆਂ ਸਨ। ਜੰਗ ਸਮੇਂ ਇਸ ਨਿਸ਼ਾਨ-ਦੇਹੀ ਵਾਲੇ ਨਕਸ਼ੇ ਨਸ਼ਟ ਹੋ ਚੁੱਕੇ ਸਨ।

ਸਭਨਾਂ ਲੋਕਾਂ ਦੀਆਂ ਗੱਲਾਂ ਸੁਣ ਸੁਣ ਕੇ ਅਗਾਫ਼ੀਯਾ ਕਾਰਪੋਵਨਾ ਨੂੰ ਸ਼ਿੱਪਯਾਰਡ ਬਾਰੇ ਪੂਰਾ ਗਿਆਨ ਹੋ ਗਿਆ ਸੀ। ਮਰਦਾਂ ਤੋਂ ਉਪਰੰਤ ਦੁਨੀਯਾਸ਼ਾ ਤੇ ਤੋਨਿਯਾ ਦੀਆਂ ਸਹੇਲੀਆਂ ਤੇ ਮਿੱਤਰਾਂ ਦਾ ਵੀ ਘਾਟਾ ਨਹੀਂ ਸੀ। ਆਂਢੀਆਂ-ਗੁਆਂਢੀਆਂ ਦੀ ਤਾਂ ਗੱਲ ਹੀ ਛੱਡੋ ! ... ...

ਐਨਤੋਨ ਦੇ ਆਉਣ ਨਾਲ ਘਰ ਵਿਚ ਸਗੋਂ ਵਧੇਰੇ ਰੌਣਕ ਵਧ ਗਈ। ਕੇਵਲ ਐਨਤੋਨ ਦੇ ਪੁਰਾਣੇ ਮਿੱਤਰ ਹੀ ਨਹੀਂ, ਸਗੋਂ ਹੋਰ ਲੋਕ ਵੀ ਐਨਤੋਨ ਪਾਸੋਂ ਕਾਰਖਾਨੇ ਦੀ ਮੁੜ ਉਸਾਰੀ ਦੀਆਂ ਗਲਾਂ ਸੁਣਨ ਲਈ ਆ ਜੁੜਦੇ — ਉਹ ਲੋਕ ਜਿਹੜੇ ਪਹਿਲਾਂ ਉਸ ਨੂੰ ਜਾਣਦੇ ਤੀਕ ਵੀ ਨਹੀਂ ਸਨ। ਅੱਜ ਕਲ ਜ਼ੁਰਬੀਨਾਂ ਦਾ

ਘਰ ਇਕ ਜਗਮਗਾਉਂਦੇ ਕਲੱਬ ਵਾਂਗ ਜਾਪਦਾ ਸੀ।

ਈਲੀਆ ਮਾਤਵੀਯੇਵਿਚ ਆਪਣੇ ਪੁੱਤਰ ਦੀ ਇਤਨੀ ਮਹਿਮਾ ਸਦਕਾ ਬੇਹਦ ਮਾਣ ਪ੍ਰਾਪਤ ਅਨੁਭਵ ਕਰ ਰਿਹਾ ਸੀ। "ਵਾਹ ਉਏ ਮੁੰਡਿਆ! ਮੈਂ ਠੀਕ ਹੀ ਤਾਂ ਆਖਦਾ ਸਾਂ, ਮੇਰਾ ਪੁੱਤਰ ਕੁਝ ਕਰ ਗੁਜ਼ਰੇਗਾ।" ਈਲੀਆ ਆਪਣੇ ਪੁੱਤਰ ਐਨਤੋਨ ਨੂੰ ਉਸ ਦੇ ਇਰਾਦੇ ਦੀ ਦਿਰ੍ਹੜਤਾ, ਕਾਰਜ ਦੀ ਪੂਰਤੀ ਤੇ ਪਰਪੱਕਤਾ ਕਾਰਨ ਬਹੁਤ ਪਸੰਦ ਕਰਦਾ ਸੀ।

ਜਦੋਂ ਪਹਿਲੀ ਵਾਰੀ ਐਨਤੋਨ ਸ਼ਿੱਪਯਾਰਡ ਵਿਚ ਟੀਮ-ਲੀਡਰ ਬਣਿਆ ਤਾਂ ਉਸ ਦੀ ਟੀਮ ਦਾ ਨਾਂ ਲੋਕਾਂ "ਕੁਝ ਨਵੀਂ ਗੱਲ ਕਰਨ ਵਾਲੀ ਟੀਮ" ਰਖ ਦਿਤਾ ਸੀ। ਜਦੋਂ ਉਹਨਾਂ ਨੂੰ ਕੋਈ ਕੰਮ ਮਿਲਦਾ ਤਾਂ ਐਨਤੋਨ ਅਜਿਹੀ ਯੋਜਨਾ ਬਣਾਉਂਦਾ ਕਿ ਉਹਨਾਂ ਨਾਲੋਂ ਅਗੇਤਰੀ ਲੱਗੀ ਟੀਮ ਨਾਲੋਂ ਪਹਿਲਾਂ ਉਹ ਆਪਣਾ ਕੰਮ ਮੁਕਾ ਬੈਠਦੇ। ਕਈ ਵਾਰੀ ਤਾਂ ਉਹਨਾਂ ਨੂੰ ਕੱਚਾ ਮਾਲ ਵੀ ਥੁੜ ਜਾਂਦਾ ਤੇ ਉਹ ਤੇ ਈਲੀਆ ਦੋਵੇਂ "ਮਾਲ ਦਿਉ, ਮਾਲ ਦਿਉ" ਦਾ ਰੌਲਾ ਪਾ ਕੇ ਸਾਰਾ ਸ਼ਿੱਪਯਾਰਡ ਸਿਰ ਉਤੇ ਚੁੱਕ ਲੈਂਦੇ।

ਟੀਮ ਲੀਡਰ ਬਣਨ ਤੋਂ ਪਹਿਲਾਂ ਈਲੀਆ ਉਸ ਨੂੰ ਐਵੇਂ ਸਾਧਾਰਨ ਛੋਕਰਾ ਹੀ ਸਮਝਦਾ ਸੀ। ਆਖਿਰ ਉਸ ਨੇ ਕੀਤਾ ਵੀ ਕੀ ਸੀ? ਸਾਰਾ ਦਿਨ ਫੁੱਟਬਾਲ ਦੇ ਪਿੱਛੇ ਹੀ ਪਿਆ ਰਹਿੰਦਾ। ਉਂਜ ਵੀ ਟੀਮ ਲੀਡਰੀ ਉਸ ਨੂੰ ਬਹੁਤ ਪਹਿਲਾਂ ਮਿਲ ਗਈ ਸੀ — ਉੱਨੀ ਸਾਲ ਦੀ ਉਮਰ ਵਿਚ। ਜਦੋਂ ਈਲੀਆ ਨੇ ਉਸ ਨੂੰ ਟੀਮ ਲੀਡਰੀ ਦਾ ਕੰਮ ਪੂਰੇ ਜੋਸ਼ ਨਾਲ ਨਿਭਾਉਂਦੇ ਤੱਕਿਆ ਤਾਂ ਉਸ ਨੂੰ ਵਿਸ਼ਵਾਸ਼ ਹੋ ਗਿਆ ਸੀ ਕਿ ਇਹ ਮੁੰਡਾ ਉਸ ਦੀ ਹੇਠੀ ਨਹੀਂ ਹੋਣ ਦੇਵੇਗਾ।

ਐਨਤੋਨ ਜੰਗ ਦੇ ਪਹਿਲੇ ਮਹੀਨੇ ਹੀ ਫੌਜ ਵਿਚ ਜਾ ਭਰਤੀ ਹੋਇਆ ਸੀ ਤੇ ਮਾਸਕੋ ਲਾਗੇ ਲੜਦਿਆਂ ਉਸ ਦੀ ਇਕ ਲੱਤ ਕੱਟੀ ਗਈ ਸੀ। ਹਸਪਤਾਲੋਂ ਮੁੜ ਕੇ ਉਹ ਮਹਿਸੂਸ ਕਰਨ ਲੱਗਾ ਕਿ ਹੁਣ ਸ਼ਿੱਪਯਾਰਡ ਦਾ ਕੰਮ ਨਹੀਂ ਕਰ ਸਕੇਗਾ — ਇਕ ਲੱਤ ਨਾਲ। ਅਖੀਰ ਘਰ ਵਾਲਿਆਂ ਸਲਾਹ ਕੀਤੀ ਕਿ ਐਨਤੋਨ ਹੋਰ ਪੜ੍ਹਾਈ ਕਰੇ — ਤੇ ਇੰਜੀਨੀਅਰ ਬਣੇ।

ਐਨਤੋਨ ਨੇ ਦਿਨ ਰਾਤ ਮਿਹਨਤ ਕੀਤੀ। ਸ਼ਾਮ ਵੇਲੇ ਉਹ ਸਿਆਣੇ ਬੰਦਿਆਂ ਦੀਆਂ ਜਮਾਤਾਂ ਵਿਚ ਪੜ੍ਹਨ ਜਾਂਦਾ ਤੇ ਦਿਨ ਵੇਲੇ ਈਲੀਆ ਨੇ ਉਸ ਨੂੰ ਘਰ ਪੜ੍ਹਾਉਣ ਲਈ ਅਧਿਆਪਕ ਰਖ ਦਿਤਾ। ਡੇਢ ਸਾਲ ਵਿਚ ਐਨਤੋਨ ਨੇ ਚੰਗੇ ਨੰਬਰਾਂ ਉੱਤੇ ਦਸਵੀਂ ਪਾਸ ਕਰ ਲਈ ਤੇ ਉਸੇ ਸਾਲ ਉਹ ਇੰਸਟੀਚਿਊਟ ਆਫ਼ ਸ਼ਿੱਪ ਬਿਲਡਿੰਗ ਵਿਚ ਦਾਖਿਲ ਹੋਣ ਲਈ ਲੈਨਿਨਗਰਾਦ ਚਲਾ ਗਿਆ।

ਇੰਸਟੀਚਿਊਟ ਵਿਚ ਉਹ ਸਭ ਵੱਧ ਹੁਸ਼ਿਆਰ ਸੀ। ਉਸ ਨੂੰ ਅਸਲੀ ਕੰਮ

ਤਾਂ ਆਉਂਦਾ ਹੀ ਸੀ ਜਿਸ ਕਰ ਕੇ ਪੜ੍ਹਾਈ ਉਸ ਲਈ ਸਿਧਾਂਤਕ ਵਿਦਿਆ ਵਧੇਰੇ ਆਸਾਨ ਹੋ ਗਈ ਸੀ । ਜਦੋਂ ਉਸ ਨੇ ਆਪਣੇ ਡਿਪਲੋਮੇ ਦਾ ਥੀਸਿਸ ਮਾਹਿਰਾਂ ਅੱਗੇ ਪੇਸ਼ ਕੀਤਾ ਤਾਂ ਉਸ ਨੂੰ ਵਿਗਿਆਨਕ ਖੋਜ ਲਈ ਚੁਣ ਲਿਆ ਗਿਆ । ਭਲਾ ਅਜਿਹੇ ਪੁੱਤਰ ਉੱਤੇ ਪਿਤਾ ਨੂੰ ਮਾਣ ਕਿਉਂ ਨਾ ਹੋਵੇ ?

ਐਨਤੋਨ ਖੁਸ਼ ਰਹਿਣਾ ਤੇ ਜ਼ਿੰਦਾ-ਦਿਲ ਇਨਸਾਨ ਸੀ । ਜਦੋਂ ਉਹ ਆਪਣੀਆਂ ਕਹਾਣੀਆਂ ਸੁਣਾਉਂਦਾ ਤਾਂ ਸਾਰਾ ਟੱਬਰ ਉਸਦੇ ਦੁਆਲੇ ਆ ਜੁੜਦਾ । ਤੋਨਿਯਾ ਵੀ ਆ ਬੈਠਦੀ ਜਿਸ ਨੂੰ ਉਹ ਮਜ਼ਾਕ ਨਾਲ ਆਪਣੀ "ਹਮਨਾਮ" ਆਖਦਾ ਤੇ ਇਹ ਵੀ ਕਹਿੰਦਾ ਕਿ ਉਸ ਦੇ ਪੱਲੇ ਕੁਝ ਨਹੀਂ ਪੈ ਸਕਦਾ । ਉਹ ਭਰਾ ਦੀਆਂ ਗੱਲਾਂ ਤੇ ਟਿੱਚਰਾਂ ਵਿਚ ਇਗੋਰ ਦੇ ਆਉਣ ਬਾਰੇ ਉੱਕਾ ਹੀ ਭੁੱਲ ਬੈਠੀ ਸੀ ।

ਅਤੇ ਅਚਾਨਕ ਇਗੋਰ ਆ ਬਹੁੜਿਆ ।

ਉਸ ਦਿਨ ਐਤਵਾਰ ਸੀ । ਹੁੰਮਸ ਭਰੀ ਗਰਮੀ । ਅਬਾਬੀਲਾਂ ਧਰਤੀ ਨੂੰ ਛਹੁੰਦੀਆਂ ਉੱਡ ਰਹੀਆਂ ਸਨ ਤੇ ਉਹਨਾਂ ਦੀਆਂ ਤਿੱਖੀਆਂ ਚੀਕਾਂ ਖਿੜਕੀ ਵਿਚੋਂ ਦੀ ਕਮਰੇ ਦੇ ਅੰਦਰ ਸੁਣਾਈ ਦੇ ਰਹੀਆਂ ਸਨ । ਅਗਾਫ਼ੀਯਾ ਕਾਰਪੋਵਨਾ ਸਵੇਰ ਤੋਂ ਆਖ ਰਹੀ ਸੀ ਕਿ ਅੱਜ ਤੂਫਾਨ ਆਵੇਗਾ, ਕਿ ਬਾਬਾ ਜੀ ਵਾਸੀਲੀ ਦੇ ਘਰ ਨਾ ਜਾਣ ਤੇ ਘਰੇ ਹੀ ਰਹਿਣ । ਪਰ ਨਾ ਹੀ ਬਾਬਾ ਜੀ ਨੇ ਤੇ ਨਾ ਕਿਸੇ ਹੋਰ ਨੇ ਘਰ ਦੀ ਸੁਆਣੀ ਦੀ ਗੱਲ ਸੁਣੀ । ਬਾਬਾ ਜੀ ਵੀ ਚਲੇ ਗਏ ਤੇ ਵਿਕਟਰ ਵੀ ਸਤਾਖਾਨੋਵਾਈਟ ਕਲੱਬ ਜਾ ਵੜਿਆ । ਅਲੈਕਸੇਈ ਪਤਾ ਨਹੀਂ ਕਿਧਰ ਖਿਸਕ ਗਿਆ ਸੀ ਤੇ ਦੂਨੀਯਾਸ਼ਾ ਨੇ ਆਪਣੀ ਤੰਗ ਪੁਸ਼ਾਕ ਤੇ ਪਲੇਠੀ ਦਾ ਬੱਚਾ ਚੁੱਕਿਆ ਤੇ ਕੋਸਤਿਯਾ ਨਾਲ ਤਟ ਉਤੇ ਰੇਤੇ ਵਿਚ ਖੇਡਣ ਚਲੀ ਗਈ ।

ਤੋਨਿਯਾ ਵੀ ਉਹਨਾਂ ਨਾਲ ਜਾਣਾ ਚਾਹੁੰਦੀ ਸੀ, ਪਰ ਲੀਡੀਆ ਨੇ ਉਸਨੂੰ ਰੋਕ ਲਿਆ ਤੇ ਅੰਗੂਰਾਂ ਦੀਆਂ ਵੇਲਾਂ ਨਾਲ ਢਕੀ ਬਾਗੀਚੇ ਵਿਚਲੀ ਲਕੜੀ ਦੇ ਕੋਠੜੀ ਵਿਚ ਲੈ ਜਾ ਵੜੀ । ਇਥੇ ਰਤਾ ਠੰਢ ਸੀ ਤੇ ਘੁਸਮੁਮਾ, ਅਦਭੁਤ, ਸਿਲ੍ਹਾ ਹਨੇਰਾ । ਉਥੋਂ ਉਹਨਾਂ ਨੂੰ ਰਹਿਣ ਵਾਲੇ ਕਮਰੇ ਦੀ ਖਿੜਕੀ ਨਜ਼ਰ ਆਉਂਦੀ ਸੀ ਜਿਥੋਂ ਤਮਾਕੂ ਦੇ ਧੂਏਂ ਦੇ ਛਲੇ ਬਾਹਰ ਉੱਠ ਰਹੇ ਸਨ । ਇਥੇ ਈਲੀਆ ਮਾਤਵੀਏਵਿਚ, ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਤੇ ਐਨਤੋਨ ਬੈਠੇ ਕੁਝ ਗਣਿਤ ਵਿਦਿਆ ਤੇ ਨਕਸ਼ਿਆਂ ਬਾਰੇ ਸਲਾਹ ਮਸ਼ਵਰਾ ਕਰ ਰਹੇ ਸਨ ।

"ਤੂੰ ਖੁਸ਼ਕਿਸਮਤ ਹੈਂ, ਤੋਨਿਯਾ ਪਿਆਰੀ !" ਲੀਡੀਆ ਬੋਲੀ । "ਤੂੰ ਜਵਾਨ ਹੈਂ । ਪਰ ਮੈਂ ਕੀ ਕਰਾਂ ? ਕੁਝ ਨਹੀਂ । ਮੈਂ ਛੇਤੀ ਹੀ ਤੀਹਾਂ ਵਰ੍ਹਿਆਂ ਦੀ ਹੋ ਜਾਵਾਂਗੀ । ਰਤਾ ਸੋਚ — ਤੀਹਾਂ ਦੀ ! ਤੇ ਸਾਰਾ ਦਿਨ ਘਰ ਬੈਠੀ ਕਿਸੇ ਦੀ ਉਡੀਕ ਕਰਦੀ ਰਹਾਂਗੀ । ਪਰ ਕਿਸ ਦੀ ? ਵਿਕਟਰ ਦੀ......ਪਤਾ ਨਹੀਂ...!

ਉਸ ਨੂੰ ਤਾਂ ਮੇਰੇ ਨਾਲੋਂ ਲਕੜੀ ਦਾ ਕੋਈ ਟੁਕੜਾ ਬਹੁਤ ਪਿਆਰਾ ਹੈ। ਉਹ ਤਾਂ ਸਾਰਾ ਦਿਨ ਆਪਣੇ ਫੱਟਿਆਂ ਤੇ ਸ਼ਤੀਰਾਂ ਨਾਲ ਹੀ ਲੱਗਿਆ ਰਹਿੰਦਾ ਹੈ। ਉਸ ਨੂੰ ਮੇਰੀ ਰਤਾ ਪਰਵਾਹ ਨਹੀਂ। ਹਰ ਕੋਈ ਸਮਝਦਾ ਹੈ ਕਿ ਮੈਂ ਝੱਲੀ ਹਾਂ। ਪਰ ਦਰਅਸਲ ਉਹ ਝੱਲਾ ਹੈ। ਮੈਂ ਇਸ ਤਰ੍ਹਾਂ ਉਸ ਨਾਲ ਗੁਜ਼ਾਰਾ ਨਹੀਂ ਕਰ ਸਕਦੀ। ਦੱਸ ਮੈਂ ਕੀ ਕਰਾਂ ?" ਲੀਡੀਆ ਨੇ ਤੋਨਿਯਾ ਦੀ ਵੀਣੀ ਫੜ ਕੇ ਉਸ ਦੇ ਕੰਨ ਵਿਚ ਆਖਿਆ। "ਤੂੰ ਹੀ ਦੱਸ, ਮੈਂ ਕੀ ਕਰਾਂ ? ਇਸ ਤਰ੍ਹਾਂ ਪਤਾ ਨਹੀਂ ਕੀ ਭਾਣਾ ਬੀਤ ਜਾਵੇ। ਮੇਰੇ ਵਲ ਕੋਈ ਹੋਰ ਮਰਦ ਵਧੇਰੇ ਧਿਆਨ ਕਰ ਰਿਹਾ ਹੈ......"

"ਆਂਟੀ ਲੀਡੀਆ, ਤੂੰ ਅਜਿਹੀਆਂ ਗੱਲਾਂ ਕਿਉਂ ਕਰਦੀ ਹੈਂ ?" ਤੋਨਿਯਾ ਉਸ ਤੋਂ ਪਰ੍ਹਾਂ ਹਟ ਗਈ। ਉਹ ਸਹਿਮ ਗਈ ਸੀ।

"ਹੁਣ ਤੁਹਾਡੇ ਘਰ ਵਿਚ ਮੇਰੀ ਕੋਈ ਥਾਂ ਨਹੀਂ ਰਹੀ......ਮੈਂ ਇਥੇ ਬਾਰਾਂ ਸਾਲ ਕੱਟੇ ਹਨ।"

"ਆਂਟੀ ਲੀਡੀਆ, ਤੂੰ ਸ਼ਿੱਪਯਾਰਡ ਵਿਚ ਕੰਮ ਕਿਉਂ ਨਹੀਂ ਕਰਨ ਲੱਗ ਪੈਂਦੀ ?"

"ਸ਼ਿੱਪਯਾਰਡ ! ਮੈਂ ਤਾਂ ਆਖਦੀ ਹਾਂ ਰੱਬ ਕਰਕੇ ਇਸ ਉਤੇ ਕੋਈ ਬਿਜਲੀ ਡਿੱਗ ਪਵੇ। ਤੁਹਾਡੇ ਜ਼ੁਰਬੀਨਾਂ ਲਈ ਸ਼ਿੱਪਯਾਰਡ ਤੋਂ ਬਿਨਾਂ ਜਿਵੇਂ ਬਾਕੀ ਸਾਰੀ ਦੁਨੀਆਂ ਦਾ ਕੋਈ ਵਜੂਦ ਹੀ ਨਹੀਂ।"

"ਤੋਨੀਯਾ-ਯਾ..." ਅਗਾਫ਼ੀਯਾ ਕਾਰਪੋਵਨਾ ਨੇ ਅਵਾਜ਼ ਮਾਰੀ।

"ਮੈਂ ਇਥੇ ਹਾਂ ਮੰਮੀ !" ਤੋਨਿਯਾ ਉਸ ਠੰਢੇ ਘਰੋਂਦੇ ਵਿਚੋਂ ਨਸਦੀ ਹੋਈ ਬਾਹਰ ਆਈ।

"ਆਹੋ, ਤੂੰ ਤਾਂ ਇਥੇ ਹੈਂ ਹੀ। ਤੇਰਾ ਨੌਜਵਾਨ ਤੈਨੂੰ ਅੱਧੇ ਘੰਟੇ ਤੋਂ ਉਡੀਕ ਰਿਹਾ ਹੈ।"

ਬਾਹਰ ਪੌੜੀਆਂ ਲਾਗੇ ਉਸ ਦੀ ਮਾਂ ਕੋਲ ਇਗੋਰ ਖਲੋਤਾ ਸੀ। ਉਸਨੂੰ 'ਤੋਨਿਯਾ ਦਾ ਨੌਜਵਾਨ' ਆਖ ਕੇ ਸੱਦੇ ਜਾਣ ਦਾ ਉੱਕਾ ਭੰਵਤਰੇਵਾਂ ਨਾ ਹੋਇਆ। ਉਸ ਅੱਗੇ ਵਧ ਕੇ ਕਿਹਾ :

"ਅੱਧਾ ਉਧਾ ਘੰਟਾ ਕੋਈ ਨਹੀਂ, ਅੱਧਾ ਮਿੰਟ ਹੀ ਹੋਇਆ ਹੈ।"

ਖੁਸ਼ੀ ਨਾਲ ਤੋਨਿਯਾ ਦਾ ਦਿਲ ਝੂਮ ਉੱਠਿਆ। ਕੇਵਲ ਦਿਲ ਹੀ ਨਹੀਂ ਉਸ ਦੀਆਂ ਅੱਖਾਂ ਤੋਂ ਵੀ ਇਹ ਖੁਸ਼ੀ ਨਾ ਛੁਪਾ ਹੋਈ। ਉਹ ਮਿੰਟ ਵਿਚ ਲੀਡੀਆ ਨੂੰ ਭੁੱਲ ਗਈ।

"ਉਹ, ਇਗੋਰ ! ਤੂੰ ਹੈ ? ਅਸੀਂ ਸੈਰ ਕਰਨ ਚਲਾਂਗੇ। ਖਾੜੀ ਦੇ ਤੱਟ ਉਤੇ

ਚੱਲੀਏ......"

"ਤਟ ? ਦੇਖ ਉਤਾਂਹ ਕੀ ਹੋ ਰਿਹਾ ਹੈ ?" ਅਗਾਫ਼ੀਯਾ ਨੇ ਆਕਾਸ਼ ਵਲ ਇਸ਼ਾਰਾ ਕੀਤਾ।

ਕਾਲੇ ਬੱਦਲ ਘਿਰ ਘਿਰ ਕੇ ਜੁੜ ਰਹੇ ਸਨ ਤੇ ਛੇਤੀ ਹੀ ਅਕਾਸ਼ ਉਤੇ ਘਟਾ-ਟੋਪ ਛਾ ਗਿਆ। ਤੋਨੀਯਾ ਹਾਲੀਂ ਦੁਚਿੱਤੀ ਵਿਚ ਅਸਮਾਨ ਵਲ ਦੇਖ ਹੀ ਰਹੀ ਸੀ ਕਿ ਮੋਟੀਆਂ ਕਣੀਆਂ ਦਾ ਛੜਾਕਾ ਉੱਤਰ ਆਇਆ। ਅਸਮਾਨੀ ਬਿਜਲੀ ਦਾ ਪੰਜਾ ਦਿਉ ਦੇ ਦੰਦਾਂ ਵਾਂਗ ਲਿਸ਼ਕਿਆ ਤੇ ਫਿਰ ਗੜਗੜਾਹਟ ਨਾਲ ਸਾਰਾ ਮਕਾਨ ਕੰਬ ਗਿਆ।

ਉਹ ਨੱਸ ਕੇ ਅੰਦਰ ਆ ਵੜੇ। ਤੋਨਿਯਾ ਇਗੋਰ ਨੂੰ ਆਪਣੇ ਕਮਰੇ ਵਿਚ ਲੈ ਗਈ। ਉਸ ਦੇ ਕਮਰੇ ਵਿਚ ਜਾਣ ਲਈ ਰਿਹਾਇਸ਼ੀ ਕਮਰੇ ਵਿਚੋਂ ਲੰਘਣਾ ਪੈਂਦਾ ਸੀ। ਜਦੋਂ ਉਹ ਕੋਲੋਂ ਦੀ ਲੰਘੇ ਤਾਂ ਕੇਵਲ ਅਲੈਗਜ਼ਾਂਦਰ ਨੇ ਹੀ ਸਿਰ ਚੁੱਕ ਕੇ ਐਨਕਾਂ ਦੇ ਉਤੋਂ ਦੀ ਦੇਖਿਆ। ਉਸਨੂੰ ਸਮਝ ਨਾ ਆਈ ਕਿ ਕੀ ਮਾਮਲਾ ਸੀ। ਇਹ ਕਾਲੇ ਵਾਲਾਂ ਵਾਲਾ ਨੌਜਵਾਨ ਉਹਨਾਂ ਪਾਸੋਂ ਕੀ ਭਾਲਦਾ ਸੀ।

ਰਿਹਾਇਸ਼ੀ ਕਮਰੇ ਤੋਂ ਅੱਗੇ ਤੋਨਿਯਾ ਦਾ ਨਿੱਕਾ ਸੌੜਾ ਕਮਰਾ ਸੀ। ਉਥੇ ਉਹਨਾਂ ਨੂੰ ਇਹਨਾਂ ਤਿੰਨਾਂ ਬੰਦਿਆਂ ਦੀਆਂ ਗੱਲਾਂ ਪੂਰੀ ਤਰ੍ਹਾਂ ਸੁਣਾਈ ਦੇਂਦੀਆਂ ਸਨ।

"ਮੈਨੂੰ ਤੇਰਾ ਕਮਰਾ ਬਹੁਤ ਪਸੰਦ ਹੈ," ਇਗੋਰ ਬੋਲਿਆ। ਉਸ ਨੇ ਕੰਧਾਂ ਉਤੇ ਲੱਗੀਆਂ ਤੋਨਿਯਾ ਅਤੇ ਉਸ ਦੀਆਂ ਸਹੇਲੀਆਂ ਦੀਆਂ ਤਸਵੀਰਾਂ ਨੂੰ ਗਹੁ ਨਾਲ ਤੱਕਿਆ।

"ਤੇ ਫਿਰ ਆ ਕੇ ਸਾਡੇ ਨਾਲ ਰਹਿਣ ਕਿਉਂ ਨਹੀਂ ਲੱਗ ਪੈਂਦਾ ?" ਉਹ ਉਸ ਨਾਲ ਕਿਤਨੀ ਖੁਲ੍ਹ ਕੇ ਗੱਲਾਂ ਕਰ ਰਹੀ ਸੀ ਇਸ ਦਾ ਉਸ ਨੂੰ ਪਤਾ ਹੀ ਨਾ ਰਿਹਾ।

"ਇਥੇ ਰਹਾਂ ! ਮਜ਼ਾਕ ਇਕ ਪਾਸੇ ਰਿਹਾ, ਹਾਲੀਂ ਮੇਰੇ ਮਾਪਿਆਂ ਨੂੰ ਇਹ ਪਤਾ ਵੀ ਨਹੀਂ ਕਿ ਮੈਂ ਸ਼ਿੱਪਯਾਰਡ ਵਿਚ ਕੰਮ ਕਰਦਾ ਹਾਂ। ਹੁਣ ਉਹਨਾਂ ਨੂੰ ਕੁਝ ਕੁਝ ਸ਼ੱਕ ਜ਼ਰੂਰ ਹੋਣ ਲੱਗ ਪਿਆ ਹੈ। ਹਰ ਰੋਜ਼ ਮੇਰੇ ਵਿਚ ਸ਼ਿੱਪਯਾਰਡ ਦੀ ਮੁਸ਼ਕ ਆਉਂਦੀ ਹੈ। ਮੇਰੀ ਮਾਂ ਪੁਛਦੀ ਰਹਿੰਦੀ ਹੈ : "ਇਹ ਮੁਸ਼ਕ ਕਾਹਦੀ ਏ ?" ਸ਼ਾਇਦ ਮੈਨੂੰ ਇਤਰ ਲਗਾਉਣਾ ਚਾਹੀਦਾ ਹੈ।"

"ਇਤਰ ?" ਤੋਨਿਯਾ ਨੇ ਨਿੱਕਾ ਡੱਬਾ ਚੁੱਕਿਆ ਜੋ ਅਲੈਕਸੇਈ ਨੇ ਉਸ ਨੂੰ ਤੁਹਫੇ ਵਜੋਂ ਦਿਤਾ ਸੀ। "ਆ ਰਿਹਾ। ਚਾਹੀਦਾ ਏ ਤੈਨੂੰ ?"

ਇਗੋਰ ਨੇ ਕਿਸੇ ਇੱਤਾਰ ਵਾਂਗ ਸ਼ੀਸੀਆਂ ਦੇ ਡਾਟ ਸੁੰਘੇ।

"ਬੁਰਾ ਨਹੀਂ। ਤੁਹਫਾ ਐ ?"

"ਹਾਂ।"

"ਕੋਈ ਮੂਰਖ ਹੋਵੇਗਾ।"

"ਕੌਣ ਮੂਰਖ ਹੋਵੇਗਾ ?" ਤੋਨਿਯਾ ਕਮਰੇ ਦੇ ਵਿਚਕਾਰ ਹੀ ਰੁਕ ਗਈ।

"ਲੋਕੀਂ ਜਿਹੜੇ ਅਜਿਹੇ ਤੁਹਫੇ ਦੇਂਦੇ ਹਨ। ਕੋਈ ਅਸਲੀ ਮਰਦ ਇਸ ਕਿਸਮ ਦੇ ਫ਼ਜ਼ੂਲ ਤੁਹਫੇ ਨਹੀਂ ਦੇਂਦਾ। ਮੈਂ ਤਾਂ......"

"ਦੇਖ, ਇਗੋਰ...ਠੀਕ ਹੈ ; ਕੋਈ ਗੱਲ ਨਹੀਂ। ਪਰ ਬਹੁਤੇ ਲੋਕ ਇਸੇ ਕਰਕੇ ਤੇਰਾ ਮੂੰਹ ਭੰਨ ਸੁਟਣਗੇ। ਪਰ ਮੈਂ ਤੈਨੂੰ ਕੁਝ ਦੱਸਣ ਲੱਗੀ ਹਾਂ ਜਿਸ ਨਾਲ ਤੈਨੂੰ ਖੁਦ ਹੀ ਕਰਾਰੀ ਚਪੇੜ ਵੱਜੇਗੀ। ਇਹ ਤੁਹਫਾ ਮੇਰੇ ਭਰਾ ਅਲੈਕਸੇਈ ਨੇ ਦਿਤਾ ਸੀ, ਜਿਸ ਦਾ ਨਾਂ ਤੂੰ ਮਾਣ ਜਿੱਤਣ ਵਾਲਿਆਂ ਵਿਚ ਪੜ੍ਹਿਆ ਸੀ।"

ਇਗੋਰ ਦੇ ਮੂੰਹ ਉਤੇ ਸੁਰਖੀ ਫਿਰ ਗਈ।

"ਮੈਨੂੰ ਅਫਸੋਸ ਹੈ," ਉਸ ਨੇ ਬੜੇ ਸਲੀਕੇ ਨਾਲ ਖਿਮਾਂ ਮੰਗੀ।

ਕਮਰੇ ਵਿਚ ਹਨੇਰਾ ਪਸਰ ਗਿਆ। ਵਿਚ ਵਿਚ ਬਿਜਲੀ ਦੀ ਚਮਕ ਨਾਲ ਕਮਰੇ ਦੀਆਂ ਸਾਰੀਆਂ ਚੀਜ਼ਾਂ ਚਮਕ ਉਠਦੀਆਂ। ਬੰਦ ਖਿੜਕੀ ਉਤੋਂ ਦੀ ਪਾਣੀ ਹੇਠਾਂ ਤਿਲ੍ਹਕ ਰਿਹਾ ਸੀ। ਬਦਲ ਦੀ ਗਰਜ ਨਾਲ ਸਾਰਾ ਘਰ ਕੰਬ ਗਿਆ ਤੇ ਇਗੋਰ ਅਤੇ ਤੋਨਿਯਾ ਚੁੱਪ ਹੋ ਗਏ......

"ਮੈਂ ਤੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਤਾਂ ਸੋਚਦੇ ਹਾਂ ਕਿ ਕੰਮ ਨੂੰ ਤੇਜ਼ੀ ਨਾਲ ਕਿਵੇਂ ਕੀਤਾ ਜਾਵੇ," ਈਲੀਆ ਮਾਤਵੀਯੇਵਿਚ ਨਾਲ ਦੇ ਕਮਰੇ ਵਿਚ ਬੋਲ ਰਿਹਾ ਸੀ। "ਕਿਵੇਂ ਸਸਤਾ ਤੇ ਵਧੀਆ ਹੋ ਸਕਦਾ ਹੈ। ਇਸ ਲਈ ਅਸੀਂ ਵੀ ਉਹੋ ਹੀ ਸਲਾਹ ਦੇਂਦੇ ਹਾਂ, ਜੋ ਪੇਂਦੇ ਬਣਾਉਣ ਵਾਲੀ ਵਰਕਸ਼ਾਪ ਵਾਲੇ ਦੇਂਦੇ ਹਨ — ਦੋਹਾਂ ਪਲੇਟਾਂ ਦੇ ਵਿਚੋਂ ਦੀ ਇਕੱਠਾ ਮੇਰੂ ਕੱਢਿਆ ਜਾਵੇ, ਅੰਦਰਲੇ ਪਾਸਿਉਂ। ਤੇਰਾ ਕੀ ਖਿਆਲ ਹੈ ?"

"ਤਾਂ ਤੁਹਾਡਾ ਖਿਆਲ ਹੈ ਕਿ ਇਹ ਕੰਮ ਤੇਜ਼ੀ ਨਾਲ ਤੇ ਸਸਤਾ ਹੋ ਸਕਦਾ ਹੈ ?"

ਇਗੋਰ ਤੇ ਤੋਨਿਯਾ ਐਨਤੋਨ ਦਾ ਚਿਹਰਾ ਤਾਂ ਨਹੀਂ ਸਨ ਦੇਖ ਸਕਦੇ ਪਰ ਉਸ ਦੇ "ਤੇਜ਼ੀ ਨਾਲ ਤੇ ਸਸਤਾ" ਕਹਿਣ ਦੇ ਅੰਦਾਜ਼ ਨੂੰ ਜਾਣ ਸਕਦੇ ਸਨ ਕਿ ਉਹ ਇਸ ਖਿਆਲ ਉਤੇ ਹੱਸ ਰਿਹਾ ਸੀ।

"ਇਹ ਪੱਥਰ-ਧਾਤ ਦੇ ਜੁੱਗ ਦੀਆਂ ਗੱਲਾਂ ਹਨ, ਕਾਮਰੇਡਜ਼ !" ਉਹ ਬੋਲਦਾ ਗਿਆ। "ਰਿਬਟ ਦੇ ਮੇਰੂ ਦੀ ਥਾਂ ਇਕ ਪਲੇਟ ਤੋਂ ਦੂਜੀ ਪਲੇਟ ਵਿਚ ਬਦਲਣੀ ਪਵੇਗੀ — ਉਹ ਵੀ ਗਿਣੀਆਂ ਮਿਥੀਆਂ ਗਣਿਤ-ਵਿਧੀਆਂ ਅਨੁਸਾਰ।"

"ਪਰ ਫੇਰ ਵੀ ਕੁਝ ਨਾ ਕੁਝ ਫਰਕ ਰਹਿਣ ਦੀ ਸੰਭਾਵਨਾ ਤਾਂ ਹੈ ... ..." ਈਲੀਆ ਬੋਲਿਆ।

"ਐਵੇਂ ਇਕ ਮਿਲੀਮੀਟਰ ਦੇ ਹਿੱਸੇ ਦਾ ਫਰਕ ?"

"ਭਾਵੇਂ ਇਕ ਨਿੱਕੇ ਜਿਹੇ ਹਿੱਸੇ ਦਾ ਹਜ਼ਾਰਵਾਂ ਹਿੱਸਾ ਹੋਵੇ। ਪਰ ਅਸੀਂ ਉਦੋਂ ਤੀਕ ਇਹ ਵੀ ਤਾਂ ਨਹੀਂ ਜਾਣ ਸਕਦੇ ਕਿ ਹਰ ਠੀਕ ਹੈ ਜਾਂ ਨਹੀਂ, ਜ਼ਦੋਂ ਤੀਕ ਹੇਠਲੀ ਪਲੇਟ ਵਿਚ ਸਾਰੇ ਮੇਰੂ ਨਾ ਕੱਢੇ ਜਾਣ।"

ਇਗੋਰ ਬੜੇ ਧਿਆਨ ਨਾਲ ਸੁਣ ਰਿਹਾ ਸੀ। ਬਾਕੀ ਗਲ ਬਾਤ ਤੋਂ ਉਸ ਨੂੰ ਪਤਾ ਲੱਗਾ ਕਿ ਜਿਹੜਾ ਜਹਾਜ਼ ਈਲੀਆ ਮਾਤਵੀਯੇਵਿਚ ਦੇ ਵਿਭਾਗ ਵਿਚ ਡਿਜ਼ਾਇਨ ਕੀਤਾ ਗਿਆ ਸੀ, ਉਹ ਦਰਅਸਲ ਇਕ ਗੁਸੈਲੇ ਸਮੁੰਦਰਾਂ ਵਿਚ ਭਾਰ ਢੋਣ ਵਾਲਾ ਜਹਾਜ਼ ਸੀ। ਗਰਮੀਆਂ ਵਿਚ ਜਦੋਂ ਜਹਾਜ਼ ਦਾ ਬੁਨਿਆਦੀ ਢਾਂਚਾ ਤਿਆਰ ਹੋ ਗਿਆ ਤਾਂ ਮਨਿਸਟਰੀ ਵਲੋਂ ਉਸ ਨੂੰ ਦੂਹਰਾ ਮਜ਼ਬੂਤ ਕਰਨ ਦੀ ਹਿਦਾਇਤ ਆ ਗਈ ਸੀ।

ਇਸ ਮਸਲੇ ਦਾ ਹੱਲ ਲੱਭ ਲਿਆ ਗਿਆ ਸੀ ਤੇ ਇਸ ਹਲ ਦਾ ਇਕ ਪਹਿਲੂ ਇਹ ਸੀ ਕਿ ਪੇਂਦੇ ਹੇਠਾਂ ਦੂਸਰੀ ਪਲੇਟਿੰਗ ਲਗਾਈ ਜਾਵੇ। ਪਰ ਸਵਾਲ ਇਹ ਸੀ ਕਿ ਇਹ ਦੂਹਰੀਆਂ ਪਲੇਟਾਂ ਕਿਵੇਂ ਜੜੀਆਂ ਜਾਣ ? ਇਹ ਸੌਖਾ ਸੀ ਕਿ ਪੇਂਦੇ ਵਿਚ ਪਹਿਲਾਂ ਤੋਂ ਜੜੇ ਰਿਬਟਾਂ ਵਿਚ ਮੋਰੀਆਂ ਕੀਤੀਆਂ ਜਾਣ। ਇਸ ਕੰਮ ਲਈ ਬਿਜਲਈ ਵਰਮੇ ਅਤੇ ਸੂਤਰ ਦੀ ਲੋੜ ਸੀ। ਪਰ ਫੇਰ ? ਇਹਨਾਂ ਰਿਬਟਾਂ ਵਿਚਲੇ ਮੇਰੂਆਂ ਨੂੰ ਹੇਠਲੀ ਪਲੇਟ ਦੇ ਮੇਰੂ ਨਾਲ ਕਿਵੇਂ ਮਿਲਾਇਆ ਜਾਵੇ ? ਪੇਂਦਾ-ਵਰਕਸ਼ਾਪ ਨੇ ਇਹ ਸਲਾਹ ਦਿੱਤੀ ਸੀ ਕਿ ਨਵੀਆਂ ਲਗਾਈਆਂ ਪਲੇਟਾਂ ਨੂੰ ਜਹਾਜ਼ ਦੇ ਥਲੇ ਦੇ ਨਾਲ ਮੜ੍ਹ ਦਿਤਾ ਜਾਵੇ। ਇਹੋ ਗੱਲ ਈਲੀਆ ਮਾਤਵੀਯੇਵਿਚ ਇਸ ਵੇਲੇ ਅਨਤੋਨ ਨੂੰ ਦੱਸ ਰਿਹਾ ਸੀ। "ਅਤੇ ਐਨ ਤੁਰਤ ਦੋਹਾਂ ਚਾਦਰਾਂ ਵਿਚੋਂ ਦੀ ਅੰਦਰਲੇ ਪਾਸਿਉਂ ਇਕਠਿਆਂ, ਇਕੋ ਸਮੇਂ ਛੇਕ ਕੀਤਾ ਜਾਵੇ।" ਸ਼ਾਇਦ ਉਹਨਾਂ ਇਸੇ ਤਰ੍ਹਾਂ ਹੀ ਕਰਨਾ ਸੀ। ਪਰ ਈਲੀਆ ਮਾਤਵੀਯੇਵਿਚ ਨੂੰ ਇਸ ਗੱਲ ਬਾਰੇ ਸ਼ੱਕ ਸੀ ਕਿ ਇਸ ਕੰਮ ਨੂੰ ਬਹੁਤ ਜ਼ਿਆਦਾ ਸਮਾਂ ਲੱਗ ਜਾਵੇਗਾ। ਇਸੇ ਕਰ ਕੇ ਉਹ ਐਨਤੋਨ ਦੀ ਸਲਾਹ ਲੈ ਰਹੇ ਸਨ।

"ਐਨਤੋਨ, ਮੇਰੇ ਪੁੱਤਰ ! ਇਕ ਜਹਾਜ਼ ਦੇ ਪੇਂਦੇ ਹੇਠਾਂ ਲੱਗਣ ਵਾਲੀ ਚਾਦਰ ਬਹੁਤ ਕੀਮਤੀ ਹੁੰਦੀ ਹੈ। ਉਸ ਉਤੇ ਬਹੁਤ ਪੈਸਾ ਲਗਦਾ ਹੈ," ਉਸ ਆਖਿਆ "ਜੇ ਤੇਰਾ ਤਜਰਬਾ ਠੀਕ ਰਿਹਾ ਤਾਂ ਕੰਮ ਬਹੁਤ ਸਸਤਾ ਪਵੇਗਾ, ਨਹੀਂ ਤਾਂ ਕਬਾੜਾ ਹੋ ਜਾਵੇਗਾ। ਚੰਗੀ ਗੱਲ ਇਹੋ ਹੈ ਕਿ ਜਿਵੇਂ ਪੇਂਦਾ ਵਰਕਸ਼ਾਪ ਵਾਲੇ ਆਖਦੇ ਹਨ ਉਸੇ ਤਰ੍ਹਾਂ ਕਰੀਏ : ਅੰਦਰਲੇ ਪਾਸਿਉਂ ਛੇਕ ਕਢੀਏ। ਤੈਨੂੰ ਉਸ ਤਰ੍ਹਾਂ ਵੀ ਉਤਨੀ ਹੀ ਸਹੀ ਮਿਣਤੀ ਮਿਲ ਸਕੇਗੀ, ਜਿਤਨੀ ਤੈਨੂੰ ਲੋੜ ਹੈ। ਨਵੇਂ ਤੇ ਪੁਰਾਣੇ ਛੇਕ ਅਵੱਸ਼ ਹੀ, ਇਕ ਦੂਜੇ ਦੇ ਸਾਹਮਣੇ ਆ ਜਾਣਗੇ। ਉਹਨਾਂ ਨੂੰ

ਅੰਦਰਲੇ ਪਾਸਿਉਂ ਉਹਨਾਂ ਵਿਚ ਪੇਚ ਕਸ ਦਿਉ ਤੇ ਉਸ ਵਿਚ ਰਿਬਟਾਂ ਜੜ ਦਿਉ। ਬਸ ਕੰਮ ਬਣ ਗਿਆ ਸਮਝੋ।"

"ਪਰ ਅੱਜ ਕਲ੍ਹ ਲੋਕੀ ਇਹਨਾਂ ਪੁਰਾਣੇ ਢੰਗਾਂ ਨਾਲ ਕੰਮ ਨਹੀਂ ਕਰਦੇ!" ਐਨਤੋਨ ਨੇ ਦਲੀਲ ਦਿਤੀ। "ਤੁਹਾਡੇ ਮੋਰ੍ਹ ਕੱਢਣ ਵਾਲੇ ਬੰਦੇ ਨੂੰ ਤਿੰਨ ਫੁੱਟ ਉੱਚੀ ਥਾਂ ਵਿਚ ਕੁੱਬਾ ਹੋ ਕੇ ਕੰਮ ਕਰਨਾ ਪਵੇਗਾ। ਉਸ ਦੇ ਰਾਹ ਵਿਚ ਕਿਤਨੀਆਂ ਹੀ ਰੁਕਾਵਟਾਂ ਹੋਣਗੀਆਂ। ਉਸ ਨੂੰ ਆਪਣੇ ਆਪ ਨੂੰ ਗੁੱਛਾ-ਮੁੱਛਾ ਬਣਾ ਕੇ ਖਲੋਣਾ ਹੋਵੇਗਾ। ਬੇਸ਼ਕ ਸਾਡੇ ਮੁੰਡੇ ਇਹਨਾਂ ਹਾਲਤਾਂ ਵਿਚ ਕੰਮ ਕਰ ਸਕਦੇ ਹਨ, ਪਰ ਸਾਨੂੰ ਯੋਜਨਾ ਬਣਾਉਣ ਵਾਲਿਆਂ ਨੂੰ ਕੋਈ ਹੱਕ ਨਹੀਂ ਕਿ ਅਜਿਹੇ ਪੁੱਠੇ ਢੰਗ ਵਰਤੀਏ।"

"ਇਹ ਬੜਾ ਟੇਢਾ ਕੰਮ ਹੈ, ਮੈਂ ਮੰਨਦਾ ਹਾਂ। ਪਰ, ਆਖਿਰ ਇਹ ਹੈ ਤਾਂ ਪੱਕਾ," ਈਲੀਆ ਮਾਤਵੀਯੇਵਿਚ ਆਪਣੀ ਗੱਲ ਉੱਤੇ ਅੜਿਆ ਹੋਇਆ ਸੀ।

"ਪੱਕਾ? ਮੰਨ ਲਉ ਇਹ 'ਪੱਕਾ' ਹੀ ਸਹੀ। ਦਿਨ ਵੇਲੇ ਜਹਾਜ਼ ਵਿਚ ਉੜਾਣ ਕਰਨਾ ਵੀ 'ਪੱਕਾ' ਕੰਮ ਹੀ ਹੈ: ਤੁਸੀਂ ਧਰਤੀ ਨੂੰ ਦੇਖ ਸਕਦੇ ਹੋ ਅਤੇ ਆਪਣਾ ਰਾਹ ਨਹੀਂ ਭੁੱਲ ਸਕਦੇ। ਪਰ ਇਹ 'ਪਕਿਆਈ' ਤੁਹਾਡੇ ਉਦੋਂ ਕੰਮ ਨਹੀਂ ਆ ਸਕੇਗੀ, ਜਦੋਂ ਤੁਸੀਂ ਰਾਤ ਵੇਲੇ ਉੜਾਣ ਕਰੋਗੇ। ਜੇ ਅਸੀਂ ਸਦਾ 'ਪੱਕੇ ਢੰਗਾਂ ਦੇ ਪਿੱਛੇ ਹੀ ਪਏ ਰਹੀਏ ਤਾਂ ਅਸੀਂ ਬਹੁਤਾ ਅਗਾਂਹ ਨਹੀਂ ਵਧ ਸਕਦੇ, ਪਿਤਾ ਜੀ!"

"ਠੀਕ ਹੈ," ਈਲੀਆ ਮਾਤਵੀਯੇਵਿਚ ਨੇ ਉਖੜਿਆਂ ਹੋਇਆਂ ਸਹਿਮਤੀ ਪ੍ਰਗਟ ਕੀਤੀ। "ਮੈਂ 'ਪੱਕੇ' ਢੰਗਾਂ ਉੱਤੇ ਨਹੀਂ ਅੜਾਂਗਾ ਜੇਕਰ ਤੂੰ ਗਣਿਤ-ਵਿਧੀਆਂ ਸਿਰਜਣ ਦਾ ਕੰਮ ਆਪਣੇ ਸਿਰ ਲੈ ਲਵੇਂ — ਤੇ ਆਪੇ ਹੀ ਸਾਰੀਆਂ ਵਿਧੀਆਂ ਕਢੇਂ।"

"ਆਉ, ਕਰ ਕੇ ਦੇਖ ਲੈਂਦੇ ਹਾਂ।" ਐਨਤੋਨ ਨੇ ਆਪਣੀ ਪੈਂਸਿਲ ਨੂੰ ਕਾਗਜ਼ ਉਤੇ ਘਿਸਾਂਦਿਆਂ ਕਿਹਾ। "ਸਾਡੇ ਕੋਲ ਇਕ ਪੱਧਰ ਉੱਤੇ ਨੁਕਤਾ ਹੈ ... ... ਅਤੇ ਅਸਾਂ ਉਸ ਨੁਕਤੇ ਨੂੰ ਸਹੀ ਉਸੇ ਥਾਂ ਦੂਜੀ ਪੱਧਰ ਉੱਤੇ ਉਤਾਰਨਾ ਹੈ — ਇਸ ਲਈ ਜੇ ਇਕ ਨੁਕਤਾ ਹੋਵੇ ... ..."

"ਰੁਕੀਂ ਜ਼ਰਾ!" ਈਲੀਆ ਮਾਤਵੀਯੇਵਿਚ ਨੇ ਟੋਕ ਕੇ ਕਿਹਾ। "ਪਹਿਲੀ ਗੱਲ ਤਾਂ ਇਹ ਕਿ ਸਾਡੇ ਕੋਲ ਕੋਈ "ਪੱਧਰ" ਹੀ ਨਹੀਂ ਉਹ ਪਲੇਟ ਕੁੱਬੀ ਹੈ।"

"ਇਹੋ ਤਾਂ ਅਸਲ ਮਸਲਾ ਹੈ," ਇਗੋਰ ਨੇ ਤੋਨਿਯਾ ਦੇ ਕੰਨ ਵਿਚ ਕਿਹਾ; ਜੋ ਉਸ ਜਿਤਨੀ ਹੀ ਦਿਲਚਸਪੀ ਨਾਲ ਲਾਗਲੇ ਕਮਰੇ ਵਿਚ ਹੋ ਰਹੀਆਂ ਗੱਲਾਂ ਨੂੰ ਸੁਣ ਰਹੀ ਸੀ।

"ਅਤੇ ਤੂੰ ਤਾਂ ਆਖਦਾ ਹੈਂ ਕਿ ਵਿਗਿਆਨੀ ਬੜੇ ਖੁਸ਼ਕ ਬੰਦੇ ਹੁੰਦੇ ਹਨ!" ਤੋਨਿਯਾ ਨੇ ਵੀ ਉਸ ਦੇ ਕੰਨ ਵਿਚ ਹੀ ਉੱਤਰ ਦਿੱਤਾ।

ਉਹ ਫਿਰ ਇਸ ਗੱਲ ਬਾਰੇ ਦਲੀਲਬਾਜ਼ੀ ਕਰਨ ਲੱਗ ਪਏ ਕਿ ਪੜ੍ਹਾਈ ਛੱਡ ਕੇ ਇਗੋਰ ਨੇ ਗਲਤੀ ਕੀਤੀ ਸੀ ਜਾਂ ਨਹੀਂ। ਅਚਾਨਕ ਲੀਡੀਆ ਕਮਰੇ ਵਿਚ ਦਾਖਿਲ ਹੋਈ। ਉਹ ਦੋਵੇਂ ਤ੍ਰਭਕ ਗਏ। ਉਹ ਇਤਨੀ ਭਿੱਜੀ ਹੋਈ ਸੀ ਕਿ ਉਸ ਦੀ ਪਤਲੀ ਗਰਮੀਆਂ ਦੀ ਪੁਸ਼ਾਕ ਉਸ ਦੇ ਸਰੀਰ ਨਾਲ ਚੁੰਮਟ ਗਈ ਸੀ।

"ਤੂੰ ਉਥੋਂ ਨੱਸ ਕੇ ਬਹੁਤ ਦਿਲਚਸਪ ਚੀਜ਼ ਦੇਖਣ ਤੋਂ ਵਾਂਝੀ ਰਹਿ ਗਈ," ਉਸ ਤੋਨਿਯਾ ਨੂੰ ਆਖਿਆ। "ਬੜੀ ਪਿਆਰੀ ਵਰਖਾ ਸੀ!" ਉਹ ਮੁੜੀ ਤੇ ਆਪਣੇ ਗਿੱਲੇ ਪੈਰਾਂ ਦੇ ਨਿਸ਼ਾਨ ਫਰਸ਼ ਉਤੇ ਛਡਦੀ ਹੋਈ ਵਾਪਸ ਚਲੀ ਗਈ।

"ਇਹ ਕੌਣ ਹੈ?"

"ਮੇਰੇ ਵੱਡੇ ਭਰਾ ਦੀ ਬੀਵੀ।"

"ਬੜੀ ਖ਼ੂਬਸੂਰਤ ਹੈ!"

"ਹਾਂ, ਇਹ ਤੋਂ ਸਗੋਂ ਇਸ ਨਾਲੋਂ ਵੀ ਵਧ ਸੁੰਦਰ ਹੁੰਦੀ ਸੀ।" ਤੋਨਿਯਾ ਨੇ ਨੀਲੀ ਮਖਮਲ ਦੀ ਜਿਲਦ ਵਾਲੀ ਇਕ ਐਲਬਮ ਅੰਗੀਠੀ ਉਤੋਂ ਚੁੱਕੀ ਤੇ ਵਿਚਾਲਿਉਂ ਖੋਲ੍ਹੀ। ਰੇਤਲੇ ਤੱਟ ਦੀਆਂ ਟਿੱਬੀਆਂ ਵਿਚਕਾਰ ਲੀਡੀਆ ਨਹਾਉਣ ਵਾਲੀ ਪੁਸ਼ਾਕ ਪਾਈ ਖਲੋਤੀ ਸੀ। ਉਸ ਦੇ ਸਰੀਰ ਦੇ ਅੰਗ ਸਿਡੌਲ ਤੇ ਲਚਕੀਲੇ ਸਨ ਤੇ ਇਸ ਰੰਗੀਨ ਤਸਵੀਰ ਵਿਚ ਉਸ ਦੇ ਮੋਢਿਆਂ ਉਤੇ ਸੰਧੂਰੀ ਧੁੱਪ ਖੇਡ ਰਹੀ ਸੀ। ਉਸ ਦੇ ਲਾਗੇ ਇਕ ਨਿੱਕੀ ਕੁੜੀ ਧਾਰੀਆਂ ਵਾਲੀ ਨਿੱਕਰ ਪਾਈ ਰੇਤ ਦੇ ਘਰੌਂਦੇ ਬਣਾ ਰਹੀ ਸੀ। "ਅਤੇ ਇਹ ਮੈਂ ਹਾਂ।" ਤੋਨਿਯਾ ਨੇ ਨਿੱਕੀ ਕੁੜੀ ਵਲ ਇਸ਼ਾਰਾ ਕਰ ਕੇ ਦੱਸਿਆ। "ਉਦੋਂ ਮੈਂ ਛੇ ਵਰ੍ਹਿਆਂ ਦੀ ਸਾਂ। ਹਰ ਕੋਈ ਇਹੋ ਆਖਦਾ ਸੀ ਕਿ ਮੈਂ ਵੀ ਬਹੁਤ ਖ਼ੂਬਸੂਰਤ ਬਣਾਂਗੀ। ਭਾਵੇਂ, ਇਹ ਗੱਲ ਸੱਚ ਨਾ ਹੋ ਸਕੀ!"

"ਕੌਣ ਕਹਿੰਦਾ ਹੈ, ਨਹੀਂ ਸੱਚ ਇਹ ਗੱਲ?" ਇਗੋਰ ਨੇ ਉਸ ਦੇ ਛਿੰਭ੍ਹਾਂ ਵਾਲੇ ਮੁੰਡਿਆਂ ਵਰਗੇ ਨੱਕ ਵਲ ਤਕਿਆ ਤੇ ਮੁਸਕਰਾਇਆ।

ਤੋਨਿਯਾ ਨੇ ਠਾਹ ਕਰ ਕੇ ਐਲਬਮ ਬੰਦ ਕਰ ਦਿਤੀ। ਪਤਾ ਨਹੀਂ ਕਿਉਂ ਇਗੋਰ ਦੀ ਮੁਸਕਾਣ ਨੇ ਸੱਟ ਮਾਰੀ ਸੀ। ਉਹ ਖਿੜਕੀ ਕੋਲ ਗਈ ਤੇ ਜ਼ੋਰ ਨਾਲ ਉਸ ਨੂੰ ਖੋਲ੍ਹਿਆ। ਕਮਰਾ ਮਿੱਟੀ ਦੀ ਮਹਿਕ ਨਾਲ ਧੋਤੇ ਸਫੈਦੇ ਦੇ ਦਰਖਤਾਂ ਦੀ ਖ਼ੁਸ਼ਬੋ ਨਾਲ ਭਰ ਗਿਆ। ਝੱਖੜ ਦੀ ਖਿਚੋਤਾਣ ਪਿਛੋਂ ਆਕਾਸ਼ ਥੱਕਿਆ ਥੱਕਿਆ ਜਾਪਦਾ ਸੀ ਤੇ ਮੀਂਹ ਹੌਲੀ ਹੌਲੀ ਵਧ ਰਿਹਾ ਸੀ।

ਬਾਗ਼ ਵਿਚ ਦੂਨੀਯਾਸ਼ਾ ਹੱਸ ਰਹੀ ਸੀ। ਉਹ ਹੱਥਾਂ ਵਿਚ ਜੁੱਤੀ ਚੁੱਕੀ

ਪੌੜੀਆਂ ਉਤੋਂ ਬੂਹੇ ਵਲ ਨੱਸੀ ਆ ਰਹੀ ਸੀ। ਉਸ ਦੇ ਪਿੱਛੇ ਪਿੱਛੇ ਕੋਸਤਿਯਾ ਪਾਣੀ ਵਿਚ ਸੈਂਡਲਾਂ ਸਮੇਤ ਛਪਲਕ ਛਪਲਕ ਕਰਦਾ ਆ ਰਿਹਾ ਸੀ। ਉਹ ਇਕ ਕੋਟ ਵਿਚ ਨਿੱਕੇ ਸੂਸ਼ਾ ਨੂੰ ਲਪੇਟੀਂ, ਚੁੱਕੀ ਆ ਰਿਹਾ ਸੀ।

"ਉਏ ਮੁਸ਼ਟੰਡਿਓ, ਤੁਸਾਂ ਬੱਚੇ ਨੂੰ ਠੰਢ ਲਗਵਾਉਣੀ ਏਂ ?" ਅਗਾਫ਼ੀਯਾ ਕਾਰਪੋਵਨਾ ਨੇ ਉਹਨਾਂ ਨੂੰ ਮਿਲਣ ਲਈ ਆਉਂਦਿਆਂ ਕਿਹਾ।

ਈਲੀਆ ਮਾਤਵੀਯੇਵਿਚ ਵੀ ਆਪਣੇ ਪੋਤਰੇ ਲਈ ਕੁਝ ਸ਼ਬਦ ਪੁੱਤਰ ਤੇ ਨੂੰਹ ਨੂੰ ਕਹੇ ਬਿਨਾਂ ਨਾ ਰਹਿ ਸਕਿਆ। ਪਰ ਤੋਨਿਯਾ ਦਾ ਖਿਆਲ ਸੀ ਕਿ ਉਸ ਦੀ ਨਾਰਾਜ਼ਗੀ ਦਾ ਕਾਰਨ ਇਹ ਸੀ ਕਿ ਮੇਰੂਆਂ ਲਈ ਕੀਤੀਆਂ ਗਣਿਤ-ਵਿਧੀਆਂ ਕੰਮ ਨਹੀਂ ਸੀ ਆ ਸਕੀਆਂ। ਉਸ ਨੇ ਇਗੋਰ ਨੂੰ ਇਤਨਾ ਹੀ ਦੱਸਿਆ।

ਇਗੋਰ ਨੂੰ ਰਾਤ ਦੇ ਖਾਣੇ ਲਈ ਠਹਿਰਣ ਦਾ ਨਿਮੰਤ੍ਰਣ ਦਿਤਾ ਗਿਆ। ਖਾਣੇ ਦੀ ਮੇਜ਼ ਉੱਤੇ ਐਨਤੋਨ ਪਿਉ ਨਾਲ ਬਹਿਸ ਕਰਦਾ ਰਿਹਾ ਏ ਕੋਸਤਿਯਾ ਵੀ ਇਸ ਬਹਿਸ ਵਿਚ ਸ਼ਾਮਲ ਹੋ ਗਿਆ ਦੂਨੀਯਾਸ਼ਾ ਗੋਦੀ ਚੁੱਕੇ ਬੱਚੇ ਵਿਚ ਰੁਝੀ ਰਹੀ ਜੋ ਉਸ ਨੂੰ ਖਾਣਾ ਖਾਣ ਵਿਚ ਦਿੱਕਤ ਪੇਸ਼ ਕਰ ਰਿਹਾ ਸੀ। ਕੇਵਲ ਅਗਾਫ਼ੀਯਾ ਕਾਰਪੋਵਨਾ ਤੇ ਕਦੀ ਲੀਡੀਆ ਹੀ ਇਗੋਰ ਨਾਲ ਗੱਲ ਕਰਦੀਆਂ। ਉਸ ਦੇ ਉੱਤਰ ਧੀਰਜ ਭਰੇ ਤੇ ਮਿੱਠੇ ਸਨ ਪਰ ਸਨ ਉਖੜੇ ਉਖੜੇ, ਕਿਉਂਕਿ ਉਸ ਦਾ ਬਹੁਤਾ ਧਿਆਨ ਮਰਦਾਂ ਦੀਆਂ ਗੱਲਾਂ ਵਲ ਸੀ।

ਤੋਨਿਯਾ ਚੁੱਪ ਸੀ। ਉਹ ਇਗੋਰ ਨੂੰ ਬਸ ਸਟਾਪ ਤਕ ਵਿਦਾ ਕਰਨ ਵੀ ਨਾ ਗਈ ਤੇ ਇਤਨਾ ਆਖਿਆ ਕਿ ਬਾਹਰ ਬਹੁਤ ਚਿੱਕੜ ਸੀ ਤੇ ਕਣੀਆਂ ਪੈ ਰਹੀਆਂ ਸਨ।

ਤੋਨਿਯਾ ਆਪਣੇ ਕਮਰੇ ਵਿਚ ਗਈ, ਉਸ ਬੱਤੀ ਬੁਝਾਈ ਅਤੇ ਸਰਹਾਣੇ ਵਿਚ ਮੂੰਹ ਦੇ ਕੇ ਭੁੱਬੀਂ ਰੋਣ ਲੱਗ ਪਈ। ਸ਼ਾਇਦ ਉਹ ਇਸ ਤਰ੍ਹਾਂ ਕਈ ਸਾਲਾਂ ਤੋਂ ਕਦੀ ਨਹੀਂ ਸੀ ਰੋਈ। ਇਤਨੀਆਂ ਸਿੱਕਾਂ ਪਿਛੋਂ ਉਹ ਆਇਆ ਸੀ ... ਤੇ ਕੀ ਹੋ ਗਿਆ ਸੀ ? ਕੁਝ ਵੀ ਨਹੀਂ, ਜੇ ਦੇਖੀਏ। ਜੇ ਉਸ ਦੀ ਉਸ ਮੁਸਕਾਣ ਨੂੰ ਵਿਚੋਂ ਕੱਢ ਦੇਈਏ ਤਾਂ ਕੁਝ ਵੀ ਤਾਂ ਨਹੀਂ ਸੀ ਹੋਇਆ। ਉਸ ਨੂੰ ਜਾਪਿਆ ਸੀ ਕਿ ਇਗੋਰ ਉਸ ਉਤੇ ਹੱਸ ਰਿਹਾ ਸੀ। ਤੇ ਤੋਨਿਯਾ ਨੂੰ ਇਹ ਮੁਸਕਾਣ ਦੇਖ ਕੇ ਬੇਹਦ ਨਿਰਾਸ਼ਾ ਹੋਈ ਸੀ। ਉਹ ਉਸ ਦੀ ਮੁੜ ਸ਼ਕਲ ਨਹੀਂ ਸੀ ਦੇਖਣਾ ਚਾਹੁੰਦੀ। ਉਸ ਨੂੰ ਇਗੋਰ ਬਾਰੇ ਗਲਤੀ ਲੱਗੀ ਸੀ। ਹਰ ਗਲਤੀ ਆਪਣੀ ਕੁੜੱਤਣ ਛੱਡ ਕੇ ਜਾਂਦੀ ਹੈ ਤੇ ਜਦੋਂ ਤੁਹਾਨੂੰ ਕਿਸੇ ਬੰਦੇ ਦੇ ਸਮਝਣ ਵਿਚ ਗਲਤੀ ਲੱਗੀ ਹੋਵੇ ਤਾਂ ਇਹ ਗਲਤੀ ਵਧੇਰੇ ਕੁੜੱਤਣ ਭਰੀ ਹੋ ਜਾਂਦੀ ਹੈ।

ਇਤਨੇ ਵਿਚ ਅਲੈਕਸੇਈ ਕਮਰੇ ਵਿਚ ਆਇਆ ਤੇ ਉਸ ਨੇ ਬਤੀ ਜਗਾਈ।

"ਕੀ ਹੋ ਗਿਆ ?" ਉਸ ਨੇ ਭੈਣ ਦੇ ਅੱਥਰੂ ਦੇਖ ਕੇ ਪੁੱਛਿਆ ।

"ਕੁਝ ਨਹੀਂ !" ਤੋਨਿਯਾ ਨੇ ਗੁੱਸੇ ਨਾਲ ਉੱਤਰ ਦਿੱਤਾ । ਉਸ ਨੇ ਸਰਹਾਣੇ ਤੋਂ ਆਪਣਾ ਸਿਰ ਵੀ ਨਾ ਚੁੱਕਿਆ । "ਤੈਨੂੰ ਖੁਦ ਵੀ ਤਾਂ ਪਤਾ ਹੈ !"

ਤੋਨਿਯਾ ਦੇ ਜਜ਼ਬਿਆਂ ਵਿਚ ਇਕ ਦਮ ਜਿਵੇਂ ਤਰਥਲੀ ਮੱਚ ਗਈ ਸੀ। ਹੁਣ ਉਹ ਦੌਰ ਲੰਘ ਰਿਹਾ ਸੀ। ਹੁਣ ਉਹ ਆਪਣੇ ਰੋਣ ਦਾ ਦੋਸ਼ੀ ਇਗੋਰ ਨੂੰ ਨਹੀਂ, ਸਗੋਂ ਉਸ ਚਿੱਬੇ ਸਿਰ ਵਾਲੀ ਕੇਤਿਯਾ ਨੂੰ ਸਮਝਣ ਲੱਗ ਪਈ ਸੀ ਜਿਸ ਨੇ ਅਲੈਕਸੇਈ ਦਾ ਸਿਰ ਫੇਰ ਦਿਤਾ ਸੀ ।

"ਮੈਨੂੰ ਕੁਝ ਨਹੀਂ ਪਤਾ," ਅਲੈਕਸੇਈ ਨੇ ਹੈਰਾਨੀ ਨਾਲ ਉੱਤਰ ਦਿਤਾ ।

"ਬੀਮਾਰ ਏਂ, ਕੋਈ ਤਕਲੀਫ ਏ ਤੈਨੂੰ ?"

"ਤੂੰ ਬੀਮਾਰ ਏਂ, ਮੈਂ ਨਹੀਂ !"

ਰਸੋਈ ਵਿਚ ਦੂਨੀਯਾਸ਼ਾ ਨੇ ਗੀਤ ਛੋੜ ਦਿਤਾ ਸੀ :

ਕੁੜੀਏ ਨੀ ਜੇ ਤੇਰਾ ਚਿੱਤ ਨਾ ਲੱਗੇ,
ਚਿੱਤ ਲਾਉਣੇ ਦਾ ਬਹਾਨਾ ਲੱਭ ਲੈ ...

ਤੋਨਿਯਾ ਨੇ ਦੂਨੀਯਾਸ਼ਾ ਦਾ ਟੱਪਾ ਸੁਣਿਆ, ਕੇਤਿਯਾ ਵਿਰੁਧ ਉਸ ਦੇ ਮਨ ਵਿਚ ਨਫ਼ਰਤ ਦਾ ਤੂਫਾਨ ਉਠਿਆ — ਅਤੇ ਇਗੋਰ ਬਾਰੇ ਸੋਚਣ ਲੱਗੀ ।

# ਕਾਂਡ ਪੰਜ

ਸਕੋਬੇਲੇਵ ਦੀਆਂ ਧਮਕੀਆਂ ਕੁਝ ਵਧੇਰੇ ਹੀ ਹੋ ਗਈਆਂ ਸਨ। ਪਰ ਜ਼ੀਨਾ ਨਾ ਕਦੀ ਉਸ ਨਾਲ ਬਾਹਰ ਜਾਂਦੀ ਤੇ ਨਾ ਹੀ ਕਦੀ ਉਸ ਦਾ ਹੁਕਮ ਮੰਨਦੀ। ਉਹ ਕੇਵਲ ਸਵੇਰੇ ਵੇਲੇ ਦਫਤਰ ਆਉਂਦਾ, ਇਕ ਸਿਗਰਟ ਪੀਂਦਾ, ਮੇਜ਼ ਦੇ ਦਰਾਜ਼ਾਂ ਨੂੰ ਜੰਦਰੇ ਮਾਰ ਕੇ ਬਾਕੀ ਦੇ ਸਾਰੇ ਦਿਨ ਲਈ ਅਲੋਪ ਹੋ ਜਾਂਦਾ।

ਇਕ ਦਿਨ ਦਫ਼ਤਰ ਦੀ ਸਫ਼ਾਈ ਕਰਨ ਵਾਲੀ ਬੁੱਢੀ ਮਾਈ ਲੀਜ਼ਾ ਨੇ ਜ਼ੀਨਾ ਨੂੰ ਆਖਿਆ :

"ਪਿਆਰੀ ਤੂੰ ਬਾਹਰ ਸੈਰ ਕਰਨ ਕਿਉਂ ਨਹੀਂ ਜਾਂਦੀ ? ਤੇਰਾ ਇਥੇ ਇਸ ਸਿਲ੍ਹੇ, ਹਨੇਰੇ ਕਮਰੇ ਵਿਚ ਸਾਰਾ ਦਿਨ ਬੈਠੇ ਰਹਿਣ ਦਾ ਕੀ ਫਾਇਦਾ ?"

"ਮੈਂ ਇਥੇ ਕੰਮ ਕਰਨ ਆਈ ਹਾਂ, ਸੈਰਾਂ ਕਰਨ ਨਹੀਂ !" ਜ਼ੀਨਾ ਨੇ ਹੁਣੇ ਹੁਣੇ ਆਏ ਇਕ ਰਿਸਾਲੇ ਦੀ ਵਰਕੇ ਫਰੋਲਦਿਆਂ ਕਿਹਾ।

"ਇਹ ਵੀ ਠੀਕ ਐ !" ਲੀਜ਼ਾ ਆਪਣੇ ਲੰਮੇ ਦਸਤੇ ਵਾਲੇ ਝਾੜਨ ਦੇ ਸਹਾਰੇ ਜ਼ੀਨਾ ਦੇ ਸਾਹਮਣੇ ਖਲੋਤੀ ਸੀ। "ਹਰ ਕਿਸੇ ਨੂੰ ਕੰਮ ਕਰਨਾ ਚਾਹੀਦਾ ਹੈ। ਪਰ ਅਫਸਰ ਤੋਂ ਬਿਨਾਂ ਕਾਹਦਾ ਕੰਮ ? ਤੇਰਾ ਅਫਸਰ ਯੇਵਸੇਈ ਕੌਂਸਤਾਂਤਿਨੋਵਿਚ ਤਾਂ ਸਾਰਾ ਦਿਨ ਲੰਡੇ ਦੀਆਂ ਲਾਉਂਦਾ ਰਹਿੰਦਾ ਹੈ। ਉਹ ਬਾਹਰ ਜਾ ਕੇ ਸ਼ਰਾਬ ਪੀਂਦਾ ਹੈ, ਉਹ ਕਾਰਖਾਨੇ ਦੇ ਹਸਪਤਾਲ ਦੀ ਰਜਿਸਟਰੀਆਂ ਕਰਨ ਵਾਲੀ ਕੁੜੀ ਨਾਲ ਅੱਖ-ਮਟੱਕੇ ਕਰਦਾ ਰਹਿੰਦਾ ਹੈ ... ..."

ਆਪਣੇ ਖਿਝੇਵੇਂ ਉਪਰੰਤ ਜ਼ੀਨਾ ਉੱਚੀ ਸਾਰੀ ਹੱਸ ਪਈ : ਜ਼ਰਾ ਸੋਚੋ, ਸਕੋਬੇਲੇਵ ਆਪਣੀਆਂ ਚੁੱਚੀਆਂ ਅੱਖਾਂ ਨਾਲ ਕਿਸੇ ਨਾਲ ਅੱਖ-ਮਟੱਕੇ ਕਰਦਾ ਹੈ ! ... ...

"ਪਰ ਬਹੁਤਾ ਚਿਰ ਤਾਂ ਸਕੋਬੇਲੇਵ ਕਲੱਬ ਦੇ ਮੈਨੇਜਰ ਵੈਨੀਆਮਿਨ ਸੇਮੀਓਨੋਵਿਚ ਨਾਲ ਬੜਾ ਨੌਢੂਖਾਂ ਬਣ ਕੇ ਬੈਠਾ ਰਹਿੰਦਾ ਹੈ।" ਲੀਜ਼ਾ ਬੋਲਦੀ ਗਈ। "ਚੰਗੇ ਦੋਵੇਂ ਨੌਢੂਖਾਂ ਜਾਪਦੇ ਨੇ ! ... ਅਸੀਂ ਸਫਾਈ ਕਰਨ ਵਾਲੇ ਤਾਂ ਐਵੇਂ ਚਿੜੀ-ਪਿੱਦੀ ਹਾਂ, ਸਾਡੇ ਵਲ ਕੋਈ ਨਹੀਂ ਦੇਖਦਾ। ਪਰ 'ਅਸੀਂ' 'ਉਹਨਾਂ' ਨੂੰ ਦੇਖ ਲੈਂਦੇ ਹਾਂ। ਅਸੀਂ ਸਭਨਾਂ ਨੂੰ ਦੇਖਦੇ ਹਾਂ ਤੇ ਸਾਨੂੰ ਸਭਨਾਂ ਦਾ ਪਤਾ ਹੁੰਦਾ

ਹੈ ਕਿ ਕੋਈ ਜੀਵ ਕਿਤਨੇ ਪਾਣੀ ਵਿਚ ਹੈ ... ਮੈਂ ਤਾਂ ਆਖਦੀ ਹਾਂ ਜਿਤਨਾ ਚਿਰ ਤੂੰ ਜਵਾਨ ਹੈਂ, ਮੌਜਾਂ ਲੁੱਟ ਲੈ। ਪਿਛੋਂ ਤੇਰੇ ਕੋਲ ਕੰਮ ਕਰਨ ਲਈ ਬਥੇਰਾ ਸਮਾਂ ਹੋਵੇਗਾ।

ਬੁੱਢੀ ਮਾਈ ਲਿਜ਼ਾ ਦੀ ਨਸੀਹਤ, ਜੋ ਡਾਇਰੈਕਟਰ ਦੀ ਸ਼ਹਿ ਨਾਲ ਦਿੱਤੀ ਗਈ ਸੀ, ਜ਼ੀਨਾ ਉਤੇ ਕਾਰਗਰ ਸਾਬਤ ਨਾ ਹੋਈ ਕਿ ਉਹ — ਜ਼ੀਨਾ — ਤਕਨੀਕੀ ਜਾਣਕਾਰੀ ਵਿਭਾਗ ਵਿਚ ਕੋਈ ਹਲਚਲ ਮਚਾਏ। ਪਰ ਉਹ ਸਾਰੇ ਸਟਾਫ਼ ਨੂੰ ਕਿਵੇਂ ਹਿਲਾ ਸਕਦੀ ਸੀ, ਜਦੋਂ ਕਿ ਸਾਰਾ ਸਟਾਫ਼ ਕੇਵਲ ਉਹ ਆਪ ਤੇ ਸਕੋਬੇਲੇਵ ਦੋ ਬੰਦੇ ਹੀ ਸਨ ? ਪਹਿਲੇ ਪਹਿਲ ਉਸ ਨੂੰ ਸਮਝ ਨਾ ਆਈ ਕਿ ਕੰਮ ਦੀ ਲੜੀ ਕਿਥੋਂ ਫੜੇ। ਉਹ ਤਾਂ ਜਹਾਜ਼ ਉਸਾਰੀ ਦੇ ਵਿਭਾਗ ਵਿਚ ਜਾਣਾ ਚਾਹੁੰਦੀ ਸੀ। ਜੋ ਕੁਝ ਸਕੋਬੇਲੇਵ ਨੇ ਉਸ ਨੂੰ ਕਰਨ ਲਈ ਦਸਿਆ ਸੀ, ਉਹ ਬਸ ਇਤਨਾ ਹੀ ਕੰਮ ਸੀ — ਇਕ ਵਰਕਸ਼ਾਪ ਵਿਚ ਨਵਾਂ ਪੈਂਫਲਿਟ ਲੈ ਜਾ, ਡਾਕਖਾਨੇ ਜਾ ਆ, ਅਖਬਾਰ ਜਾਂ ਰਿਸਾਲੇ ਦੀ ਕਟਿੰਗ ਇਕ ਐਲਬਮ ਵਿਚ ਚਿਪਕਾ ਦੇ। ਜ਼ੀਨਾ ਦਾ ਜੀ ਕੀਤਾ ਕਿ ਆਪਣਾ ਸੂਟ ਕੇਸ ਚੁੱਕੇ ਤੇ ਇਸ ਸ਼ਿੱਪਯਾਰਡ ਵਿਚੋਂ ਛੁੱਟੀ ਕਰੇ, ਜਿਥੇ ਉਸ ਦਾ ਅਜਿਹਾ ਸੁਆਗਤ ਹੋਇਆ ਸੀ। ਉਹ ਆਪਣੇ ਮਨ ਦੀ ਭੜਕਦੀ ਅੱਗ ਮੱਠੀ ਕਰਨ ਲਈ ਡਾਇਰੈਕਟਰ ਕੋਲ ਗਈ। ਪਰ ਡਾਇਰੈਕਟਰ ਉਸ ਨੂੰ ਨਹੀਂ ਸੀ ਮਿਲ ਸਕਦਾ। ਉਹ ਇਕ ਕਾਨਫ੍ਰੰਸ ਵਿਚ ਸੀ ਤੇ ਉਸ ਪਿਛੋਂ ਉਹ ਸਿੱਧਾ ਸੂਬਾ ਪਾਰਟੀ ਕਮੇਟੀ ਦੇ ਦਫਤਰ ਕਾਰ ਵਿਚ ਬੈਠ ਕੇ ਚਲ ਪਿਆ। ਜਦੋਂ ਉਸ ਨੇ ਮਿਲਣੀ ਵਾਲੇ ਕਮਰੇ ਵਿਚ ਜ਼ੀਨਾ ਨੂੰ ਡਟ ਕੇ ਖਲੋਤਿਆਂ ਤੱਕਿਆ ਤਾਂ ਪਹਿਲਾਂ ਤਾਂ ਉਸ ਵਲ ਤੱਕਿਆ ਹੀ ਨਾ, ਜਦੋਂ ਤੱਕਿਆ ਤਾਂ ਇਉਂ ਜਿਵੇਂ ਪਛਾਣਿਆ ਹੀ ਨਾ ਹੋਵੇ ਅਤੇ ਅਖੀਰ ਉਸ ਨੂੰ ਇਹ ਕਹਿ ਕੇ ਗਲੋਂ ਲਾਹ ਦਿੱਤਾ : "ਖਿਮਾ ਕਰਨਾ। ਹੁਣ ਮੇਰੇ ਕੋਲ ਸਮਾਂ ਨਹੀਂ। ਕਲ੍ਹ ਆਉਣਾ।"

ਜ਼ੀਨਾ ਨੇ ਅਨੁਭਵ ਕੀਤਾ ਕਿ ਨਾ ਕਲ੍ਹ ਨੂੰ ਤੇ ਨਾ ਪਰਸੋਂ ਨੂੰ ਕਿਸੇ ਕੋਲ ਉਸ ਨੂੰ ਮਿਲਣ ਲਈ ਸਮਾਂ ਨਹੀਂ। ਹਰ ਕੋਈ ਆਪਣੇ ਕੰਮ ਵਿਚ ਰੁਝਿਆ ਹੋਇਆ ਹੈ। ਜੇ ਕੋਈ ਗੱਲ ਆਖੋ ਤਾਂ ਸਗੋਂ ਤੁਹਾਨੂੰ ਔਖੇਰਾ ਕੰਮ ਦੇ ਦੇਣਗੇ ਤੇ ਤੁਹਾਨੂੰ ਬੇਹਿਸਾਬੀ ਹੱਲਾ ਸ਼ੇਰੀ ਦੇਣਗੇ। "ਫਿਕਰ ਨਾ ਕਰ, ਅਸੀਂ ਤੇਰੀ ਸਹਾਇਤਾ ਕਰਾਂਗੇ।" "ਤੈਨੂੰ ਵਿਚਕਾਰ ਡੋਬਾ ਨਹੀਂ ਦੇਵਾਂਗੇ।" ਉਹ ਆਖਣਗੇ ਤੇ ਫਿਰ ਤੁਹਾਨੂੰ ਪੂਰੀ ਤਰ੍ਹਾਂ ਭੁੱਲ ਜਾਣਗੇ ਅਤੇ ਅੰਤ ਵਿਚ ਤੁਹਾਡੇ ਕੋਲੋਂ ਇਸ ਗੱਲ ਦੀ ਜਵਾਬ-ਦੇਹੀ ਕਰਨਗੇ।

ਉਸ ਨੂੰ ਹੈਰਾਨੀ ਹੋਈ ਕਿ ਕਦੀ ਕੋਈ ਵੀ ਜਾਣਕਾਰੀ ਵਿਭਾਗ ਤੋਂ ਕਿਸੇ ਪ੍ਰਕਾਰ ਦੀ ਪੁੱਛ-ਗਿੱਛ ਕਰਨ ਨਹੀਂ ਸੀ ਆਇਆ। ਫਿਰ ਇਹ ਐਲਬਮਾਂ,

ਕਟਿਗਾਂ ਤੇ ਨਕਸ਼ਿਆਂ ਦਾ ਪੜਪੰਚ ਕਾਹਦੇ ਲਈ ਸੀ ? ਕੀ ਉਹ ਇੰਜੀਨੀਅਰਾਂ ਤੇ ਕਾਮਿਆਂ ਦੀਆਂ ਤਕਨੀਕੀ ਲੋੜਾਂ ਪੂਰੀਆਂ ਕਰਦੇ ਸਨ ?

ਜ਼ੀਨਾ ਵਰਕਸ਼ਾਪਾਂ ਦਾ ਚੱਕਰ ਲਗਾਉਣ ਲਈ ਤੁਰ ਪਈ ਕਿ ਉਹਨਾਂ ਨੂੰ ਕਿਹੜੀ ਜਾਣਕਾਰੀ ਦੀ ਲੋੜ ਸੀ। "ਸੋਚਣਾ ਪਵੇਗਾ," ਇੰਜੀਨੀਅਰ, ਫੋਰਮੈਨ ਤੇ ਵਿਭਾਗਾਂ ਦੇ ਮੁਖੀ ਉੱਤਰ ਦੇਂਦੇ। "ਇਸ ਸਮੇਂ ਤਾਂ ਕੁਝ ਨਹੀਂ ਆਖ ਸਕਦੇ।" ਜ਼ੀਨਾ ਨੇ ਮਹਿਸੂਸ ਕੀਤਾ ਕਿ ਸਮੇਂ ਸਮੇਂ ਦੀ ਗੱਲ ਨਹੀਂ ਸੀ, ਸਗੋਂ ਲੋਕੀਂ ਜਾਣਕਾਰੀ ਵਿਭਾਗ ਵਿਚ ਵਿਸ਼ਵਾਸ਼ ਹੀ ਨਹੀਂ ਸਨ ਰਖਦੇ। ਉਸ ਨੇ ਕੋਲੋਂ ਦੇ ਲੰਘੇ ਜਾਂਦੇ ਕਾਮਿਆਂ ਤੋਂ ਪੁੱਛਿਆ ਕਿ ਜਾਣਕਾਰੀ ਵਿਭਾਗ ਕਿਥੇ ਕੁ ਹੈ ? ਉਹਨਾਂ ਵਿਚੋਂ ਚਾਰ ਤਾਂ ਮੋਢੇ ਸੁਕੇੜ ਕੇ ਹੀ ਲੰਘ ਗਏ । ਕੇਵਲ ਇਕ ਬੰਦੇ ਨੇ ਉੱਤਰ ਦਿਤਾ : "ਪਕਾ ਪਤਾ ਤਾਂ ਨਹੀਂ, ਪਰ ਮੇਰਾ ਖਿਆਲ ਹੈ ਕਿ ਵੱਡੀ ਬਿਲਡਿੰਗ ਵਿਚ ਹੈ ਕਿਧਰੇ।"

ਕੀ ਕੋਈ ਇਸ ਗੱਲ ਨਾਲ ਕਦੀ ਸਮਝੌਤਾ ਕਰ ਕੇ ਬੈਠ ਸਕਦਾ ਸੀ ? ਜ਼ੀਨਾ ਨੇ ਇਕ ਪ੍ਰਸ਼ਨ ਸੂਚੀ ਬਣਾਈ ਤੇ ਸਾਰੇ ਵਿਭਾਗਾਂ ਦੀਆਂ ਵਰਕਸ਼ਾਪਾਂ ਵਿਚ ਇਕ ਇਕ ਕਾਪੀ ਭੇਜ ਦਿੱਤੀ ਤੁਹਾਨੂੰ ਕੀ ਚਾਹੀਦਾ ਹੈ, ਕਾਮਰੇਡ ? ਸਾਨੂੰ ਪੁੱਛੋ। ਸਾਥੋਂ ਜਾਣਕਾਰੀ ਮੰਗੋ । ਅਸੀਂ ਉਸ ਬਾਰੇ ਪੁਸਤਕਾਂ ਮੰਗਵਾਵਾਂਗੇ, ਹਰ ਵਿਸ਼ੇ ਦੀ ਪੜਤਾਲ ਵੱਖ ਵੱਖ ਇੰਸਟੀਚਿਊਟਾਂ ਪਾਸੋਂ ਕਰਾਂਗੇ ਤੇ ਲੋੜ ਪਵੇ ਤਾਂ ਮਾਹਿਰ ਵੀ ਸਦਾਂਗੇ ।

ਪਰ ਇਹ ਪ੍ਰਸ਼ਨ ਸੂਚੀ ਵੀ ਬੇਕਾਰ ਗਈ। ਕੋਈ ਪੁੱਛ ਨਾ ਆਈ।

"ਤਦ, ਫਿਰ ਇਸ ਵਿਭਾਗ ਨੂੰ ਬੰਦ ਕਰ ਦੇਵੋ", ਸਕੋਬੇਲੇਵ ਨੇ ਉਪਰੀ ਤਰ੍ਹਾਂ ਉੱਤਰ ਦਿਤਾ, ਟੋਪੀ ਪਹਿਨੀ ਤੇ ਰੋਜ਼ ਵਾਂਗ ਦਫਤਰੋਂ ਅਲੋਪ ਹੋਣ ਦੀ ਨੀਯਤ ਨਾਲ ਬੂਹੇ ਵਲ ਵਧਿਆ।

ਜ਼ੀਨਾ ਨੇ ਉਸ ਦਾ ਰਾਹ ਰੋਕ ਲਿਆ। ਸਕੋਬੇਲੇਵ ਨੇ ਨਿੰਮਰਤਾ ਨਾਲ ਟੋਪੀ ਉੱਚੀ ਕੀਤੀ :

"ਮੈਂ ਤੁਹਾਡੇ ਲਈ ਕੀ ਕਰ ਸਕਦਾ ਹਾਂ, ਜ਼ੀਨਾਇਦਾ ਪਾਵਲੋਵਨਾ ?"

"ਮੇਰੇ ਲਈ ਕੁਝ ਨਹੀਂ। ਪਰ ਤੇਰਾ ਇਹ ਫਰਜ਼ ਹੈ ਕਿ ਕੰਮ ਕਰੇਂ ਤੇ ਸਾਰਾ ਦਿਨ ਸੈਰ ਸਪਾਟੇ ਨਾ ਕਰਿਆ ਕਰੇਂ।"

"ਦੇਖੋ," ਉਸ ਨੇ ਇੰਜ ਕਹਿਣਾ ਸ਼ੁਰੂ ਕੀਤਾ ਜਿਵੇਂ ਉਹ ਕੰਮ ਵਿਚ ਬੇਹਦ ਦਿਲਚਸਪੀ ਰਖਦਾ ਹੋਵੇ । "ਜੇ ਕੋਈ ਦਫਤਰ ਦੀ ਸਫਾਈ ਕਰਨ ਵਾਲਿਆਂ ਦੀਆਂ ਗੱਲਾਂ ਮੰਨੇ ਤਾਂ ਮੈਂ ਸੈਰ-ਸਪਾਟੇ ਹੀ ਕਰਦਾ ਹਾਂ। ਪਰ ਜੇ ਸੱਚ ਪੁੱਛੋ ਤਾਂ ਮੈਂ ਸੈਰਾਂ ਨਹੀਂ ਕਰਦਾ। ਮੈਂ ਇਸ ਕੰਮ ਉਤੇ ਪੂਰੀ ਤਰ੍ਹਾਂ ਡਟਿਆ ਹੋਇਆ ਹਾਂ।

ਸੱਤ ਸਾਲ ਪਹਿਲਾਂ ਮੈਂ ਵੀ ਤੁਹਾਡੇ ਵਾਂਗ ਨਵਾਂ ਨਵਾਂ ਆਇਆਂ ਸਾਂ। ਮੈਂ ਇਥੇ ਟੋਰਜਨ ਵਾਂਗ ਡਟ ਕੇ ਕੰਮ ਕਰਨ ਦੀ ਨੀਯਤ ਨਾਲ ਆਇਆ ਸਾਂ। ਪਰ ਅਗਲਿਆਂ ਮੈਨੂੰ ਕਿਸੇ ਵਰਕਸ਼ਾਪ ਭੇਜਣ ਦੀ ਥਾਂ, ਜਿਥੇ ਮੈਂ ਫੋਰਮੈਨ ਬਣ ਸਕਦਾ ਸਾਂ, ਇਥੇ ਇਸ ਵਿਭਾਗ ਵਿਚ ਲਿਆ ਵਾੜਿਆ। ਮੈਂ ਵੀ ਤੇਰੇ ਵਾਂਗ ਪ੍ਰਸ਼ਨ-ਸੂਚੀਆਂ ਭੇਜੀਆਂ ਸਨ ਪਰ ਸਭ ਬੇ-ਫਾਇਦਾ — ਇਥੇ ਕੌਣ ਆ ਕੇ ਵੜਦਾ ਹੈ, ਮੈਂ ਸਮੇਂ ਸਿਰ ਜਾਣ ਗਿਆ ਸਾਂ। ਹੁਣ ਮੈਂ ਸਾਰੀ ਆਸ ਲਾਹ ਬੈਠਾ ਹਾਂ — ਤੇ ਇਸ ਇੰਤਜ਼ਾਰ ਵਿਚ ਹਾਂ ਕਿ ਕਦੋਂ ਡਾਇਰੈਕਟਰ ਸਾਡੀ ਇਸ ਨਿੱਕੀ ਜਿਹੀ ਦੁਕਾਨ ਨੂੰ ਗਾਹਕ ਨਾ ਮਿਲਣ ਸਦਕਾ ਬੰਦ ਕਰਦਾ ਹੈ। ਅਤੇ ਫਿਰ ਮੈਂ ਆਪਣੇ ਡਿਪਲੋਮੇ ਅਨੁਸਾਰ ਕੰਮ ਉੱਤੇ ਚਲਾ ਜਾਵਾਂਗਾ — ਜੋੜਨ ਦੇ ਕੰਮ ਵਿਚ ਮਕਾਨਕੀ ਮਾਹਿਰ ਦਾ ਡਿਪਲੋਮਾ ਹੈ ਮੇਰਾ। ਕੋਈ ਸਵਾਲ ?"

"ਹਾਂ, ਹਨ। ਕੀ ਤੁਸਾਂ ਡਾਇਰੈਕਟਰ ਨੂੰ ਇਹ ਗੱਲਾਂ ਦਸੀਆਂ ਹਨ ? ਕੀ ਤੁਸਾਂ ਉਸ ਨੂੰ ਵਿਭਾਗ ਬਾਰੇ ਆਪਣੀ ਰਾਏ ਦੱਸੀ ਹੈ ?"

"ਮੈਂ ਡਾਇਰੈਕਟਰ ਨਾਲ ਇਹ ਗੱਲ ਭਾਵੇਂ ਨਾ ਕੀਤੀ ਹੋਵੇ, ਪਰ ਹੋਰ ਬਹੁਤ ਲੋਕ ਮੇਰੀ ਰਾਏ ਜਾਣਦੇ ਹਨ।"

"ਕਲੱਬ ਦਾ ਮੈਨੇਜਰ, ਮਿਸਾਲ ਵਜੋਂ ... ..."

ਸਕੋਬੇਲੇਵ ਨੇ ਫਿਰ ਆਪਣੀ ਟੋਪੀ ਸਿਰ ਉਤੋਂ ਉਤਾਂਹ ਚੁੱਕੀ ਅਤੇ ਜ਼ੀਨਾ ਤੋਂ ਪਾਸਾ ਬਚਾ ਕੇ ਬੂਹੇ ਵਲ ਵਧਿਆ। ਆਪਣੇ ਪਿੱਛੇ ਅੱਧਾ ਬੂਹਾ ਭੇੜ ਕੇ ਉਸ ਪਿਛਾਂਹ ਮੂੰਹ ਕੀਤਾ :

"ਕਿਰਪਾ ਕਰਕੇ ਬੁੱਢੀ ਮਾਈ ਲੀਜ਼ਾ ਨਾਲ ਸਲਾਹ ਮਸ਼ਵਰਾ ਕਰਦੀ ਰਹੀਂ। ਉਹ ਜਾਣਕਾਰੀ ਦਾ ਬਹੁਤ ਯੋਗ ਰਸਤਾ ਹੈ।"

ਜ਼ੀਨਾ ਦੇ ਮਨ ਵਿਚ ਇਕ ਵਾਰੀ ਫੇਰ ਡਾਇਰੈਕਟਰ ਕੋਲ ਜਾਣ ਦੀ ਤੀਬਰ ਇੱਛਾ ਪ੍ਰਗਟ ਹੋਈ। ਭਾਵੇਂ ਕੁਝ ਵੀ ਹੋਵੇ ਉਹ ਨੱਸ ਕੇ ਉਸ ਦੇ ਕਮਰੇ ਵਿਚ ਜਾ ਘੁਸਣਾ ਚਾਹੁੰਦੀ ਸੀ ਤੇ ਆਪਣੇ ਇਸ ਨਿਕਾਰੇਪਣ ਬਾਰੇ ਸਭ ਕੁਝ ਇਕੋ ਸਾਹ ਵਿਚ ਕਹਿ ਦੇਣ ਲਈ ਤਤਪਰ ਸੀ। ਉਹ ਸਕੋਬੇਲੇਵ ਨੂੰ ਕੁਝ ਕਰ ਕੇ "ਦਿਖਾਉਣਾ" ਚਾਹੁੰਦੀ ਸੀ। ਕੀ "ਦਿਖਾਉਣਾ" ਚਾਹੁੰਦੀ ਸੀ ਇਸ ਬਾਰੇ ਉਹ ਖੁਦ ਵੀ ਨਹੀਂ ਸੀ ਸਪਸ਼ਟ, ਪਰ "ਦਿਖਾਉਣਾ" ਜ਼ਰੂਰ ਚਾਹੁੰਦੀ ਸੀ।

ਜਦੋਂ ਪਿਛਲੇ ਦਸਾਂ ਦਿਨਾਂ ਪਿਛੋਂ ਅੱਜ ਪਹਿਲਾ ਬੰਦਾ ਵਿਭਾਗ ਵਿਚ ਦਾਖਿਲ ਹੋਇਆ ਤਾਂ ਉਸ ਨੂੰ ਬਹੁਤ ਖੁਸ਼ੀ ਹੋਈ।

ਆਪਣੀ ਜਾਣ-ਪਛਾਣ ਕਰਵਾਏ ਬਿਨਾਂ ਹੀ ਉਹ ਮੇਜ਼ 'ਤੇ ਬੈਠ ਗਿਆ। ਉਹ ਇਕ ਤਗੜਾ ਵੱਡਾ ਬੰਦਾ ਸੀ, ਉਸ ਦੇ ਭਾਰ ਹੇਠਾਂ ਇਕ ਕੁਰਸੀ ਚੀਕ ਉੱਠੀ ਸੀ।

ਉਸ ਦੀ ਜੈਕਟ ਦੇ ਮੋਢਿਆਂ, ਵਾਲਾਂ, ਬੂਟਾਂ, ਪਤਲੂਣ ਦੀਆਂ ਮੂਹਰੀਆਂ — ਹਰ ਥਾਂ ਲਕੜੀ ਦੀਆਂ ਛਿਲਤਰਾਂ ਅਟਕੀਆਂ ਹੋਈਆਂ ਸਨ, ਮੈਂ ਤੁਹਾਡੇ ਮੁਖੀ ਨਾਲ ਇਕ ਗੱਲ ਕਰਨਾ ਚਾਹੁੰਦਾ ਹਾਂ।"

"ਉਹ ਇਸ ਸਮੇਂ ਇਥੇ ਨਹੀਂ ਪਰ ਮੈਂ ਵੀ ਸਿਖਸ਼ਤ ਇੰਜੀਨੀਅਰ ਹਾਂ। ਮੈਂ ਤੁਹਾਡੀ ਕੀ ਸੇਵਾ ਕਰ ਸਕਦੀ ਹਾਂ ?"

"ਇੰਜੀਨੀਅਰ ?" ਉਸ ਨੇ ਆਪਣਾ ਨੱਕ ਖੁਰਕਿਆ ਤੇ ਇਸ ਹਰਕਤ ਤੋਂ ਜ਼ੀਨਾ ਨੂੰ ਜਾਪਿਆ ਕਿ ਉਸ ਨੂੰ ਕੁੜੀ ਦੀ ਗੱਲ ਦਾ ਵਿਸ਼ਵਾਸ ਨਹੀਂ ਸੀ ਆਇਆ, ਉਸ ਦੀ ਉਮਰ ਦਾ, ਉਸ ਦੇ ਇੰਜੀਨੀਅਰੀ ਦੇ ਡਿਪਲੋਮੇ ਦਾ। ਉਹ ਭਵੰਤਰ ਜਿਹੀ ਗਈ। ਉਸ ਨੇ ਮੇਜ਼ ਤੋਂ ਠੋਲਾ ਮਾਰ ਕੇ ਇਕ ਕਾਗਜ਼ ਫਰਸ਼ ਉਤੇ ਸੁੱਟਿਆ ਤੇ ਫਿਰ ਉਸ ਨੂੰ ਚੁੱਕਣ ਲਈ ਝੁਕ ਗਈ। ਉਸ ਦੇ ਨਹੁੰ ਵਿਚ ਸਿੱਲਤ ਚੁੱਭ ਗਈ ਤੇ ਉਸ ਨੇ ਬੱਚਿਆਂ ਵਾਂਗ ਉਂਗਲੀ ਮੂੰਹ ਵਿਚ ਦੇ ਲਈ। ਚੰਗਾ ਸੁਆਗਤ ਹੈ ਆਪਣੇ ਦਫਤਰ ਵਿਚ ਆਉਣ ਵਾਲੇ ਪਹਿਲ ਪਲੇਠੀ ਦੇ ਬੰਦੇ ਦਾ ... ਉਸ ਮਨ ਵਿਚ ਸੋਚਿਆ।

ਪਰ ਆਉਣ ਵਾਲਾ ਬੰਦਾ ਮੁਸਕਰਾਇਆ ਤੇ ਉਸ ਨੇ ਕਾਗਜ਼ ਚੁੱਕ ਦਿਤਾ।

"ਤਾਂ ਹੁਣ, ਦਿਖਾ ਸਾਨੂੰ ਕੀ ਹੋ ਗਿਆ," ਉਸ ਨੇ ਜ਼ੀਨਾ ਦੀਆਂ ਉਂਗਲਾਂ ਆਪਣੇ ਤਗੜੇ ਹੱਥ ਵਿਚ ਫੜੀਆਂ। "ਕੁਝ ਨਹੀਂ ਹੋਇਆ, ਅਸੀਂ ਹੁਣੇ ਇਸ ਸਿਲਤ ਨੂੰ ਕੱਢ ਮਾਰਦੇ ਹਾਂ।"

ਉਸ ਨੇ ਆਪਣੀ ਜੇਬ ਵਿਚੋਂ ਇਕ ਸੂਈ ਕੱਢੀ, ਉਸ ਨੂੰ ਮਾਚਿਸ ਦੀ ਤੀਲੀ ਬਾਲ ਕੇ ਸ਼ੁਧ ਕੀਤਾ ਤੇ ਨਹੁੰ ਵਿਚੋਂ ਸਿਲਤ ਕੱਢ ਦਿਤੀ।

"ਹੁਣ ਅਸੀਂ ਇਕ ਦੂਜੇ ਨੂੰ ਜਾਣ ਗਏ ਹਾਂ," ਆਉਣ ਵਾਲਾ ਫੇਰ ਮੁਸਕਰਾਇਆ, "ਜ਼ੁਰਬੀਨ ਮੇਰਾ ਨਾਂ ਹੈ।"

"ਜ਼ੁਰਬੀਨ ? ਪਰ ਇਸ ਸ਼ਿੱਪਯਾਰਡ ਵਿਚ ਕਿਤਨੇ ਕੁ ਜ਼ੁਰਬੀਨ ਹਨ ? ਮੈਂ ਹੁਣੇ ਹਾਲੇ ਇਥੇ ਆਈ ਹਾਂ। ਉਸਾਰੀ ਸੈਕਟਰ ਦਾ ਮੁੱਖੀ ਜ਼ੁਰਬੀਨ ਹੈ ਅਤੇ ਇਕ ਰਿਬਟਰ ਨੂੰ ਵੀ ਜ਼ੁਰਬੀਨ ਆਖਦੇ ਹਨ।"

"ਹਾਲੀਂ ਹੋਰ ਬਥੇਰਿਆਂ ਦਾ ਪਤਾ ਲੱਗੇਗਾ ਤੁਹਾਨੂੰ। ਮੈਂ ਪੈਟਰਨ ਬਣਾਉਣ ਵਾਲਾ ਜ਼ੁਰਬੀਨ ਹਾਂ। ਸ਼ਾਨੂੰ ਤੁਹਾਡੇ ਵਿਭਾਗ ਵਿਚੋਂ ਭੇਜੀ ਪਰਚੀ ਮਿਲੀ ਤੇ ਸੀ। ਮੈਂ ਆ ਗਿਆ ਹਾਂ। ਮੈਂ ਲਕੜੀ ਨੂੰ ਜੋੜ ਲਗਾਉਣ ਬਾਰੇ ਕੁਝ ਕਿਤਾਬਾਂ ਚਾਹੁੰਦਾ ਹਾਂ। ਕੇਵਲ ਪੁਸਤਕਾਂ ਹੀ ਨਹੀਂ ... ਮੈਂ ਸਾਰੀ ਚੀਜ਼ ਬਾਰੇ ਜਾਣਨਾ ਚਾਹੁੰਦਾ ਹਾਂ। ਮੈਂ ਦਸਦਾ ਹਾਂ ਤੁਹਾਨੂੰ। ਮੇਰੇ ਕੋਲ ਨਿੱਕਾ ਜਿਹਾ ਵਿਚਾਰ ਹੈ ... ਸੁਣੋ, ਮੈਂ ਸਮਝਾਉਂਦਾ ਹਾਂ। ਜੋੜਾਂ ਉੱਤੇ ਕੋਈ ਗਿਆਨ ? ਜ਼ਿਆਦਾ ਨਹੀਂ ? ਕੋਈ ਗੱਲ

ਨਹੀਂ ਤੁਸੀਂ ਜਾਣ ਲਵੋਗੇ। ਜੋੜਨ ਦਾ ਗੁਣ ਭਾਂਡੇ ਪੱਥਣ ਵਾਂਗ ਸਭ ਤੋਂ ਪੁਰਾਣਾ ਹੈ। ਤੁਸੀਂ ਹੁਣ ਵੀ ਸਾਡੇ ਸੰਦ ਦੇਖ ਸਕਦੇ ਹੋ — ਜਿਵੇਂ ਕਿ ਮਹਾਨ ਪੀਟਰ ਵਰਤਦਾ ਹੈ। ਪਰ ਹੁਣ ਅਸੀਂ ਬਿਜਲਈ ਰੰਦੇ ਵਰਤਦੇ ਹਾਂ ਤੇ ਘੇਰੇਦਾਰ ਆਰੀ ਵਰਤਦੇ ਹਾਂ। ਪਰ ਹੱਥਾਂ ਨਾਲ ਇਹ ਸਾਰੇ ਕੰਮ ਕਰਨੇ ਰਤਾ ਟੇਢੇ ਹਨ, ਹੌਲੇ ਹੁੰਦੇ ਹਨ ਤੇ ਮਹਿੰਗੇ ਪੈਂਦੇ ਹਨ। ਮੈਂ ਹੁਣ ਇਕ ਅਜਿਹੀ ਨਿਕੀ ਜਿਹੀ ਮਸ਼ੀਨ ਬਣਾਉਣੀ ਚਾਹੁੰਦਾ ਹਾਂ ਜਿਸ ਨਾਲ ਤੁਸੀਂ ਲਕੜੀ ਜੋੜਨ ਦਾ ਹਰ ਕੰਮ ਕਰ ਸਕੋ। ਮੇਰੇ ਮਨ ਵਿਚ ਇਸ ਦਾ ਫੁਰਨਾ ਫੁਰਿਆ ਹੈ ਤੇ ਇਹ ਥੋੜਾ ਥੋੜਾ ਕਰ ਕੇ ਸਾਕਾਰ ਹੁੰਦਾ ਜਾ ਰਿਹਾ ਹੈ। ਮੈਂ ਤਾਂ ਕੇਵਲ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਜੁੜਾਈ ਦੇ ਕੰਮ ਵਿਚ ਹੁਣ ਤੀਕ ਸਾਰੇ ਦੇਸ਼ ਭਰ ਵਿਚ ਕੀ ਕੁਝ ਹੋਇਆ ਹੈ ਤਾਂ ਜੁ ਹਰ ਪਰਕਾਰ ਦੇ ਜੋੜ ਲਈ ਉਸ ਮਸ਼ੀਨ ਵਿਚ ਸਬੀਲਾ ਬਣਾਈ ਜਾਵੇ। ਮੈਂ ਮੁੜ ਘਿੜ ਕੇ ਅੰਗੀਠੀ ਜਾਂ ਸਾਈਕਲ ਦੀ ਕਾਢ ਨਹੀਂ ਕੱਢਣ ਲੱਗਾ। ਜਾਂ ਆਹਰਨ ਦੀ ਵਰਤੋਂ ਬਾਰੇ ਨਹੀਂ ਸੋਚਦਾ।

ਜ਼ੀਨਾ ਧਿਆਨ ਨਾਲ ਸੁਣਦੀ ਰਹੀ। ਉਹ ਦਿਲੋਂ ਇਸ ਬੰਦੇ ਦੀ ਸਹਾਇਤਾ ਕਰਨਾ ਚਾਹੁੰਦੀ ਸੀ। ਇਸ ਦਾ ਅਰਥ ਇਹ ਹੋਣ ਸੀ ਕਿ ਉਹ ਸ਼ਿੱਪਯਾਰਡ ਦੇ ਜੀਵਨ ਵਿਚ ਰਚ ਮਿਚ ਸਕਦੀ ਸੀ।

"ਕੀ ਇਹ ਵਿਚਾਰ ਤੁਹਾਡੇ ਦਿਮਾਗ ਵਿਚ ਕਾਫ਼ੀ ਸਮੇਂ ਤੋਂ ਹੈ ?" ਉਸ ਪੁੱਛਿਆ।

"ਮੈਂ ਇਸ ਬਾਰੇ ਪੱਕੀ ਤਰ੍ਹਾਂ ਕੁਝ ਨਹੀਂ ਕਹਿ ਸਕਦਾ। ਇਹ ਖਿਆਲ ਮੇਰੇ ਮਨ ਵਿਚ ਉਦੋਂ ਤੋਂ ਹੈ ਜਦੋਂ ਤੋਂ ਅਸਾਂ ਬਿਜਲੀ ਦੇ ਸੰਦਾਂ ਨਾਲ ਕੰਮ ਕਰਨਾ ਸ਼ੁਰੂ ਕੀਤਾ ਹੈ। ਮੈਂ ਉਦੋਂ ਇਹੋ ਸੋਚਿਆ ਸੀ ਕਿ ਜੇਕਰ ਇਕੱਲੇ ਇਕੱਲੇ ਸੰਦ ਦੀ ਥਾਂ ਅਸੀਂ ਸਾਰੇ ਕੰਮ ਇਕੋ ਮਸ਼ੀਨ ਤੋਂ ਲੈ ਸਕੀਏ ... ਪਰ ਇਸ ਬਾਰੇ ਬਹੁਤੀ ਤੀਬਰਤਾ ਨਾਲ ਮੈਂ ਥੋੜੇ ਚਿਰ ਤੋਂ ਹੀ ਕੰਮ ਕਰਨਾ ਆਰੰਭਿਆ ਹੈ। ਸਾਡੇ ਕੋਲ ਪੈਟਰਨਾਂ ਦੇ ਆਰਡਰਾਂ ਦੇ ਢੇਰ ਲੱਗੇ ਪਏ ਹਨ ਪਰ ਸਾਥੋਂ ਪੂਰੇ ਨਹੀਂ ਕਰ ਹੁੰਦੇ। ਸਰਕਾਰੀ ਤੌਰ 'ਤੇ ਤਾਂ ਕੁਝ ਨਹੀਂ ਕਿਹਾ ਗਿਆ ਪਰ ਅਗਲੇ ਨਿੱਤ ਨਵੇਂ ਪੈਟਰਨ ਮੰਗਦੇ ਰਹਿੰਦੇ ਹਨ। ਹੁਣ ਇਕ ਨਵੀਂ ਕਿਸਮ ਦਾ ਜਹਾਜ਼ ਬਣਾਇਆ ਜਾ ਰਿਹਾ ਹੈ ਤੇ ਉਸ ਨੂੰ ਬਣਾਉਣ ਦਾ ਹੁਕਮ ਵੀ "ਤੱਕੀ" ਦਾ ਹੈ! 'ਤੇਜ਼ੀ ਨਾਲ ਮੁਕਾਉ ? ਮੈਂ ਇਤਨੀ ਹੀ ਗੱਲ ਸੁੰਘ ਸਕਿਆ ਹਾਂ। ਸਾਡਾ ਭਰਾ ਇਥੇ ਪੁੱਜ ਗਿਆ ਹੈ — ਸਾਨੂੰ ਇਸ ਬਾਰੇ ਦਸਦਾ ਰਹਿੰਦਾ ਹੈ। ਉਹਨਾਂ ਕੋਲ ਬੜੀਆਂ ਦਿਲਚਸਪ ਯੋਜਨਾਵਾਂ ਹਨ ... ..."

ਜ਼ੀਨਾ ਨੇ ਇਹ ਕੰਮ ਫੌਰਨ ਕਰਨ ਦਾ ਇਕਰਾਰ ਕੀਤਾ ਅਤੇ ਉਸੇ ਦਿਨ ਤਿੰਨ

ਦਰਜਨਾਂ ਚਿੱਠੀਆਂ ਲਿਖ ਭੇਜੀਆਂ — ਸਭਨਾਂ ਤਕਨੀਕੀ ਤੇ ਵਿਗਿਆਨਕ ਅਦਾਰਿਆਂ ਨੂੰ, ਡਿਜ਼ਾਇਨ ਵਿਭਾਗਾਂ ਨੂੰ, ਵੱਡੇ ਵੱਡੇ ਕਾਰਖਾਨਿਆਂ ਦੇ ਡਾਇਰੈਕਟਰਾਂ ਨੂੰ, ਜਿਹਨਾਂ ਬਾਰੇ ਉਹ ਜਾਣਦੀ ਸੀ। ਅਗਲੇ ਦਿਨ ਉਹ ਉਹਨਾਂ ਸਾਰੇ ਰਿਸਾਲਿਆਂ ਅਖਬਾਰਾਂ ਦਾ ਇਕ ਇਕ ਸ਼ਬਦ ਪੜ੍ਹਨ ਲੱਗੀ, ਜਿਹਨਾਂ ਦਾ ਜੁੜਾਈ ਦੇ ਮਕਾਨਕੀ ਢੰਗਾਂ ਦਾ ਮਾੜਾ ਮੋਟਾ ਵੀ ਸਬੰਧ ਸੀ।

ਉਹ ਇਹ ਵੀ ਜਾਣਦੀ ਸੀ ਕਿ ਪੈਟਰਨ ਸ਼ਾਪ ਵਿਚ ਇਤਨੇ ਆਰਡਰ ਕਿਉਂ ਜਮ੍ਹਾਂ ਹੋ ਗਏ ਸਨ। ਪਿਛਲੇ ਕੁਝ ਚਿਰ ਤੋਂ ਇਸ ਵਿਭਾਗ ਦੀ ਮਹੱਤਤਾ ਪਹਿਲਾਂ ਨਾਲੋਂ ਬਹੁਤ ਵਧ ਗਈ ਸੀ। ਉਸ ਨੂੰ ਨਵੀਂ ਪਰਕਾਰ ਦੇ ਜਹਾਜ਼ ਦੇ ਬਣਨ ਦਾ ਵੀ ਪਤਾ ਸੀ। ਨਵੀਂ ਕਿਸਮ ਦੇ ਜਹਾਜ਼ ਲਈ ਨਵੇਂ ਪੈਟਰਨਾਂ ਦੀ ਲੋੜ ਤਾਂ ਅਵੱਸ਼ ਹੀ ਪੈਣੀ ਸੀ।

ਜ਼ੀਨਾ ਇਹਨਾਂ ਖਬਰਾਂ ਤੋਂ ਬਹੁਤ ਉਤਸ਼ਾਹਿਤ ਸੀ। ਉਸ ਨੇ ਪਹਿਲਾਂ ਵੀ ਦੇਸ਼ ਦੇ ਇਕ ਨਵੇਂ ਸ਼ਿਪਯਾਰਡ ਵਿਚ ਪੈਟਰਨਾਂ ਆਦਿ ਦੀ ਸਿਖਲਾਈ, ਪੜ੍ਹਾਈ ਦੀਆਂ ਪੁਸਤਕਾਂ ਦੇਖੀਆਂ ਸਨ। ਪੁਰਾਣੇ ਯਾਰਡਾਂ ਨੂੰ ਕਿਤਨਾ ਹੀ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਹੁਣ ਇਹਨਾਂ ਮਸਲਿਆਂ ਦਾ ਹੱਲ ਉਹਨਾਂ ਦੇ ਆਪਣੇ ਸ਼ਿੱਪਯਾਰਡ ਵਿਚ ਲੱਭਿਆ ਜਾਣ ਲੱਗ ਪਿਆ ਸੀ। ਇਹ ਸਕੂਲ ਉਸ ਲਈ ਕਿਤਨਾ ਦਿਲਚਸਪੀ ਭਰਿਆ ਹੋਣਾ ਸੀ। ਪਰ ਜਿਸ ਢੰਗ ਦਾ ਉਹ ਨੌਜਵਾਨ ਮਾਹਿਰਾਂ ਨਾਲ ਵਰਤਾਉ ਕਰ ਰਹੇ ਸਨ ਉਹ ਯੋਗ ਨਹੀਂ ਸੀ। ਕੋਈ ਉਹਨਾਂ ਦੀ ਸਹਾਇਤਾ ਨਹੀਂ ਸੀ ਕਰਨਾ ਚਾਹੁੰਦਾ। ਖੈਰ ਉਸ ਨੇ ਪੈਟਰਨ ਬਣਾਉਣ ਵਾਲੇ ਜ਼ੁਰਬੀਨ ਦੀ ਸਹਾਇਤਾ ਦਾ ਬੀੜਾ ਚੁੱਕਿਆ ਸੀ — ਉਹ ਉਸ ਦੀ ਖਾਤਰ ਆਪਣਾ ਪੂਰਾ ਤਾਣ ਲਾਉਣ ਲਈ ਤਿਆਰ ਸੀ।

ਛੇਤੀ ਹੀ ਜ਼ੀਨਾ ਦੀਆਂ ਚਿਠੀਆਂ ਦੇ ਉੱਤਰ ਆਉਣ ਲੱਗ ਪਏ। ਇਹਨਾਂ ਦੇ ਨਾਲ ਟਾਈਪ ਤੇ ਸਾਈਕਲੋਸਟਾਈਲ ਕੀਤੀਆਂ ਹਿਦਾਇਤਾਂ, ਫੈਕਟਰੀਆਂ ਦੇ ਖੋਜੀਆਂ ਦੀਆਂ ਰਾਵਾਂ, ਭਾਰੀ ਭਾਰੀ ਪੋਥੀਆਂ, ਪਤਲੇ ਕਾਗਜ਼ ਪਰਚੀਆਂ ਅਤੇ "ਸਤਾਖਾਨੋਵਾਈਟ ਬੁਲੀਟਨਾਂ" ਦੀਆਂ ਕਾਪੀਆਂ ਵਿਕਟਰ ਇਲਿਚ ਲਈ ਮਸੌਦਾ ਆਉਣਾ ਆਰੰਭ ਹੋ ਗਿਆ ਸੀ — ਜਿਸ ਨੂੰ ਜ਼ੀਨਾ ਨਵੀਂ ਜਾਣ ਪਛਾਣ ਆਖ ਕੇ ਸਦਦੀ ਸੀ। ਚਿੱਠੀਆਂ ਦੇ ਨਵੇਂ ਆਏ ਹਰ ਥੱਬੇ ਨੂੰ ਚੁੱਕ ਕੇ ਉਹ ਪੈਟਰਨ-ਮੇਕਰ ਵਲ ਫੌਰਨ ਤੁਰ ਪੈਂਦੀ।

"ਇਹ ਤਾਂ ਹੋਈ ਨਾ ਗੱਲ!" ਵਿਕਟਰ ਚਿੱਠੀਆਂ ਨੂੰ ਪੜ੍ਹਦਾ ਹੋਇਆ ਆਖਦਾ। "ਮੈਨੂੰ ਨਹੀਂ ਜਾਪਦਾ ਕਿ ਅਸੀਂ ਕੋਈ ਨਵਾਂ ਫੁੱਲ ਖਿੜਾ ਸਕਾਂਗੇ — ਤੂੰ ਤੇ ਮੈਂ ਜ਼ੀਨਾਈਦਾ ਪਾਵਲੋਵਨਾ। ਸਾਨੂੰ ਉਸ ਚੀਜ਼ ਨੂੰ ਈਜਾਦ ਕਰਨ ਉਤੇ ਸਮਾਂ ਨਹੀਂ

ਗਵਾਉਣਾ ਚਾਹੀਦਾ ਜਿਹੜੀ ਪਹਿਲੋਂ ਈਜਾਦ ਹੋ ਚੁੱਕੀ ਹੈ।"

ਉਹ "ਤੂੰ ਤੇ ਮੈਂ" ਜ਼ੀਨਾ ਲਈ ਸਭਨਾਂ ਧੰਨਵਾਦਾਂ ਤੇ ਹਲਾ ਸ਼ੇਰੀਆਂ ਨਾਲੋਂ ਵੱਡਾ ਮਾਣ ਸੀ। ਉਹ ਜੁਸ਼ੀਲੀ ਤੇ ਛੁਹਲੀ ਤਾਂ ਸੀ ਹੀ। ਹੁਣ ਉਸ ਨੇ ਅਜਿਹੇ ਕੰਮ ਆਰੰਭ ਦਿਤੇ ਸਨ ਕਿ ਸਕੋਬੇਲੇਵ ਵੀ ਦਿਲਚਸਪੀ ਲੈਣ ਲੱਗ ਪਿਆ ਸੀ। ਇਕ ਸੁਚੱਜੀ ਸਵੇਰੇ ਵੇਲੇ ਉਹ ਆਪਣਾ ਨਿੱਤਾ ਪ੍ਰਤੀ ਵਾਲਾ ਸਿਗਰਟ ਪੀ ਕੇ ਦਫਤਰੋਂ ਨਾ ਖਿਸਕਿਆ, ਸਗੋਂ ਬਹੁਤ ਚਿਰ ਤੀਕ ਉਸ ਮੋਟੀ ਫਾਈਲ ਨੂੰ ਪੜ੍ਹਦਾ ਰਿਹਾ, ਜਿਹੜੀ ਜ਼ੀਨਾ ਦੇ ਸੁਥਰੇ ਹੈਂਡਰਾਈਟਿੰਗ ਵਿਚ ਲਿਖੀ ਹੋਈ ਸੀ : "ਵੀ ਆਈ ਜ਼ੁਰਬੀਨ ਲਈ।

"ਮੈਨੂੰ ਇਹੋ ਕੁਝ ਤਾਂ ਕਰਨਾ ਚਾਹੀਦਾ ਸੀ," ਉਸ ਨੇ ਸੋਚਿਆ "ਅਨੁਭਵ ਕਰਨਾ, ਖੋਜ ਤੇ ਈਜਾਦ...ਇਕ ਕੰਮ ਤਾਂ ਹੋਇਆ ਅਤੇ ਮੈਂ ਇਥੇ ਤੇਰੇ ਨਾਲ ਕੰਮ ਕਰਾਂ ਗਾ, ਕੁੱਤੇ ਭਕਾਈ ਕਰਨ ਦੀ ਥਾਂ।"

ਸ਼ਿੱਪਯਾਰਡ ਦੇ ਅਗਲੇ ਅੰਕ ਵਿਚ ਜ਼ੀਨਾ ਨੇ ਉਸ ਦੀ ਲਿਖੀ ਸੂਚਨਾ ਪੜ੍ਹੀ ਕਿ ਸ਼ਿੱਪਯਾਰਡ ਦਾ ਤਕਨੀਕੀ ਜਾਣਕਾਰੀ ਵਿਭਾਗ ਸਤਾਖਾਨੋਵਾਈਟਾਂ ਅਤੇ ਉਤਸ਼ਾਹੀ ਖੋਜੀਆਂ ਦੀ ਮਦਦ ਕਰਨ ਲਈ ਹਮੇਸ਼ਾ ਤਤਪਰ ਹੈ। ਉਸ ਨੇ ਵਿਕਟਰ ਜ਼ੁਰਬੀਨ ਦੀ ਉਦਾਹਰਣ ਵੀ ਛਾਪੀ "ਜਿਸ ਦੀ ਖਾਤਰ ਵਿਭਾਗ ਸੋਵੀਅਤ ਯੂਨੀਅਨ ਦੇ ਚੋਹਾਂ ਪਾਸਿਆਂ ਤੋਂ ਮਸੌਦਾ ਇਕੱਠਾ ਕਰ ਰਿਹਾ ਸੀ।

ਸਕੋਬੇਲੇਵ ਦੇ ਇਸ ਕਦਮ ਨੇ ਜ਼ੀਨਾ ਨੂੰ ਪ੍ਰੇਸ਼ਾਨ ਕਰ ਦਿਤਾ ਸੀ। ਉਹ ਅਖਬਾਰ ਲੈ ਨੱਸੋ ਨੱਸੀ ਵਿਕਟਰ ਕੋਲ ਗਈ।

"ਦੇਖ ਵਿਕਟਰ ਇਲਿਚ ! ਇਹ ਸਕੋਬੇਲੇਵ ਕਿਤਨਾ ਮੌਕਾ-ਤਾੜੂ ਬੰਦਾ ਹੈ। ਉਸ ਨੇ ਡੱਕਾ ਦੂਹਰਾ ਨਹੀਂ ਕੀਤਾ ਪਰ ਲਗਦਾ ਹੈ ਜਿਵੇਂ ਇਹ ਸਭ ਕੁਝ ਉਸ ਨੇ ਕੀਤਾ ਹੋਵੇ।"

ਪਰ ਵਿਕਟਰ ਨੇ, ਅਖਬਾਰ ਦੀ ਸੂਚਨਾ ਬਾਰੇ ਹੋਰਨਾਂ ਕਾਰਨਾਂ ਸਦਕਾ ਇਤਰਾਜ਼ ਕੀਤਾ, ਜਿਸ ਨੂੰ ਜ਼ੀਨਾ ਅਤੇ ਸਕੋਬੇਲੇਵ ਦੇ ਝਗੜੇ ਦੀ ਸਾਰੀ ਕਹਾਣੀ ਦਾ ਪਤਾ ਨਹੀਂ ਸੀ।

"ਮੌਕੇ ਤੋਂ ਪਹਿਲਾਂ ਕਾਵਾਂ-ਰੌਲੀ ਪਾਉਣੀ ਮਾੜੀ ਗੱਲ ਐ," ਉਸ ਆਖਿਆ। "ਹੋ ਸਕਦਾ ਹੈ ਸਾਡੇ ਕੁਝ ਹੱਥ-ਪਲੇ ਨਾ ਪਵੇ। ਫਿਰ ਅਸੀਂ ਮੂਰਖ ਸਦਾਵਾਂਗੇ।"

ਹੈਰਾਨੀ ਜ਼ੀਨਾ ਨੂੰ ਉਦੋਂ ਹੋਈ ਜਦੋਂ ਇਹ ਸੂਚਨਾ ਛਪਣ ਪਿਛੋਂ ਹੋਰ ਵੀ ਕਿਤਨੇ ਸਾਰੇ ਕਾਮੇ ਵਿਭਾਗ ਵਿਚ ਪੁੱਛ-ਗਿੱਛ ਲਈ ਆਉਣ ਲੱਗੇ। ਕੋਈ ਕੁਝ ਪੁਛਦਾ, ਕੋਈ ਕੁਝ ਅਤੇ ਕਈ ਤਾਂ ਸ਼ਿੱਪਯਾਰਡ ਦੇ ਇਸ "ਨਵੇਂ" ਵਿਭਾਗ ਨੂੰ ਦੇਖਣ ਲਈ ਹੀ ਆ ਗਏ ਸਨ। ਇਥੋਂ ਤੀਕ ਕਿ ਚੀਫ ਇੰਜੀਨੀਅਰ ਨੇ ਬਿਜਲਈ

ਵੈਲਡਿੰਗ ਬਾਰੇ ਕੁਝ ਜਾਣਕਾਰੀ ਮੰਗ ਭੇਜੀ ਸੀ । ਤਦ ਜ਼ੀਨਾ ਨੇ ਆਪਣਾ ਹੌਂਸਲਾ ਦੋਹੀਂ ਹੱਥੀਂ ਪੱਕਾ ਕਰ ਲਿਆ । ਉਸ ਨੇ ਦੋ ਦਿਨ ਬੈਠ ਕੇ ਇਕ ਲੰਮਾ ਲੇਖ ਤਕਨੀਕੀ ਜਾਣਕਾਰੀ ਬਾਰੇ ਆਪਣੇ ਵਿਚਾਰ ਪ੍ਰਗਟ ਕਰਨ ਲਈ ਲਿਖਿਆ। ਉਸ ਵਿਸਥਾਰ ਪੂਰਵਕ ਲੇਖ ਵਿਚ ਨਾ ਸਕੋਬੇਲੇਵ ਤੇ ਨਾ ਹੀ ਪ੍ਰਬੰਧਕਾਂ ਨੂੰ ਬਖਸ਼ਿਆ, "ਜਿਹੜੇ ਇਹ ਵਿਭਾਗ ਬਣਾ ਇਸ ਨੂੰ ਉੱਕਾ ਹੀ ਭੁੱਲ ਬੈਠੇ ਸਨ।"

ਜਦੋਂ ਉਸ ਦਾ ਲੇਖ ਛਪਿਆ ਤਾਂ ਜ਼ੀਨਾ ਨੂੰ ਬਹੁਤ ਹੈਰਾਨੀ ਹੋਈ। ਉਹ ਐਡੀਟਰਾਂ ਦੀ ਮਹਾਰਤ ਉਤੇ ਵੀ ਬਹੁਤ ਹੈਰਾਨ ਹੋਈ ਜਿਹਨਾਂ ਲੇਖ ਦੀ ਰੂਹ ਨੂੰ ਛੇੜੇ ਬਿਨਾਂ ਇਸ ਵਿਚ ਖੂਬਸੂਰਤੀ ਭਰੀ ਤੇ ਯੋਗ ਸੋਧਾਂ ਕੀਤੀਆਂ।

ਡਾਇਰੈਕਟਰ ਈਵਾਨ ਸਤੇਪਾਨੋਵਿਚ ਨੇ ਜ਼ੀਨਾ ਨੂੰ ਆਪਣੇ ਦਫਤਰ ਵਿਚ ਬੁਲਾਇਆ ਜ਼ੀਨਾ ਦਾ ਖਿਆਲ ਸੀ ਕਿ ਇਤਨੀ ਨੁਕਤਾਚੀਨੀ ਕਰਨ ਸਦਕਾ ਉਸ ਉਤੇ ਕੋਈ ਮੁਸੀਬਤ ਬਣਨ ਵਾਲੀ ਸੀ, ਪਰ ਉਹ ਨਿਧੜਕ ਹੋ ਕੇ ਆਪਣੇ ਬਚਾਉ ਦੀ ਨਹੀਂ ਸਗੋਂ ਉਲਟਾ ਹਮਲਾ ਕਰਨ ਦੀ ਤਿਆਰੀ ਕਰਕੇ ਗਈ।

ਪਰ ਈਵਾਨ ਸਤੇਪਾਨੋਵਿਚ ਨੇ ਜ਼ੀਨਾ ਦਾ ਪਹਿਲਾਂ ਵਾਲੇ ਨਿੱਘ ਨਾਲ ਸੁਆਗਤ ਕੀਤਾ। ਉਠ ਕੇ ਉਸ ਨੂੰ ਮਿਲਿਆ। ਬੈਠਣ ਲਈ ਕੁਰਸੀ ਪੇਸ਼ ਕੀਤੀ। ਜਦੋਂ ਉਹ ਬੈਠ ਗਈ ਤਦ ਉਹ ਖੁਦ ਬੈਠਿਆ। ਸਕੋਬੇਲੇਵ ਨੂੰ ਵੀ ਸਦਿਆ ਗਿਆ ਸੀ ਤੇ ਉਹ ਪਹਿਲੋਂ ਹੀ ਉਥੇ ਮੌਜੂਦ ਸੀ।

"ਕਾਮਰੇਡਜ਼! ਆਉ ਕੁਝ ਗੱਲਾਂ ਬਾਰੇ ਵਿਚਾਰ ਕਰੀਏ । ਤੁਸੀਂ ਡਾਇਰੈਕਟਰ ਦੇ ਤੌਰ 'ਤੇ ਮੇਰੇ ਕੋਲੋਂ ਕੀ ਚਾਹੁੰਦੇ ਹੋ ?" ਈਵਾਨ ਸਤੇਪਾਨੋਵਿਚ ਨੇ ਆਪਣਾ ਪਾਈਪ ਸੁਲਘਾਇਆ। "ਜ਼ਰਾ ਦੱਸਣਾ ਜ਼ੀਨਾਇਦਾ ਪਾਵਲੋਵਨਾ ਕੀ ਮੈਂ ਤੁਹਾਨੂੰ ਸਹਾਇਤਾ ਦੇਣ ਦਾ ਇਕਰਾਰ ਕੀਤਾ ਸੀ ? ਇਥੇ ਲਿਖੇ ਤੋਂ ਤਾਂ ਇਹੋ ਜਾਪਦਾ ਹੈ ?" ਈਵਾਨ ਨੇ ਅਖਬਾਰ ਖੋਲ੍ਹ ਕੇ ਆਪਣੇ ਅੱਗੇ ਫੈਲਾ ਲਿਆ। "ਹਾਂ, ਇਹੋ ਕੁਝ ਲਿਖਿਆ ਹੈ, ਇਥੇ ਤਾਂ ਸਹਾਇਤਾ ਤੇ ਮਦਦ ਦਾ ਇਕਰਾਰ ਕੀਤਾ ਸੀ... ਕਦੋਂ ਦੀ ਗੱਲ ਹੈ ਇਹ ?"

"ਬਿਨਾਂ ਕਿਸੇ ਵਾਇਦੇ ਤੋਂ ਸਹਾਇਤਾ ਤੇ ਮਦਦ ਦੇਣਾ ਤੁਹਾਡਾ ਫਰਜ਼ ਹੈ !" ਜ਼ੀਨਾ ਨੇ ਧੜੱਲੇ ਨਾਲ ਉੱਤਰ ਦਿਤਾ।

"ਮੈਂ ਮੰਨਦਾ ਹਾਂ। ਤੈਨੂੰ ਫਿਰ ਇਹੋ ਕੁਝ ਲਿਖਣਾ ਚਾਹੀਦਾ ਸੀ। ਮਾਮਲੇ ਨੂੰ ਪੁੱਠਾ ਸਿੱਧਾ ਕਰਕੇ ਪੇਸ਼ ਕਿਉਂ ਕਰੋ ?"

"ਲੇਖ ਵਿਚ ਰਤਾ ਡੰਗ ਭਰਨ ਲਈ," ਸਕੋਬੇਲੇਵ ਨੇ ਉਪਦੇਸ਼ਕ ਅੰਦਾਜ਼ ਨਾਲ ਆਖਿਆ।

"ਇਸ ਗੱਲ ਵਿਚ ਹੀ ਬਥੇਰਾ ਡੰਗ ਹੈ ਕਿ ਪ੍ਰਬੰਧਕ ਕਮੇਟੀ ਨੇ ਤੁਹਾਡੇ

ਵਿਭਾਗ ਦਾ ਬਹੁਤ ਲਿਹਾਜ਼ ਕੀਤਾ ਹੈ। ਤੁਹਾਡਾ ਵਿਭਾਗ ਆਖਿਰ ਹੈ ਹੀ ਕੀ ?"

"ਇਹ ਸਭ ਤੁਹਾਡੇ ਸਾਹਮਣੇ ਲਿਖਿਆ ਪਿਆ ਹੈ," ਸਕੋਬੇਲੇਵ ਨੇ ਆਖਿਆ। "ਕੇਵਲ ਇਥੇ ਜ਼ੀਨਾਇਦ ਪਾਵਲੋਵਨਾ ਇਕੱਲੀ ਹੀ ਕੰਮ ਕਰਦੀ ਹੈ। ਮੈਨੂੰ ਤਾਂ ਉਥੇ ਹੋਣਾ ਹੀ ਨਹੀਂ ਚਾਹੀਦਾ। ਮੈਨੂੰ ਤਾਂ ਨਿਰਾ ਵਜੀਫਾ ਹੀ ਮਿਲਦਾ ਹੈ। ਨਿਰੀਆਂ ਵਿਹਲੀਆਂ ਖ਼ਾਂਦਾ ਹਾਂ।"

ਈਵਾਨ ਸਤੇਪਾਨੋਵਿਚ ਕੁਰਸੀ ਤੋਂ ਉਠਿਆ — ਸਕੋਬੇਲੇਵ ਦੇ ਉੱਤਰ ਤੋਂ ਦੰਗ ਰਹਿ ਕੇ। ਜ਼ੀਨਾ ਜਿਵੇਂ ਪੱਥਰਾ ਗਈ ਹੋਵੇ : ਉਸ ਨੇ ਇਤਨੀ ਸਖਤ ਸਵੈ-ਆਲੋਚਨਾ ਕਦੀ ਕਿਸੇ ਤੋਂ ਨਹੀਂ ਸੀ ਸੁਣੀ।

"ਤੇਰਾ ਕੰਮ ਵਿਹਲੀਆਂ ਖਾਣ ਵਾਲਾ ਕਿਸ ਚੀਜ਼ ਨੇ ਬਣਾਇਆ, ਫਿਰ ?" ਹੈਰਾਨੀ ਭਰੀ ਚੁੱਪ ਪਿਛੋਂ ਡਾਇਰੈਕਟਰ ਨੇ ਪੁੱਛਿਆ।

"ਤੁਹਾਡੀ ਬੇ-ਗੌਲੀ ਨੇ ਕਾਮਰੇਡ ਡਾਇਰੈਕਟਰ ! ਇਕ ਸਮਾਂ ਸੀ ਜਦੋਂ ਮੈਂ ਵੀ ਉਸੇ ਕੁਰਸੀ ਉਤੇ ਬੈਠਦਾ ਹੁੰਦਾ ਸਾਂ। ਜਿਥੇ ਜ਼ੀਨਾਇਦ ਪਾਵਲੋਵਨਾ ਬੈਠਦੀ ਹੈ। ਅਤੇ ਤੁਸਾਂ ਮੈਨੂੰ ਕਿਹਾ ਸੀ ਕਿ ਮਕਾਨਕੀ ਮਾਹਿਰ ਨਾਲੋਂ ਵੱਧ ਸਾਡੇ ਤਕਨੀਕੀ ਜਾਣਕਾਰੀ ਵਿਭਾਗ ਨੂੰ ਇਕ ਚੰਗੇ ਇੰਜੀਨੀਅਰ ਦੀ ਲੋੜ ਹੈ।"

"ਹਲਾ ?"

"ਖੈਰ, ਮੈਨੂੰ ਗਲ ਮਨਵਾਈ ਗਈ, ਵਿਭਾਗ ਵਿਚ ਗਿਆ, ਤੇ ਭੁਲਾ ਦਿਤਾ ਗਿਆ। ਮੈਂ ਉੱਥੇ ਬੈਠਾ ਬੈਠਾ ਦੁਖੀ ਹੋ ਗਿਆ। ਇਹ ਕੰਮ ਤਾਂ ਮਾਰੂ ਘਾਟੀ ਹੈ।"

"ਮਾਰੂ ਘਾਟੀ ਕੰਮ ਨਹੀਂ, ਕੰਮ ਬਾਰੇ ਤੇਰਾ ਵਤੀਰਾ ਸੀ। ਜ਼ੀਨਾਇਦਾ ਪਾਵਲੋਵਨਾ ਕਿਉਂ ਕੰਮ ਕਰਦੀ ਹੈ ਤੇ ਤੂੰ ਕੋਈ ਦਿਲਚਸਪੀ ਕਿਉਂ ਨਹੀਂ ਲੈਂਦਾ ?"

"ਮੈਂ ਲੈਣਾ ਨਹੀਂ ਚਾਹੁੰਦਾ।"

"ਤੂੰ ਨਹੀਂ ਚਾਹੁੰਦਾ ? ਖੈਰ, ਅਸੀਂ ਤੈਨੂੰ ਦਿਲਚਸਪੀ ਲੈਣ ਲਗਾ ਦੇਵਾਂਗੇ..." ਈਵਾਨ ਸਤੇਪਾਨੋਵਿਚ ਦੀ ਆਵਾਜ਼ ਉੱਚੀ ਹੋ ਗਈ। "ਅਤੇ ਜੇ ਤੂੰ ਨਹੀਂ ਕੰਮ ਕਰਨਾ, ਤਾਂ ਅਸੀਂ ਵੱਖ ਹੋ ਜਾਵਾਂਗੇ।"

"ਜਿਵੇਂ ਤੁਹਾਡੀ ਖ਼ੁਸ਼ੀ — ਅਤੇ ਜਦੋਂ ਤੁਹਾਡੀ ਖ਼ੁਸ਼ੀ।"

ਸ਼ਾਇਦ ਈਵਾਨ ਨੇ ਸੋਚਿਆ ਕਿ ਬੰਦਾ ਪਾਗਲ ਤਾਂ ਨਹੀਂ ਲਗਦਾ। ਤਦ ਕੇਵਲ ਜ਼ੀਨਾ ਨੂੰ ਸੰਬੋਧਨ ਕਰਦਿਆਂ ਉਸ ਆਖਿਆ :

"ਅਸੀਂ ਪ੍ਰਬੰਧਕ ਕਮੇਟੀ ਤੇ ਤਕਨੀਕੀ ਜਾਣਕਾਰੀ ਵਿਭਾਗ ਦੇ ਤਰੀਕੇ ਨੂੰ ਅਜ ਤੋਂ ਖਤਮ ਸਮਝਾਂਗੇ, ਜ਼ੀਨਾਇਦਾ ਪਾਵਲੋਵਨਾ। ਨੱਕ ਦੀ ਸੇਧ ਤੁਰੀ ਜਾ, ਤੇ ਜੋ ਚੀਜ਼ ਤੇਰੇ ਰਾਹ ਵਿਚ ਅੜਚਣ ਪਾਵੇ ਲਿਤਾੜ ਕੇ ਲੰਘ ਜਾ — ਰਤਾ ਆਪਣਾ ਮੁੱਕਾ ਵੱਟ ਕੇ ਰੱਖ। ਯੇਵਸੇਈ ਕੌਂਸਤਾਂਤਿਨੋਵਿਚ ਨੂੰ ਆਪਣੇ ਆਪ ਠੀਕ

ਕਰ ਲਈਂ । ਇਸ ਦਾ — ਮੈਂ ਕਿਸ ਤਰ੍ਹਾਂ ਬਿਆਨ ਕਰਾਂ — ਇਹ ਜੁਸ਼ੀਲਾਪਣ, ਮੇਰਾ ਖਿਆਲ ਹੈ, ਛੇਤੀ ਹੀ ਮੱਠਾ ਪੈ ਜਾਵੇਗਾ । ਜਿਥੋਂ ਤੀਕ ਸਹਾਇਤਾ ਤੇ ਮਦਦ ਦਾ ਸਵਾਲ ਹੈ ..ਜ਼ੀਨਾਇਦਾ ਪਾਵਲੋਵਨਾ, ਇਸ ਬਾਰੇ ਦੁਬਾਰਾ ਸੋਚ ਲਵੋ ! ਸਗੋਂ ਮਦਦ ਤਾਂ ਤੁਹਾਡੀ "ਸਾਨੂੰ" ਚਾਹੀਦੀ ਹੈ ।"

ਜ਼ੀਨਾ ਤੇ ਸਕੋਬੇਲੇਵ ਦੋਵੇਂ ਇਕੱਠੇ ਬਾਹਰ ਸਮੁੰਦਰੀ ਕੰਢੇ ਜਾਂਦੀ ਸੜਕ ਉੱਤੇ ਆ ਗਏ ਜਿਥੇ ਜੰਗ ਸਮੇਂ ਦੇ ਬੀਜੇ ਸਫੈਦੇ ਤਾਂ ਡੇਕਾਂ ਹੁਣ ਪੂਰੀ ਤਰ੍ਹਾਂ ਫੈਲ ਗਈਆਂ ਸਨ ਤੇ ਸੰਘਣੀ ਛਾਂ ਦੇ ਰਹੀਆਂ ਸਨ ।

ਸਕੋਬੇਲੇਵ ਛਾਂ ਵਿਚ ਤੁਰਦਾ ਰਿਹਾ । ਜੇਬਾਂ ਵਿਚ ਹੱਥ ਪਾਈਂ, ਸੀਟੀਆਂ ਵਜਾਉਂਦਾ । ਜ਼ੀਨਾ ਉਸ ਦੇ ਇਸ ਰਵੱਈਏ ਤੋਂ ਹੈਰਾਨ ਸੀ ਮਤੇ ਚੀਫ ਨੇ ਸ਼ਰਾਬ ਤਾਂ ਨਹੀਂ ਸੀ ਪੀ ਰੱਖੀ ।

ਪਰ ਜ਼ੀਨਾ ਦੇ ਚੀਫ਼ ਨੇ ਸ਼ਰਾਬ ਨਹੀਂ ਸੀ ਪੀਤੀ ਹੋਈ। ਦਰਅਸਲ ਸਕੋਬੇਲੇਵ ਸ਼ਰਾਬ ਪੀਂਦਾ ਹੀ ਨਹੀਂ ਸੀ । ਇਹ ਕੁਝ ਉਸ ਦੇ ਅੰਦਰ ਦੀ ਖੁਮਾਰੀ ਹੀ ਸੀ ਜਿਸ ਨੇ ਈਵਾਨ ਸਤੇਪਾਨੋਵਿਚ ਤੇ ਜ਼ੀਨਾ ਦੋਹਾਂ ਨੂੰ ਹੈਰਾਨ ਕਰ ਦਿਤਾ ਸੀ। ਉਹ ਉਹਨਾਂ ਲੋਕਾਂ ਵਿਚੋਂ ਸੀ ਜਿਹਨਾਂ ਦਾ ਕੋਈ ਵਿਸ਼ੇਸ਼ ਨਿਸ਼ਾਨਾ ਜ਼ਿੰਦਗੀ ਵਿਚ ਨਹੀਂ ਹੁੰਦਾ — ਬੁੱਲੇ ਵੱਢ, ਭੌਂਦੂ ਲੋਕ ਅਜਿਹੇ ਲੋਕ ਸਾਧਾਰਨ, ਬੇ-ਰੰਗ ਜੀਵਨ ਬਿਤਾਉਣ ਦੇ ਆਦੀ ਹੋ ਜਾਂਦੇ ਹਨ। ਅਤੇ ਕਦੀ ਕੋਈ ਅਜਿਹੀ ਤਾਕਤ ਉਹਨਾਂ ਨੂੰ ਆ ਕੇ ਹਲੂਣਦੀ ਹੈ ਕਿ ਉਹ ਇਸ ਝਟਕੇ ਨਾਲ ਚੌਕਸ ਹੋ ਜਾਂਦੇ ਹਨ ਤੇ ਅਕਸਰ ਉਸਾਰੀ ਵਤੀਰਾ ਅਖਤਿਆਰ ਕਰ ਲੈਂਦੇ ਹਨ ।

ਉਹ ਤਾਕਤ ਜਿਸ ਨੇ ਸਕੋਬੇਲੇਵ ਦੇ ਆਦੀ ਹੋ ਚੁੱਕੇ ਜੀਵਨ ਨੂੰ ਹਲੂਣਾ ਦਿਤਾ ਸੀ, ਜ਼ੀਨਾ ਸੀ । ਉਹ ਦੋਵੇਂ ਐਨ ਇਕੋ ਜਿਹੀ ਹਾਲਤ ਵਿਚ ਆ ਕੇ ਰਹਿਣ ਲੱਗੇ ਸਨ। ਪਰ ਇਸ ਉਤਸ਼ਾਹੀ ਕੁੜੀ ਨੇ ਵਿਭਾਗ ਉੱਤੇ ਪਸਰੇ ਨਿਰਜਿੰਦ ਵਾਤਾਵਰਣ ਅੱਗੇ ਹਥਿਆਰ ਨਾ ਸੁੱਟੇ ਜਿਵੇਂ ਸਕੋਬੇਲੇਵ ਨੇ ਸੁੱਟ ਦਿਤੇ ਸਨ। ਹੁਣ ਥੋੜੇ ਚਿਰ ਤੋਂ ਉਸ ਦੇ ਸਮਾਂ ਬਦਲਣ ਦੀ ਨੀਤੀ ਦੀਆਂ ਨੀਂਹਾਂ ਖੁਰਨ ਲੱਗ ਪਈਆਂ ਸਨ। ਅਖੀਰ ਜਦੋਂ ਸਕੋਬੇਲੇਵ ਨੇ ਜ਼ੀਨਾ ਨੂੰ ਡਾਇਰੈਕਟਰ ਅੱਗੇ ਬਾਜ਼ੂਆਂ ਵਾਲੀ ਕੁਰਸੀ ਵਿਚ ਬੜੀ ਠਾਠ ਤੇ ਸ਼ਾਨ ਨਾਲ ਬੈਠੇ ਤੱਕਿਆ ਤਾਂ ਉਸ ਦੇ ਅੰਦਰੋਂ ਬਗਾਵਤ ਦਾ ਉਬਾਲ ਉਠਿਆ, ਜਿਸ ਨੂੰ ਅਚਾਨਕ ਡਾਇਰੈਕਟਰ ਵਲੋਂ ਬੁਲਾਏ ਜਾਣ ਉਤੇ ਹੱਥਾਂ-ਪੈਰਾਂ ਦੀ ਪੈ ਗਈ ਸੀ।

ਪਰ ਈਵਾਨ ਸਤੇਪਾਨੋਵਿਚ ਸਾਹਮਣੇ ਉਸ ਦਾ ਬੇਥੁਹਾ ਹੌਂਸਲਾ ਕੇਵਲ ਵਕਤੀ ਹੀ ਸੀ । ਜਦੋਂ ਉਹ ਮੁੜ ਕੇ ਵਿਭਾਗ ਵਿਚ ਪੁੱਜੇ ਤਾਂ ਸਕੋਬੇਲੇਵ ਦਾ ਚਿਹਰਾ ਇਤਨਾ ਪੀਲਾ ਪੈ ਗਿਆ ਸੀ ਕਿ ਜ਼ੀਨਾ ਨੂੰ ਖੁਦ ਉਸ ਉਤੇ ਪਾਣੀ

ਦਾ ਗਿਲਾਸ ਡੋਲ੍ਹਣਾ ਪਿਆ।

"ਕੀ ਤੁਹਾਡੀ ਤਬੀਅਤ ਖਰਾਬ ਹੈ, ਯੇਵਸੇਈ ਕੋਂਸਤਾਂਤਿਨੋਵਿਚ ?"

"ਹਾਂ, ਬਹੁਤ ਖਰਾਬ ਹੈ।"

— ੨ —

"ਪਰ ਫਰਜ਼ ਕਰੋ ਇਹ ਸਾਰੇ ਹਿਸੇ ਆਪਸ ਵਿਚ ਸਹੀ ਨਾ ਜੁੜੇ ? ਜੇ ਸਾਥੋਂ ਸਾਰੀਆਂ ਚੀਜ਼ਾਂ ਦਾ ਕਬਾੜਾ ਹੋ ਗਿਆ ?"

ਜ਼ੀਨਾ ਨੇ ਹਥਲੀ ਪੈਂਸਿਲ ਰਖੀ ਤੇ ਆਪਣਾ ਲੱਕ ਸਿਧਾ ਕੀਤਾ। ਤਿੰਨ ਘੰਟੇ ਲਗਾਤਾਰ ਇਕ ਡਰਾਇੰਗ ਬੋਰਡ ਉੱਤੇ ਕੰਮ ਕਰਨਾ — ਇਸ ਤੋਂ ਕਠਿਨ ਕੰਮ ਹੋਰ ਕੋਈ ਨਹੀਂ ਸੋਚਿਆ ਜਾ ਸਕਦਾ।

"ਇਹ ਆਪਸ ਵਿਚ ਸਹੀ ਕਿਉਂ ਨਹੀਂ ਜੁੜਨਗੇ, ਭਲਾ ?"

ਅੱਜ ਵਿਕਟਰ ਨੂੰ ਖਲੋਤਿਆਂ ਲਗਾਤਾਰ ਡਰਾਇੰਗ ਬੋਰਡ ਉੱਤੇ ਕੰਮ ਕਰਦੇ ਨੂੰ ਚੌਥੀ ਸ਼ਾਮ ਸੀ। ਉਹ ਆਪਣੇ ਬੁਲ੍ਹਾਂ ਵਿਚਕਾਰ ਜੀਭ ਨੂੰ ਘੁਟੀ ਜ਼ੀਨਾ ਦੀ ਪੈਂਸਿਲ ਦੀ ਹਰ ਹਰਕਤ ਨੂੰ ਗਹੁ ਨਾਲ ਦੇਖ ਰਿਹਾ ਸੀ। ਇਹ ਡਰਾਇੰਗ ਬਹੁਤ ਸਪਸ਼ਟ ਤੇ ਸਾਫ਼ ਸੀ — ਉਹਨਾਂ ਵਾਂਗ ਘੁਚਮੁਚ ਨਹੀਂ ਸੀ, ਜਿਹੜੀਆਂ ਵਿਕਟਰ ਕੋਲ ਪੈਟਰਨਾਂ ਦੇ ਡਿਜ਼ਾਇਨਾਂ ਲਈ ਆਉਂਦੀਆਂ ਸਨ।

"ਇਹਨੂੰ ਸਹੀ ਬੈਠਣਾ ਹੀ ਚਾਹੀਦਾ ਹੈ। ਜੇ ਨਾ ਬੈਠੀਆਂ ਤਾਂ ਅਸੀਂ ਪਹਿਲਾਂ ਲਕੜੀ ਦਾ ਮਾਡਲ ਤਿਆਰ ਕਰ ਕੇ ਦੇਖਾਂਗੇ।"

ਉਸੇ ਕਮਰੇ ਵਿਚ ਕਾਊਚ ਉਤੇ ਲੀਡੀਆ ਬੈਠੀ ਸੀ। ਕਦੀ ਉਹ ਆਪਣੀ ਪਤਲੀ ਉਂਗਲ ਵਿਚੋਂ ਪੁਰਾਣੀ ਨੀਲੇ ਨਗ ਵਾਲੀ ਅੰਗੂਠੀ ਨੂੰ ਉਤਾਰ ਲੈਂਦੀ, ਕਦੀ ਫਿਰ ਦੁਬਾਰਾ ਪਹਿਨ ਲੈਂਦੀ, ਉਹ ਚੁੱਪ ਚਾਪ ਇਸ ਸੁੰਦਰੀ ਉਤੇ ਈਰਖਾ ਕਰ ਰਹੀ ਸੀ, ਜਿਸ ਨੂੰ ਵਿਕਟਰ ਕੰਮ ਕਰਨ ਲਈ ਆਪਣੇ ਨਾਲ ਘਰ ਲੈ ਕੇ ਆਇਆ ਸੀ। ਕਿਸ ਫੁਰਤੀ ਨਾਲ ਉਹ ਇਸ ਸੁੰਦਰੀ ਦੀ ਇੱਛਾ ਅਨੁਸਾਰ ਕੰਮ ਕਰ ਰਿਹਾ ਸੀ ! ਉਸ ਦਾ ਡਰਾਇੰਗ ਵਾਲਾ ਕਲਮ ਪੂੰਝਣ ਲਈ ਪੂੰਝਣ ਦੀ ਥਾਂ ਉਸ ਨੇ ਆਪਣੇ ਰੁਮਾਲ ਨੂੰ ਪਾੜ ਕੇ ਲੀਰਾਂ ਕਰ ਲਿਆ ਸੀ। ਜੇ ਉਹ ਪਾਣੀ ਮੰਗਦੀ ਤਾਂ ਨੱਸ ਕੇ ਰਸੋਈ ਵਿਚੋਂ ਸਾਲਮ ਘੜਾ ਹੀ ਚੁੱਕ ਲਿਆਉਂਦਾ। ਜੇ ਉਸ ਦੀ ਪੈਂਸਿਲ ਜਾਂ ਰਬੜ ਮੇਜ਼ ਤੋਂ ਹੇਠਾਂ ਡਿੱਗ ਪੈਂਦੀ ਤਾਂ ਵਿਕਟਰ ਭੱਜ ਕੇ ਉਸ ਨੂੰ ਚੁਕਦਾ ਤੇ ਮੁੜ ਮੇਜ਼ ਉਤੇ ਟਿਕਾ ਦੇਂਦਾ। ਹਾਏ, ਵਿਕਟਰ ! ਕੀ ਤੂੰ ਇਤਨੀ ਹੀ ਖਿਦਮਤ ਇਸ ਤੋਂ

ਪਹਿਲਾਂ ਕਦੀ ਇਕ ਸੋਲਾਂ ਸਾਲ ਦੀ ਕੁੜੀ ਦੀ ਨਹੀਂ ਸੀ ਕਰਦਾ ? ਤੂੰ ਉਸ ਧਰਤੀ ਨੂੰ ਪੂਜਦਾ ਸੈਂ ਜਿਥੋਂ ਦੀ ਉਹ ਲੰਘਦੀ ਸੀ। ਕਿਤਨਾ ਮਜ਼ਾ ਸੀ ਉਦੋਂ ਜ਼ਿੰਦਗੀ ਦਾ !

ਵਰ੍ਹੇ ਬੀਤਣ ਨਾਲ ਇਹ ਸਭ ਕੁਝ ਕਿਉਂ ਬਦਲ ਗਿਆ ਸੀ ? ਇਹ ਇਸ ਕਰ ਕੇ ਨਹੀਂ ਸੀ ਹੋ ਸਕਦਾ ਕਿ ਹੁਣ ਉਹ ਸੋਲਾਂ ਸਾਲ ਦੀ ਨਹੀਂ ਸੀ ਰਹੀ, ਸਗੋਂ ਤੀਹਾਂ ਦੀ ਹੋ ਗਈ ਸੀ ? ਅਤੇ ਤੂੰ, ਵਿਕਟਰ ! ਆਪਣੀ ਤਪਸ਼ ਠੰਢੀ ਕਰ ਬੈਠਾ ਹੈਂ। ਦੇਖ ਹੁਣ ਇਹ ਇਸ ਸੁੰਦਰੀ ਨੂੰ ਦੇਖ ਕੇ ਫਿਰ ਕਿਵੇਂ ਭੜਕ ਉੱਠੀ ਹੈ : ਇਸ ਦੀਆਂ ਪੈਂਸਿਲਾਂ, ਫੱਟੇ ... ਨਿੱਕੀ ਜਿਹੀ ਗੱਲ ਨੂੰ ਹੁਣ ਤੂੰ ਕਿਵੇਂ ਸੀਨੇ ਨਾਲ ਲਗਾਉਂਦਾ ਹੈਂ — ਜਿਵੇਂ ਚੌਦਾਂ ਵਰ੍ਹੇ ਪਹਿਲਾਂ ਉਸ ਕੁੜੀ ਲਈ ਕਰਦਾ ਸੈਂ ? ਠੀਕ ਹੈ, ਪਿਆਰੇ ! ਵਿਕਟਰ ! ਹੁੰ ਲੈ ਪਾਗਲ ਇਸ ਪਿੱਛੇ ! — ਇਹ ਤੇਰਾ ਆਪਣਾ ਮਾਮਲਾ ਹੈ। ਪਿਆਰ ਜ਼ੋਰ ਨਾਲ ਨਹੀਂ ਸੀ ਜਿੱਤਿਆ ਜਾ ਸਕਦਾ। ਇਸ ਤਰ੍ਹਾਂ ਦਾ ਪਿਆਰ ਭਲਾ ਚਾਹੁੰਦਾ ਵੀ ਕੌਣ ਹੈ ?

ਜੇਕਰ ਜ਼ੀਨਾ ਨੂੰ ਉਹਨਾਂ ਵਿਚਾਰਾਂ ਦਾ ਪਤਾ ਹੁੰਦਾ, ਜੋ ਵਿਕਟਰ ਦੀ ਬੀਵੀ ਨੂੰ ਤੰਗ ਕਰ ਰਹੇ ਸਨ, ਤਾਂ ਉਹ ਜ਼ੁਰਬੀਨਾਂ ਦੇ ਘਰ ਨਾ ਆਉਂਦੀ। ਪਹਿਲਾਂ ਸਾਰੀਆਂ ਡਰਾਇੰਗਾਂ ਬਣਾਉਣ ਲਈ ਉਹਨਾਂ ਦੋਹਾਂ — ਵਿਕਟਰ ਤੇ ਜ਼ੀਨਾ — ਨੇ ਜ਼ੀਨਾਂ ਦੇ ਦਫ਼ਤਰ ਵਿਚ ਬੈਠਣ ਬਾਰੇ ਸੋਚਿਆ। ਪਰ ਉਹ ਕਮਰਾ ਬਹੁਤ ਹਨੇਰਾ ਅਤੇ ਤੰਗ ਸੀ। ਦੂਜੇ ਛੁਟੀ ਪਿਛੋਂ ਉਥੇ ਬੈਠਣਾ ਵੀ ਠੀਕ ਨਹੀਂ ਸੀ । ਫਿਰ ਜ਼ੀਨਾ ਦੇ ਘਰ ਦੀ ਗੱਲ ਹੋਈ, ਪਰ ਉਹ ਤਾਂ ਹਾਲੀਂ ਹੋਸਟਲ ਵਿਚ ਰਹਿ ਰਹੀ ਸੀ।

ਅਤੇ ਇਸ ਕਰ ਕੇ ਵਿਕਟਰ ਜ਼ੀਨਾ ਨੂੰ ਆਪਣੇ ਘਰ ਲੈ ਆਇਆ ਸੀ।

ਜ਼ੁਰਬੀਨਾਂ ਵਰਗੇ ਟੱਬਰ ਵਿਚ, ਜੋ ਪਿਛਲੇ ਪੰਝੀ ਸਾਲਾਂ ਤੋਂ ਇਕੋ ਥਾਂ ਰਹਿ ਰਹੇ ਸਨ, ਘਰ ਦੀ ਹਰ ਚੀਜ਼ ਹੱਥ ਹੇਠ ਸੀ — ਪੁਰਾਣੇ ਗਰਾਮੋਫੋਨ ਤੋਂ ਕੈਮਰੇ ਜਾਂ ਆਟੋਸਾਈਕਲ ਤੀਕ। ਵਿਕਟਰ ਤੇ ਜ਼ੀਨਾ ਨੂੰ ਇਕ ਪੁਰਾਣਾ ਡਰਾਇੰਗ ਬੋਰਡ ਤੇ ਸੰਦਾ ਵਾਲਾ ਡੱਬਾ ਲੱਭ ਗਿਆ ਸੀ।

ਪਹਿਲੀ ਸ਼ਾਮ ਤਾਂ ਪਰਵਾਰ ਦੇ ਜੀਆਂ ਨੂੰ ਮਿਲਣ, ਅਗਾਫ਼ੀਯਾ ਕਾਰਪੋਵਨਾ ਦੀਆਂ ਬਣੀਆਂ ਪੇਸਟਰੀਆਂ ਤੇ ਚਾਹ ਪੀਣ ਉੱਤੇ ਹੀ ਖਰਚ ਹੋ ਗਈ। ਰਾਤ ਨੂੰ ਖਾਣੇ ਵਾਲੀ ਮੇਜ਼ ਉਤੇ ਜ਼ੀਨਾ ਨੇ ਜ਼ੁਰਬੀਨਾਂ ਦੇ ਪ੍ਰਸਿਧ ਪਰਵਾਰ ਨੂੰ ਤਕਿਆ। ਉਸ ਨੇ ਬਾਬਾ ਮਾਤਵੇਈ ਦੁਨੀਯਾਸ਼ਾ ਨੂੰ — ਜਿਸ ਨੇ ਉਸ ਦਿਨ ਨਿਸ਼ਾਨ ਦੇਹੀ ਵਾਲੇ ਕਮਰੇ ਵਿਚ ਜ਼ੀਨਾ ਦਾ ਧਿਆਨ ਆਪਣੇ ਵਲ ਖਿਚਿਆ ਸੀ — ਪਛਾਣ ਲਿਆ। ਉਸ ਨੂੰ ਈਲੀਆ ਮਾਤਵੀਯੇਵਿਚ ਨੂੰ ਦੇਖ ਕੇ "ਟਿੱਡੀਏ" ਸ਼ਬਦ ਯਾਦ

ਆ ਗਿਆ । ਬਿਜਲਈ ਵੈਲਡਰ ਕੋਸਤਿਯਾ ਨੂੰ ਮਿਲੀ ਅਤੇ ਮਹਿਮਾਨ-ਨਵਾਜ਼ ਅਗਾਫੀਯਾ ਕਾਰਪੋਵਨਾ, ਨਾਲ ਗੱਲਾਂ ਕੀਤੀਆਂ । ਲੀਡੀਆ, ਤੋਨਿਯਾ ਤੇ ਐਨਤੋਨ ਨਾਲ ਜਾਣ-ਪਛਾਣ ਕੀਤੀ, ਜਿਸ ਨੂੰ ਸਾਰਾ ਟੱਬਰ "ਪ੍ਰੋਫੈਸਰ" ਕਹਿਣ ਲੱਗ ਪਿਆ ਸੀ । ਇਥੋਂ ਤੀਕ ਕਿ ਦੁਨੀਯਾਸ਼ਾ ਨੇ ਜ਼ੀਨਾ ਨੂੰ ਆਪਣਾ ਨਿੱਕਾ ਅਲੈਗਜ਼ਾਂਦਰ ਕੋਂਸਤਾਂਤਿਨੋਵਿਚ ਵੀ ਫੜਾਇਆ । ਬੱਚੇ ਨੇ ਮਾਂ ਦੀ ਗੋਦੀ ਵਿਚੋਂ ਨਿਕਲਦੇ ਸਾਰ ਉੱਚੀ ਭੁਭ ਮਾਰੀ, ਜਿਸ ਤੋਂ ਤ੍ਰਬਕ ਕੇ ਜ਼ੀਨਾ ਉਸ ਨੂੰ ਭੁੰਜੇ ਸੁੱਟਣ ਲੱਗੀ ਸੀ । ਭਾਵੇਂ ਉਹ ਕਦੀ ਨਾ ਡਿਗਦਾ ਕਿਉਂਕਿ ਕਿਤਨੇ ਸਾਰੇ ਹੱਥ ਉਸ ਨੂੰ ਬੋਚਣ ਲਈ ਤਿਆਰ ਸਨ । ਪਰ ਜ਼ੀਨਾ ਨੇ ਮੁੜ ਕਦੀ ਕਿਸੇ ਦੇ ਬੱਚੇ ਨੂੰ ਨਾ ਫੜਨ ਦੀ ਧਾਰਨਾ ਕੀਤੀ ।

ਉਸ ਨੂੰ ਉਸ ਦੇ ਮਾਪਿਆਂ ਬਾਰੇ ਪੁੱਛਿਆ ਗਿਆ । ਪਿਤਾ ਜੋ ਇੰਜਣ ਡਰਾਈਵਰ ਸੀ ; ਮਾਤਾ ਜੋ ਇਕ ਕਪੜਾ ਬੁਣਨ ਵਾਲੀ ਮਾਹਿਰ ਸੀ । ਇਹ ਸੁਣ ਕੇ ਅਗਾਫ਼ੀਯਾ ਕਾਰਪੋਵਨਾ ਇਹ ਕਹੇ ਬਿਨਾਂ ਨਾ ਰਹਿ ਸਕੀ ਉਸ ਨੇ ਵੀ ਇਕ ਵਾਰ ਇਕ ਕਪੜੇ ਦੇ ਕਾਰਖਾਨੇ ਵਿਚ ਕੁਝ ਸਮਾਂ ਕੰਮ ਕੀਤਾ ਸੀ । ਫਿਰ ਉਹਨਾਂ ਦੀ ਮਿਰਤੂ ਦਾ ਕਾਰਨ ਪੁੱਛਿਆ; ਉਸ ਦੇ ਬਾਲਭਵਨ ਵਿਚਲੇ ਜੀਵਨ ਬਾਰੇ ਗੱਲਾਂ ਕੀਤੀਆਂ ; ਪੜ੍ਹਾਈ ਅਤੇ ਭਵਿੱਖ ਦੀਆਂ ਯੋਜਨਾਵਾਂ ਬਾਰੇ ਬੜੇ ਪਿਆਰ ਤੇ ਸਨੇਹ ਨਾਲ ਪੁੱਛਿਆ ਗਿਆ ।

ਚਾਹ ਪੀਣ ਪਿਛੋਂ ਅਗਾਫ਼ੀਯਾ ਕਾਰਪੋਵਨਾ ਉਠੀ । ਉਸ ਨੇ ਜ਼ੀਨਾ ਨੂੰ ਘੁੱਟ ਕੇ ਹਿੱਕ ਨਾਲ ਲਗਾ ਲਿਆ — ਉਸ ਦੀਆਂ ਨਜ਼ਰਾਂ ਵਿਚ ਉਹ ਇਕ ਯਤੀਮ ਸੀ, ਜਿਸ ਨੂੰ ਮਾਂ ਦੇ ਪਿਆਰ ਦੀ ਨਿੱਘ ਦੀ ਲੋੜ ਸੀ । ਫਿਰ ਉਸ ਨੂੰ ਚੁੰਮਿਆ ਅਤੇ ਹਮਦਰਦੀ ਦੇ ਹੰਝੂ ਵਹਾਏ ।

"ਆ ਕੇ ਸਾਨੂੰ ਮਿਲਦੀ ਰਿਹਾ ਕਰ । ਭਾਵੇਂ ਸਾਰਾ ਟੱਬਰ ਤੇਰੇ ਲਈ ਅਜਨਬੀ ਹੈ ਪਰ ਤੇਰੀ ਆਪਣੀ ਥਾਂ ਰਹਿਣ ਨਾਲੋਂ ਕਿਤੇ ਚੰਗਾ ਹੈ । ਇਹ ਦੁਨੀਆ ਇਕਲਾਪੇ ਬੰਦਿਆਂ ਲਈ ਇਕ ਠੰਢੀ ਥਾਂ ਹੈ ।"

"ਕਾਮਰੇਡ ਇੰਜੀਨੀਅਰ, ਇਸ ਔਰਤ ਦੀਆਂ ਗੱਲਾਂ 'ਚ ਨਾ ਆ ਜਾਵੀਂ," ਈਲੀਆ ਮਾਤਵੀਯੇਵਿਚ ਨੇ ਆਪਣੇ ਵਿਸ਼ੇਸ਼ ਅੰਦਾਜ਼ ਵਿਚ ਮਜ਼ਾਕ ਕੀਤਾ । "ਔਰਤਾਂ ਤਾਂ ਕੇਵਲ ਰੁਲਾ ਹੀ ਸਕਦੀਆਂ ਨੇ । ਇਹ ਤਾਂ ਪਾਣੀ ਦੀ ਟੂਟੀ ਵਾਂਗ ਹਨ — ਜ਼ਰਾ ਹੱਥ ਲਾਉ ਤੇ ਧਾਂ ਧਾਂ । ਰਤਾ ਪਰ੍ਹਾਂ ਹਟ ਜਾ, ਮੈਂ ਤਾਂ ਇਹੋ ਸਲਾਹ ਦੇਵਾਂਗਾ, ਨਹੀਂ ਤਾਂ ਕੋਲ ਖਲੋਤੀ ਠਰ ਜਾਵੇਂਗੀ । ਇਕ ਵਾਰ ਕੰਮ ਕਰਨ ਲਗ ਜਾਵੇ ਫਿਰ ਠੰਢ ਨਹੀਂ ਨਹੀਂ ।"

"ਕੀ ਬੋਲਦੇ ਹੋ, ਕੀ ਬੋਲ ਰਹੇ ਹੋ ! ... ..." ਅਗਾਫ਼ੀਯਾ ਕਾਰਪੋਵਨਾ ਨੇ

ਸਿਰ ਨੂੰ ਝਟਕਾ ਦਿਤਾ। "ਇਹ ਕਿਸੇ ਜਵਾਨ ਕੁੜੀ ਲਈ ਸੋਹੰਦੇ ਨੇ ?"

"ਕੀ ਕਰੀਏ, ਪਿਆਰੀ ਜ਼ਨਾਨੀਓ ! ਜਾਂ ਜਹਾਜ਼ ਬਣਾਉ ਜਾਂ ਸੁੰਦਰ ਭਾਸ਼ਨ ਸੁਣੋ — ਸਾਡਾ ਵੀ ਕਿੱਤਾ ਕਿਤਨਾ ਕਠਿਨ ਹੈ !

"ਪਰ ਤੁਹਾਡਾ ਉਹ ਪੁੱਤਰ ਕਿਥੇ ਹੈ," ਜ਼ੀਨਾ ਨੇ ਪੁਛਿਆ। "ਜਿਸ ਨਾਲ ਉਸ ਦਿਨ ਮੈਂ ਰਿਬਟਾਂ ਲਗਵਾ ਰਹੀ ਸਾਂ ?"

"ਹਸ਼ !" ਈਲੀਆ ਨੇ ਅੱਖ ਮਾਰ ਕੇ ਉੱਤਰ ਦਿਤਾ। "ਉਹ ਆਪਣਾ ਅਤਾ-ਪਤਾ ਨਹੀਂ ਦਸਿਆ ਕਰਦਾ।"

ਉਹਨਾਂ ਕੰਮ ਕਰਨਾ ਆਰੰਭ ਕੀਤਾ। ਪਹਿਲਾਂ ਜ਼ੀਨਾ ਤੇ ਵਿਕਟਰ ਦੁਆਲੇ ਸਾਰਾ ਪਰਵਾਰ ਜੁੜਿਆ ਹੋਇਆ ਸੀ — ਕੇਵਲ ਐਨਤੋਨ ਨਹੀਂ ਸੀ, ਜੋ ਅਜ ਕਲ੍ਹ ਸਾਰਾ ਦਿਨ ਸ਼ਿੱਪਯਾਰਡ ਵਿਚ ਹੀ ਰਹਿੰਦਾ ਸੀ। ਫਿਰ ਹੌਲੀ ਹੌਲੀ ਸਭ ਚਲੇ ਗਏ। ਇਕੱਲੀ ਲੀਡੀਆ ਉਥੇ ਬੈਠੀ ਰਹੀ — ਇਕ ਚੁੱਪ ਦਰਸ਼ਕ ਬਣ ਕੇ। ਉਹਨਾਂ ਦੀਆਂ ਸਾਰੀਆਂ ਪ੍ਰਾਪਤੀਆਂ ਤੇ ਅਸਫਲਤਾਵਾਂ ਦੀ ਗਵਾਹ ਸੀ। ਇਸ ਨਿੱਕੀ ਮਸ਼ੀਨ ਵਿਚ ਕਮਾਨੀਦਾਰ ਆਰੀ ਨਹੀਂ ਸੀ ਠੀਕ ਆ ਰਹੀ ; ਕਟਾਈ ਕਰਨ ਵਾਲਾ ਬਹੋਲਾ ਮੋਟਰ ਵਿਚ ਊਤ ਜਿਹਾ ਜਾਪਦਾ ਸੀ। ਫਿਰ ਉਹਨਾਂ ਅੱਗੇ ਪਹੀਆ ਜੜਨ ਲਈ ਮੋਟਰ ਦੀ ਤੇਜ਼ ਰਫ਼ਤਾਰ ਇਕ ਸਮੱਸਿਆ ਬਣ ਗਈ ਸੀ।

ਇਹ ਮੋਟਰ ਦੀ ਰਫਤਾਰ ਦਾ ਸਵਾਲ ਹੀ ਸੀ, ਜਿਸ ਨੇ ਉਹਨਾਂ ਨੂੰ ਆਪਸ ਵਿਚ ਬੰਨ੍ਹਿਆ ਹੋਇਆ ਸੀ। ਉਹਨਾਂ ਨੂੰ ਇਸ ਗੱਲ ਦਾ ਫਿਕਰ ਨਹੀਂ ਸੀ ਕਿ ਉਹਨਾਂ ਦੀ ਯੋਜਨਾ ਅਨੁਸਾਰ ਬਣਾਇਆ ਮਾਡਲ ਠੀਕ ਸੀ ਜਾਂ ਨਹੀਂ — ਇਸ ਗੱਲ ਨੂੰ ਮਾਡਲ ਬਣਾ ਕੇ ਪਰਖਿਆ ਜਾ ਸਕਦਾ ਸੀ। ਬਹੁਤ ਵਾਜਬ ਮੋਟਰ ਇਕ ਮਿੰਟ ਵਿਚ ਤਿੰਨ ਹਜ਼ਾਰ ਚੱਕਰ ਕਟਦੀ ਸੀ। ਪਰ ਇਹ ਰਫਤਾਰ ਆਰੇ ਲਈ ਬਹੁਤ ਤੇਜ਼ ਸੀ।

ਅੰਤ ਉਹਨਾਂ ਨੂੰ ਇਕ ਅਜਿਹੇ ਪਾਸਿਉਂ ਸਹਾਇਤਾ ਮਿਲੀ ਜਿਧਰੋਂ ਉੱਕਾ ਆਸ ਨਹੀਂ ਸੀ। ਸਕੋਬੇਲੇਵ ਨੇ ਚੀਫ਼ ਕਾਰੀਗਰ ਨਾਲ ਜ਼ੀਨਾ ਨੂੰ ਟੈਲੀਫੋਨ ਉਤੇ ਮੋਟਰ ਬਾਰੇ ਗੱਲਾਂ ਕਰਦਿਆਂ ਸੁਣਿਆ। ਡਾਇਰੈਕਟਰ ਨਾਲ ਉਸ ਦਿਨ ਗੱਲਾਂ ਹੋਣ ਪਿਛੋਂ ਭਾਵੇਂ ਉਹ ਵਿਭਾਗ ਦੇ ਕੰਮ ਵਿਚ ਬਹੁਤੀ ਦਿਲਚਸਪੀ ਨਹੀਂ ਸੀ ਲੈਂਦਾ, ਪਰ ਜਦੋਂ ਜ਼ੀਨਾ ਨੇ ਪਹਿਲ ਆਪਣੇ ਹੱਥ ਵਿਚ ਲੈ ਲਈ, ਤਾਂ ਉਸ ਨੇ ਕਦੀ ਉਸ ਨੂੰ ਕਿਸੇ ਗਲੋਂ ਨਾਂਹ ਨਹੀਂ ਸੀ ਆਖੀ। ਉਹ ਵਖ ਵੱਖ ਵਿਭਾਗਾਂ ਵਿਚ ਜਾ ਕੇ ਜਾਣਕਾਰੀ ਪ੍ਰਾਪਤ ਕਰਨ ਦੀਆਂ ਬੇਨਤੀਆਂ ਲਿਆਉਂਦਾ, ਫੋਰਮੈਨਾਂ ਤੇ ਸਤਾਖਨੋਵਾਇਟਸ ਨਾਲ ਗੱਲਾਂ ਕਰਦਾ, ਚਿਠੀਆਂ ਲਿਖਦਾ। ਊਹ ਹੌਲੀ ਹੌਲੀ, ਬੇ-ਦਿਲੀ ਨਾਲ ਕੰਮ ਕਰਦਾ, ਪਰ ਕਰਦਾ ਜ਼ਰੂਰ।

ਪਰ ਹੁਣ ਜ਼ੀਨਾ ਦੀ ਚੀਫ਼ ਕਾਰੀਗਰ ਨਾਲ ਹੋਈ ਗਲ ਬਾਤ ਸੁਣ ਕੇ ਬੋਲਿਆ :

"ਇਤਨੇ ਵੱਡੇ ਬੰਦਿਆਂ ਨੂੰ ਕਾਹਤੋਂ ਤਕਲੀਫ਼ ਦਿਤੀ ਜਾਵੇ, ਜ਼ੀਨਾਇਦਾ ਪਾਵਲੋਵਨਾ ? ਕੀ ਅਸੀਂ ਉਹਨਾਂ ਦੀ ਸਹਾਇਤਾ ਤੋਂ ਬਿਨਾਂ ਇਹ ਕੰਮ ਨਹੀਂ ਕਰ ਸਕਦੇ ? ਤੂੰ ਮੈਨੂੰ ਜ਼ੁਰਬੀਨ ਦੀ ਯੋਜਨਾ ਵਿਚ ਕਿਉਂ ਨਹੀਂ ਹਥ ਵਟਾਉਣ ਦੇਂਦੀ ? ਤੂੰ ਭਾਵੇਂ ਮੈਨੂੰ ਨਿਰਾ ਕੂੜੇ ਦਾ ਢੇਰ ਹੀ ਸਮਝੇਂ, ਪਰ ਉਸ ਯੇਵਾਸੇਈ ਸਕੋਬੇਲੇਵ ਦਾ ਫਾਇਦਾ ਕਿਉਂ ਨਾ ਉਠਾਇਆ ਜਾਵੇ ਜਿਸ ਨੇ ਛੇ ਸਾਲ ਲਗਾ ਕੇ ਮਸ਼ੀਨਾਂ ਦੇ ਜੋੜਨ ਵਿਚ ਮਹਾਰਤ ਹਾਸਲ ਕੀਤੀ ਹੈ। ਆਖਿਰ ਉਸ ਨੂੰ ਇਸ ਯੋਜਨਾ ਬਾਰੇ ਕੁਝ ਜਾਣਕਾਰੀ ਤਾਂ ਜ਼ਰੂਰ ਹੈ।"

"ਜ਼ਰੂਰ, ਯੇਵਸੇਈ ਕੋਸਤਾਤਿਨੋਵਿਚ ! ਜ਼ੁਰਬੀਨ ਇਸ ਪੇਸ਼ਕਸ਼ ਬਾਰੇ ਬਹੁਤ ਖੁਸ਼ ਹੋਵੇਗਾ।"

ਜ਼ੀਨਾ ਨੂੰ ਸ਼ੱਕ ਸੀ ਕਿ ਵਿਕਟਰ ਉਹ ਖੁਸ਼ੀ ਪ੍ਰਾਪਤ ਨਹੀਂ ਕਰ ਸਕੇਗਾ ਜਿਸ ਦੀ ਸਕੋਬੇਲੇਵ ਆਸ ਬੰਨ੍ਹਵਾ ਰਿਹਾ ਸੀ। ਪਰ ਉਸ ਵਿਚ ਕਿਸੇ ਵਲੋਂ ਇਤਨੀ ਮਿੰਨਤ ਨਾਲ ਕੀਤੀ ਬੇਨਤੀ ਨੂੰ ਠੁਕਰਾਉਣ ਦਾ ਹੌਂਸਲਾ ਨਹੀਂ ਸੀ।

ਇਸ ਲਈ ਸਕੋਬੇਲੇਵ ਜ਼ੁਰਬੀਨਾਂ ਦੇ ਘਰ ਆ ਪੁੱਜਾ।

ਜਦੋਂ ਉਹ ਆਇਆ, ਉਦੋਂ ਹੀ ਲੀਡੀਆ ਉਠ ਕੇ ਚਲੀ ਗਈ। ਸਕੋਬੇਲੇਵ ਹੀ ਇਕ ਬੰਦਾ ਸੀ ਜੋ ਕਲੱਬ ਦੇ ਮੈਨੇਜਰ ਵੇਨੀਆਮਿਨ ਸਿਮਿਉਨੋਵਿਚ ਨਾਲ ਉਸ ਦੇ ਸਬੰਧਾਂ ਬਾਰੇ ਜਾਣਦਾ ਸੀ। ਦਰਅਸਲ ਉਹ ਉਸ ਨਾਲ ਦੋ ਤਿੰਨ ਵਾਰ ਕੇਵਲ ਸੈਰ ਹੀ ਕਰਨ ਗਈ ਸੀ। ਕੋਈ ਬਹੁਤ ਡੂੰਘੇ ਸਬੰਧ ਨਹੀਂ ਸਨ। ਇਸ ਤੋਂ ਉਪਰੰਤ ਉਹ ਇਕ ਵਾਰੀ ਮੈਨੇਜਰ ਨੂੰ ਸ਼ਹਿਰ ਵਿਚ ਅਚਾਨਕ ਮਿਲ ਪਈ ਸੀ ਅਤੇ ਉਸ ਨੇ ਲੀਡੀਆ ਨੂੰ ਸਿਨੇਮਾ ਜਾਣ ਲਈ ਬੁਲਾ ਲਿਆ ਸੀ।

ਉਸ ਬਾਰੇ ਮੈਨੇਜਰ ਨੇ ਸਕੋਬੇਲੇਵ ਨਾਲ ਕੀ ਗੱਲ ਕੀਤੀ ਸੀ ? ਇਹੋ ਕਿ ਉਹ "ਪਹਿਲੀ ਔਰਤ" ਸੀ ਜਿਸ ਨਾਲ ਉਹ ਇਤਨਾ ਖੁਲ੍ਹ ਕੇ ਗੱਲਾਂ ਕਰ ਸਕਦਾ ਸੀ। ਉਹ ਬੰਦਾ ਪਤਲਾ ਤੇ ਜਵਾਨ ਨਜ਼ਰ ਆਉਂਦਾ ਸੀ। ਉਸ ਦੀਆਂ ਅੱਠ ਖੂੰਜਿਆਂ ਵਾਲੀਆਂ ਐਨਕਾਂ ਤੋਂ ਵੀ ਉਸ ਦੀ ਉਮਰ ਦਾ ਅੰਦਾਜ਼ਾ ਨਹੀਂ ਸੀ ਲਗਾਇਆ ਜਾ ਸਕਦਾ। ਉਹ ਆਪਣੇ ਆਪ ਨੂੰ "ਰੁਮਾਂਟਿਕ ਸੁਭਾ ਦਾ ਬੰਦਾ" ਆਖਦਾ ਸੀ। ਫਿਰ ਉਹ ਬੜੇ ਉਦਾਸ ਲਹਿਜੇ ਵਿਚ ਆਖਦਾ : "ਭਾਵੇਂ ਇਹ ਗੱਲ ਮੇਰੀ ਉਮਰ ਦੇ ਬੰਦੇ ਨੂੰ ਸੋਭਾ ਨਹੀਂ ਦੇਂਦੀ!" ਉਹ ਦਸਦਾ ਕਿ ਉਸ ਦਾ ਅਸਥਿਰ ਸੁਭਾ ਉਸ ਨੂੰ ਸਾਰੇ ਰੂਸ ਵਿਚ ਘੁਮਾਈ ਫਿਰਿਆ। ਕਾਸ਼ ਉਹ ੧੯੩੫ ਵਿਚ ਮਾਸਕੋ ਵਿਚ ਰਿਹਾ ਹੁੰਦਾ ! ਅਗਲਿਆਂ ਉਸ ਨੂੰ ਟਿਕ ਕੇ ਇਥੇ ਰਹਿਣ ਲਈ ਕੀ ਕੀ ਦਲੀਲਾਂ ਨਹੀਂ ਸਨ ਦਿਤੀਆਂ ? ਉਹਨੂੰ ਕਲਾ ਨਾਲ ਬੇ-ਹਦ ਪਿਆਰ ਸੀ।

ਉਸ ਵਿਚ ਕਲਾ ਪ੍ਰਤੀ ਅਥਾਹ ਜੋਸ਼ ਸੀ। ਉਸ ਅੱਗੇ ਉਦੋਂ ਨਾਟਕ ਦੀ ਦੁਨੀਆਂ ਵਿਚ ਬੇਅੰਤ ਮੌਕੇ ਸਨ। ਸਵਰਗਵਾਸੀ ਕੌਂਸਤਾਂਤਿਨ ਸਰਗੀਯੇਵਿਚ ਸਤਾਂਸਿਲਾਵਸਕੀ ਉਦੋ ਜ਼ਿੰਦਾ ਸੀ ... ... ਪਰ ਉਦੋਂ ਉਸ ਨੇ ਕਿਸੇ ਦੀ ਇਕ ਨਾ ਸੁਣੀ । ਉਹ ਇਸ ਸਭ ਕਾਸੇ ਨੂੰ ਛੱਡ ਛਡਾ ਕੇ ਸੂਰਾਲ ਚਲਿਆ ਗਿਆ ਸੀ। ਮੈਰਾਨੀਤੋਗਰੋਸਕ ਅਤੇ ਉਸਾਰੀ ਦੇ ਕੰਮ ਵਿਚ ਜਾ ਜੁਟਿਆ ਸੀ । ਵੈਨੀਆਮਿਨ ਸੈਨੀਯੋਨੋਵਿਚ ਆਪਣੀ ਬੀਤੀ ਜ਼ਿੰਦਗੀ ਬਾਰੇ ਗੱਲਾਂ ਕਰਦਾ। ਕਿਤਨੀ ਚੰਗੀ ਜ਼ਿੰਦਗੀ ਸੀ ਉਹ। ਕਿਤਨੀ ਹੌਸਲੇ ਵਾਲੀ । ਕਿਤਨੀ ਪਿਆਰੀ। ਉਹ ਕਈ ਤਰ੍ਹਾਂ ਦੇ ਕਿੱਸੇ ਕਹਾਣੀਆਂ ਸੁਣਾਉਂਦਾ।

ਬੇਸ਼ਕ ਕਦੀ ਉਸ ਨੇ ਕਿਸੇ ਪ੍ਰਾਂਤਕ ਅਖਬਾਰ ਲਈ ਨਾਟਕਾਂ ਦੇ ਰੀਵੀਊ ਵੀ ਲਿਖੇ ਸਨ। ਇਕ ਵਾਰੀ ਉਸ ਨੇ ਇਕ ਲੰਮਾ ਲੇਖ ਵੀ ਲਿਖਿਆ ਸੀ ਜੋ ਲੀਡੀਆ ਨੇ ਕਿਸੇ ਸਮੇਂ ਪੜ੍ਹਿਆ ਜ਼ਰੂਰ ਸੀ। ਪਰ ਉਸ ਨੂੰ ਇਹ ਯਾਦ ਨਹੀਂ ਸੀ ਕਿ ਉਹ ਲੇਖ ਕਾਹਦੇ ਬਾਰੇ ਸੀ।

ਹਾਂ; ਉਹ ਸਾਰੀ ਉਮਰ ਨਸਿਆ ਫਿਰਦਾ ਰਿਹਾ ਸੀ ...... ਅਤੇ ਹੁਣ ਮੁੜ ਫੇਰ ਉਸ ਨੂੰ ਬੇਚੈਨੀ, ਤੇ ਭੁਲੇਖਿਆਂ ਨੇ ਆ ਘੇਰਿਆ ਸੀ ......

"ਮੈਂ ਇਥੋਂ ਚਲਾ ਜਾਵਾਂਗਾ, ਲੀਡੀਆ ਇਵਾਨੋਵਨਾ । ਮੈਨੂੰ ਇਹ ਕਲੱਬ ਛੱਡ ਦੇਣਾ ਚਾਹੀਦਾ ਹੈ। ਇਸ ਨਾਲੋਂ ਸਾਰੇ ਸਬੰਧ ਤੋੜ ਲੈਣੇ ਚਾਹੀਦੇ ਹਨ ...... ਮੈਂ ਵਿਦਿਆਲਿਆਂ ਵਿਚ ਭਾਸ਼ਣ ਦਿਆਂਗਾ, ਅਖਬਾਰਾਂ ਵਿਚ ਕੰਮ ਕਰਾਂਗਾ। ਪਰ ਇਸ ਦਾ ਕੀ ਅਰਥ! ਇਤਿਹਾਸ ਬੇਰਹਿਮੀ ਨਾਲ ਚਲਦਾ ਹੈ — ਇਕ ਪੜਾ ਤੋਂ ਦੂਜੇ ਪੜਾ ਤੀਕ! ਹੁਣ ਇਹ ਵੋਲਗਾ ਜਾ ਪੁੱਜਾ ਹੈ, ਡਾਨ ਦੇ ਪਾਟਿਆਂ ਨੂੰ ਰਿੜਕ ਰਿਹਾ ਹੈ। ਜੇਕਰ ਕੋਈ ਬੰਦਾ ਇਤਿਹਾਸ ਨਾਲ ਕਦਮ ਮਿਲਾ ਕੇ ਚਲਣਾ ਚਾਹੁੰਦਾ ਹੈ, ਪਿਛਵਾੜੇ ਬੈਠਾ ਨਹੀਂ ਰਹਿਣਾ ਚਾਹੁੰਦਾ ਤਾਂ ਉਸ ਨੂੰ ਉਥੇ ਜ਼ਰੂਰ ਜਾਣਾ ਚਾਹੀਦਾ ਹੈ।"

"ਕਿਵੇਂ, ਮੈਂ ਵੀ ਤਾਂ ਉਥੇ ਜਾਣਾ ਚਾਹੁੰਦੀ ਹਾਂ। ਉਥੇ ਹੋ ਰਹੇ ਉਸਾਰੀ ਦੇ ਕੰਮਾਂ ਉੱਤੇ !" ਲੀਡੀਆ ਨੇ ਗਰਮਜੋਸ਼ੀ ਨਾਲ ਕਿਹਾ। "ਆਖਦੇ ਹਨ, ਸਾਡਾ ਸ਼ਹਿਰ ਉਥੇ ਹੋ ਰਹੇ ਉਸਾਰੀ ਦੇ ਕੰਮਾਂ ਲਈ ਬਹੁਤ ਕੁਝ ਕਰ ਰਿਹਾ ਹੈ। 'ਜਿਥੇ ਤੁਸੀਂ ਰਹਿੰਦੇ ਹੋ; ਆਪਣਾ ਕੰਮ ਕਰੋ ! ਸਮਝੋ ਤੁਸੀਂ ਉਥੇ ਹੀ ਕੰਮ ਕਰ ਰਹੇ ਹੋ !' ਲੋਕ ਤਾਂ ਇਹ ਆਖਦੇ ਹਨ। ਪਰ ਕੀ ਇਹ ਗੱਲ ਠੀਕ ਨਹੀਂ ਹੈ ?"

"ਕੁਝ ਕੁਝ ਠੀਕ ਵੀ ਹੈ, ਲੀਡੀਆ ਇਵਾਨੋਵਨਾ ! "ਵੈਨੀਆਮਿਨ ਨੇ ਉੱਤਰ ਦਿਤਾ।" ਬੇਸ਼ਕ ਸਾਡਾ ਸ਼ਹਿਰ ਨਵੇਂ ਉਸਾਰੀ ਦੇ ਕੰਮਾਂ ਲਈ ਕਾਫ਼ੀ ਕੁਝ ਕਰ ਰਿਹਾ ਹੈ। ਪਰ ਗੱਲ ਇਹ ਹੈ ਇਹ 'ਓਹਨਾਂ' ਲਈ ਹੀ ਕਰ ਰਿਹਾ ਹੈ। ਉਥੇ,

ਜਿਸ ਥਾਂ ਉਸਾਰੀ ਹੋ ਰਹੀ ਹੈ, ਜਾ ਕੇ ਕੰਮ ਕਰਨਾ ਹੋਰ ਗੱਲ ਹੈ।"

"ਮੈਂ ਕਦੀ ਕੋਮਸੋਮੋਲ ਦੀ ਮੈਂਬਰ ਹੁੰਦੀ ਸਾਂ," ਲੀਡੀਆ ਨੇ ਸੋਚਾਂ ਵਿਚ ਡੁਬਿਆਂ ਆਖਿਆ। "ਆਪਣੇ ਆਪ ਹੀ ਮੇਰੀ ਮੈਂਬਰਸ਼ਿਪ ਖਤਮ ਹੋ ਗਈ। ਮੈਂ ਬਹੁਤ ਬੁੱਢੀ ਹੋ ਗਈ ਹਾਂ।"

"ਇਹੋ ਜਿਹੀ ਕੋਈ ਗੱਲ ਨਹੀਂ, ਜੇ ਕੋਈ ਬੁੱਢਾ ਹੈ ਤਾਂ ਮੈਂ ਹਾਂ। ਪਰ ਕਦੀ ਜ਼ਮਾਨਾ ਸੀ ... ..."

ਉਹ ਵਾਰ ਵਾਰ ਮੈਗਨੀਤੋਮੋਰਸਕ ਦੀਆਂ ਗੱਲਾਂ ਯਾਦ ਕਰਦਾ। ਸਤਾਲਿਨ-ਗਰਾਦ ਟਰੈਕਟਰ ਵਰਕਸ ਦੀਆਂ। ਕੋਮਸੋਮੋਲਸਕ-ਆਨ-ਆਰਮਰ ਦੀਆਂ, ਜਿਸ ਬਾਰੇ ਉਹ ਆਖਦਾ ਕਿ ਉਸ ਨੇ ਉਸ ਦੀ ਉਸਾਰੀ ਵਿਚ ਹਿੱਸਾ ਪਾਇਆ ਸੀ। ਲੀਡੀਆ ਬੜੇ ਧਿਆਨ ਨਾਲ ਸੁਣਦੀ। ਉਸ ਨੂੰ ਆਪਣੀਆਂ ਛਾਤੀਆਂ ਉਤੇ ਡਿੱਗੀ ਗੁੱਤ ਦਾ ਵੀ ਖਿਆਲ ਨਾ ਰਹਿੰਦਾ।

"ਮੈਂ ਮੁੜ ਨਵੇਂ ਸਿਰਿਉਂ ਆਪਣੇ ਖੰਭ ਲੱਭਾਂਗਾ," ਵੈਨੀਆਮਿਨ ਸੈਮੀਯੋਨੋਵਿਚ ਗੱਲ ਮੁਕਾਉਂਦਾ! "ਅੱਜ ਮੈਂ ਇਕ ਅਜਿਹੇ ਬੰਦੇ ਨੂੰ ਮਿਲਿਆ ਹਾਂ, ਜੋ ਮੇਰੇ ਖੰਭ ਲਭਣ ਵਿਚ ਸਹਾਈ ਸਾਬਤ ਹੋ ਸਕਦਾ ਹੈ।"

ਲੀਡੀਆ ਕਦੀ ਦੁਨੀਯਾਸ਼ਾ ਦੇ ਕਮਰੇ ਵਿਚ ਜਾ ਬੈਠਦੀ, ਕਦੀ ਖਾਣੇ ਵਾਲੇ ਕਮਰੇ ਵਿਚ, ਕਦੀ ਬਾਗ ਵਿਚ ਆਪਣੀ ਪਿਆਰੀ ਥਾਂ ਫੁੱਲਾਂ ਦੀਆਂ ਕਿਆਰੀਆਂ ਕੋਲ, ਅਤੇ ਇਹ ਗੱਲਾਂ ਯਾਦ ਕਰਦੀ। ਉਹ ਸਾਰੀਆਂ ਗੱਲਾਂ ਨੂੰ ਆਪਸ ਵਿਚ ਰਲਾ ਮਿਲਾ ਲੈਂਦੀ: ਵਿਕਟਰ, ਸ਼ਾਪਸ, ਵੈਮੀਆਮਿਨ ਸੈਮੀਥੋਨੋਵਿਚ, ਕੋਮਸੋਮੋਲਸਕ-ਆਨ-ਆਰਮਰ, ਵੋਲਗਾ — ਡਾਨ ਦੀਆਂ ਨਹਿਰਾਂ ...... ਇਹ ਗੱਲ ਉਸ ਦੇ ਮਨ ਵਿਚ ਆਈ ਕਿਥੋਂ ਕੀ ਉਹ ਬਹੁਤ ਬੁੱਢੀ ਹੋ ਗਈ ਸੀ? ਇਹ ਕਾਰਨ ਬੱਚੇ ਦਾ ਨਹੀਂ ਸੀ, ਜਿਸ ਨੇ ਉਸ ਨੂੰ ਅਸਲ ਵਿਦਿਆ ਪ੍ਰਾਪਤ ਕਰਨ ਤੋਂ ਰੋਕਿਆ ਹੋਇਆ ਸੀ। ਭਲਾ ਜਦੋਂ ਬੱਚਾ ਮਰ ਗਿਆ ਫੇਰ ਕੀ ਹੋ ਗਿਆ? ... ਇਕ ਇਕ ਕਰ ਕੇ ਉਸ ਨੂੰ ਵਿਕਟਰ ਨਾਲ ਕੀਤੀਆਂ ਉਹ ਔਖੀਆਂ ਗੱਲਾਂ ਦਾ ਖਿਆਲ ਆਉਂਦਾ — ਦੂਰ ਭੂਤਕਾਲ ਦੀਆਂ ਤੇ ਨੇੜੇ ਦੇ ਭੂਤਕਾਲ ਦੀਆਂ ਗੱਲਾਂ। ਬੱਚੇ ਦੇ ਮਰਨ ਪਿਛੋਂ ਉਸ ਨੇ ਵਿਕਟਰ ਨੂੰ ਕਿਹਾ ਸੀ ਕਿ ਇਸ ਬਸਤੀ ਵਿਚ ਉਸ ਦਾ ਜੀ ਨਹੀਂ ਸੀ ਲਗਦਾ। ਉਹ ਇਥੋਂ ਕਿਤੇ ਹੋਰ ਜਾਣਾ ਚਾਹੁੰਦੀ ਸੀ। ਹੋਰ ਇਥੇ ਉਸ ਨੂੰ ਬੱਚੇ ਦੇ ਸੁਪਨੇ ਆਉਂਦੇ ਸਨ। ਵਿਕਟਰ ਨੇ ਉਸ ਦੀ ਇਕ ਨਾ ਸੁਣੀ ਅਤੇ ਉਸ ਨਾਲ ਸਗੋਂ ਨਾਰਾਜ਼ ਹੋ ਗਿਆ। ਉਸ ਆਖਿਆ ਸੀ: "ਸ਼ਿੱਪਯਾਰਡ ਵਿਚ ਭਰਤੀ ਹੋ ਜਾ, ਆਪਣਾ ਕੰਮ ਸਿੱਖ ਅਤੇ ਕੰਮ ਵਿਚ ਰੁੱਝੀ ਤੂੰ ਸਭ ਕੁਝ ਭੁੱਲ ਜਾਵੇਂਗੀ।" ਉਹ ਖੁਦ ਵੀ ਤਾਂ ਭੁੱਲ ਚੁੱਕਾ ਸੀ। ਪਰ ਜਿਸ

ਦਿਨ ਉਹਦੇ ਪੁੱਤਰ ਨੂੰ ਦਫਨਾਇਆ ਗਿਆ ਸੀ ਤਾਂ ਉਹ ਕਿਤਨਾ ਉਦਾਸ ਸੀ — ਗਮ ਨਾਲ ਉਸ ਦਾ ਚਿਹਰਾ ਧੁਆਂਖਿਆ ਗਿਆ ਸੀ ।

ਕੀ ਉਦੋਂ ਹੀ ਪਹਿਲੀ ਵਾਰ ਉਹਨਾਂ ਵਿਚ ਇਹ ਸਰਦੀ ਦਾ ਝੋਂਕਾ ਨਹੀਂ ਸੀ ਆਇਆ ? ਕੀ ਉਦੋਂ ਹੀ ਪਹਿਲੀ ਵਾਰ ਉਹਨਾਂ ਦੇ ਆਪਸੀ ਸਬੰਧਾਂ ਵਿਚ ਭੁਲੇਖਾ ਨਹੀਂ ਸੀ ਪਿਆ ? ਜੇਕਰ ਵਿਕਟਰ ਇਤਨੀ ਜਲਦੀ ਤੇ ਸਖਤੀ ਨਾਲ ਉਸ ਨੂੰ ਉਦੋਂ ਕਾਰਖਾਨੇ ਵਿਚ ਕੰਮ ਕਰਨ ਲਈ ਨਾ ਭੇਜਦਾ, ਜਦੋਂ ਸਾਰੇ ਟੱਬਰ ਨੂੰ ਉਸ ਦੀ ਚਿੰਤਾ ਲਗੀ ਰਹਿੰਦੀ ਸੀ, ਤਾਂ ਅੱਜ ਉਹ ਵੀ ਦੁਨੀਯਾਸ਼ਾ ਵਾਂਗ ਇਕ ਚੰਗੀ ਕਰੀਗਰ ਬਣੀ ਹੁੰਦੀ । ਉਦੋਂ ਉਹ ਸ਼ਿੱਪਯਾਰਡ ਵਿਚ ਇਕ ਧੱਕੇਸ਼ਾਹੀ ਦੇ ਅਧੀਨ ਗਈ ਸੀ । ਇਸ ਗੱਲ ਦਾ ਵਿਕਟਰ ਦੇ ਮਾਪਿਆਂ ਨੂੰ ਵੀ ਕਿਤਨਾ ਦੁਖ ਸੀ ! ਅਗਾਫ਼ੀਯਾ ਕਾਰਪੋਵਨਾ ਸਾਰਾ ਦਿਨ ਹਉਕੇ ਭਰਦੀ ਰਹਿੰਦੀ ... ... "ਇਹ ਮੇਰਾ ਕੰਮ ਨਹੀਂ । ਮੈਂ ਤੁਹਾਡੀ ਨਿਜੀ ਜ਼ਿੰਦਗੀ ਵਿਚ ਕੋਈ ਦਖਲ ਨਹੀਂ ਦੇ ਸਕਦੀ । ਪਰ ਤੂੰ ਉਥੇ ਜਾਣਾ ਕਿਵੇਂ ਚਾਹ ਸਕਦੀ ਹੈਂ । ਇਕ ਨੌਜਵਾਨ ਔਰਤ ਦਾ ਅਜਿਹਾ ਕੰਮ ਕਰਨਾ ਕਿਤਨੀ ਸ਼ਰਮ ਵਾਲੀ ਗਲ ਹੈ — ਕਾਗਜ਼ਾਂ ਦੀ ਰਖਵਾਲੀ ਕਰਨਾ ।"

ਸਗੋਂ ਈਲੀਆ ਮਾਤਵੀਯੇਵਿਚ ਨੇ ਹੋਰ ਵੀ ਸਖਤੀ ਨਾਲ ਕਿਹਾ ਸੀ : "ਤੂੰ ਉਹ ਕੰਮ ਕਰਨ ਤੋਂ ਆਪਣੇ ਆਪ ਨੱਸ ਜਾਵੇਂਗੀ, ਲੀਡੀਆ । ਉਹ ਤੈਨੂੰ ਨਹੀਂ ਸੋਹੰਦਾ ।"

ਪਰ ਉਹ ਨਾ ਨੱਸੀ । ਸਮੇਂ ਦੇ ਨਾਲ ਨਾਲ ਉਸ ਦਾ ਸ਼ਿੱਪਯਾਰਡ ਨਾਲ ਝਗੜਾ ਵਧਦਾ ਗਿਆ । ਉਹ ਵਿਕਟਰ ਦੇ ਸ਼ਿੱਪਯਾਰਡ ਵਿਚਲੇ ਮਾਮਲਿਆਂ ਬਾਰੇ ਸੁਣਨ ਤੋਂ ਪੂਰੀ ਤਰ੍ਹਾਂ ਇਨਕਾਰੀ ਸੀ । ਉਹ ਉਸ ਨੂੰ ਇਹ ਸਿੱਧ ਕਰਨਾ ਚਾਹੁੰਦੀ ਸੀ ਕਿ ਉਥੇ ਉਸ ਲਈ ਕੋਈ ਖੁਸ਼ੀ ਨਹੀਂ ਸੀ — ਸਾਰਾ ਦਿਨ ਬੈਠੇ ਲਕੜੀ ਰੰਦਦੇ ਰਹੋ ! ਇਹ ਵੀ ਕੋਈ ਕੰਮ ਹੋਇਆ ? ਪਰ ਉਸ ਦੇ ਦੇਖਣ ਵਿਚ ਆਸ ਨਾਲੋਂ ਕਿਤੇ ਵਧ ਸਫਲਤਾ ਆਈ । ਹਰ ਰੋਜ਼ ਈਲੀਆ ਮਾਤਵੀਯੇਵਿਚ ਆ ਕੇ ਆਪਣੀ ਪਤਨੀ ਨੂੰ ਸ਼ਿੱਪਯਾਰਡ ਦੀਆਂ ਗੱਲਾਂ ਦਸਦਾ — ਉਸ ਦਿਨ ਕੀ ਹੋਇਆ, ਕਿਉਂ ਹੋਇਆ । ਅਗਾਫ਼ੀਯਾ ਕਾਰਪੋਵਨਾ ਬੜੇ ਧਿਆਨ ਨਾਲ ਸੁਣਦੀ, ਪਰ ਉਸ ਦੇ ਪੱਲੇ ਅੱਧੀ ਗੱਲ ਹੀ ਪੈਂਦੀ । ਇਕ ਚੀਜ਼ ਦੋਹਾਂ — ਪਤਨੀ ਤੇ ਪਤੀ — ਲਈ ਵਧੇਰੇ ਸਬੰਧ ਰਖਣ ਵਾਲੀ ਸੀ : ਕਿ ਸਾਰੇ ਪਰਵਾਰ ਦੀ ਭਲਾਈ ਤੇ ਮਨਸ਼ਾ ਇਕ ਹੋਵੇ । ਪਰ ਲੀਡੀਆ ਨੇ ਉਸ ਨੂੰ ਵੰਡਣਾ ਸ਼ੁਰੂ ਕਰ ਦਿੱਤਾ ਸੀ । ਜਿਤਨਾ ਉਹ ਵਿਕਟਰ ਨੂੰ ਸ਼ਿੱਪਯਾਰਡ ਦੇ ਕੰਮਾਂ ਤੋਂ ਰੋਕਦੀ, ਉਹ ਉਤਨੀ ਹੀ ਬਹੁਤੀ ਦਿਲਚਸਪੀ ਲੈਂਦਾ । ਨਤੀਜੇ ਵਜੋਂ ਉਹ ਉਤਨਾ ਹੀ ਘੱਟ ਲੀਡੀਆ ਦਾ ਧਿਆਨ ਕਰਦਾ । ਉਸ ਦੀ ਪਰਵਾਹ ਵੀ ਕਰਨੋਂ ਹਟ ਗਿਆ ਸੀ ।

ਉਤਨੇ ਹੀ ਵਧ ਪਿਆਰੇ ਉਸ ਨੂੰ ਸ਼ਿੱਪਯਾਰਡ ਦੇ ਕੰਮ ਹੁੰਦੇ ਗਏ ।

ਲੀਡੀਆ ਨੇ ਦੇਖਿਆ ਕਿ ਹੁਣ ਵਿਕਟਰ ਨਾਲ ਉਸ ਦਾ ਜੀਵਨ ਪਧਰਾ ਨਹੀਂ ਸੀ ਰਿਹਾ । ਤੇ ਬਦਕਿਸਮਤੀ ਇਹ ਸੀ ਕਿ ਸ਼ਾਇਦ ਉਸ ਨੂੰ ਹੋਰ ਅਗੋਂ ਲਈ ਬੱਚਾ ਵੀ ਪੈਦਾ ਨਹੀਂ ਸੀ ਹੋ ਸਕਦਾ । ਹੁਣ ਤਾਂ ਉਸ ਨੂੰ ਸ਼ਿੱਪਯਾਰਡ ਵਿਚ ਹੀ ਕੰਮ ਕਰਨਾ ਪੈਣਾ ਸੀ । ਪਰ ਜਦੋਂ ਹੁਣ ਉਹ ਤੀਹਾਂ ਵਰ੍ਹਿਆਂ ਦੀ ਹੋਣ ਵਾਲੀ ਸੀ, ਤਾਂ ਹੋਰ ਕਰਦੀ ਵੀ ਕੀ ! ਉਮਰ ਬੀਤਣ ਦੇ ਨਾਲ ਨਾਲ ਉਸ ਨੇ ਆਪਣੀ ਨਿਰਉਤਸ਼ਾਹੀ ਹੋਏ ਦਿਲ ਨਾਲ ਜਿਵੇਂ ਸਮਝੌਤਾ ਕਰ ਲਿਆ ਹੋਵੇ । ਵੈਨੀਆਮਿਨ ਸੈਮੀਯੋਨੋਵਿਚ ਨੇ ਅੰਤ ਵਿਚ ਉਸ ਦੀਆਂ ਦਬੀਆਂ ਹੋਈਆਂ ਤੇ ਪੁਰਾਣੀਆਂ ਭਾਵਨਾਵਾਂ ਨੂੰ ਆ ਕੇ ਝੰਜੋੜਿਆ । ਹੁਣ ਉਹ ਖਿੜਕੀ ਹੇਠਾਂ ਬਾਗ ਵਿਚ ਬੈਠੀ ਇਹ ਸਮਝਣ ਦੀ ਕੋਸ਼ਿਸ਼ ਕਰ ਰਹੀ ਸੀ ਕਿ ਵਿਕਟਰ ਅਤੇ ਉਸ ਨੌਜਵਾਨ ਇੰਜੀਨੀਅਰ ਕੁੜੀ ਬਾਰੇ ਕੀ ਕੁਝ ਕਿਹਾ ਗਿਆ ਸੀ । ਹੁਣ ਉਹ ਕੀ ਗੱਲਾਂ ਕਰ ਰਹੇ ਸਨ, ਉਹ ਬੜੇ ਧਿਆਨ ਨਾਲ ਸੁਣਨ ਦੀ ਕੋਸ਼ਿਸ਼ ਕਰ ਰਹੀ ਸੀ । ਪਰ ਉਸ ਨੂੰ ਕੇਵਲ ਸਕੋਬੇਲੇਵ ਦੀ ਹੀ ਆਵਾਜ਼ ਸੁਣਾਈ ਦਿਤੀ :

"ਪਰ ਇਹ ਬਹੁਤ ਆਸਾਨ ਹੈ, ਕਾਮਰੇਡਸ ।" ਸਕੋਬੇਲੇਵ ਬੜੀ ਖੁਸ਼ੀ ਨਾਲ ਦੱਸ ਰਿਹਾ ਸੀ । "ਰਫਤਾਰ ਹੌਲੀ ਕਰਨ ਵਾਲਾ ਇਕ ਗੀਅਰ ! ਅਸੀਂ ਉਸ ਗੀਅਰ ਨਾਲ ਇਸ ਦੇ ਘੁੰਮਣ ਦੀ ਰਫਤਾਰ ਘਟਾ ਸਕਦੇ ਹਾਂ ! ਬਿਲਕੁਲ ਸਾਧਾਰਨ ਕੰਮ ਹੈ, ਕੋਈ ਤਕਲੀਫ ਨਹੀਂ ! ਦੇਖੋ, ਜ਼ਰਾ ਏਧਰ ਦੇਖੋ ... ..."

— ੩ —

ਇਉਂ ਲਗਦਾ ਸੀ ਜਿਵੇਂ ਵਿਕਟਰ ਦੀ ਲੇਥ ਮਸ਼ੀਨ ਉੱਤੇ ਸਕੋਬੇਲੇਵ ਬਹੁਤਾ ਹੀ ਕੰਮ ਕਰਦਾ ਹੋਵੇ । ਉਹ ਹਰ ਸ਼ਾਮ ਜ਼ੁਰਬੀਨਾਂ ਦੇ ਘਰ ਆਉਂਦਾ । ਉਸ ਦੀ ਸਹਾਇਤਾ ਨਾਲ ਮਸ਼ੀਨ ਵਿਚ ਕਟਾਈ ਦਾ ਯੰਤਰ ਵੀ ਲੱਗ ਗਿਆ ਅਤੇ ਅੰਤਮ ਛੂਹਾਂ ਦੇ ਸਫਾਈ ਕਰਨ ਵਾਲਾ ਵੀ । ਉਹ ਜ਼ੀਨਾ ਅਤੇ ਵਿਕਟਰ ਨਾਲ ਬਹੁਤ ਠਰ੍ਹਮੇ ਤੇ ਦਲੀਲ ਨਾਲ ਗੱਲਾਂ ਕਰਦੇ । ਸਕੋਬੇਲੇਵ ਉਹਨਾਂ ਲਈ ਇਤਨਾ ਲਾਹੇਵੰਦ ਸਿੱਧ ਹੋਇਆ ਕਿ ਜ਼ੀਨਾ ਉਸ ਦੇ ਚਰਿਤਰ ਬਾਰੇ ਨਜ਼ਰੀਆ ਬਦਲਣ ਲਈ ਤਿਆਰ ਸੀ । ਵਿਕਟਰ, ਜੋ ਉਸ ਨੂੰ ਪਹਿਲਾਂ ਉੱਕਾ ਨਹੀਂ ਸੀ ਜਾਣਦਾ, ਸੱਚੇ ਦਿਲੋਂ ਉਸ ਦਾ ਧਨਵਾਦੀ ਸੀ ।

ਜ਼ੁਰਬੀਨਾਂ ਦੇ ਘਰ ਆਉਂਦਿਆਂ ਜ਼ੀਨਾ ਨੇ ਤੋਨਿਯਾ ਨਾਲ ਸਹੇਲਪੁਣਾ ਗੱਠ

ਲਿਆ। ਉਹ ਇਤਨੀਆਂ ਘੁਲ-ਮਿਲ ਗਈਆਂ ਕਿ ਤੋਨਿਯਾ ਨੇ ਜ਼ੀਨਾ ਨੂੰ ਇਗੋਰ ਬਾਰੇ ਸਭ ਕੁਝ ਦੱਸ ਦਿੱਤਾ। ਉਸ ਦੀ ਉਸ ਚਿੜਾਉਣੀ ਮੁਸਕਰਾਹਟ ਬਾਰੇ, ਜੋ ਤੋਨਿਯਾ ਦੀ ਤਸਵੀਰ ਦੇਖ ਕੇ ਉਸ ਦੇ ਬੁਲ੍ਹ ਉਤੇ ਆਈ ਸੀ। ਨਾਲ ਹੀ ਉਸ ਦੀ ਆਖੀ ਗੱਲ ਵੀ ਦੱਸੀ।

"ਤੋਨਿਯਾ" ਜ਼ੀਨਾ ਹੱਸੀ। "ਤੂੰ ਵੀ ਕਿਤਨੀ ਬੱਚੀ ਹੈਂ! ਤੈਨੂੰ ਇਹ ਫਜ਼ੂਲ ਗੱਲ ਅਹੁੜੀ ਕਿਵੇਂ?"

"ਫਜ਼ੂਲ ਗੱਲ?" ਤੋਨਿਯਾ ਨੇ ਮੂੰਹ ਫੁਲਾ ਕੇ ਕਿਹਾ। "ਫਿਰ, ਉਹ ਮੁੜ ਕਦੀ ਕਿਉਂ ਸਾਡੇ ਘਰ ਨਹੀਂ ਆਇਆ?"

"ਉਹ ਜ਼ਰੂਰ ਆਵੇਗਾ।"

ਅਤੇ ਛੇਤੀ ਹੀ ਇਗੋਰ ਆ ਵੀ ਗਿਆ।

"ਕੀ ਈਲੀਆ ਮਾਤਵੀਯੇਵਿਚ ਘਰ ਹਨ?" ਹਾਲੀਂ ਤੋਨਿਯਾ ਨੇ ਜ਼ੀਨਾ ਨਾਲ ਉਸ ਦੀ ਚੰਗੀ ਤਰ੍ਹਾਂ ਜਾਣ ਪਛਾਣ ਵੀ ਨਹੀਂ ਸੀ ਕਰਵਾਈ ਕਿ ਇਗੋਰ ਨੇ ਪੁੱਛਿਆ।

"ਹਾਂ। ਪਰ ਉਹ ਅਖਬਾਰ ਪੜ੍ਹ ਰਹੇ ਹਨ। ਸ਼ੀ — ਈ —! ... ਉਹਨਾਂ ਇਸ ਵੇਲੇ ਜੇ ਕੋਈ ਬੁਲਾਵੇ ਤਾਂ ਉਹ ਬੁਰਾ ਮਨਾਉਂਦੇ ਹਨ।"

ਤੋਨਿਯਾ ਨੇ ਇਗੋਰ ਵਲ ਚਮਕਦੀਆਂ ਅੱਖਾਂ ਨਾਲ ਦੇਖਿਆ। ਉਸ ਨੂੰ ਕੀ ਸ਼ੱਕ ਪੈ ਚੁੱਕਾ ਸੀ ਜਾਂ ਉਸ ਦੇ ਖਿਆਲਾਂ ਵਿਚ ਕੀ ਤਬਦੀਲੀ ਆ ਗਈ ਸੀ ਕਿ ਹੁਣ ਉਹ ਇਗੋਰ ਵਿਚ ਪਹਿਲਾਂ ਵਾਂਗ ਦਿਲਚਸਪੀ ਨਹੀਂ ਸੀ ਲੈਂਦੀ! ਪਰ ਇਗੋਰ ਭੰਵਤਰਿਆ ਹੋਇਆ ਤੇ ਕੰਮ ਵਾਲਾ ਬੰਦਾ ਜਾਪਦਾ ਸੀ। ਉਹ ਤੋਨਿਯਾ ਵਲੋਂ ਦਿਤੀ ਚਿਤਾਵਨੀ ਦੀ ਪਰਵਾਹ ਕੀਤੇ ਬਿਨਾਂ ਉਸ ਕਮਰੇ ਵਿਚ ਚਲਿਆ ਗਿਆ ਜਿਥੇ ਘਰ ਦਾ ਮਾਲਕ ਰਾਤ ਦਾ ਖਾਣਾ ਖਾ ਕੇ ਆਰਾਮ ਕਰ ਰਿਹਾ ਸੀ।

"ਈਲੀਆ ਮਾਤਵੀਯੇਵਿਚ ਜੀ," ਇਗੋਰ ਬੋਲਿਆ। "ਖਿਮਾ ਕਰਨਾ ਮੈਂ ਤੁਹਾਨੂੰ ਤਕਲੀਫ ਦੇ ਰਿਹਾ ਹਾਂ। ਮੈਂ ਤੁਹਾਡੇ ਲਈ ਉਹ ਗਣਿਤ-ਵਿੱਧੀ ਕੱਢ ਕੇ ਲ ਆਇਆ ਹਾਂ।"

"ਕਿਹੜੀ ਗਣਿਤ-ਵਿਧੀ?" ਈਲੀਆ ਮਾਤਵੀਯੇਵਿਚ ਨੇ ਅਖਬਾਰ ਇਕ ਇਕ ਪਾਸੇ ਰਖ ਕੇ ਆਪਣੀ ਐਨਕ ਨੂੰ ਮੱਥੇ ਉਤੇ ਕਰ ਲਿਆ।

"ਤੁਹਾਨੂੰ ਯਾਦ ਹੈ, ਉਸ ਦਿਨ ਤੁਸੀਂ ਇਥੇ ਜਹਾਜ਼ ਦੇ ਪੇਂਦੇ ਨਾਲ ਵਾਧੂ ਪਲੇਟ ਲਾਉਣ ਬਾਰੇ ਗਲ ਕਰ ਰਹੇ ਸਉ।"

"ਹਾਂ, ਮੈਨੂੰ ਯਾਦ ਹੈ।"

"ਠੀਕ। ਤਾਂ ਫਿਰ ਇਹ ਲਉ ਗਣਿਤ-ਵਿੱਧੀਆਂ ਤਿਆਰ ਹਨ। ਇਹਨਾਂ ਨਾਲ

ਤੁਸੀਂ ਜਹਾਜ਼ ਦੇ ਪੇਂਦੇ ਹੇਠਾਂ ਵਾਧੂ ਲਗਾਉਣ ਵਾਲੀਆਂ ਪਲੇਟਾਂ ਦੇ ਮੇਰੂਆਂ ਨੂੰ ਸਹੀ ਥਾਂ ਉਤੇ ਲਿਆ ਸਕਦੇ ਹੋ।''

''ਆਉ, ਰਤਾ ਇਹਨਾਂ ਨੂੰ ਦੇਖ ਲਈਏ !''

ਈਲੀਆ ਮਾਤਵੀਯੇਵਿਚ ਨੇ ਉਸ ਕਾਪੀ ਨੂੰ ਪੜ੍ਹਦਿਆਂ ਕਾਫ਼ੀ ਸਮਾਂ ਲਗਾਇਆ, ਜਿਸ ਉੱਤੇ ਇਗੋਰ ਨੇ ਅਲਜਬਰੇ ਦੀਆਂ ਨਿਸ਼ਾਨੀਆਂ ਨਾਲ ਗਣਿਤ-ਵਿਧੀਆਂ ਕੱਢੀਆਂ ਹੋਈਆਂ ਸਨ। ਅੰਤ ਉਸ ਆਖਿਆ :

''ਮੈਂ ਗਣਿਤ ਵਿਗਿਆਨ ਵਿਚ ਬਹੁਤਾ ਹੁਸ਼ਿਆਰ ਨਹੀਂ। ਪਰ ਜਿਥੋਂ ਤੀਕ ਪਲੇਟਾਂ ਜੋੜਨ ਦਾ ਸਬੰਧ ਹੈ, ਐਨਤੋਨ ਇਲਿਚ ਨੇ ਸਾਡੇ ਲਈ ਗਣਿਤ-ਵਿਧੀਆਂ ਤਿਆਰ ਕਰ ਦਿਤੀਆਂ ਹਨ। ਅਸੀਂ ਤਾਂ ਹੁਣ ਰਿਬਟਾਂ ਲਗਾਉਣ ਵੀ ਲੱਗ ਪਏ ਹਾਂ। ਪਰ, ਬਚੂ ! ਫੇਰ ਵੀ ਤੇਰਾ ਬਹੁਤ ਬਹੁਤ ਸ਼ੁਕਰੀਆ। ਯਕੀਨ ਕਰ ਤੂੰ ਚੰਗਾ ਜਹਾਜ਼-ਉਸਰੱਈਆ ਬਣੇਂਗਾ। ਤੇਰੇ ਖੂਨ ਵਿਚ ਤੇਰਾ ਧੰਦਾ ਰਚਿਆ ਹੋਇਆ ਹੈ। ਤੂੰ ਇਹ ਗਣਿਤ-ਵਿਧੀਆਂ ਕਿਸ ਨਾਲ ਰਲ ਕੇ ਕਢੀਆਂ ? ਕੀ ਇਕੱਲੇ ਨੇ ਹੀ ਕੀਤੀਆਂ ਸਨ ?''

''ਜੀ ਹਾਂ,'' ਇਗੋਰ ਨੇ ਆਖਿਆ। ਉਸ ਨੂੰ ਨਿਰਾਸ਼ਾ ਹੋਈ ਸੀ ਕਿ ਉਹ ਉਸ ਦੀ ਸਹਾਇਤਾ ਤੋਂ ਬਿਨਾਂ ਹੀ ਸਫਲ ਹੋ ਗਏ ਸਨ। ਉਹ ਈਲੀਆ ਮਾਤਵੀਯੇਵਿਚ ਦੀ ਕਿਤਨੀ ਸਹਾਇਤਾ ਕਰਨੀ ਚਾਹੁੰਦਾ ਸੀ !

ਉਸ ਸ਼ਾਮ ਜ਼ੁਰਬੀਨਾਂ ਦੇ ਬਾਗ ਵਿਚ ਉਤਨਾ ਹੀ ਸ਼ੋਰ ਸੀ ਜਿਤਨਾ ਦਿਨ ਵੇਲੇ ਹੁੰਦਾ ਸੀ। ਈਲੀਆ ਮਾਤਵੀਯੇਵਿਚ ਦਾ ਪੋਤਰਾ ਉਸ ਦਿਨ ਜੰਮਿਆ ਸੀ। ਜ਼ੀਨਾ; ਤੋਨਿਯਾ ਤੇ ਇਗੋਰ ਨੇ ਮਿਲ ਕੇ ਸਭ ਤੋਂ ਪਹਿਲਾਂ ਪੰਜ-ਗੀਟੀਆਂ ਦੀ ਖੇਡ ਖੇਡਣੀ ਸ਼ੁਰੂ ਕੀਤੀ। ਇਹ ਖੇਡ ਹਮੇਸ਼ਾ ਕੁੜੀਆਂ ਦੀ ਖੇਡ ਜਾਣੀ ਜਾਂਦੀ ਸੀ ; ਪਰ ਨਾ ਹੀ ਜ਼ੀਨਾ ਤੇ ਨਾ ਹੀ ਤੋਨਿਯਾ ਇਸ ਵਿਚ ਇਗੋਰ ਤੋਂ ਬਾਜ਼ੀ ਲੈ ਜਾ ਸਕੀਆਂ। ਉਹ ਬੇਹਦ ਸਫਾਈ ਤੇ ਮੁਹਾਰਤ ਨਾਲ ਖੇਡ ਰਿਹਾ ਸੀ।

ਸ਼ਾਸ਼ਾ ਨੂੰ ਕਾਰਪੋਵਨਾ ਅਗਾਫ਼ੀਯਾ ਨੂੰ ਫੜਾ ਕੇ ਦੁਨੀਯਾਸ਼ਾ ਵੀ ਉਹਨਾਂ ਨਾਲ ਖੇਡਣ ਆ ਲੱਗੀ। ਹਨੇਰਾ ਪੈ ਗਿਆ ਸੀ ਅਤੇ ਹੁਣ ਖੇਡਣਾ ਮੁਸ਼ਕਿਲ ਸੀ। ਦੁਨੀਯਾਸ਼ਾ ਨੇ ਗਾਉਣ ਦੀ ਸਲਾਹ ਦਿੱਤੀ। ਇਗੋਰ ਨੇ ਪਹਿਲਾਂ ਬਹਾਨੇ ਬਾਜ਼ੀ ਕੀਤੀ ਕਿ ਸਕੂਲ ਵਿਚ ਗਾਉਣ ਦੇ ਉਸ ਨੂੰ ਹਮੇਸ਼ਾ ਘਟ ਨੰਬਰ ਮਿਲਦੇ ਸਨ। ਜਿਸ ਦਿਨ ਕਦੀ ਉਸ ਨੂੰ ''ਗੁਜ਼ਾਰੇ ਜੋਗੇ'' ਨੰਬਰ ਮਿਲ ਜਾਂਦੇ ਤਾਂ ਉਹ ਦਿਨ ਉਸ ਲਈ ਕਿਸੇ ਜਸ਼ਨ ਸਮਾਨ ਹੁੰਦਾ ਸੀ। ਪਰ ਜਦੋਂ ਦੁਨੀਯਾਸ਼ਾ ਨੇ ਗੀਤ ਗਾਇਆ, ਉਸ ਪਿਛੋਂ ਤੋਨਿਯਾ ਨੇ ਤੇ ਫਿਰ ਜ਼ੀਨਾ ਨੇ, ਤਾਂ ਇਗੋਰ ਨੇ ਵੀ ਹਿੰਮਤ ਕੀਤੀ। ਉਹ ਬਹੁਤਾ ਚੰਗਾ ਨਹੀਂ ਸੀ ਗਾਉਂਦਾ। ਪਰ ਉਹਨਾਂ ਨੇ ਉਸ ਦਾ ਬੁਰਾ

ਨਾ ਮਨਾਇਆ।

ਗੀਤਾਂ ਦੀ ਆਵਾਜ਼ ਦਾਦਾ ਮਾਤਵੇਈ ਨੂੰ ਬਾਹਰ ਖਿੱਚ ਲਿਆਈ ਅਤੇ ਉਹ ਗਾਉਣ ਵਾਲੇ ਦੇ ਸਾਹਮਣੇ ਇਕ ਵਿੰਗੀ ਜਿਹੀ ਕੁਰਸੀ ਉੱਤੇ ਆ ਬੈਠਾ। ਇਕ ਦਮ ਉਹ ਬੋਲਿਆ :

"ਹਾਂ ... ... ਇਕ ਵਾਰੀ ਇਕ ਪੇਂਡੂ ਕੁੜੀ ਗਾ ਰਹੀ ਸੀ ਅਤੇ ਇਕ ਟਿੱਡਾ ਉਸ ਦੇ ਮੂੰਹ ਵਿਚ ਆ ਪਿਆ। ਡਰਦੀ ਮਾਰੀ, ਉਸ ਮੂਰਖ ਨੇ ਟਿੱਡਾ ਅੰਦਰ ਨਿਗਲ ਗਿਆ। ਅਗਲਿਆਂ ਨੂੰ ਉਸ ਦਾ ਉਪਰੇਸ਼ਨ ਕਰਨਾ ਪਿਆ।"

ਇਹ ਐਲਾਨ ਇਤਨਾ ਆਸ ਤੋਂ ਉਲਟ ਸੀ ਕਿ ਹੈਰਾਨੀ ਕਾਰਨ ਉਹਨਾਂ ਨੂੰ ਗਾਉਣਾ ਬੰਦ ਕਰਨਾ ਪਿਆ।

"ਕਿਉਂ, ਕੀ ਗੱਲ ਹੋ ਗਈ ?" ਬਾਬਾ ਮਾਤਵੇਈ ਨੇ ਪੁੱਛਿਆ। "ਗਾਉਂਦੇ ਰਹੋ। ਮੈਂ ਤਾਂ ਐਵੇਂ ਇਕ ਮਿਸਾਲ ਦੇ ਰਿਹਾ ਸਾਂ। ਕਿਤਨੇ ਸਾਰੇ ਟਿੱਡੇ ਉੱਡੇ ਫਿਰਦੇ ਸਨ ਤੇ ਮੈਂ ਆਪਣੇ ਮਨ ਵਿਚ ਸੋਚਿਆ : ਜੇ ਭਲਾ ਇਹਨਾਂ ਵਿਚੋਂ ਕੋਈ ਕਿਸੇ ਦੇ ਵਾਲਾਂ ਵਿਚ ਆਣ ਕੇ ਉਲਝ ਜਾਵੇ ! ਅਤੇ ਇਥੋਂ ਮੈਨੂੰ ਉਸ ਕੁੜੀ ਦਾ ਖਿਆਲ ਆ ਗਿਆ।"

"ਦਾਦਾ ਜੀ, ਤੁਸੀਂ ਸਭਨਾਂ ਨੂੰ ਇਸ ਤਰ੍ਹਾਂ ਡਰਾਉਣ ਵਿਚ ਬਹੁਤ ਮਾਹਿਰ ਹੋ ! ਅਸੀਂ ਨੱਸ ਜਾਵਾਂਗੇ।" ਤੋਨਿਯਾ ਬੋਲੀ।

"ਚੁੱਪ ਕਰ ਕੇ ਬੈਠੋਗੇ। ਮੈਂ ਖੁਦ ਤੁਹਾਡੇ ਨਾਲ ਗਾਵਾਂਗਾਂ।"

ਉਸ ਨੇ ਆਪਣੀ ਦਾੜ੍ਹੀ ਉੱਤੇ ਹੱਥ ਫੇਰਿਆ। ਪਰ ਗਾਉਣ ਦੀ ਥਾਂ ਜ਼ੋਰ ਜ਼ੋਰ ਦੀ ਖੰਘਣਾ ਸ਼ੁਰੂ ਕਰ ਦਿਤਾ। ਫਿਰ ਉਹ ਬੋਲਿਆ :

"ਗਾਉਣ ਲਈ ਹਰ ਕਿਸੇ ਦੀ ਆਪਣੀ ਆਪਣੀ ਦਲੀਲ ਹੁੰਦੀ ਹੈ। ਔਰਤਾਂ ਖੁਸ਼ੀ ਕਰ ਕੇ ਗਾਉਂਦੀਆਂ ਹਨ। ਮਰਦ ਮਸਤੀ ਵਿਚ ਆ ਕੇ। ਤੇ ਮਸਤੀ ਕੀ ਹੈ ? ਮਸਤੀ ਹੈ ਜਵਾਨੀ ਦੀ। ਨੌਜਵਾਨ ਮੁੰਡੇ ਹਮੇਸ਼ਾ ਮਸਤੀ ਵਿਚ ਰਹਿੰਦੇ ਹਨ। ਜਵਾਨੀ ਉਸ ਦੇ ਸਿਰ ਨੂੰ ਨਸ਼ੇ ਵਾਂਗ ਚੜ੍ਹੀ ਹੁੰਦੀ ਹੈ। ਅਤੇ ਮੇਰੇ ਵਰਗੇ ਬੁੱਢੇ ਸ਼ਰਾਬ ਦਾ ਗਿਲਾਸ ਪੀ ਕੇ ਜਵਾਨੀ ਦੇ ਪਿੱਛੇ ਭਜਦੇ ਹਨ। ਰਤਾ ਕੁ ਪੀ ਕੇ ਉਹ ਮੁੜ ਜਵਾਨ ਅਨੁਭਵ ਕਰਦੇ ਹਨ। ਫਿਰ ਉਹ ਗਾਉਂਦੇ ਹਨ। ਨਹੀਂ ਸਮਝੇ ? ਖੈਰ, ਤਦ ਵੀ ਗਾਈਂ ਚਲੋ ਜੇ ਨਹੀਂ ਸਮਝੇ ਤਾਂ।"

ਲੀਡੀਆ ਵੀ ਅੰਦਰੋਂ ਕੁਰਸੀ ਚੁਕ ਲਿਆਈ ਅਤੇ ਆ ਕੇ ਬੁੱਢੇ ਦੇ ਲਾਗੇ ਬੈਠ ਗਈ। ਅਗਾਫ਼ੀਯਾ ਕਾਰਪੋਵਨਾ ਸ਼ਾਸ਼ਾ ਨੂੰ ਚੁਕੀਂ ਬਾਹਰ ਆ ਗਈ। ਈਲੀਆ ਮਾਤਵੀਯੇਵਿਚ ਖਿੜਕੀ ਦੇ ਥੜ੍ਹੇ ਉੱਤੇ ਝੁਕਿਆ ਬਾਹਰ ਉਹਨਾਂ ਵਲ ਝਾਕ ਰਿਹਾ ਸੀ।

"ਵਿਕਟਰ ?" ਤੋਨਿਯਾ ਨੇ ਇਕ ਹੋਰ ਖਿੜਕੀ ਖਟਖਟਾਈ । "ਤੂੰ ਬਾਹਰ ਆ ਕੇ ਕੁਝ ਖੇਡਦਾ ਕਿਉਂ ਨਹੀਂ ...... ਦੇਖ, ਅਸਾਂ ਕੀ ਜਲਸਾ ਬੰਨ੍ਹ ਰਖਿਆ ਹੈ !"

ਵਿਕਟਰ ਕੋਲ ਸਮਾਂ ਕਿਥੇ ਸੀ । ਉਹ ਤਾਂ ਆਪਣੀ ਮਸ਼ੀਨ ਵਿਚ ਰੁਝਿਆ ਹੋਇਆ ਸੀ । ਪਰ ਜਦੋਂ ਉਸ ਨੂੰ ਸੰਗੀਤ ਲਈ ਆਖਿਆ ਗਿਆ ਤਾਂ ਉਹ ਵੀ ਇਨਕਾਰ ਨਾ ਕਰ ਸਕਿਆ । ਉਸ ਨੂੰ ਸੰਗੀਤ ਦਾ ਖੁਦ ਵੀ ਬੇਹਦ ਸ਼ੌਕ ਸੀ । ਉਹ ਆਪਣੀ ਮੈਂਡੋਲੀਨ ਲੈ ਕੇ ਬਾਹਰ ਆ ਗਿਆ । ਤੋਨਿਯਾ ਨੇ ਉਸ ਨੂੰ ਆਪਣੀ ਥਾਂ ਬੈਂਚ ਉੱਤੇ ਬਿਠਾਇਆ ਅਤੇ ਖੁਦ ਇਗੋਰ ਕੋਲ ਜਾ ਕੇ ਖੜੀ ਹੋ ਗਈ । ਵਿਕਟਰ ਹੁਣ ਜ਼ੀਨਾ ਅਤੇ ਦੁਨੀਯਾਸ਼ਾ ਦੇ ਵਿਚਕਾਰ ਬੈਠਾ ਸੀ । ਉਹ ਮੈਂਡੋਲੀਨ ਵਜਾਉਣ ਲੱਗਾ । ਜਿਹੜਾ ਗੀਤ ਮੈਂਡੋਲੀਨ ਦੀ ਧੁਨ ਉੱਤੇ ਆਇਆ ਜਾ ਰਿਹਾ ਸੀ ਉਸ ਦਾ ਨਾ ਜ਼ੀਨਾ ਤੇ ਨਾ ਹੀ ਇਗੋਰ ਨੂੰ ਪਤਾ ਸੀ । ਜ਼ੁਰਬੀਨਾਂ ਦਾ ਸਾਰਾ ਟੱਬਰ — ਇਥੋਂ ਤੀਕ ਕਿ ਈਲੀਆ ਮਾਤਵੀਯੇਵਿਚ ਅਤੇ ਅਗਾਫ਼ੀਯਾ ਕਾਰਪੋਵਨਾ ਵੀ ਉਸ ਨੂੰ ਗਾ ਰਹੇ ਸਨ ।

ਠੰਢੇ ਕਾਲੇ ਸਾਗਰ ਤਰ ਕੇ
ਸੈਆਂ ਪਾਣੀਉਂ ਪਾਰ । ਬੇਲੀਆ ......
ਇਸ ਭੂਮੀ ਤੋਂ ਲੱਖਾਂ ਕੋਹਾਂ,
ਹਰ ਇਕ ਥਾਈਂ ਤਰਦੇ ਫਿਰਦੇ,
ਲਾਲ ਝੰਡਿਆਂ ਵਾਲੇ ਤਾਰੂ
ਦੇਖ ਇਹਨਾਂ ਦੀ ਮਾਰ । ਬੇਲੀਆ ......

ਦਾਦਾ ਮਾਤਵੇਈ ਵੀ ਧੁਨ ਉਤੇ ਉਹਨਾਂ ਸਾਰਿਆਂ ਦੇ ਨਾਲ ਰਲ ਕੇ ਗਾਉਣ ਲੱਗ ਪਿਆ ਸੀ ।

ਅਗਾਫ਼ੀਯਾ ਕਾਰਪੋਵਨਾ ਨੇ ਪੋਲੇ ਜਿਹੇ ਜ਼ੀਨਾ ਦੇ ਕੰਨ ਵਿਚ ਆਖਿਆ :

"ਇਹ ਗੀਤ ਸਾਡੇ ਮੁੰਡੇ ਐਨਤੋਨ ਨੇ ਲਿਖਿਆ ਸੀ । ਮੈਨੂੰ ਯਾਦ ਹੈ ਉਸ ਨੇ ਜੰਗ ਦੇ ਮੈਦਾਨ ਵਿਚ ਸਾਨੂੰ ਨਵੇਂ ਸਾਲ ਦੀ ਵਧਾਈ ਵਜੋਂ ਭੇਜਿਆ ਸੀ । ਅਤੇ ਵਿਕਟਰ ਨੇ ਇਸ ਦੀ ਧੁਨ ਬਣਾਈ ਹੈ । ਜੇ ਸ਼ੁਰੂ ਤੋਂ ਇਸ ਨੂੰ ਸਿਖਾਇਆ ਜਾਂਦਾ ਤਾਂ ਵਿਕਟਰ ਨੇ ਬਹੁਤ ਵਧੀਆ ਸੰਗੀਤਕਾਰ ਬਣਨਾ ਸੀ ! ਪਰ ਉਹਨੀਂ ਦਿਨੀਂ ਬੱਚਿਆਂ ਨੂੰ ਸੰਗੀਤ ਕੌਣ ਪੜ੍ਹਾ ਸਕਦਾ ਸੀ ? ਅਸੀਂ ਵੀ ਤੁਹਾਡੇ ਮਾਤਾ-ਪਿਤਾ ਵਾਂਗ ਕਿਰਤੀ ਬੰਦੇ ਹਾਂ, ਜ਼ੀਨਾ । ਸ਼ਾਲਾ ਉਹਨਾਂ ਦੀ ਆਤਮਾ ਨੂੰ ਸ਼ਾਂਤੀ ਮਿਲੇ । ਉਦੋਂ ਸਾਡਾ ਦੇਸ਼ ਗਰੀਬ ਸੀ ਤੇ ਅਸੀਂ ਵੀ ਗਰੀਬ ਸਾਂ । ਸਾਡਾ ਦੇਸ਼ ਵਧਿਆ ਫੁਲਿਆ ਤੇ ਅਸੀਂ ਵੀ ਨਾਲ ਹੀ । ਅਤੇ ਹੁਣ ਸੁਖ ਨਾਲ ਤੂੰ ਆਪੇ ਹੀ ਦੇਖ ਸਕਦੀ

ਹੈਂ ... ... ਤੇਰੇ ਖਿਆਲ ਵਿਚ ਇਹ ਸਾਰੇ ਰਲ ਕੇ ਕਿਤਨੇ ਕੁ ਹਜ਼ਾਰ ਰੂਬਲ ਲੈ ਆਉਂਦੇ ਹੋਣੇ ਨੇ ! ਜੇ ਅਸੀਂ ਉਹਨਾਂ ਲੋਕਾਂ ਵਾਂਗ ਕਰੀਏ ਜਿਹੜੇ ਦਿਖਾਣਾ ਕਰਦੇ ਨੇ ਤਾਂ ਹਰ ਕਮਰੇ ਵਿਚ ਫਾਨੂਸ ਹੀ ਫਾਨੂਸ ਲਟਕਾ ਸਕਦੇ ਸੀ। ਪਰ ਸਾਨੂੰ ਇਹ ਦਿਖਾਵਾ ਚੰਗਾ ਨਹੀਂ ਲਗਦਾ। ਇਕੱਲਾ ਵੱਡਾ ਪਿਆਨੋ ਹੀ ਕਾਫ਼ੀ ਹੈ। ਸਾਨੂੰ ਅਗਲਿਆਂ ਕਿੰਨੇ ਚਿਰ ਤੋਂ ਦਰਿਆ ਕੰਢੇ ਇਕ ਬਹੁਤ ਵੱਡਾ ਫਲੈਟ ਦੇਣ ਲਈ ਆਖਿਆ ਸੀ। ਪਰ ਬੱਚਿਆਂ ਦੇ ਪਿਤਾ ਜੀ ਨਹੀਂ ਮੰਨਦੇ ਤੇ ਨਾ ਹੀ ਬਾਬਾ ਸੀ ਉਥੇ ਜਾਣਾ ਚਾਹੁੰਦੇ ਹਨ। 'ਅਸੀਂ ਪੁਰਾਣੇ ਆਲ੍ਹਣੇ ਦੇ ਆਦੀ ਹੋ ਗਏ ਹਾਂ, ਉਥੇ ਜਾ ਕੇ ਐਵੇਂ ਦੁਖੀ ਹੋਵਾਂਗੇ' ਸਾਰੇ ਇਹੋ ਆਖਦੇ ਹਨ।"

ਅਗਾਫ਼ੀਯਾ ਕਾਰਪੋਵਨਾ ਇਹ ਗੱਲਾਂ ਇਤਨੀ ਦਿਲਚਸਪ ਸਾਦਗੀ ਨਾਲ ਦੱਸ ਰਹੀ ਸੀ ਕਿ ਜ਼ੀਨਾ ਘੰਟਿਆਂ-ਬੱਧੀ ਸੁਣਨ ਲਈ ਤਿਆਰ ਸੀ। ਪਰ ਸ਼ਾਸ਼ਾ ਰੀਂ ਰੀਂ ਕਰਨ ਲੱਗ ਪਿਆ। ਅਤੇ ਅਗਾਫ਼ੀਯਾ ਕਾਰਪੋਵਨਾ ਉਸ ਨੂੰ ਲੈ ਕੇ ਫੁੱਲਾਂ ਦੀਆਂ ਕਿਆਰੀਆਂ ਵਲ ਚਲੀ ਗਈ। ਉਹ ਬੱਚੇ ਨੂੰ ਥਾਪੜੀ ਵੀ ਜਾਂਦੀ ਸੀ ਅਤੇ ਗੋਦੀ ਵਿਚ ਪਾ ਕੇ ਹੂਟੇ ਵੀ ਦੇ ਰਹੀ ਸੀ।

ਅੱਧੀ ਰਾਤ ਗਏ ਤੋਨਿਯਾ ਤੇ ਦੂਨੀਯਾਸ਼ਾ ਆਪਣੇ ਮਹਿਮਾਨਾਂ ਨੂੰ ਵਿਦਾ ਕਰਨ ਗਈਆਂ — ਪਹਿਲਾਂ ਇਗੋਰ ਨੂੰ ਟਰਾਲੀ ਬਸ ਦੇ ਅੱਡੇ ਤੀਕ ਤੇ ਫਿਰ ਜ਼ੀਨਾ ਨੂੰ ਨਵੀਂ ਬਸਤੀ ਤੀਕ। ਮੁੜਦਿਆਂ ਪੁੱਲ ਉੱਤੇ ਹਨੇਰੇ ਵਿਚੋਂ ਉਹਨਾਂ ਦੇ ਕੋਲੋਂ ਦੀ ਕੋਈ ਤੇਜ਼ ਤੇਜ਼ ਕਦਮੀਂ ਲੰਘਿਆ। ਉਸ ਦੀ ਚਾਲ ਕੁਝ ਕੁਝ ਖਿਲਾੜੀਆਂ ਵਾਲੀ ਸੀ।

"ਅਲੈਕਸੇਈ!" ਤੋਨਿਯਾ ਨੇ ਪਿਛੋਂ ਆਵਾਜ਼ ਮਾਰੀ। ਪਰ ਉਹ ਨਾ ਰੁਕਿਆ।

ਆਪਣੇ ਹੋਸਟਲ ਵਿਚ ਪਹੁੰਚ ਕੇ ਜ਼ੀਨਾ ਜ਼ੁਰਬੀਨਾਂ ਬਾਰੇ ਸੋਚਣ ਲੱਗੀ — ਉਹਨਾਂ ਦੇ ਪਰਵਾਰ ਵਿਚ ਕੀ ਨਹੀਂ ਸੀ! ਘਰ ਦੇ ਸੰਗੀਤਕਾਰ, ਘਰ ਦੇ ਇੰਜੀਨੀਅਰ, ਘਰ ਦੇ ਗੀਤ ਲਿਖਣ ਵਾਲੇ। ਫਿਰ ਉਸਨੂੰ ਐਨਤੋਨ ਦਾ ਖਿਆਲ ਆਇਆ। ਕੁਝ ਦਿਨ ਪਹਿਲਾਂ ਉਹ ਉਸਨੂੰ ਵਿਕਟਰ ਦੀ ਵਰਕਸ਼ਾਪ ਵਿਚ ਮਿਲਿਆ ਸੀ। ਕੁਝ ਗਣਿਤ-ਵਿਧੀਆਂ ਦਾ ਮੇਲਾਣ ਕਰਨ ਆਇਆ ਸੀ ਵਿਕਟਰ ਲਈ। ਵਿਕਟਰ ਨੇ ਉਸ ਦਿਨ ਆਪਣੀ ਮਸ਼ੀਨ ਜੋੜੀ ਸੀ। ਨਿੱਕੀ ਜਿਹੀ ਮਸ਼ੀਨ। ਉਹ ਇਸ ਨੂੰ ਦੇਖ ਕੇ ਕੁਝ ਹੈਰਾਨ ਵੀ ਹੋਈ।

"ਬਸ ਇਤਨੀ ਹੀ ਹੈ?" ਜ਼ੀਨਾ ਨੇ ਪੁਛਿਆ।

"ਇਤਨੀ ਹੀ? ਨਹੀਂ ਤਾਂ। ਹਾਲੀਂ ਤਾਂ ਇਸ ਨਾਲ ਕਿੰਨਾ ਕੁਝ ਲਗਣਾ ਹੈ। ਮਿਸਾਲ ਵਜੋਂ ਕਟਾਈ ਕਰਨ ਵਾਲੀ ਆਰੀ ਤੇ ਹੋਰ ਕਈ ਕੁਝ।"

"ਨਹੀਂ, ਮੇਰਾ ਮਤਲਬ ਇਹ ਨਹੀਂ । ਮੇਰਾ ਮਤਲਬ ਹੈ ਇਸ ਦੇ ਹੁਜਮ ਤੋਂ । ਕੀ ਤੇਰੀ ਲੇਥ ਮਸ਼ੀਨ ਇਤਨੀ ਨਿੱਕੀ ਜਿਹੀ ਬਣਨੀ ਸੀ ? ਇਹ ਤਾਂ ਖਲੌਣੇ ਬਣਾਉਣ ਦੇ ਕੰਮ ਹੀ ਆ ਸਕਦੀ ਹੈ । ਹੋਰ ਕੀ ?"

"ਮੈਨੂੰ ਪਤਾ ਹੈ ਇਸ ਦੀ ਸ਼ਕਤੀ ਦਾ ਤੈਨੂੰ ਤਰਖਾਣੇ ਕੰਮ ਬਾਰੇ ਕੁਝ ਗਿਆਨ ਨਹੀਂ । ਜ਼ੀਨਾਇਦਾ ਪਾਵਲੋਵਨਾ !" ਉਹ ਆਪਣੀ ਇਸ ਕ੍ਰਿਤ ਨੂੰ ਇਸ ਤਰ੍ਹਾਂ ਦੇਖ ਰਿਹਾ ਸੀ ਜਿਵੇਂ ਕੋਈ ਕਲਾਕਾਰ ਆਪਣੇ ਬਣਾਏ ਚਿੱਤਰ ਵਲ ਦੇਖਦਾ ਹੈ । ਕਦੀ ਅਗਾਂਹ ਵਧ ਕੇ, ਕਦੀ ਪਿਛਾਂਹ ਹਟ ਕੇ ਉਹ ਆਪਣੀਆਂ ਅੱਖਾਂ ਸੁਕੇੜਦਾ — ਜਿਵੇਂ ਅੰਤਮ ਛੂਹਾਂ ਦੇ ਰਿਹਾ ਹੋਵੇ ਆਪਣੀ ਕਲਾਤਮਕ ਕ੍ਰਿਤ ਨੂੰ ।

ਸਪੱਸ਼ਟ ਸੀ ਕਿ ਵਿਕਟਰ ਨੂੰ ਚਿੱਤਰ ਪਸੰਦ ਸੀ ।

ਉਸ ਦੀ ਪੈਟਰਨ-ਸ਼ਾਪ ਵਿਚ ਪੂਰੇ ਜ਼ੋਰਾਂ ਉਤੇ ਕੰਮ ਹੋ ਰਿਹਾ ਸੀ, ਕਿ ਐਨਤੋਨ ਆਣ ਪੁੱਜਾ । ਜ਼ੀਨਾ ਉਸ ਨੂੰ ਜ਼ੁਰਬੀਨਾਂ ਦੇ ਘਰ ਮਿਲੀ ਸੀ, ਪਰ ਉਸ ਨਾਲ ਗੱਲ ਕਦੀ ਨਹੀਂ ਸੀ ਕੀਤੀ । ਜ਼ੀਨਾ ਦੇ ਸਾਹਮਣੇ ਉਹ ਦੋਵੇਂ ਭਰਾ ਇੰਜ ਕੰਮ ਕਰ ਰਹੇ ਸਨ ਜਿਵੇਂ ਬਹੁਤ ਪੁਰਾਣੇ ਸਾਥੀ ਹੋਣ ।

ਵਿਕਟਰ, ਐਨਤੋਨ ਨਾਲੋਂ ਦੋ ਸਾਲ ਵੱਡਾ ਸੀ । ਪਰ ਉਹ ਇਕੱਠੇ ਸਕੂਲ ਗਏ, ਇਕੱਠੇ ਮੱਛੀਆਂ ਫੜਦੇ ਰਹੇ, ਲੋਕਾਂ ਦੇ ਬਾਗਾਂ ਵਿਚੋਂ ਇਕੱਠੇ ਸਿਉ ਤੋੜ ਤੋੜ ਖਾਂਦੇ ਰਹੇ । ਉਨ੍ਹਾਂ ਦਾ ਪਿਉ ਜਾਣਦਾ ਸੀ ਕਿ ਵਿਕਟਰ ਦੀਆਂ ਸ਼ਰਾਰਤਾਂ ਵਿਚ ਐਨਤੋਨ ਦਾ ਵੀ ਉਤਨਾ ਹੀ ਹੱਥ ਹੈ । ਪਰ ਅਸਲੀ ਚੋਰ ਨੂੰ ਫੜਨਾ ਕਠਿਨ ਹੁੰਦਾ ਸੀ । ਮੁੰਡੇ ਕਦੀ ਇਕ ਦੂਜੇ ਨੂੰ ਧੋਖਾ ਨਾ ਦੇਂਦੇ । ਜੇ ਉਨ੍ਹਾਂ ਇਕੱਠੇ ਬਹਾਨਾ ਨਾ ਘੜਿਆ ਹੁੰਦਾ, ਤਾਂ ਉਹ ਚੁੱਪ ਖਲੋਤੇ ਰਹਿੰਦੇ । ਜੇ ਬਹਾਨਾ ਘੜ ਲਿਆ ਤਾਂ ਉਹ ਝੂਠ ਨੂੰ ਇਸ ਸਫ਼ਾਈ ਨਾਲ ਬੋਲਦੇ ਕਿ ਸੱਚ ਲਗਦਾ । ਇਸ ਲਈ ਜਦੋਂ ਕੋਈ ਉਲਾਂਭਾ ਆਉਂਦਾ ਤਾਂ ਈਲੀਆ ਮਾਤਵੀਯੇਵਿਚ ਦੋਹਾਂ ਨੂੰ ਸਜ਼ਾ ਦੇਂਦਾ : ਖੂੰਜੇ ਵਿਚ ਖਲੋਤਿਆਂ ਉਹ ਇਕੱਠੇ ਸਜ਼ਾ ਭੁਗਤਦੇ । ਇਸ ਅਹਿਸਾਸ ਨੇ ਉਹ ਹਰ ਮਾਮਲੇ ਵਿਚ — ਸਜ਼ਾ ਤੀਕ ਵੀ — ਸਾਂਝਵਾਲੀ ਸਨ, ਉਨ੍ਹਾਂ ਨੂੰ ਆਪਸ ਵਿਚ ਵਧੇਰੇ ਨੇੜੇ ਲਿਆਂਦਾ ।

ਅਕਸਰ ਸਾਲਾਂ ਦੇ ਗੁਜ਼ਰਨ ਨਾਲ ਆਚਰਣਾਂ ਵਿਚਲਾ ਫ਼ਰਕ ਪਰਤੱਖ ਹੁੰਦਾ ਹੈ । ਜੀਵਨ ਦੇ ਪੰਧ ਵਿਛੜਦੇ ਜਾਂਦੇ ਹਨ । ਬਚਪਨ ਦੀ ਦੋਸਤੀ ਖ਼ਤਮ ਹੋ ਜਾਂਦੀ ਹੈ । ਪਰ ਵਿਕਟਰ ਤੇ ਐਨਤੋਨ ਦੇ ਮਾਮਲੇ ਵਿਚ ਇਉਂ ਨਾ ਹੋਇਆ । ਉਨ੍ਹਾਂ ਨੂੰ ਹੁਣ ਇੰਜੀਨੀਅਰ ਲੇਬੇਡੇਵ ਦੇ ਬਾਗ਼ ਉਤੇ ਚੜ੍ਹਾਈ ਕੀਤਿਆਂ ਅਤੇ ਪਿਉ ਨਾਲ ਚਾਲਬਾਜ਼ੀ ਖੇਡਿਆਂ ਕਿਤਨੇ ਸਾਲ ਹੋ ਗਏ ਸਨ ! ਹੁਣ ਇੰਜੀਨੀਅਰ ਲੇਬੇਡੇਵ ਨੂੰ ਮਰਿਆਂ ਵੀ ਕਈ ਵਰ੍ਹੇ ਬੀਤ ਚੁੱਕੇ ਸਨ ਅਤੇ ਦੋਹਾਂ ਭਰਾਵਾਂ ਦੀ ਸ਼ਾਦੀ ਹੋਇਆਂ ਵੀ ਕਾਫ਼ੀ ਸਮਾਂ

ਹੋ ਗਿਆ ਸੀ। ਪਰ ਉਹ ਹਾਲੇ ਵੀ ਆਪਸ ਵਿਚ ਉਸੇ ਤਰ੍ਹਾਂ ਮਿੱਤਰ ਸਨ ਜਿਵੇਂ ਕਈ ਵਰ੍ਹੇ ਪਹਿਲਾਂ।

ਜ਼ੀਨਾ ਨੇ ਉਨ੍ਹਾਂ ਵਲ ਦੇਖਿਆ ਤੇ ਉਸ ਨੂੰ ਰਸ਼ਕ ਆਇਆ ਉਨ੍ਹਾਂ ਉਤੇ। ਉਸ ਦੇ ਨਾ ਕੋਈ ਭੈਣ ਸੀ ਤੇ ਨਾ ਭਰਾ। ਅਤੇ ਮਿੱਤਰ ?...... ਯਤੀਮਖ਼ਾਨੇ ਤੇ ਸਕੂਲ ਵਿਚ ਹਰ ਮਿੱਤਰ ਹੀ ਜਾਪਦਾ ਸੀ। ਪਰ ਹੁਣ ਉਸ ਨੇ ਆਪਣੇ ਸਕੂਲ ਦੀ ਸਹੇਲੀ ਵਾਲਿਯਾ ਕੋਤੀਕੋਵਾ ਨੂੰ ਚਿੱਠੀ ਲਿਖੀ ਸੀ, ਪਰ ਉਸ ਨੇ ਮੁੜ ਅਗੋਂ ਉੱਤਰ ਹੀ ਨਾ ਦਿਤਾ। ਸ਼ਾਇਦ ਉਹ ਕੋਈ ਇਸ਼ਕ ਕਰ ਰਹੀ ਸੀ। ਉਹ ਤਾਂ ਉਂਜ ਵੀ ਇਸੇ ਤਰ੍ਹਾਂ ਦੀ ਸੀ — ਬੇ ਕਿਰਕ ਤੇ ਛੇਤੀ ਭੁੱਲ-ਭੁਲਾ ਜਾਣ ਵਾਲੀ।

"ਲਿਆ ਫਿਰ ਦਿਖਾ ਸਾਨੂੰ ਆਪਣੀ ਕਾਢ !" ਐਨਤੋਨ ਬੋਲਿਆ। "ਹੁਣ ਤੀਕ ਮੈਂ ਇਸ ਬਾਰੇ ਗੱਲਾਂ ਹੀ ਸੁਣੀਆਂ ਨੇ ਲਿਆ ਦੇਖੀਏ !"

"ਹਾਲੇ ਮਾਡਲ ਵਿਚ ਤਾਂ ਦੇਖਣ ਵਾਲੀ ਕੋਈ ਬਹੁਤੀ ਗੱਲ ਨਹੀਂ। ਜੇ ਦੇਖਣੀ ਹੀ ਐ, ਤਾਂ ਦੇਖ ਲੈ। ਇਹ ਰਹੀ; ਪੇਂਦਾ......ਮੋਟਰ......ਵਖ ਵਖ ਚਲਣ ਵਾਲੇ ਹਿੱਸੇ ......ਹੌਲੀ ਤੇ ਤੇਜ਼ ਕਰਨ ਵਾਲੇ ਗੀਅਰ......ਸੰਦ ਬਦਲਣ ਵਾਲੀ ਕਮਾਨੀ। ਇਸ ਨਾਲ ਅਠਾਰਾਂ ਕਿਸਮ ਦਾ ਕੰਮ ਹੋ ਸਕੇਗਾ।"

"ਵਾਹ !"

"ਵਾਹ ਵਾਲੀ ਇਸ ਵਿਚ ਕੀ ਗੱਲ ਹੈ ! ਜੇ ਜੁੜਾਈ ਕਰਨ ਵਾਲੇ ਬੰਦੇ ਵਡੇ ਵਿਭਾਗ ਵਿਚ ਚਲ ਗਏ, ਤਾਂ ਕੀ ਉਨ੍ਹਾਂ ਨੂੰ ਜੋੜਨ ਵਾਲੇ ਨਹੀਂ ਚਾਹੀਦੇ ਇਥੇ ? ਹੋ ਸਕਦਾ ਹੈ ਢਾਂਚਾ ਬਣਾਉਣ ਵਾਲੇ ਬੰਦੇ ਹੀ ਨਾ ਮਿਲਣ ?"

"ਤੈਨੂੰ ਆਪਣੇ ਬਾਰੇ ਫ਼ਿਕਰ ਕਰਨ ਦੀ ਲੋੜ ਨਹੀਂ। ਜੁੜਾਈ ਵਾਲਾ ਆਖ਼ਰ ਜੁੜਾਈ ਵਾਲਾ ਹੀ ਹੈ। ਪਰ ਮੈਂ ਨਹੀਂ ਆਖ ਸਕਦਾ ਕਿ ਚਾਚਾ ਵਾਸੀਲੀ ਤੇ ਅਲੈਕਸੇਈ ਦਾ ਕੀ ਬਣੇਗਾ। ਉਨ੍ਹਾਂ ਲਈ ਬੜਾ ਔਖਾ ਹੋਵੇਗਾ......"

ਜ਼ੀਨਾ ਨੇ ਆਖਿਆ ਕਿ ਹੁਣ ਉਸ ਨੂੰ ਚਲਣਾ ਚਾਹੀਦਾ ਸੀ।

"ਆਪਾ ਇਕੱਠੇ ਚਲਾਂਗੇ", ਐਨਤੋਨ ਨੇ ਸਲਾਹ ਦਿਤੀ। "ਮੈਂ ਵੀ ਉਥੇ ਹੀ ਜਾਣਾ ਹੈ।"

ਜ਼ੀਨਾ ਅਤੇ ਐਨਤੋਨ ਵੀ — ਐਵੀਨਿਊ ਦੇ ਨਾਲ ਨਾਲ ਤੁਰ ਪਏ। ਉਹ ਹੌਲੀ ਹੌਲੀ ਜਾ ਰਹੇ ਸਨ। ਇਸ ਦਾ ਕਾਰਨ ਐਨਤੋਨ ਦੀ ਨਕਲੀ ਲੱਤ ਨਹੀਂ ਸੀ, ਸਗੋਂ ਰਾਹ ਵਿਚ ਉਹ ਲੋਕਾਂ ਨੂੰ ਮਿਲਦੇ ਤੇ ਗੱਲਾਂ ਕਰਨ ਲਈ ਰੁਕਦੇ ਰੁਕਦੇ ਜਾ ਰਹੇ ਸਨ। ਇਕ ਜਣਾ ਜਾਂਦਾ ਤੇ ਦੂਜਾ ਮਿਲ ਪੈਂਦਾ। ਜਦੋਂ ਉਹ ਉਥੇ ਪੁਜੇ ਤਾਂ ਉਥੇ ਗਰਮਾ-ਗਰਮ ਬਹਿਸ ਹੋ ਰਹੀ ਸੀ। ਬਹਿਸ ਛੇੜਣ ਵਾਲਾ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਸੀ, ਜੋ ਰਿਬਟਾਂ ਦੀ ਹਿਮਾਇਤ ਵਿਚ ਬੋਲ ਰਿਹਾ ਸੀ ਅਤੇ ਰਿਬਟ ਲਗੇ ਜੋੜਾਂ ਦੀ

'ਲਚਕ' ਅਤੇ ਉਸ ਦੇ ਉਲਟ ਵੈਲਡਿੰਗ ਹੋਏ ਜੋੜਾਂ ਦੀ ਕਠੋਰਤਾ ਬਾਰੇ ਦਲੀਲਾਂ ਦੇ ਰਿਹਾ ਸੀ।

"ਤੁਸੀਂ ਭੂਤ ਕਾਲ ਵਿਚ ਰਹਿ ਰਹੇ ਹੋ, ਚਾਚਾ ਅਲੈਗਜ਼ਾਂਦਰ!" ਐਨਤੋਨ ਨੇ ਬੜੇ ਧੀਰਜ ਨਾਲ ਉੱਤਰ ਦਿਤਾ। "ਤੁਹਾਡੇ ਸ਼ਬਦਾਂ ਨੂੰ ਬੇਨਾਰਦੋਸ ਦੇ ਸਮੇਂ ਤਾਂ ਖਿਮਾ ਕੀਤਾ ਜਾ ਸਕਦਾ ਸੀ, ਪਰ ਹੁਣ ਨਹੀਂ, ਜਦੋਂ ਕਿ ਆਜ਼ਾਦੀ ਦੀ ਜੰਗ ਵਿਚ ਬਿਜਲਈ ਵੈਲਡਿੰਗ ਦੀ ਤਾਕਤ ਅਜ਼ਮਾਈ ਜਾ ਚੁੱਕੀ ਹੈ।"

"ਬੇਨਾਰਦੋਸ ਕੌਣ ਹੈ ਅਤੇ ਉਸ ਦਾ ਇਸ ਨਾਲ ਕੀ ਸਬੰਧ ਹੈ! ਮੈਂ ਨਹੀਂ ਜਾਣਦਾ ਉਸ ਨੂੰ ਤੇ ਨਾ ਹੀ ਜਾਣਨਾ ਚਾਹੁੰਦਾ ਹਾਂ। ਹੋਏਗਾ ਕੋਈ ਪੁਰਾਣਾ ਘਿਸਿਆ ਹੋਇਆ ਬੱਠਲ — ਹੋਰ ਕੀ ?"

"ਨਹੀਂ, ਇਹ ਗੱਲ ਨਹੀਂ। ਤੁਹਾਨੂੰ ਬੇਨਾਰਦੋਸ ਬਾਰੇ ਜਾਣਨਾ ਚਾਹੀਦਾ ਹੈ। ਤੁਸਾਂ ਨਹੀਂ ਸੁਣਿਆ ਉਸ ਦਾ ਨਾਂ ? ਕਦੀ ਮਹਾਨ ਘੰਟੀ ਬਾਰੇ ਵੀ ਨਹੀਂ ਸੁਣਿਆ ਜਿਸ ਨੂੰ ਜ਼ਾਰ ਦੀ ਘੰਟੀ ਆਖਦੇ ਸਨ ?"

"ਫੇਰ ਤੂੰ ਪੁੱਛੇਂਗਾ ਕਿ ਕੀ ਮੈਂ ਕਦੀ ਜ਼ਾਰ ਦੀ ਤੋਪ ਬਾਰੇ ਸੁਣਿਆ ਹੈ ਤੇ ਮਹਾਨ ਈਵਾਨ ਦੇ ਟੱਲੀ-ਨੁਮਾ ਬੁਰਜ ਬਾਰੇ।"

"ਹਾਂ! ਇਹ ਚੀਜ਼ਾਂ ਖ਼ਾਸ ਨਹੀਂ, ਪਰ ਜ਼ਾਰ ਦੀ ਘੰਟੀ ਦਾ ਸਾਡੇ ਨਾਲ ਸਬੰਧ ਹੈ। ਇਕ ਵਾਰੀ ਅੱਗ ਲਗ ਗਈ ਸੀ ਤੇ ਜ਼ਾਰ ਦੀ ਘੰਟੀ ਬਹੁਤ ਗਰਮ ਹੋ ਗਈ। ਜਦੋਂ ਲੋਕ ਅੱਗ ਬੁਝਾਉਣ ਲੱਗੇ ਤਾਂ ਇਸ ਘੰਟੀ ਉਤੇ ਵੀ ਪਾਣੀ ਪੈ ਗਿਆ ਤੇ ਇਸ ਵਿਚ ਤਰੇੜਾਂ ਆ ਗਈਆਂ। ਪਿਛਲੀ ਸਦੀ ਦੇ ਦੁਨੀਆਂ ਦੇ ਸਭ ਤੋਂ ਪਹਿਲੇ ਬਿਜਲਈ-ਵੈਲਡਰ, ਨਿਕੋਲਾਈ ਨਿਕੋਲਾਯੇਵਿਚ ਬੇਨਾਰਦੋਸ ਨੇ ਇਸ ਨੂੰ ਵੈੱਲਡ ਕਰਨ ਦੀ ਕੋਸ਼ਿਸ਼ ਕੀਤੀ। ਉਹ ਅਸਫਲ ਰਿਹਾ। ਤੁਸੀਂ ਤੇ ਉਹ ਦੋਹਾਂ ਦੀ ਵਧੀਆ ਜੋੜੀ ਬਣਨੀ ਸੀ। ਉਸ ਦੀ ਕੀਤੀ ਵੈਲਡਿੰਗ ਦੀਆਂ ਸਿਊਣਾਂ ਰਤਾ ਕੁ ਝਟਕੇ ਨਾਲ ਉੱਖੜ ਜਾਂਦੀਆਂ। ਕਿਉਂ ? ਕਿਉਂਕਿ ਉਸ ਦੇ ਬਿਜਲਈ-ਵੈਲਡਰ ਵਿਚ ਕਾਰਬਨ ਦੀਆਂ ਸੀਖਾਂ ਸਨ ਅਤੇ ਕੋਇਲੇ ਦਾ ਧੂੰਆਂ ਮਿਲ ਕੇ ਧਾਤ ਕਮਜ਼ੋਰ ਹੋ ਜਾਂਦੀ ਸੀ। ਅਜ ਕਲ੍ਹ ਅਸੀਂ ਉਹ ਵੈਲਡਰ ਨਹੀਂ ਵਰਤਦੇ। ਅਜ ਕਲ੍ਹ ਤਾਂ ਵੈਲਡਿੰਗ ਸਮੇਂ ਉਥੇ ਹਵਾ ਵੀ ਨਹੀਂ ਜਾਣ ਦੇਈਦੀ — ਆਕਸੀਜਨ ਤੇ ਨਾਈਟਰੋਜਨ ਮਿਲ ਕੇ ਵੈਲਡਿੰਗ ਨੂੰ ਕਮਜ਼ੋਰ ਕਰਦੀਆਂ ਹਨ। ਅਜ ਕਲ੍ਹ ਵੈੱਲਡ ਕੀਤੀ ਸਿਊਣ ਵੀ ਉਤਨੀ ਹੀ ਤਗੜੀ ਹੁੰਦੀ ਹੈ ਜਿਤਨੀ ਉਹ ਧਾਤ ਜਿਸ ਨਾਲ ਵੈਲਡਿੰਗ ਕੀਤੀ ਜਾਂਦੀ ਹੈ।"

"ਉਏ ਫੁਕਰਿਆ ! ਫੇਰ ਤੂੰ ਆਪਣਾ ਢੰਗ ਪਿਆ ਵਰਤ ਜੰਮ ਜੰਮ।" ਅਲੈਗਜ਼ਾਂਦਰ ਨੇ ਚੀਕ ਕੇ ਕਿਹਾ। "ਪਰ ਤੂੰ ਸਿਰ ਤੋਂ ਉੱਚੀਆਂ ਸਿਊਣਾਂ ਨੂੰ ਕਿਵੇਂ ਵੈੱਲਡ ਕਰੇਂਗਾ ?"

"ਜਿਵੇਂ ਅਸੀਂ ਹੋਰ ਚੀਜ਼ਾਂ ਕਰਦੇ ਹਾਂ। ਅਸੀਂ ਉਤਲਾ ਪਾਸਾ ਹੇਠਾਂ ਕਰਨ ਦੀ ਇਕ ਉਲਟੀ ਪੌੜੀ ਵਰਤਾਂਗੇ — ਬਸ ਫੇਰ ਕੰਮ ਬਣ ਗਿਆ!"

"ਬਸ ਫੇਰ ਕੰਮ ਬਣ ਗਿਆ! ਤੇਰੇ ਲਈ ਇਹ ਠੀਕ ਲਗਦਾ ਹੈ। ਆਪਣੇ ਇਹਨਾਂ ਮਹਾਨ ਵਿਚਾਰਾਂ ਨੂੰ ਲੈ ਕੇ ਰਤਾ ਇਕ ਦੋ ਹਫ਼ਤੇ ਸਾਡੇ ਕੋਲ ਕੰਮ ਕਰ, ਫੇਰ ਲੱਗੇਗਾ ਤੈਨੂੰ ਪਤਾ। ਪਰ ਸਾਨੂੰ ਤਾਂ ਇਹ ਕੰਮ ਕਰਨਾ ਹੀ ਪੈਣਾ ਸੀ ਹਰ ਹਾਲਤ ਵਿਚ।"

"ਮੈਂ ਕਿਧਰੇ ਨੱਸ ਚਲਿਆ ਹਾਂ, ਚਾਚਾ! ਜਿਤਨਾ ਚਿਰ ਇਹ ਜਹਾਜ਼ ਪੂਰਾ ਵੈੱਲਡ ਨਹੀਂ ਹੋ ਜਾਂਦਾ, ਮੈਂ ਇਥੇ ਹੀ ਹਾਂ। ਮੈਂ ਤਾਂ ਵਿਗਿਆਨ ਦੀ ਡਿਗਰੀ ਲੈਣ ਲਈ ਆਪਣਾ ਥੀਸਸ ਹੀ ਇਹੋ ਚੁਣਿਆ ਹੈ, ਚਾਚਾ ਅਲੈਗਜ਼ਾਂਦਰ! ਅਸੀਂ ਮਿਲ ਕੇ ਕੰਮ ਕਰਾਂਗੇ ਇਥੇ।"

"ਆਪਣੇ ਪਿਉ ਨਾਲ ਮਿਲ ਕੇ ਕਰੀਂ। ਉਹ ਵੀ ਤੇਰੇ ਵਰਗਾ ਅੜੀਅਲ ਟੱਟੂ ਹੈ।"

ਤੇ ਅਲੈਗਜ਼ਾਂਦਰੋਵਿਚ ਠਾਹ ਕਰਕੇ ਬੂਹਾ ਭੇੜਦਾ ਹੋਇਆ ਦਫ਼ਤਰ ਵਿਚੋਂ ਬਾਹਰ ਨਿਕਲ ਗਿਆ। ਉਸ ਨੂੰ ਪਰਵਾਹ ਨਹੀਂ ਸੀ ਕਿ ਜ਼ੁਰਬੀਨ ਇਸ ਬਾਰੇ ਕੀ ਗੱਲਾਂ ਕਰਨਗੇ। ਜ਼ੀਨਾ ਵੀ ਬਾਹਰ ਚਲੀ ਗਈ।

"ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ, ਤੁਸੀਂ ਬਿਜਲੀ ਦੀ ਵੈਲਡਿੰਗ ਨਾਲ ਹਿੱਸੇ ਜੋੜਨ ਦੇ ਇਤਨਾ ਕਿਉਂ ਖ਼ਿਲਾਫ਼ ਹੋ?" ਜ਼ੀਨਾ ਨੇ ਬੈਂਚ ਉਤੇ ਬੁੱਢੇ ਦੇ ਬਰਾਬਰ ਬੈਠਦੇ ਹੋਏ ਪੁੱਛਿਆ। "ਇਸ ਨਾਲ ਕੰਮ ਸੌਖਾ, ਸਸਤਾ ਤੇ ਤੇਜ਼ੀ ਨਾਲ ਹੋ ਸਕੇਗਾ।"

ਅਲੈਗਜ਼ਾਂਦਰੋਵਿਚ ਕਿਤਨੀ ਦੇਰ ਲਾਦਾ ਦੀਆਂ ਲਹਿਰਾਂ ਵਲ ਦੇਖਦਾ ਰਿਹਾ ਜਿਨ੍ਹਾਂ ਵਿਚ ਕਾਲੀਆਂ ਪੂਛਾਂ ਵਾਲੀਆਂ ਮੱਛੀਆਂ ਤਰ ਕੇ ਕੰਢੇ ਉਤੇ ਆ ਡਿਗਦੀਆਂ ਸਨ।

"ਜ਼ੀਨਾਇਦਾ ਪਾਵਲੋਵਨਾ!" ਉਸ ਨੇ ਹਾਲੇ ਵੀ ਦਰਿਆ ਵਲ ਤੱਕਦਿਆਂ ਕਿਹਾ। "ਜੇ ਕੋਈ ਬੰਦਾ ਤਕਨੀਕੀ ਉੱਨਤੀ ਵਿਚ ਵਿਸ਼ਵਾਸ਼ ਰਖਦਾ ਹੈ ਤਾਂ ਉਹ ਮੈਂ ਹਾਂ। ਮੈਂ ਅੱਧੀ ਸਦੀ ਤੋਂ ਇਥੇ ਕੰਮ ਕਰ ਰਿਹਾ ਹਾਂ। ਸਭ ਕੁਝ ਮੇਰੀਆਂ ਅੱਖਾਂ ਸਾਹਮਣੇ ਵਾਪਰਿਆ ਹੈ। ਸਾਡੇ ਜਹਾਜ਼, ਜੋ ਅਸੀਂ ਪੁਰਾਣੇ ਸਮੇਂ ਵਿਚ ਬਣਾਉਂਦੇ ਸਾਂ, ਅਜ ਦੇ ਜਹਾਜ਼ ਨਾਲੋਂ ਕਿਤੇ ਚੰਗੇ ਕਿਉਂ ਹੁੰਦੇ ਸਨ। ਸੁਣ ਜ਼ਰਾ ਜਹਾਜ਼ ਦੀ ਆਵਾਜ਼ ਸੁਣ! ਇਹ ਕਿਵੇਂ ਘੂਕਦਾ ਤੇ ਗੜ੍ਹਕਦਾ ਹੈ। ਜਿਊਂਦਾ ਜਹਾਜ਼ ਹੈ। ਪਰ ਫੇਰ ਪਤਾ ਨਹੀਂ ਕੀ ਹੋਵੇਗਾ? ਬਸ ਬਿਜਲੀ ਦੀ ਸ਼ਾਂ ਸ਼ਾਂ। ਮੁਰਦੇਹਾਣੀ। ਹੁਣ ਮੈਂ ਆਪਣੇ ਆਪ ਨੂੰ ਨਵਾਂ ਮਨੁੱਖ ਬਣਾਉਣ ਤੋਂ ਅਸਮਰਥ ਹਾਂ। ਮੈਂ ਈਲੀਆ ਮਾਤਵੀਏਵਿਚ ਤੋਂ ਚੌਦਾਂ ਵਰ੍ਹੇ ਵੱਡਾ ਹਾਂ। ਨਿਰੇ ਘੁੱਗੂ — ਉਹ ਸਾਨੂੰ ਬੁੱਢਿਆਂ ਨੂੰ ਇਹੋ ਆਖਦੇ ਹਨ।

ਉਹ ਸੱਚੇ ਹਨ। ਬੁੱਢੇ ਕੇਵਲ ਉਹਨਾਂ ਹੀ ਚੀਜ਼ਾਂ ਨੂੰ ਚਮੁੱਟੇ ਹੋਏ ਹਨ ਜਿਹੜੀਆਂ ਉਹਨਾਂ ਜਵਾਨੀ ਵਿਚ ਸਿਖੀਆਂ ਸਨ।"

"ਇਹ ਗੱਲ ਸੱਚ ਨਹੀਂ, ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ !" ਜ਼ੀਨਾ ਨੇ ਗੱਲ ਟੋਕੀ। "ਕੀ ਮਿਚੂਰਿਨ ਤੇ ਜਿਯੋਲਕੋਵਸਕੀ ਤੇ ਪਾਵਲੋਵ ਪੁਰਾਣੀਆਂ ਚੀਜ਼ਾਂ ਨਾਲ ਚਮੁੱਟੇ ਸਨ ? ਉਹਨਾਂ ਨੇ ਵਿਗਿਆਨ ਦੀ ਉੱਨਤੀ ਵਿਚੋਂ ਆਪਣੀ ਜਵਾਨੀ ਲਭ ਲਈ ਸੀ।"

"ਮੈਨੂੰ ਨਹੀਂ ਪਤਾ ! ਉਹਨਾਂ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ। ਕਹਿੰਦੇ ਨੇ ਇਕ ਇੰਜੀਨੀਅਰ ਹੁੰਦਾ ਸੀ — ਬੜਾ ਉਤਸ਼ਾਹੀ ਇੰਜੀਨੀਅਰ। ਉਹ ਹਮੇਸ਼ਾ ਚਰਚ ਵਿਚ ਜਾਂਦਾ ਸੀ। ਉਸ ਨੇ ਚਰਚ ਵਿਚ ਹੀ ਸ਼ਾਦੀ ਕੀਤੀ ਸੀ। ਕੀ ਉਹ ਰੱਬ ਵਿਚ ਵਿਸ਼ਵਾਸ ਰਖਦਾ ਸੀ ? ਨਾ ਬਿਲਕੁਲ ਨਹੀਂ। ਫਿਰ ਉਹ ਉਥੇ ਕਿਉਂ ਜਾਂਦਾ ਸੀ ? ਜਵਾਨੀ, ਉਸ ਦੀ ਜਵਾਨੀ ਉਸ ਨੂੰ ਉਥੇ ਵਾਰ ਵਾਰ ਬੁਲਾਉਂਦੀ ਜਿਥੇ ਖਲੋ ਕੇ ਉਸ ਨੇ ਇਕ ਵਾਰੀ ਆਪਣੀ ਲਾੜੀ ਨੂੰ ਪਿਆਰ ਕੀਤਾ ਸੀ। ਉਹ ਉਸ ਦੀ ਕੁਰਬਾਨਗਾਹ ਸੀ। ਸਾਡਾ ਤਾਂ ਇਹ ਹਾਲ ਹੈ। ਇਹ ਮੇਰੀ ਕੁਰਬਾਨਗਾਹ ਹੈ — ਇਹ ਸ਼ਿੱਪਯਾਰਡ !" ਉਸ ਨੇ ਉਸ ਜਹਾਜ਼ ਵਲ ਤੱਕਿਆ ਜੋ ਸਚ ਮੁੱਚ ਹੀ ਘਰਰ ਘਰਰ ਕਰਦਾ ਤੇ ਗੜ੍ਹਕ ਰਿਹਾ ਸੀ।

ਉਸ ਰਾਤ ਹਨੇਰੇ ਵਿਚ ਝਾਕਦਿਆਂ ਜ਼ੀਨਾ ਦੀਆਂ ਅੱਖਾਂ ਅਗੇ ਸਭਨਾਂ ਦੇ ਚਿਹਰੇ ਆਏ — ਜ਼ੁਰਬੀਨਾ ਦੇ, ਅਲੈਗਜ਼ਾਂਦਰ ਦਾ, ਉਹਨਾਂ ਦੇ ਮਿੱਤਰਾਂ ਦੋਸਤਾਂ ਦੇ ਸਾਥੀ ਕਿਰਤੀਆਂ ਦੇ ਚਿਹਰੇ। ਉਹਨਾਂ ਦੇ ਸਾਹਮਣੇ ਉਸ ਨੂੰ ਆਪਣਾ ਵਜੂਦ ਘਟੀਆ, ਹੀਣਾ ਤੇ ਅਰਥਹੀਣ ਜਾਪਦਾ ਸੀ — ਘਾਹ ਦੀ ਟਿੱਡੀ ਵਾਂਗ, ਜੋ ਸਾਰਾ ਦਿਨ ਟਪੋਸੀਆਂ ਮਾਰਦੀ ਰਹਿੰਦੀ ਹੈ, ਪਰ ਕੀੜੀ ਸਾਰਾ ਦਿਨ ਕੰਮ ਵਿਚ ਰੁੱਝੀ ਹੁੰਦੀ ਹੈ ਤੇ ਦਾਣਾ ਦਾਣਾ ਕਰ ਕੇ ਆਪਣਾ ਸਾਲ ਭਰ ਦਾ ਰਾਸ਼ਨ ਬਣਾ ਲੈਂਦੀ ਹੈ। ਉਹ ਤੇ ਸਕੋਬੇਲੇਵ ਇਕੋ ਤਰ੍ਹਾਂ ਦੇ ਹੀ ਸਨ। ਉਹਨਾਂ ਲੋਕਾਂ ਨੂੰ ਇਹ ਆਉਣ ਦਾ ਹੱਕ ਸੀ :

ਮਿਹਨਤ ਤੇ ਕੁਰਬਾਨੀ ਸਾਡੀ,
ਹਰ ਮੌਸਮ ਵਿਚ ਫਲਦੀ।

... ... ... ... ...

ਉਹਨਾਂ ਆਪਣੀ ਮਿਹਨਤ ਨਾਲ ਕਿਤਨੇ ਜਹਾਜ਼ ਬਣਾ ਛੱਡੇ ਸਨ। ਅਤੇ ਉਹ ਜਹਾਜ਼ ਕਿਥੇ ਸੀ ਜਿਹੜਾ ਜ਼ੀਨਾ ਨੇ ਬਣਾਉਣਾ ਸੀ ?

ਸਕੋਬੇਲੇਵ ਆਪਣੀ ਮੇਜ਼ ਉਤੇ ਬੈਠਾ ਪੁਰਾਣੇ ਕਾਗਜ਼ਾਂ ਦੀ ਛਾਂਟੀ ਕਰ ਰਿਹਾ ਸੀ। ਜ਼ੀਨਾ ਨੇ ਆਪਣੀ ਡਾਇਰੀ ਖੋਲ੍ਹੀ ਹੋਈ ਸੀ ਅਤੇ ਆਉਣ ਵਾਲੇ ਦੋ ਹਫਤਿਆਂ ਦੇ ਨਿੱਜੀ ਕੰਮਾਂ ਦੀ ਯੋਜਨਾ ਦੀ ਨਕਲ ਕਰ ਰਹੀ ਸੀ। ਉਸ ਨੂੰ ਫ਼ਿਕਰ ਸੀ ਮਤੇ ਉਹ ਸ਼ਿੱਪਯਾਰਡ ਦੇ ਅਖ਼ਬਾਰ ਦੇ ਐਡੀਟਰ ਨਾਲ ਕੀਤੇ ਇਕ ਲੇਖ ਦੇਣ ਦੇ ਵਾਅਦੇ ਨੂੰ ਭੁੱਲ ਜਾਵੇ। ਉਸ ਨੇ ਹੋਰ ਵੀ ਸੌ ਕੰਮ ਕਰਨਾ ਸੀ ਇਹਨਾਂ ਦਿਨਾਂ ਵਿਚ। ਇਤਨੇ ਕੰਮ ਸਨ ਕਿ ਤੁਸੀਂ ਕੋਈ ਪੱਧਰੀ ਯੋਜਨਾ ਬਣਾਏ ਬਿਨਾਂ ਨਹੀਂ ਕਰ ਸਕਦੇ। ਯੋਜਨਾ ਤੋਂ ਬਿਨਾਂ ਤੁਸੀਂ ਉਹਨਾਂ ਨੂੰ ਭੁੱਲ ਸਕਦੇ ਹੋ ਜਾਂ ਆਪਸ ਵਿਚ ਗੱਡ-ਮਡ ਕਰ ਸਕਦੇ ਹੋ।

ਇਕ ਮੱਧਰੇ ਕੱਦ ਦਾ, ਬਹੁਤ ਚੁਸਤ ਜਿਹਾ ਬੰਦਾ ਕਮਰੇ ਵਿਚ ਦਾਖ਼ਲ ਹੋਇਆ। ਜ਼ੀਨਾ ਨੇ ਜ਼ੁਕੋਵ ਨੂੰ ਪਛਾਣ ਲਿਆ। ਉਹ ਪਾਰਟੀ ਪ੍ਰਬੰਧ ਸੀ।

"ਹੈਲੋ, ਕਾਮਰੇਡ! ਆ ਜ਼ਰਾ ਤੁਹਾਡਾ ਪ੍ਰਸਿੱਧ ਵਿਭਾਗ ਦੇਖੀਏ। ਕੀ ਕੁਝ ਹੋ ਰਿਹਾ ਹੈ ਇਥੇ?" ਉਸ ਪੁੱਛਿਆ।

ਉਸ ਨੇ ਕਮਰੇ ਦਾ ਇਕ ਚੱਕਰ ਕਟਿਆ। ਬੋਰਡਾਂ ਤੇ ਉਹਨਾਂ ਉਤੇ ਬਣੀਆਂ ਸ਼ਕਲਾਂ ਵਲ ਨਜ਼ਰ ਮਾਰੀ ਅਤੇ ਕਟਿੰਗ ਵਾਲੀ ਐਲਬਮ ਦੇ ਪੰਨੇ ਪਰਤ ਕੇ ਦੇਖੇ। ਫਿਰ ਉਹ ਮੇਜ਼ ਤੇ ਬੈਠ ਗਿਆ ਅਤੇ ਦੋਹਾਂ ਇੰਜੀਨੀਅਰਾਂ ਵਲ ਗਹੁ ਨਾਲ ਤੱਕਣ ਲੱਗਾ। ਦੋਵੇਂ ਉਸ ਦੇ ਅਚਾਨਕ ਆ ਧਮਕਣ ਕਾਰਨ ਭੰਵਤਰੇ ਹੋਏ ਸਨ।

"ਇਤਨੇ ਉਦਾਸ ਕਿਉਂ ਹੋ ਗਏ?" ਉਸ ਕਿਹਾ। "ਮੈਂ ਕੋਈ ਇੰਸਪੈਕਟਰ ਨਹੀਂ। ਅੱਜ ਕਲ੍ਹ ਕੀ ਕਰ ਰਹੇ ਹੋ? ਜ਼ੁਰਬੀਨ ਦੀ ਸਹਾਇਤਾ ਅਤੇ ਹੋਰ ਕੀ? ਤੁਹਾਡੀਆਂ ਯੋਜਨਾਵਾਂ ਕੀ ਹਨ? ਤੁਹਾਡੇ ਰਾਹ ਵਿਚ ਕੌਣ ਰੁਕਾਵਟ ਪਾਉਂਦਾ ਹੈ? ਆਉ, ਖੁਲ੍ਹ ਕੇ ਗੱਲ ਕਰੀਏ, ਜਿਵੇਂ ਇਕ ਇੰਜੀਨੀਅਰ ਦੂਜੇ ਇੰਜੀਨੀਅਰ ਨਾਲ ਕਰਦਾ ਹੈ। ਪਾਰਟੀ ਮੈਂਬਰ ਹੋ?"

ਸਕੋਬੇਲੇਵ ਚੁੱਪ ਸੀ।

"ਮੈਂ ਕੋਮਸੋਮੋਲ ਦੀ ਮੈਂਬਰ ਹਾਂ," ਜ਼ੀਨਾ ਨੇ ਉੱਤਰ ਦਿੱਤਾ।

"ਠੀਕ, ਬਹੁਤ ਅੱਛਾ। ਤੇਰੀ ਕੋਈ ਵਿਸ਼ੇਸ਼ ਯੋਜਨਾ ਨਹੀਂ? ਇਹ ਗੱਲ ਬੁਰੀ ਹੈ। ਤੁਹਾਨੂੰ ਪਤਾ ਹੈ ਕਿ ਸ਼ਿਪਯਾਰਡ ਦਾ ਮੁੱਖ ਕਾਰਜ ਕੀ ਹੈ?"

"ਹਾਂ।" ਜ਼ੀਨਾ ਬੋਲੀ।" ਜਹਾਜ਼ ਜਲਦੀ, ਪੱਕੇ, ਤੇ ਸਸਤੇ ਬਣਾਉਣਾ।"

"ਇਹ ਤਾਂ ਆਮ ਜਿਹੀ ਗੱਲ ਹੋਈ ਨਾ!" ਜ਼ੁਕੋਵ ਦੇ ਚਿਹਰੇ ਉਤੇ ਮੁਸਕਰਾਹਟ ਦੌੜ ਗਈ। "ਜੋ ਕੁਝ ਵੀ ਅਸੀਂ ਕਰਦੇ ਹਾਂ ਉਹ ਚੰਗਾ ਤੇ ਵਧੀਆ ਤਾਂ ਹੋਣਾ ਹੀ

ਚਾਹੀਦਾ ਹੈ। ਸ਼ਿੱਪਯਾਰਡ ਦਾ ਮੁੱਖ ਕਾਰਜ ਇਹ ਹੈ ਕਿ ਜਹਾਜ਼ਾਂ ਨੂੰ ਜੋੜਨ ਦੇ ਨਵੇਂ ਢੰਗ ਅਪਣਾਏ ਜਾਣ। ਅਤੇ ਇਸ ਦਾ ਮਤਲਬ ਹੈ ਕਿ ਵੈਲਡਿੰਗ ਦੇ ਸਾਰੇ ਤਰੀਕਿਆਂ ਉਤੇ ਪੂਰੀ ਮਹਾਰਤ ਹਾਸਲ ਕਰਨਾ — ਆਟੋਮੈਟਿਕ ਤੇ ਅਰਧ ਆਟੋਮੈਟਿਕ ਵੈਲਡਿੰਗ... ...ਕੀ ਤੁਸਾਂ ਇਸ ਬਾਰੇ ਸੁਣਿਆ ਹੈ ? ਕੇਵਲ ਰਿਬਟਾਂ ਲਗਾਉਣਾ ਹੀ ਨਹੀਂ ਸਗੋਂ ਜਹਾਜ਼ ਬਣਾਉਣ ਵਿਚ ਹੱਥਾਂ ਨਾਲ ਵੈਲਡਿੰਗ ਕਰਨਾ ਵੀ ਪੁਰਾਣੀ ਗੱਲ ਹੋ ਗਈ ਹੈ। ਤੁਸਾਂ ਭਵਿੱਖ ਦੀ ਯੋਜਨਾ ਲਈ ਕੀ ਕੀ ਕੰਮ ਕੀਤਾ ਹੈ ?"

ਜ਼ੀਨਾ ਅਤੇ ਸਕੋਬੇਲੇਵ ਦੋਵੇਂ ਹੀ ਜ਼ੁਕੋਵ ਦੇ ਪ੍ਰਸ਼ਨਾਂ ਤੋਂ ਘਬਰਾ ਗਏ। ਉਹ ਉਹਨਾਂ ਦੋਹਾਂ ਨਾਲੋਂ ਉਮਰ ਵਿਚ ਕਾਫ਼ੀ ਵੱਡਾ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਅਜਿਹੀਆਂ ਗੱਲਾਂ ਜਾਣਦਾ ਸੀ ਜਿਨ੍ਹਾਂ ਬਾਰੇ ਉਹਨਾਂ ਸੁਣਿਆ ਤੀਕ ਵੀ ਨਹੀਂ ਸੀ। ਉਸ ਨੂੰ ਪਾਰਟੀ ਦੀ ਕੇਂਦਰੀ ਕਮੇਟੀ ਨੇ ਇਥੇ ਭੇਜਿਆ ਸੀ। ਰਾਤ ਵੇਲੇ ਇਹ ਟੈਲੀਫ਼ੋਨ ਉੱਤੇ ਸਿੱਧਾ ਕਰੈਮਲਿਨ ਨਾਲ ਗੱਲਾਂ ਕਰਨ ਦਾ ਅਧਿਕਾਰੀ ਸੀ। ਜ਼ੁਕੋਵ ਸਾਹਮਣੇ ਇਹ ਦੋਵੇਂ ਬੱਚੇ ਜਾਪਦੇ ਸਨ। ਜੋ ਕੁਝ ਉਸ ਨੇ ਪੁੱਛਿਆ ਉਹਨਾਂ ਵਿਚੋਂ ਇਕ ਵੀ ਕੰਮ ਇਹਨਾਂ ਦੇ ਵਿਭਾਗ ਨੇ ਨਹੀਂ ਸੀ ਕੀਤਾ। ਸਗੋਂ ਉਹ ਤਾਂ ਹਾਲੀਂ ਉਹ ਕੰਮ ਕਰਨ ਬਾਰੇ ਸੋਚ-ਵਿਚਾਰ ਹੀ ਕਰ ਰਹੇ ਸਨ।

ਸਕੋਬੇਲੇਵ ਉਸਤਾਦੀ ਕਰ ਰਿਹਾ ਸੀ ਅਤੇ ਜ਼ੀਨਾ ਨੂੰ ਅਨਿਸ਼ਚਤਾ ਦਾ ਅਹਿਸਾਸ ਅੰਦਰੋਂ ਅੰਦਰ ਬੜੀ ਤੇਜ਼ੀ ਨਾਲ ਹੋ ਰਿਹਾ ਸੀ।

"ਅਸੀਂ ਜ਼ੁਰਬੀਨ ਦੇ ਕੰਮ ਵਿਚ ਰਤਾ ਲੋੜ ਤੋਂ ਵਧ ਉਤਸ਼ਾਹ ਨਾਲ ਹਿੱਸਾ ਲੈਣ ਲੱਗ ਪਏ ਸਾਂ......" ਜ਼ੀਨਾ ਨੇ ਕਹਿਣਾ ਸ਼ੁਰੂ ਕੀਤਾ।

"ਨਹੀਂ, ਕੋਈ ਗੱਲ ਨਹੀਂ। ਉਹ ਸਭ ਠੀਕ ਹੀ ਸੀ," ਜ਼ੁਕੋਵ ਨੇ ਗੱਲ ਟੋਕੀ। ਉਹ ਇਕ ਬਹੁਤ ਵਧੀਆ ਮਸ਼ੀਨ ਬਣਾਵੇਗਾ। ਇਸ ਤੋਂ ਉਪਰੰਤ, ਸਾਥੀਉ, ਜ਼ੁਰਬੀਨ ਦੀ ਮਸ਼ੀਨ ਦਾ ਭਵਿੱਖ ਬੇਹਦ ਉੱਜਲਾ ਹੈ। ਇਹ ਕੇਵਲ ਪੈਟਰਨ ਬਣਾਉਣ ਦੇ ਹੀ ਕੰਮ ਨਹੀਂ ਆਵੇਗੀ ਸਗੋਂ ਲੱਕੜੀ ਦਾ ਹਰ ਕੰਮ ਇਸ ਨਾਲ ਹੋ ਸਕੇਗਾ। ਸਾਂਝੇ ਫ਼ਾਰਮਾਂ ਤੇ ਟਰੈਕਟਰ ਬਣਾਉਣ ਵਾਲੇ ਇਸ ਉਤੇ ਟੁੱਟ ਕੇ ਪੈਣਗੇ। ਉਹ ਮਸ਼ੀਨ ਸਾਰੇ ਸੰਦਾਂ ਦਾ ਕੰਮ ਕਰ ਸਕਦੀ ਹੈ। ਇਸ ਨਾਲ ਕੰਮ ਸੌਖਾ, ਸਰਲ ਤੇ ਸਸਤਾ ਹੋ ਜਾਵੇਗਾ ਹਾਂ, ਮੈਂ ਤੁਹਾਡੇ ਜ਼ੁਰਬੀਨ ਦੀ ਮਸ਼ੀਨ ਵਿਚ ਲਗੇ ਉਤਸ਼ਾਹ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਤੇ ਧੰਨਵਾਦੀ ਵੀ ਹਾਂ। ਪਰ ਤੁਹਾਡਾ ਇਸ ਮਸ਼ੀਨ ਦੀ ਸਹਾਇਤਾ ਕਰਨਾ ਹੀ ਸਾਰਾ ਕੰਮ ਨਹੀਂ — ਤਕਨੀਕੀ ਜਾਣਕਾਰੀ ਵਿਭਾਗ ਦਾ! ਸਾਥੀਉ ਤੁਹਾਡਾ ਕੰਮ ਇਹ ਹੈ ਕਿ ਸਾਰੇ ਸ਼ਿੱਪਯਾਰਡ ਨੂੰ ਨਵੇਂ ਢੰਗਾਂ ਦੀ ਵਰਤੋਂ ਦਾ ਪਤਾ ਲੱਗੇ। ਤੁਹਾਡਾ ਕੰਮ ਗਿਆਨ ਦਾ ਪਰਸਾਰ ਕਰਨਾ ਹੈ। ਜੇ ਤੁਸਾਂ ਹਾਲੀਂ ਇਸ ਦੀ ਯੋਜਨਾ ਨਹੀਂ ਬਣਾਈ ਤਾਂ ਆਉ ਹੁਣੇ ਸਾਰਾ ਮਾਮਲਾ ਤੈਅ ਕਰ ਲੈਂਦੇ ਹਾਂ।"

ਯੋਜਨਾ ਤਿਆਰ ਕਰਦਿਆਂ ਉਹਨਾਂ ਨੂੰ ਇਕ ਸੁਝਾਉ ਅਹੁੜਿਆ ਕਿ ਸਕੋਬੇਲੇਵ ਦੇਸ਼ ਵਿਚਲੇ ਸਾਰੇ ਸ਼ਿੱਪਯਾਰਡਾਂ ਦਾ ਦੌਰਾ ਕਰੇ ਅਤੇ ਉਥੋਂ ਆਟੋਮੈਟਿਕ ਵੈਲਡਿੰਗ ਬਾਰੇ ਜਿਤਨੀ ਜਾਣਕਾਰੀ ਮਿਲ ਸਕੇ, ਪ੍ਰਾਪਤ ਕਰ ਕੇ ਲਿਆਵੇ। ਜ਼ੁਕੋਵ ਨੇ ਇਸ ਬਾਰੇ ਡਾਇਰੈਕਟਰ ਨਾਲ ਗੱਲ ਕਰਨ ਦਾ ਇਕਰਾਰ ਕੀਤਾ।

ਜਦੋਂ ਪਾਰਟੀ ਪ੍ਰਬੰਧਕ ਚਲਾ ਗਿਆ ਤਾਂ ਉਹ ਜ਼ੀਨਾ ਨੂੰ ਉਤਨਾ ਡਰਾਉਣਾ ਨਾ ਜਾਪਿਆ ਜਿਤਨਾ ਸ਼ੁਰੂ ਵਿਚ ਲੱਗਿਆ ਸੀ। ਕੇਵਲ ਫ਼ਰਕ ਇਹ ਸੀ ਕਿ ਉਸ ਦਾ ਕੰਮ ਕਰਨ ਦਾ ਤਰੀਕਾ ਈਵਾਨ ਸਤੇਪਾਨੋਵਿਚ ਨਾਲੋਂ ਵਖਰਾ ਸੀ। ਸਤੇਪਾਨੋਵਿਚ ਨੂੰ ਇਸ ਗੱਲ ਦੀ ਚਿੰਤਾ ਲੱਗੀ ਰਹਿੰਦੀ ਸੀ ਕਿ ਉਸ ਦੇ ਮਿਲਣ ਵਾਲਿਆਂ ਉਤੇ ਉਸ ਦੀ ਸ਼ਖ਼ਸੀਅਤ ਦਾ ਕੀ ਅਸਰ ਪੈਂਦਾ ਸੀ। ਪਰ ਜ਼ੁਕੋਵ ਨੇ ਇਕ ਪਲ ਲਈ ਵੀ ਇਹ ਨਹੀਂ ਸੀ ਸੋਚਿਆ ਕਿ ਸ਼ਿੱਪਯਾਰਡ ਦੇ ਲੋਕ ਉਸ ਨੂੰ ਪਸੰਦ ਕਰਦੇ ਸਨ ਜਾਂ ਨਹੀਂ — ਉਸ ਦੇ ਪ੍ਰਥਮ ਖ਼ੁਸ਼ਕ ਅਤੇ ਅੱਖੜ ਵਤੀਰੇ ਤੋਂ ਸ਼ਾਇਦ ਕੋਈ ਵੀ ਉਸ ਨੂੰ ਪਸੰਦ ਨਾ ਕਰਦਾ ਹੋਵੇ। ਪਰ ਫੇਰ ਵੀ ਜ਼ੁਕੋਵ ਵਿਚ ਬਹੁਤ ਖ਼ੂਬੀਆਂ ਸਨ ਜਿਨ੍ਹਾਂ ਨੇ ਜ਼ੀਨਾ ਉਤੇ ਚੰਗਾ ਅਸਰ ਪਾਇਆ। ਜੋ ਕਦੀ ਉਸ ਨੂੰ ਕਿਸੇ ਉੱਚ-ਅਧਿਕਾਰੀ ਵਜੋਂ ਕੰਮ ਕਰਨ ਦਾ ਮੌਕੇ ਮਿਲੇ ਤਾਂ ਉਹ ਜ਼ੁਕੋਵ ਵਾਲਾ ਵਤੀਰਾ ਹੀ ਅਪਨਾਉਣਾ ਚਾਹੁੰਦੀ ਸੀ। ਵਾਧੂ ਗੱਲ ਨਹੀਂ, ਵਾਧੂ ਰੋਅਬ ਨਹੀਂ, ਅਕਾਰਨ ਮਜ਼ਾਕ ਨਹੀਂ। ਜ਼ੁਕੋਵ ਦੀ ਉਸ ਨੂੰ ਇੱਜ਼ਤ ਸੀ। ਜ਼ੀਨਾ ਨੇ ਸੋਚਿਆ ਕਿ ਇਸ ਤੋਂ ਵੱਡੀ ਹੋਰ ਕੀ ਗੱਲ ਹੋ ਸਕਦੀ ਸੀ ਕਿ ਇਕ ਲੀਡਰ ਦੀ ਲੋਕ ਦਿਲੋਂ ਇੱਜ਼ਤ ਕਰਦੇ ਹੋਣ। ਹਰ ਲੀਡਰ ਲੋਕਾਂ ਵਿਚ ਹਰਮਨ ਪਿਆਰਾ ਬਣਨ ਲਈ ਆਪਣਾ ਆਪਣਾ ਢੰਗ ਅਪਣਾਉਂਦਾ ਹੈ। ਕਈ ਆਪਣੇ ਅਧੀਨ ਕੰਮ ਕਰਨ ਵਾਲਿਆਂ ਨੂੰ ਐਵੇਂ ਵਾਧੂ ਦੀ ਹੱਲਾਸ਼ੇਰੀ ਦੇਂਦੇ ਤੇ ਮੋਢੇ ਥਾਪੜਦੇ ਹਨ ਤੇ ਉਹਨਾਂ ਨੂੰ "ਬਾਬਾ ਗੁਰੂ" ਜਾਂ "ਮੇਰੇ ਪਿਆਰੇ ਸਾਥੀ" ਆਖ ਕੇ ਸੱਦਦੇ ਹਨ। ਇਹ ਤਰੀਕਾ ਝੂਠਾ ਹੈ। ਗ਼ਲਤ ਹੈ। ਕਈ ਸਮਝਦੇ ਹਨ ਕਿ ਲੀਡਰ ਤੋਂ ਉਸ ਦੇ ਅਧੀਨ ਡਰਨ ਤੇ ਉਸ ਦੀ ਇੱਜ਼ਤ ਕਰਨ। ਪਰ ਡਰ ਕਿਰਤੀ ਸ਼੍ਰੇਣੀ ਨਾਲ ਨਿਬੜਣ ਲਈ ਭੈੜਾ ਤਰੀਕਾ ਹੈ। ਇਸ ਤਰ੍ਹਾਂ ਕਮਜ਼ੋਰ ਕਿਰਤੀ ਉਹਨਾਂ ਦੇ ਤਲੇ ਚੱਟਣ ਲਗਦੇ ਹਨ, ਮੌਕਾ ਤਾੜਦੇ ਹਨ ਅਤੇ ਸਵੈ-ਮਾਣ ਵਾਲੇ ਲੀਡਰ ਦੇ ਵਿਰੁਧ ਘੋਲ ਖੜਾ ਕਰ ਲੈਂਦੇ ਹਨ। ਇਹ ਘੋਲ ਲੀਡਰ ਅਤੇ ਕਿਰਤੀ ਦੋਹਾਂ ਦੀ ਤਾਕਤ ਖ਼ਰਚ ਕਰਵਾਉਂਦਾ ਹੈ। ਉਹ ਬੰਦਾ ਜੋ ਆਪਣਾ ਫ਼ਰਜ਼ ਨਿਭਾਉਂਦਾ ਹੈ ਤੇ ਮਿਹਨਤ ਨਾਲ ਕੰਮ ਕਰਦਾ ਹੈ ਹਮੇਸ਼ਾਂ ਆਦਰ ਦਾ ਭਾਗੀ ਹੁੰਦਾ ਹੈ। ਅਤੇ ਆਦਰ ਪਿਆਰ ਦੀ ਮਾਂ ਹੈ।

ਪਹਿਲਾਂ ਜ਼ੀਨਾ ਆਪਣੇ ਲੀਡਰ ਜ਼ੁਕੋਵ ਸਾਹਮਣੇ ਝਿਪਦੀ ਸੀ ਕਿਉਂਕਿ ਉਸ ਨੂੰ ਪਤਾ ਸੀ ਕਿ ਉਹ ਉਤਨਾ ਕੰਮ ਨਹੀਂ ਸੀ ਕਰ ਰਹੀ ਜਿਤਨਾ ਉਸ ਨੂੰ ਕਰਨਾ ਚਾਹੀਦਾ ਸੀ।

ਜਦੋਂ ਜ਼ੁਕੋਵ ਤੁਰਨ ਲੱਗਾ ਤਾਂ ਜ਼ੀਨਾ ਨੇ ਪੁੱਛਿਆ ਕਿ ਉਹ ਇਹ ਇਉਂ ਸੋਚਦਾ ਸੀ ਕਿ ਵਿਕਟਰ ਦੀ ਲੇਥ ਮਸ਼ੀਨ ਦੇ ਕੁਝ ਹਿੱਸੇ ਫ਼ੌਲਾਦ ਦੀ ਥਾਂ ਅਲਮੀਨੀਅਮ ਦੇ ਬਣਾਏ ਜਾਣ।

"ਬੜੀ ਸਾਧਾਰਨ ਗੱਲ ਹੈ," ਉਸ ਉੱਤਰ ਦਿਤਾ। "ਮੈਂ ਆਖ ਜੁ ਚੁੱਕਾ ਹਾਂ ਕਿ ਇਸ ਮਸ਼ੀਨ ਦਾ ਭਵਿੱਖ ਬੇਹੱਦ ਉੱਜਲਾ ਹੈ। ਅਤੇ ਜਿਤਨੀ ਇਹ ਹਲਕੀ ਹੋਵੇਗੀ ਉਤਨਾ ਹੀ ਇਸ ਦਾ ਭਵਿੱਖ ਭਾਰੀ ਹੋਵੇਗਾ। ਇਸ ਨੂੰ ਵੀਹ ਜਾਂ ਪੰਝੀ ਕਿੱਲੋਗ੍ਰਾਮ ਤੋਂ ਵਧ ਵਜ਼ਨ ਦੀ ਨਹੀਂ ਹੋਣਾ ਚਾਹੀਦਾ ਅਤੇ ਆਮ ਸੂਟਕੇਸ ਵਿਚ ਬੰਦ ਹੋ ਜਾਣੀ ਚਾਹੀਦੀ ਹੈ। ਇਹ ਇਕ ਥਾਂ ਟਿਕਾ ਕੇ ਰੱਖਣ ਲਈ ਨਹੀਂ ਇਹ ਇਕ ਕਾਰੀਗਰ ਦੇ ਨਾਲ ਨਾਲ ਜਾਵੇਗੀ। ਕਾਰੀਗਰ ਇਸ ਨੂੰ ਚੁੱਕ ਕੇ ਜਹਾਜ਼ ਉਤੇ ਨਾਲ ਲੈ ਜਾ ਸਕੇ, ਇਸ ਨੂੰ ਨਾਲ ਲੈ ਕੇ ਮਾਸਕੋ ਬਿਲਡਿੰਗ ਦੀ ਚਾਲ੍ਹੀਵੀਂ ਮੰਜ਼ਲ ਉਤੇ ਚੜ੍ਹ ਸਕੇ। ਪੋਰਟੇਬਲ ਟਾਈਪ ਰਾਈਟਰ ਵਾਂਗ।"

ਜ਼ੁਕੋਵ ਦੀ ਉਮਰ ਪੰਜਾਹ ਤੋਂ ਉਤੇ ਸੀ। ਉਸ ਦੇ ਵਾਲਾਂ ਦੀ ਬੱਗੀ ਲਿਟ ਅਤੇ ਚਮਕੀਲੀਆਂ ਕਾਲੀਆਂ ਅੱਖਾਂ ਤੋਂ ਬਿਨਾਂ ਉਸ ਦੀ ਦੱਖ ਵਿਚ ਕੋਈ ਵਿਸ਼ੇਸ਼ ਖਿੱਚ ਨਹੀਂ ਸੀ। ਉਹ ਸੰਜੀਦਾ ਚਿਹਰੇ-ਮੁਹਰੇ ਵਾਲਾ ਬੰਦਾ ਸੀ। ਇਹ ਸੰਜੀਦਗੀ ਜ਼ੁਕੋਵ ਦੀਆਂ ਅੱਖਾਂ ਵਿਚ ਉਦੋਂ ਤੋਂ ਸੀ ਜਦੋਂ ਉਹ ਹਾਲੀਂ ਮੁੰਡਾ-ਖੁੰਡਾ ਹੀ ਸੀ। ਉਸ ਦੇ ਪਿਤਾ ਜੀ ਅਗਸਤ ੧੯੧੪ ਵਿਚ ਪਹਿਲੇ ਮਹਾਂ ਯੁਧ ਦੇ ਸ਼ੁਰੂ ਦੇ ਦਿਨਾਂ ਵਿਚ ਹੀ ਮਾਰੇ ਗਏ ਸਨ। ਜ਼ੁਕੋਵ ਬੜੀ ਸੰਜੀਦਗੀ ਨਾਲ ਉਥੇ ਜਾ ਕੇ ਕੰਮ ਕਰਨ ਲੱਗ ਪਿਆ ਸੀ ਜਿਥੇ ਫ਼ੌਜ ਦੀ ਭਰਤੀ ਤੋਂ ਪਹਿਲਾਂ ਉਸ ਦੇ ਪਿਤਾ ਜੀ ਕੰਮ ਕਰਦੇ ਸਨ — ਬਖਮੁਤ ਦੇ ਲਾਗੇ ਇਕ ਲੂਣ ਕਾਨ ਵਿਚ। ਇਹ ਬੜੀ ਵਧੀਆ ਕਾਨ ਸੀ। ਧਰਤੀ ਹੇਠਾਂ ਸ਼ੀਸ਼ੇ ਵਰਗੇ ਚਮਕਦਾਰ ਲੂਣ ਦੇ ਪਹਾੜਾਂ ਦੇ ਪਹਾੜ ਪਏ ਸਨ। ਲੋਕਾਂ ਨੇ ਇਹਨਾਂ ਚੱਟਾਨਾਂ ਤੋਂ ਗੋਲੇ, ਚੌਰਸ ਤੇ ਲਮੂੰਤਰੇ ਢੇਲੇ ਬਣਾਉਣ ਦਾ ਤਮਾਸ਼ਾ ਹੀ ਬਣਾ ਰਖਿਆ ਸੀ। ਇਥੋਂ ਤੀਕ ਕਿ ਮੈਨੇਜਰ ਦਾ ਦਫ਼ਤਰ ਲੂਣ ਦੀਆਂ ਚੱਟਾਨਾਂ ਦਾ ਹੀ ਬਣਿਆ ਹੋਇਆ ਸੀ। ਇਸ ਦਿਖਾਵੇ ਦੇ ਦਫ਼ਤਰ ਦੀ ਹਰ ਚੀਜ਼ ਲੂਣ ਦੀ ਸੀ — ਮੇਜ਼, ਬਾਜ਼ੂਆਂ ਵਾਲੀਆਂ ਕੁਰਸੀਆਂ ਦਵਾਤਾਂ ਆਦਿ। ਲੈਂਪ ਦੀ ਰੌਸ਼ਨੀ ਵਿਚ ਉਹ ਸਾਰੀਆਂ ਕਾਨਾਂ ਨਾਲੋਂ ਇਸ ਕਾਨ ਵਿਚ ਕੰਮ ਕਰਨਾ ਸੌਖਾ ਸੀ। ਉਥੇ ਕੋਈ ਜ਼ਹਿਰੀਲੀ ਗੈਸ ਨਹੀਂ ਸੀ। ਭੈੜਾ ਪਾਣੀ ਨਹੀਂ ਸੀ। ਕਾਨ ਦੀਆਂ ਚੱਟਾਨਾਂ ਖੁਰ ਕੇ ਆਪਣੇ ਆਪ ਬੰਦਿਆਂ ਉਤੇ ਨਹੀਂ ਸਨ ਡਿੱਗਦੀਆਂ। ਹਰ ਥਾਂ ਲੂਣ ਹੀ ਲੂਣ ਸੀ ਜੋ ਨੁਕਸਾਨ ਰਹਿਤ, ਦਿਲਕਸ਼ ਅਤੇ ਸੁੰਦਰ ਜਾਪਦਾ ਸੀ। ਪਰ ਜਿਸਮ ਉਤੇ ਮਾੜੀ ਜਿਹੀ ਝਰੀਟ ਵਿਚ ਲੱਗ ਜਾਂਦਾ ਤਾਂ ਉਸ ਦਾ ਤੁਰਤ ਹੀ ਇਕ ਭਿਆਨਕ ਅਲਸਰ ਜਾਂ ਫੋੜਾ ਬਣ ਜਾਂਦਾ।

ਬੱਚਾ ਜ਼ੁਕੋਵ ਧਰਤੀ ਹੇਠਾਂ ਪੁਟਾਈ ਦਾ ਕੰਮ ਕਰਦਾ ਸੀ। ਉਸ ਦੀ ਮਾਂ ਦਫ਼ਤਰ ਵਿਚ ਅੱਗ ਬਾਲਣ ਦਾ ਕੰਮ ਕਰਦੀ ਸੀ। ਇਹ ਦੋਵੇਂ ਮਾਂ-ਪੁੱਤ ਬਖ਼ਮੁਤ ਵਿਚ ਰਹਿੰਦੇ ਸਨ। ਤੜਕ ਸਾਰ ਉਠਦੇ ਤੇ ਕਈ ਮੀਲ ਪੈਦਲ ਚਲ ਕੇ ਕਾਨ ਉਤੇ ਕੰਮ ਕਰਨ ਪਹੁੰਚਦੇ ਅਤੇ ਸ਼ਾਮੀਂ ਇਕੱਠੇ ਘਰ ਪਰਤਦੇ। ਪੁਟਾਈ ਦਾ ਕੰਮ ਇਤਨਾ ਕਠਨ ਸੀ ਕਿ ਚੋਦਾਂ ਸਾਲ ਦਾ ਬੱਚਾ ਥੱਕ ਕੇ ਚੂਰ ਹੋ ਜਾਂਦਾ ਅਤੇ ਸ਼ਾਮ ਵੇਲੇ ਉਸ ਵਿਚ ਸਾਥੀ ਬੱਚਿਆਂ ਨਾਲ ਖੇਡਣ ਦੀ ਹਿੰਮਤ ਨਾ ਹੁੰਦੀ। ਉਸ ਨੇ ਮੱਛੀਆਂ ਫੜਨ ਜਾਣਾ ਵੀ ਛੱਡ ਦਿਤਾ ਸੀ।

ਕੇਵਲ ਐਤਵਾਰ ਨੂੰ ਉਹ ਕਿਸੇ ਲਾਗਲੇ ਟੋਭੇ ਤੇ ਚਲਾ ਜਾਂਦਾ ਜਿਥੇ ਕੋਈ ਮੱਛੀ ਮਸਾਂ ਹੀ ਲੱਭਦੀ। ਉਹ ਕੰਢੇ ਬੈਠਾ ਮੁਰਗਾਈਆਂ ਨੂੰ ਪਾਣੀ ਵਿਚ ਟੁਭੀਆਂ ਲਾਉਂਦਿਆਂ ਤੱਕਦਾ। ਆਲੇ ਦੁਆਲੇ ਖੜ-ਸੋਕੜ ਤੇ ਪੱਧਰਾ ਵੀਰਾਨ ਮੈਦਾਨ ਸੀ, ਜਿਥੇ ਸਿਵਾਏ ਘਾਹ ਦੇ ਟਿੱਡਿਆਂ ਦੀ ਤਾਂਬਈ ਟੱਕ ਟੱਕ ਤੋਂ ਹੋਰ ਕੁਝ ਨਹੀਂ ਸੀ। ਦੂਰ ਦੱਖਣ ਵਲ ਨਿਕੀਤੋਵਕਾ ਅਤੇ ਕੌਂਸਤਾਂਤਿਨੋਵਕਾ ਦੇ ਕਾਰਖ਼ਾਨਿਆਂ ਦੀਆਂ ਚਿਮਨੀਆਂ ਵਿਚੋਂ ਧੂੰਆਂ ਉਠਦਾ ਦਿਖਾਈ ਦੇਂਦਾ। ਉਹਨਾਂ ਦਾ ਧੂੰਆਂ ਉਸ ਤੋਂ ਵੀ ਪਰੇ ਦੇ ਸ਼ਹਿਰ ਕਰਾਮਾਤੋਰਸਕਾਇਯਾ ਦੀਆਂ ਚਿਮਨੀਆਂ ਦੇ ਸੰਘਣੇ ਧੂੰਏਂ ਵਿਚ ਮਿਲ ਕੇ ਸਾਰਾ ਦਿਨ ਦੋਨਬਾਸ ਪਿੰਡ ਉਤੇ ਪਸਰਿਆ ਰਹਿੰਦਾ ਅਤੇ ਧੁੱਪ ਨੂੰ ਗੰਧਲਾ ਕਰੀ ਰਖਦਾ।

ਪੀਤਰੋਗਰਾਦ ਅਤੇ ਮਾਸਕੋ ਵਿਚ ਅਕਤੂਬਰ ਦੀ ਬਗ਼ਾਵਤ ਸ਼ੁਰੂ ਹੋ ਗਈ, ਅਤੇ ਇਨਕਲਾਬ ਦਾ ਠਾਠਾਂ ਮਾਰਦਾ ਹੜ੍ਹ ਸਾਰੇ ਰੂਸ ਉਤੇ ਛਾ ਗਿਆ ਸੀ। ਜਰਮਨੀ ਦੀਆਂ ਫ਼ੌਜਾਂ ਨੇ ਯੂਕਰੇਨ ਦੀ ਧਰਤੀ ਉਤੇ ਪੈਰ ਜਮਾ ਲਏ ਸਨ ਅਤੇ ਦੋਨਬਾਸ ਦੇ ਲਾਗੇ ਪੁਜਣ ਵਾਲੀਆਂ ਸਨ। ਕਾਨਾਂ ਵਿਚ ਕੰਮ ਕਰਨ ਵਾਲੇ ਫ਼ੌਜ ਵਿਚ ਭਰਤੀ ਹੋ ਕੇ ਦੁਸ਼ਮਨ ਦਾ ਮੁਕਾਬਲਾ ਕਰਨ ਲਈ ਉੱਠ ਖਲੋਤੇ ਸਨ। ਉਹਨਾਂ ਦੀ ਲੀਡਰ ਆਰਤੇਮ ਸਰਗੇਈਯੇਵ ਸੀ। ਜ਼ੁਕੋਵ ਨੇ ਕਾਮਰੇਡ ਆਰਤੇਮ ਨੂੰ ਇਕ ਇਕੱਤਰਤਾ ਉਤੇ ਆਖਦਿਆਂ ਸੁਣਿਆ :

"ਮੈਂ ਆਪਮੁਹਾਰੇ ਤੇ ਬੇਨੀਯਮੇ ਲੋਕਾਂ ਨੂੰ ਦੇਖ ਨਹੀਂ ਸਕਦਾ। ਉਹ ਮੇਰੀਆਂ ਅੱਖਾਂ ਵਿਚ ਪੱਥਰ ਵਾਂਗ ਰੜਕਦੇ ਹਨ।" ਉਸ ਨੂੰ ਇਸ ਗੱਲ ਦਾ ਮਤਲਬ ਤਾਂ ਭਾਵੇਂ ਬਹੁਤਾ ਸਮਝ ਨਾ ਪਿਆ, ਪਰ ਜ਼ੁਕੋਵ ਨੇ ਆਪਣਾ ਨਾਵਾਂ ਫ਼ੌਜ ਵਿਚ ਲਿਖਵਾ ਲਿਆ। ਕਾਨਾਂ ਦੇ ਕਾਮਿਆਂ ਨੇ ਜਰਮਨ ਫ਼ੌਜਾਂ ਨੂੰ ਇਕ ਚਿਤਾਵਨੀ ਲਿਖ ਭੇਜੀ : "ਜੇ ਕਰ ਜਰਮਨ ਫ਼ੌਜਾਂ ਦੋਨਬਾਸ ਵਿਚ ਦਾਖ਼ਲ ਹੋਈਆਂ, ਤਾਂ ਅਸੀਂ ਗੋਲੀਆਂ ਤੇ ਸੰਗੀਨਾਂ ਨਾਲ ਉਹਨਾਂ ਦੀ ਖ਼ਬਰ ਲਵਾਂਗੇ।' ਇਸ ਕਾਰਨ ਜਰਮਨ ਫ਼ੌਜਾਂ ਦੋਨਬਾਸ ਵਲ ਨਾ ਵਧੀਆਂ।

ਫਿਰ ਘਰੇਲੂ ਜੰਗ ਛਿੜ ਪਈ। ਜ਼ੁਕੋਵ ਯੂਕਰੇਨ ਵਿਚ ਕੂਬਾਨ ਅਤੇ ਵੋਲਗਾ ਵਿਚ ਲੜਿਆ। ਉਸ ਨੇ ਕੋਮਸੋਮੋਲ ਦੀ ਮੈਂਬਰਸ਼ਿਪ ਲੈ ਲਈ ਤੇ ਫਿਰ ਕਮਿਊਨਿਸਟ ਪਾਰਟੀ ਦੀ। ਉਹ ਫ਼ੌਜ ਵਿਚੋਂ ਮਾਸਕੋ ਆ ਗਿਆ। ਪਾਰਟੀ ਨੇ ਉਸ ਨੂੰ ਇਕ ਫ਼ੈਕਟਰੀ ਵਿਚ

ਕੋਮਸੋਮੋਲ ਵਲੋਂ ਉਥੇ ਦੇ ਕੇਂਦਰ ਦਾ ਸਕੱਤਰ ਬਣਾ ਕੇ ਭੇਜ ਦਿਤਾ। ਉਥੇ ਉਸ ਨੇ ਇਕ ਆਥਣ ਦੀ ਜਮਾਤ ਵਿਚ ਪੜ੍ਹਾਈ ਸ਼ੁਰੂ ਕੀਤੀ ਤੇ ਫਿਰ ਇਕ ਬਾਕ·ਇਦਾ ਸਿਖਲਾਈ ਪੜ੍ਹਾਈ ਕੇਂਦਰ ਵਿਚ ਦਾਖ਼ਲ ਹੋ ਗਿਆ। ਪਰ ਹਾਲੀਂ ਉਸ ਨੇ ਆਪਣਾ ਇੰਜੀਨੀਅਰ ਦਾ ਡਿਪਲੋਮਾ ਹੀ ਪ੍ਰਾਪਤ ਕੀਤਾ ਕਿ ਪਾਰਟੀ ਨੇ ਉਸ ਨੂੰ ਮੁੜ ਕੰਮ ਉਤੇ ਬੁਲਾ ਲਿਆ। ਪਾਰਟੀ ਦੇ ਹੁਕਮ ਅਨੁਸਾਰ ਉਹ ਇਕ ਉਸਾਰੀ ਕੰਮ ਤੋਂ ਦੂਜੇ ਤੇ ਦੂਜੇ ਤੋਂ ਤੀਜੇ ਉਤੇ ਫਿਰਦਾ ਰਿਹਾ। ਦੇਸ਼-ਭਗਤੀ ਦੀ ਜੰਗ ਤੋਂ ਪਹਿਲਾਂ ਉਹ ਦੱਖਣ ਵਿਚ ਇਕ ਜਹਾਜ਼ਾਂ ਦੇ ਕਾਰਖ਼ਾਨੇ ਵਿਖੇ ਪਾਰਟੀ ਕਮੇਟੀ ਦਾ ਸਕੱਤਰ ਬਣ ਚੁੱਕਾ ਸੀ। ਜੰਗ ਸਮੇਂ ਉਹ ਇਕ ਰਾਈਫ਼ਲ ਰੈਜਮੈਂਟ ਦਾ ਕਾਮੀਸਾਰ ਬਣ ਕੇ ਮੋਰਚੇ ਉਤੇ ਚਲਾ ਗਿਆ। ਜੰਗ ਖ਼ਤਮ ਹੋਣ ਪਿਛੋਂ ਉਸ ਨੂੰ, ਪਾਰਟੀ ਦਾ ਕੇਂਦਰੀ ਕਮੇਟੀ ਦੇ ਅਮਲੇ ਵਿਚ ਲੈ ਲਿਆ ਗਿਆ।

ਹਰ ਨਵੇਂ ਕੰਮ ਉਤੇ ਪੁਜ ਕੇ ਸਭ ਤੋਂ ਪਹਿਲਾਂ ਉਹ ਉਥੇ ਦੇ ਲੋਕਾਂ ਨਾਲ ਜਾਣ-ਪਛਾਣ ਕਰਦਾ। ਹੁਣ ਲਾਦਾ ਪੁਜ ਕੇ ਉਸ ਨੇ ਈਵਾਨ ਸਤੇਪਾਨੋਵਿਚ ਦੀ ਇਹ ਪਰਖ ਕੀਤੀ ਸੀ ਕਿ ਉਹ ਆਪਣੇ ਕੰਮ ਵਿਚ ਬੇਹਦ ਦਿਲਚਸਪੀ ਲੈਣ ਵਾਲਾ, ਮਿਲਣਸਾਰ, ਪਰ ਆਰਾਮ ਪਸੰਦ ਬੰਦਾ ਸੀ। ਉਸ ਨੇ ਈਮ ਨਦਾਰ ਤੇ ਮੂੰਹ ਫੱਟ ਗੋਰਬੂਨੋਵ ਅਤੇ ਹੋਰ ਕਈ ਮੁਖ ਇੰਜੀਨੀਅਰਾਂ ਨਾਲ ਜਾਣ ਪਛਾਣ ਕਰ ਲਈ ਸੀ। ਇਸ ਹੰਢੇ ਹੋਏ ਪਾਰਟੀ ਵਰਕਰ ਨੂੰ ਜ਼ਿੰਦਗੀ ਦੇ ਤਜਰਬੇ ਨੇ ਇਹ ਗੱਲ ਸਿਖਾਈ ਸੀ ਕਿ ਤੁਸੀਂ ਕਿਸੇ ਫ਼ੌਜ ਬਾਰੇ ਜਾਣਨਾ ਚਾਹੁੰਦੇ ਹੋ, ਤਾਂ ਉਸ ਦੇ ਸਿਪਾਹੀਆਂ ਬਾਰੇ ਜਾਣਕਾਰੀ ਪ੍ਰਾਪਤ ਕਰੋ।

ਜ਼ੁਕੋਵ ਇਸ ਸ਼ਿੱਪਯਾਰਡ ਦੇ "ਸਿਪਾਹੀਆਂ" — ਇਸ ਦੇ ਕਾਮਿਆਂ ਤੇ ਵਰਕਸ਼ਾਪਾਂ ਦੇ ਫ਼ੋਰਮੈਨਾਂ ਵਲੋਂ ਖਿੱਚਿਆ ਰਿਹਾ। ਬਹੁਤ ਘਟ ਲੋਕ ਉਸ ਦੀ ਸ਼ਕਲ ਤੋਂ ਹਾਲੀਂ ਵਾਕਫ਼ ਸਨ। ਉਹ ਆਮ ਅਸਾਧਾਰਨ ਸਮੁੰਦਰੀ ਬੰਦਿਆਂ ਵਰਗੇ ਕਪੜੇ ਪਾ ਕੇ ਰਖਦਾ। — ਨੀਲੀ ਜੈਕਟ ਤੇ ਪੀਕੇਡ ਟੋਪੀ। ਕੋਈ ਉਸ ਵਲ ਬਹੁਤਾ ਧਿਆਨ ਨਾ ਦੇਂਦਾ। ਸ਼ਿਪਯਾਰਡ ਵਿਚ ਬਹੁਤ ਸਾਰੇ ਜਲ ਸੈਨਕ ਫਿਰਦੇ ਹੀ ਰਹਿੰਦੇ ਸਨ ਕਿਉਂਕਿ ਕਈ ਜਹਾਜ਼ਾਂ ਦੀ ਇਥੇ ਮੁਰੰਮਤ ਹੋ ਰਹੀ ਸੀ। ਜ਼ੁਕੋਵ ਵਖ ਵਖ ਟੀਮਾਂ ਦਾ ਕੰਮ, ਬਿਨਾਂ ਕਿਸੇ ਨੂੰ ਇਹ ਪਤਾ ਲੱਗਿਆ ਕਿ ਕੋਈ ਉਹਨਾਂ ਨੂੰ ਤਾੜ ਰਿਹਾ ਹੈ, ਦੇਖ ਸਕਦਾ ਸੀ। ਅਕਸਰ ਈਵਾਨ ਸਤੇਪਾਨੋਵਿਚ ਨਾਲ ਜਾਂਦਾ ਅਤੇ ਉਸ ਤੋਂ ਵੀ ਵਧ ਗੋਰਬੂਨੋਵ ਨਾਲ — ਖ਼ਾਸ ਕਰ ਕੇ ਜਦੋਂ ਉਹ ਪੁਰਾਣੀ ਬਸਤੀ ਬਾਰੇ ਕੁਝ ਜਾਣਨਾ ਚਾਹੁੰਦਾ। ਗੋਰਬੂਨੋਵ ਪੁਰਾਣੀ ਬਸਤੀ ਦੇ ਹਰ ਘਰ ਤੋਂ ਵਾਕਫ਼ ਸੀ।

ਉਹ ਅਤੇ ਗੋਰਬੂਨੋਵ ਇਥੇ ਇਕੱਠੇ ਗਏ ਸਨ। ਉਹ ਨਰਸਰੀਆਂ ਵਿਚ ਗਏ, ਕਿੰਡਰਗਾਰਟਨ ਵਿਚ, ਦਰਜ਼ੀ ਦੀ ਦੁਕਾਨ — ਹਰ ਥਾਂ। ਦੋ ਘੰਟੇ ਉਹਨਾਂ ਯਾਰਡ ਦੇ

ਕਲੱਬ ਵਿਚ ਗੁਜ਼ਾਰੇ। ਕਲੱਬ ਦਾ ਮੈਨੇਜਰ, ਵੇਨੀਆਮਿਨ ਸੇਮੀਯੋਨੋਵਿਚ ਨੇ ਉਹਨਾਂ ਨੂੰ ਕਮਰਿਆਂ ਤੇ ਲਾਊਂਜਾਂ ਵਿਚ ਘੁਮਾਇਆ ਅਤੇ ਆਪਣੇ ਅਧੂਰੇ ਰਹੇ ਵਿਚਾਰਾਂ ਬਾਰੇ ਤਫ਼ਸੀਲਾਂ ਦਸੀਆਂ। ਜ਼ੁਕੋਵ ਨੇ ਚੁੱਪ ਕਰ ਕੇ ਘੂਰੀ ਵਟੀ ਰਖੀ।

ਇਕ ਸ਼ਾਮ ਉਹ ਰੀਅਰ ਬਾਰ ਵਿਚ ਚਲੇ ਗਏ ਅਤੇ ਸਫ਼ੈਦ ਸੰਗਮਰਮਰ ਦੇ ਇਕ ਮੇਜ਼ ਉਤੇ ਜਾ ਬੈਠੇ। ਸ਼ਿੱਪਯਾਰਡ ਦੇ ਕਾਮੇ ਵੀ ਉਹਨਾਂ ਨਾਲ ਆ ਮਿਲੇ। ਉਹਨਾਂ ਗਲਾਸ ਟਕਰਾਏ ਅਤੇ ਕਾਮਿਆਂ ਨੇ ਉਸ ਨੂੰ ਜੀਉ ਆਇਆਂ ਨੂੰ ਆਖਿਆ। ਕਿਸੇ ਨੇ ਮਜ਼ਾਕ ਨਾਲ ਇਹ ਵੀ ਕਿਹਾ : "ਘਬਰਾ ਨਹੀਂ ਕਾਮਰੇਡ ! ਸਾਡੇ ਨਾਲ ਤੁਹਾਡੀ ਵਾਹ ਵਾਹ ਨਿਭੇਗੀ।"

ਅੰਤ ਵਿਚ ਗੋਰਬੂਨੋਵ ਨੇ ਜ਼ੁਕੋਵ ਨੂੰ ਯੈਲੋਪਿੱਟ ਉਤੇ ਜਾ ਕੇ ਮੱਛੀਆਂ ਫੜਨ ਦਾ ਨਿਮੰਤ੍ਰਣ ਦਿਤਾ। "ਬਸ ਇਹ ਥਾਂ ਤੱਕ ਕੇ ਤੂੰ ਸਾਡੇ ਜੀਵਨ ਦੇ ਸਾਰੇ ਪਾਸੇ ਦੇਖ ਚੁੱਕਾ ਹੋਵੇਂਗਾ।"

ਸ਼ਿੱਪਯਾਰਡ ਵਾਲੇ ਮੁੰਡੇ ਬਹੁਤ ਸਾਰੀਆਂ ਥਾਵਾਂ ਜਾਣਦੇ ਸਨ, ਜਿਥੇ ਚੰਗੀਆਂ ਮੱਛੀਆਂ ਮਿਲਦੀਆਂ ਸਨ। ਕਈ, ਖ਼ਾਸ ਕਰ ਕੇ ਮੁੰਡੇ-ਖੁੰਡੇ ਵੇਰਯਾਜ਼ਕਾ ਦੇ ਪੱਥਰਾਂ ਦੇ ਪੁਲ ਉਤੇ ਬੈਠ ਜਾਂਦੇ ਅਤੇ ਰੋਚ ਕਿਸਮ ਦੀਆਂ ਮੱਛੀਆਂ ਫੜਦੇ ਰਹਿੰਦੇ। ਕੁਝ ਲਾਦਾ ਦੇ ਬੁਰਜ ਉਤੇ ਜਾ ਚੜ੍ਹਦੇ ਸਨ, ਜਿਸ ਦੇ ਹੇਠਾਂ ਮੱਛੀਆਂ ਦਾ ਇਕ ਵੱਡਾ ਖ਼ਜ਼ਾਨਾ ਸੀ। ਕੁਝ ਲੋਕ ਕਿਸ਼ਤੀ ਵਿਚ ਬੈਠ ਕੇ ਲਾਦਾ ਪਾਰ ਕਰਦੇ ਅਤੇ ਆਰੇ ਵਾਲੀ ਮਸ਼ੀਨ ਕੋਲ ਜਾ ਕੇ ਮੱਛੀਆਂ ਫੜਦੇ। ਅਤੇ ਕਈ ਮਨਚਲੇ ਦੂਰ ਖਾੜੀ ਵਿਚਕਾਰ ਜਾ ਕੇ ਸ਼ਿਕਾਰ ਖੇਡਦੇ।

ਉਹ ਥਾਂ ਜਿਸ ਨੂੰ ਯੈਲੋਪਿੱਟ (ਪੀਲੀ ਖਾਈ) ਆਖਦੇ ਸਨ, ਮੱਛੀਆਂ ਫੜਨ ਲਈ ਸਭ ਤੋਂ ਭੈੜੀ ਥਾਂ ਸੀ। ਪਰ ਹੈਰਾਨੀ ਦੀ ਗੱਲ ਹੈ ਕਿ ਇਥੇ ਹੀ ਬਹੁਤੇ ਸ਼ੁਕੀਨ ਸ਼ਿਕਾਰ ਕਰਨ ਅਕਸਰ ਆਉਂਦੇ ਸਨ।

ਇਹ ਪੀਲੀ ਖਾਈ ਲਗ ਭਗ ਇਕ ਕਿੱਲੋਮੀਟਰ ਲੰਮੀ ਤੇ ਕੋਈ ਪੰਜ ਸੌ ਮੀਟਰ ਚੌੜੀ ਸੀ। ਇਸ ਦੇ ਕੰਢੇ ਪਾਣੀ ਵਿਚ ਢਿੱਗਾਂ ਵਾਂਗ ਸਿੱਧੇ ਲਟਕਦੇ ਸਨ। ਕੋਈ ਸਮਾਂ ਸੀ, ਜਦੋਂ ਇਥੇ ਪਾਂਡੋ ਮਿੱਟੀ ਪੁਟਣ ਵਾਲੇ ਢਾਰੇ ਹੀ ਸਨ। ਸਮੇਂ ਦੇ ਨਾਲ ਨਾਲ ਇਹ ਡੂੰਘੇ ਹੁੰਦੇ ਗਏ ਅਤੇ ਪਾਣੀ ਨਾਲ ਭਰਦੇ ਗਏ। ਇਥੋਂ ਤੀਕ ਕਿ ਹੁਣ ਇਸ ਨੇ ਇਕ ਝੀਲ ਦੀ ਸ਼ਕਲ ਅਖ਼ਤਿਆਰ ਕਰ ਲਈ ਸੀ।

ਕਦੋਂ ਤੇ ਕਿਵੇਂ ਇਥੇ ਕਾਰਪ ਮੱਛੀ ਆਈ ਕਿਸੇ ਨੂੰ ਪਤਾ ਨਹੀਂ ਸੀ। ਪਰ ਇਸ ਦੀ ਨਸਲ ਹੁਣ ਇਸ ਪੀਲੀ ਖਾਈ ਵਿਚ ਖ਼ੂਬ ਵਧ ਫੁੱਲ ਰਹੀ ਸੀ। ਪਿਛਲੇ ਸਾਲ ਬਾਬਾਰਸ਼ਕਿਨ ਨਾਮੀਂ ਇਕ ਫ਼ਿਟਰ ਨੇ ਇਥੋਂ ਇਕ ਕਾਰਪ ਮੱਛੀ ਫੜੀ ਜਿਸ ਦਾ ਵਜ਼ਨ ਪੈਂਤੀ ਪਾਊਂਡ ਸੀ।

ਜਦੋਂ ਜ਼ੁਕੋਵ ਤੇ ਗੋਰਬੂਨੋਵ ਉਥੇ ਪੁਜੇ ਤਾਂ ਕੋਈ ਦਸ ਬਾਰਾਂ ਬੰਦੇ ਅੱਗ ਮਚਾ ਕੇ ਖਲੋਤੇ ਹੋਏ ਕਿਸੇ ਚੀਜ਼ ਬਾਰੇ ਜ਼ੋਰਦਾਰ ਬਹਿਸ ਕਰ ਰਹੇ ਸਨ। ਉਹਨਾਂ ਇਹ ਅੱਗ ਮੱਛਰ ਉਡਾਉਣ ਲਈ ਮਚਾਈ ਸੀ। ਜ਼ੁਕੋਵ ਤੇ ਗੋਰਬੂਨੋਵ ਉਹਨਾਂ ਦੇ ਕੋਲ ਆਣ ਪੁਜੇ। ਕਿਸੇ ਨੇ ਉਹਨਾਂ ਵਲ ਕੋਈ ਧਿਆਨ ਨਾ ਦਿਤਾ।

"ਇਸ ਬਾਰੇ ਉਤ ਗੱਲ ਕਿਹੜੀ ਹੋਈ ਜੀ ?" ਇਕ ਲੰਮਾ ਸੁਕੜੂ ਜਿਹਾ ਬੁੱਢਾ ਆਖ ਰਿਹਾ ਸੀ।

"ਇਹ ਫ਼ੋਰਮੈਨ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬਾਸਮਾਨੋਵ ਹੈ," ਗੋਬੂਨੋਵ ਨੇ ਜ਼ੁਕੋਵ ਦੇ ਕੰਨ ਵਿਚ ਆਖਿਆ। ਜ਼ੁਕੋਵ ਨੇ ਸਿਰ ਹਿਲਾਇਆ। ਅਲੈਗਜ਼ਾਂਦਰ ਬਾਸਮਾਨੋਵ ਅਤੇ ਉਸ ਦੇ ਕੀਫ ਈਲੀਆ ਮਾਤਵੀਏਵਿਚ ਨੂੰ ਪਹਿਲਾਂ ਤੋਂ ਹੀ ਜਾਣਦਾ ਸੀ।

"ਕੋਈ ਮਾੜੀ ਗੱਲ ਨਹੀਂ," ਅਲੈਗਜ਼ਾਂਦਰ ਨੇ ਫੇਰ ਦੁਹਰਾਇਆ।

"ਚਾਚਾ ਅਲੈਗਜ਼ਾਂਦਰ, ਤੂੰ ਸਿਹਤ ਦੀ ਖ਼ਰਾਬੀ ਦੇ ਬਹਾਨੇ ਛੁੱਟੀ ਲੈ ਕੇ ਘਾਹ ਖੋਤਣ ਜਾਣਾ ਸੀ ਤੇ ਆਲੂ ਪੁੱਟਣ ?" ਇਕ ਅਧਖੜ ਉਮਰ ਦੇ ਬੰਦੇ ਨੇ ਮਜ਼ਾਕ ਨਾਲ ਕਿਹਾ। ਉਸ ਦੀ ਅਚਕਣ ਦੇ ਬਟਨ ਖੁਲ੍ਹੇ ਸਨ ਤੇ ਸਾਰੀ ਛਾਤੀ ਖੁਣੀ ਹੋਈ ਨਜ਼ਰ ਆ ਰਹੀ ਸੀ।

ਗੋਰਬੂਨੋਵ ਨੇ ਅੰਦਾਜ਼ਾ ਲਗਾ ਲਿਆ ਕਿ ਬਹਿਸ ਕਿਸ ਗੱਲ ਬਾਰੇ ਹੋ ਰਹੀ ਸੀ।

"ਸ਼ਿੱਪਯਾਰਡ ਦਾ ਇੰਜੀਨੀਅਰ," ਉਸ ਨੇ ਜ਼ੁਕੋਵ ਦੇ ਕੰਨ ਵਿਚ ਕਿਹਾ। "ਅਰਾਮ ਕਰਨ ਲਈ ਛੁੱਟੀ ਲੈ ਕੇ ਗਿਆ। ਉਹ ਕਿਸੇ ਸਿਹਤ-ਅਫ਼ਜ਼ਾ ਥਾਂ ਉਤੇ ਪੁਜਣ ਦੀ ਥਾਂ ਰਾਹ ਵਿਚ ਹੀ ਗੱਡੀਉਂ ਉਤਰ ਖਲੋਤਾ ਅਤੇ ਇਕ ਸਾਂਝੇ ਖੇਤ ਦੇ ਮੱਛੀਆਂ ਵਾਲੇ ਥਾਂ ਉਤੇ ਹੀ ਸਾਰੀ ਛੁਟੀ ਕੱਟ ਕੇ ਪਰਤ ਆਇਆ।"

"ਤੂੰ ਆਪਣੀ ਟੋਪੀ ਵਿਚੋਂ ਬੋਲ ਰਿਹਾ ਹੈਂ !" ਅਲੈਗਜ਼ਾਂਦਰੋਵਿਚ ਵਧੇਰੇ ਜ਼ੋਰ ਨਾਲ ਗਰਜਿਆ। "ਅਜਿਹੇ ਕੰਮ ਟਾਇਮ ਟੇਬਲ ਅਨੁਸਾਰ ਨਹੀਂ ਹੁੰਦੇ। ਇਹਦੇ ਸੁਭਾ ਉਤੇ ਨਿਰਭਰ ਹੁੰਦੇ ਹਨ।

"ਬਸ ਠੀਕ ਹੈ, ਰਹਿਣ ਦਿਉ ਮਹਾਰਾਜ ! ਰਹਿਣ ਦਿਉ," ਈਲੀਆ ਅਤਵੀਏਵਿਚ ਨੇ ਗੱਲ ਟੋਕੀ। "ਤੁਸੀਂ ਫੇਰ ਇਹ ਬਹਿਸ ਕਰ ਲੈਣਾ। ਅਸੀਂ ਐਵੇਂ ਸਮਾਂ ਨਸ਼ਟ ਨਾ ਕਰੀਏ।" ਉਸ ਨੇ ਜ਼ੁਕੋਵ ਨੂੰ ਦੇਖਿਆ, ਸਲਾਮ ਕੀਤਾ ਅਤੇ ਸਲਾਹ ਦਿਤੀ ਕਿ ਉਹ ਦੋਵੇਂ ਇਕੱਠੇ ਚਲ ਕੇ ਮੱਛੀਆਂ ਫੜਨ ਦੀ ਥਾਂ ਲਭਣ।

ਉਹ ਝੀਲ ਦੇ ਦੂਜੇ ਕੰਢੇ ਵਲ ਤੁਰ ਪਏ। ਈਲੀਆ ਮਾਤਵੀਏਵਿਚ ਨੇ ਜੋਸ਼ ਵਿਚ ਆਏ ਬੁੱਢੇ ਅਲੈਗਜ਼ਾਂਦਰ ਨੂੰ ਬਾਹੋਂ ਫੜ ਕੇ ਤੋਰ ਲਿਆ। ਅਲੈਗਜ਼ਾਦਰੋਵਿਚ ਆਪਣੀ ਬਾਂਹ ਛੁਡਾਉਣ ਦੀ ਕੋਸ਼ਸ਼ ਕਰਦਾ ਰਿਹਾ।

ਜਦ ਜ਼ੁਕੋਵ ਨੇ ਉਨ੍ਹਾਂ ਵਲ ਤੱਕਿਆ ਤਾਂ ਉਸ ਨੂੰ ਆਪਣਾ ਬਚਪਨ ਯਾਦ ਆ

ਗਿਆ ਅਤੇ ਬਖ਼ਮੁਤ ਲਾਗਲਾ ਉਹ ਟੋਭਾ ਵੀ। ਪਰ ਉਹ ਹਾਲੇ ਵੀ ਚੀਫ਼ ਅਤੇ ਫ਼ੋਰਮੈਨ ਵਲ ਇਕ ਟਕ ਤੱਕੀ ਜਾ ਰਿਹਾ ਸੀ।

ਜ਼ੁਕੋਵ ਨੇ ਈਲੀਆ ਮਾਤਵੀਯੇਵਿਚ ਨੂੰ ਪੋਲੇ ਜਿਹੇ ਆਖਦਿਆਂ ਸੁਣਿਆ :

"ਪਰ ਤੂੰ ਗ਼ਲਤੀ ਉਤੇ ਸੈਂ, ਅਲੈਗਜ਼ਾਂਦਰ ਪਿਆਰੇ, ਦਲੀਲ ਮੂਰਖਤਾ ਨਾਲੋਂ ਸੌ ਗੁਣਾਂ ਚੰਗੀ ਹੈ। ਦਲੀਲ ਉੱਨਤੀ ਕਰਵਾਉਂਦੀ ਹੈ ਤੇ ਮੂਰਖਤਾ ......"

"ਤੈਨੂੰ ਕਖ ਸਮਝ ਨਹੀਂ ਆਇਆ ਈਲੀਆ। ਕੀ ਤੂੰ ਸਮਝਦਾ ਹੈਂ ਕਿ ਮੈਂ ਮੂਰਖਤਾ ਲਈ ਬਹਿਸ ਕਰ ਰਿਹਾ ਸਾਂ ? ...... ਤੂੰ ਕਿਵੇਂ ਹਰ ਸ਼ਬਦ ਨੂੰ ਉਲਟ ਕਰ ਕੇ ਪੇਸ਼ ਕਰਦਾ ਹੈਂ !"

"ਉਸਤਾਦੀਆਂ ਕਰਨ ਦੀ ਲੋੜ ਨਹੀਂ ਅਲੈਗਜ਼ਾਂਦਰ," ਈਲੀਆ ਨੇ ਉੱਤਰ ਦਿਤਾ। "ਮੈਂ ਸਮਝਦਾ ਹਾਂ ਤੂੰ ਕਿਸ ਗੱਲ ਉਤੇ ਪਹੁੰਚ ਰਿਹਾ ਸੈਂ । ਤੈਨੂੰ ਜ਼ਰੂਰੀ ਤੇ ਗ਼ੈਰ ਜ਼ਰੂਰੀ ਦੀ ਪਛਾਣ ਕਰਨੀ ਚਾਹੀਦੀ ਹੈ। ਦਲੀਲ ਨਾ ਚੰਗੀ ਹੈ ਨਾ ਮਾੜੀ। ਉਨ੍ਹਾਂ ਗੱਲਾਂ ਬਾਰੇ ਸੋਚ ਜੋ ਤੂੰ ਕਹੀਆਂ ਸਨ ...... ਜਿਨ੍ਹਾਂ ਵਿਗਿਆਨੀਆਂ ਨੇ ਕੀਟਾਣੂਆਂ ਦੀ ਖੋਜ ਕੀਤੀ, ਕੀ ਇਸ ਲਈ ਕੀਤੀ ਸੀ ਕਿ ਉਹ ਚੰਗੇ ਸਨ ਜਾਂ ਮਾੜੇ ? ਨਹੀਂ ਇਸ ਲਈ ਕਿ ਉਨ੍ਹਾਂ ਦੀ ਦਲੀਲ ਇਸ ਨੁਕਤੇ ਉਤੇ ਪੁੱਜ ਗਈ ਸੀ। ਪਰ ਕੀਟਾਣੂਆਂ ਦੀਆਂ ਨਸਲਾਂ ਪਾਲਣੀਆਂ ਤੇ ਪਿਸੂਆਂ ਨੂੰ ਮਾਰਨਾ ਉਨ੍ਹਾਂ ਲਈ ਕੋਈ ਦਲੀਲ ਨਹੀਂ ਸੀ ਰਖਦਾ। ਮੁਖ ਕਾਰਨ ਇਹ ਹੈ : ਕਿ ਦਲੀਲ ਕਿਸ ਦੀ ਸੇਵਾ ਕਰਦੀ ਹੈ ? ਜੋ ਕੁਝ ਦਲੀਲ ਨਾਲ ਬਣਾਇਆ ਜਾਵੇ, ਉਹ ਚੰਗਾ ਵੀ ਹੈ ਤੇ ਮਾੜਾ ਵੀ। ਇਹ ਇਸ ਗੱਲ ਉਤੇ ਅਧਾਰਤ ਹੈ ਕਿ ਇਸ ਨੂੰ ਹੱਥ ਕੌਣ ਪਾਉਂਦਾ ਹੈ।"

"ਹਾਂ, ਇਹ ਤਾਂ ਕੋਈ ਗੱਲ ਹੋਈ ਨਾ।" ਅਲੈਗਜ਼ਾਂਦਰ ਨੇ ਸਹਿਮਤੀ ਪਰਗਟ ਕੀਤੀ। "ਇਹੋ ਗੱਲ ਤਾਂ ਸਦੀਆਂ ਤੋਂ ਹੁੰਦੀ ਆ ਰਹੀ ਹੈ — ਇਕ ਵਿਗਿਆਨੀ ਕਿਸੇ ਚੀਜ਼ ਬਾਰੇ ਸੋਚਦਾ ਹੈ। ਉਸ ਦੀ ਕਾਢ ਕਢਦਾ ਹੈ ਅਤੇ ਪੂੰਜੀਵਾਦੀ ਉਸ ਦੀ ਕਾਢ ਨੂੰ ਜਿਧਰ ਚਾਹੁਣ ਵਰਤ ਸਕਦੇ ਸਨ । ਕਦੀ ਭਲਾਈ ਲਈ, ਕਦੀ ਬੁਰਾਈ ਲਈ।"

ਉਸ ਨੇ ਕੜਵਾਹਟ ਨਾਲ ਪਾਣੀ ਵਿਚ ਥੁੱਕਿਆ।

ਸੂਰਜ ਡੁੱਬ ਚੁੱਕਾ ਸੀ। ਮਿਸਾ ਹਨੇਰਾ ਕੰਢਿਆਂ ਤੋਂ ਉਠ ਕੇ ਸਾਰੀ ਝੀਲ ਵਿਚ ਘੁਲ ਗਿਆ ਸੀ। ਪਾਣੀ ਹਲਕੇ ਨੀਲੇ ਰੰਗ ਤੋਂ ਕਾਲਾ-ਸ਼ਾਹ ਹੋ ਗਿਆ ਸੀ। ਆਕਾਸ਼ ਵਿਚ ਪਹਿਲੇ ਤਾਰੇ ਉੱਗ ਆਏ ਸਨ । ਉਨ੍ਹਾਂ ਦਾ ਅਕਸ ਪਾਣੀ ਵਿਚ ਕੰਬਦਾ ਤੇ ਹਚਕੋਲੇ ਖਾਂਦਾ ਸੀ।

ਹੌਲੀ ਹੌਲੀ ਜ਼ੁਕੋਵ ਦੋਹਾਂ ਮਿੱਤਰਾਂ ਦੀ ਗੱਲਬਾਤ ਦੀ ਤੰਦ ਹਥੋਂ ਖੋਹ ਬੈਠਾ। ਉਸ ਦਾ ਧਿਆਨ ਪਾਣੀ ਉਤੇ ਤੈਰਦੇ ਕੁੰਡੀ ਦੇ ਡੱਕੇ ਵਲ ਪੂਰੀ ਤਰ੍ਹਾਂ ਖਿਚਿਆ

ਗਿਆ ਸੀ। ਉਹ ਆਪਣੀ ਉਮਰ ਭੁਲ ਬੈਠਾ ਸੀ। ਉਸ ਨੂੰ ਜਾਪਿਆ ਜਿਵੇਂ ਉਹ ਦੋਨਬਾਸ ਦੇ ਪਿਛੋਕੜ ਵਿਚ ਟੋਭੇ ਕੰਢੇ ਬੈਠਾ ਹੋਵੇ। ਹੁਣ ਉਹ ਕਿਸੇ ਵੇਲੇ ਵੀ ਉਠ ਕੇ ਘਰ ਮਾਂ ਕੋਲ ਇਕ ਦਰਜਨ ਡੋਲੇ-ਮੱਛੀਆਂ ਲੈ ਕੇ ਜਾ ਰਹੇਗਾ। ਉਸ ਨੂੰ ਇਹੋ ਜਾਪ ਰਿਹਾ ਸੀ।

"ਈਲੀਆ!" ਉਸ ਨੇ ਇਕ ਚਿਤਾਵਨੀ ਭਰੀ ਆਵਾਜ਼ ਸੁਣੀ। 'ਚੌਥੀ ਕੁੰਡੀ ਕਿਥੇ ਹੈ? ਮੈਂ ਚਾਰ ਲਗਾਈਆਂ ਸਨ।"

"ਆਹ ਰਹੀ......ਖੱਬੇ ਪਾਸੇ ਦਿਖਾਈ ਦੇਂਦੀ ਹੈ ਤੈਰਦੀ?" ਪਰ ਈਲੀਆ ਮਾਤਵੀਯੇਵਿਚ ਦੀ ਗੱਲ ਦਾ ਅਸਰ ਇਕ ਸਕਿੰਟ ਤੋਂ ਵਧ ਨਾ ਰਿਹਾ। ਅਗਲੇ ਪਲ ਉਹ ਅਤੇ ਅਲੈਗਜ਼ਾਂਦਰ ਦੋਵੇਂ ਉੱਚੀ ਉੱਚੀ ਆਵਾਜ਼ਾਂ ਮਾਰਨ ਲਗ ਪਏ:

"ਸੇਲੀਵਾਨੋਵ! ਸੇਲੀਵਾਨੋਵ!"

ਸਾਲਾਂ ਤੋਂ ਲੋਕੀਂ ਜਾਣਦੇ ਸਨ ਕਿ ਜਦੋਂ ਮੱਛੀਆਂ ਫੜਨ ਵਾਲੇ ਪਟਾਖਾ ਚਲਾਉਣ ਵਾਲੇ ਸੇਲੀਵਾਨੋਵ ਨੂੰ ਆਵਾਜ਼ਾਂ ਦੇਂਦੇ ਹਨ ਤਾਂ ਇਸ ਦਾ ਕੀ ਅਰਥ ਹੁੰਦਾ ਹੈ। ਇਸ ਤੋਂ ਪਹਿਲਾਂ ਕਿ ਸੇਲੀਵਾਨੋਵ ਆਪਣੀ ਖੁਟੀ ਹੋਈ ਛਾਤੀ ਉਤੇ ਤੈਰਨ ਵਾਲੀ ਟਿਊਬ ਬੰਨ੍ਹ ਕੇ ਆਇਆ, ਲਗ ਪਗ ਇਕ ਦਰਜਨ ਬੰਦੇ ਉਸ ਥਾਂ ਆ ਜੁੜੇ ਸਨ।

"ਕੋਈ ਵਡਾ ਹੀ ਜਾਨਵਰ ਲਗਦਾ ਹੈ! ਦੇਖ ਕਿਵੇਂ ਡੁਬਕਣੀ ਕਿਸ਼ਤੀ ਵਾਂਗ ਜਾ ਰਿਹਾ ਹੈ ......"

"ਤੈਨੂੰ ਆਪਣੀਆਂ ਅੱਖਾਂ ਖੁਲ੍ਹੀਆਂ ਰਖਣੀਆਂ ਚਾਹੀਦੀਆਂ ਸਨ, ਅਲੈਗਜ਼ਾਂਦਰ!"

"ਬੁੱਢਾ ਸੇਲੀਵਾਨੋਵ ਫਿਰ ਖ਼ੁਸ਼ ਕਿਸਮਤ ਨਿਕਲਿਆ ......"

ਸੇਲੀਵਾਨੋਵ ਰਬੜ ਦੀ ਇਕ ਕਿਸ਼ਤੀ ਚੁਕੀ ਆਣ ਪੁੱਜਾ। ਉਸ ਨੇ ਆਪਣੇ ਬੂਟ ਨਾਲ ਕਿਸ਼ਤੀ ਦੀ ਫੂਕ ਜਾਂਚ ਕੇ ਉਸ ਨੂੰ ਪਾਣੀ ਵਿਚ ਉਤਾਰ ਦਿਤਾ। ਛਾਲ ਮਾਰ ਕੇ ਕਿਸ਼ਤੀ ਉਤੇ ਜਾ ਚੜ੍ਹਿਆ ਅਤੇ ਤੇਜ਼ੀ ਨਾਲ ਉਥੇ ਜਾ ਪੁਜਾ ਜਿਥੇ ਅਲੈਗਜ਼ਾਂਦਰ ਦਾ ਡੱਕਾ ਗ਼ੋਤੇ ਖਾਂਦਾ ਫਿਰ ਰਿਹਾ ਸੀ।

ਕਾਫ਼ੀ ਹਨੇਰਾ ਹੋ ਚੁਕਾ ਸੀ। ਕੰਢੇ ਖਲੋਤੇ ਲੋਕ ਦੇਖਣ ਤੋਂ ਵਧ ਕਿਆਸ ਲਗਾ ਰਹੇ ਸਨ ਕਿ ਸੇਲੀਵਾਨੋਵ ਝੀਲ ਦੇ ਵਿਚਕਾਰ ਕੀ ਕਰ ਰਿਹਾ ਸੀ। ਹਰ ਕੋਈ ਆਪੋ ਆਪਣੀ ਨਸੀਹਤ ਉਸ ਨੂੰ ਦੇ ਰਿਹਾ ਸੀ। ਉਹ ਉੱਚੀ ਉੱਚੀ ਆਵਾਜ਼ਾਂ ਮਾਰਦੇ ਅਤੇ ਉਨ੍ਹਾਂ ਦੀ ਆਵਾਜ਼ ਪਾਣੀਆਂ ਨਾਲ ਟਕਰਾ ਕੇ ਮੁੜ ਉਨ੍ਹਾਂ ਦੇ ਹੀ ਕੰਨੀਂ ਆ ਪੈਂਦੀ।

ਕੋਈ ਚਾਲ੍ਹੀ ਮਿੰਟਾਂ ਪਿਛੋਂ ਸੇਲੀਵਾਨੋਵ ਪਰਤਿਆ ਅਤੇ ਉਸ ਨੇ ਇਕ ਵੱਡੀ ਸਾਰੀ ਹਫੀ ਹੋਈ ਮੱਛੀ ਕੰਢੇ ਉਤੇ ਲਿਆ ਸੁੱਟੀ — ਮੋਟੀ ਤੇ ਗੋਲੀ ਵਰਗੀ ਭਾਰੀ। ਇਹ ਕੋਈ ਢਾਈ ਫ਼ੁੱਟ ਲੰਮੀ ਸੀ ਅਤੇ ਦਸ ਕਿੱਲੋਗਰਾਮ ਜ਼ਰੂਰ ਹੀ ਹੋਵੇਗੀ।

ਅਲੈਗਜ਼ਾਂਦਰ ਨੇ ਇਤਨੀ ਵਡੀ ਮੱਛੀ ਕਦੀ ਨਹੀਂ ਸੀ ਫੜੀ। ਉਹ ਉਸ ਦੇ ਖੰਭਾਂ ਨੂੰ ਖਿਚਣ ਲਗਾ ਅਤੇ ਮੱਛੀ ਨੇ ਤੜਫ਼ ਕੇ ਜ਼ੋਰ ਨਾਲ ਪੂਛ ਹਿਲਾਈ ਤਾਂ ਅਲੈਗਜ਼ਾਂਦਰ ਇਸ ਡਰ ਦੇ ਮਾਰੇ ਕਿ ਕਿਧਰੇ ਮੱਛੀ ਮੁੜ ਪਾਣੀ ਵਿਚ ਨਾ ਚਲੀ ਜਾਏ ਉਸ ਨੂੰ ਜੱਫ਼ੀ ਮਾਰਨ ਦੀ ਤਿਆਰੀ ਕਰ ਲਈ।

ਹਰ ਕੋਈ ਇਸ ਵੱਡੀ ਮਾਰ ਨੂੰ ਦੇਖ ਕੇ ਉਤਸ਼ਾਹ ਵਿਚ ਸੀ। ਕੇਵਲ ਸੇਲੀਵਾਨੋਵ ਅਡੋਲ ਸੀ ਜਿਵੇਂ ਇਹ ਕੋਈ ਮਾਰ ਹੀ ਨਾ ਹੋਵ।

ਇਸ ਝੀਲ ਦਾ ਇਕ ਅਣ ਲਿਖਿਆ ਕਾਨੂੰਨ ਸੀ : ਜਿਹੜਾ ਬੰਦਾ ਮੱਛੀ ਫੜ ਕੇ ਬਾਹਰ ਲਿਆਵੇ, ਉਹੋ ਹੀ ਉਸ ਦਾ ਮਾਲਕ ਹੋਵੇਗਾ। ਇਸ ਗੱਲ ਦੀ ਕੋਈ ਪਰਵਾਹ ਨਹੀਂ ਸੀ ਕੀਤੀ ਜਾਂਦੀ ਕਿ ਕਿਸ ਦੀ ਕੁੰਡੀ ਵਿਚ ਮੱਛੀ ਫਸਦੀ ਹੈ।

ਪਰ ਐਤਕਾਂ ਇਸੇ ਗੱਲ ਉਤੇ ਝਗੜਾ ਖੜਾ ਹੋ ਗਿਆ।

"ਤੈਨੂੰ ਕੋਈ ਹੱਕ ਨਹੀਂ ਕਿ ਅਜਿਹੀ ਮੱਛੀ ਦਾ ਮਾਲਕ ਬਣ ਬੈਠੇਂ!" ਰੀਜ਼ੋਵ, ਇਕ ਲੁਹਾਰਾ ਕੰਮ ਕਰਨ ਵਾਲਾ ਬੰਦਾ ਸੇਲੀਵਾਨੋਵ ਦੇ ਸਾਹਮਣੇ ਛਾਤੀ ਤਾਣ ਕੇ ਖਲੋ ਗਿਆ।

"ਤੈਨੂੰ ਵੀ ਝੀਲ ਵਿਚ ਸੁਟੀਏ ਚੁੱਕ ਕੇ," ਇਹ ਸ਼ਬਦ ਇਕ ਚੌਕੀਦਾਰ, ਗੋਰਖੂਨੋਵ ਆਖ ਰਿਹਾ ਸੀ। ਇਹ ਉਂਜ ਬਹੁਤ ਸ਼ਾਂਤ ਸੁਭਾ ਦਾ ਬੰਦਾ ਸੀ, ਪਰ ਅੱਜ ਉਹ ਸੇਲੀਵਾਨੋਵ ਦੀ ਹਿਮਾਇਤ ਉਤੇ ਆਣ ਖਲੋਤਾ ਸੀ।

"ਇਹ ਮਾਲ ਸੇਲੀਵਾਨੋਵ ਨੂੰ ਦੇਣਾ ਹੈ?......ਕਦੀ ਨਾ ਦੇਈਂ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ!" ਸਭ ਤੋਂ ਵੱਡੀ ਮੱਛੀ ਫੜਨ ਵਾਲੇ ਬਾਬਾਸ਼ਕਿਨ ਨੇ ਆਖਿਆ।

ਅਲੈਗਜ਼ਾਂਦਰ ਨੇ ਚੁੱਪ ਕਰ ਕੇ ਆਪਣੀ ਕੁੰਡੀ ਦਾ ਧਾਗਾ ਲਪੇਟਿਆ। ਉਸ ਨੇ ਆਪਣੀ ਜ਼ਿੰਦਗੀ ਵਿਚ ਕਦੀ ਉਹ ਕੰਮ ਨਹੀਂ ਸੀ ਕੀਤਾ ਜੋ "ਕੇਵਲ ਦਲੀਲ" ਕਾਰਨ ਮਨਵਾਇਆ ਜਾ ਰਿਹਾ ਹੋਵੇ — ਘਿਰਣਾਤਮਕ ਦਲੀਲ ਕਾਰਨ। ਉਸ ਨੇ ਫ਼ੈਸਲਾ ਕੀਤਾ ਕਿ ਭਾਵੇਂ ਕੋਈ ਕੁਝ ਆਖੇ ਉਹ ਸੇਲੀਵਾਨੋਵ ਤੋਂ ਉਸ ਦਾ ਹੱਕ ਨਹੀਂ ਖੋਹੇਗਾ। ਐਤਕੀਂ ਇਹ ਉਸ ਨੇ ਕੇਵਲ ਦਲੀਲ ਅਤੇ ਅਣ-ਲਿਖੇ ਕਾਨੂੰਨ ਅਧੀਨ ਕੀਤਾ ਸੀ।

ਜ਼ੁਕੋਵ ਨੇ ਫ਼ਟਾਫ਼ਟ ਗੋਰਬੂਨੋਵ ਨਾਲ ਸਲਾਹ ਕੀਤੀ।

"ਸਾਥੀਓ!" ਉਸ ਨੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਦੀ ਬਾਂਹ ਫੜ ਕੇ ਆਖਿਆ। "ਤੁਸਾਂ ਇਥੇ ਇਕ ਭੈੜਾ ਨਿਯਮ ਬਣਾ ਰਖਿਆ ਹੈ। ਇਸ ਰੀਤ ਨੂੰ ਸਹੀ ਮੰਨ ਕੇ ਬਾਸਮਾਨੋਵ ਬਹੁਤ ਗ਼ਲਤੀ ਕਰ ਰਿਹਾ ਹੈ ਅਤੇ ਇਸੇ ਕਰ ਕੇ ਬਿਨਾਂ ਚੂੰ-ਚਰਾਂ ਕੀਤਿਆਂ ਆਪਣੀ ਫੜੀ ਮੱਛੀ ਉਸ ਆਦਮੀ ਨੂੰ ਦੇਣ ਲਈ ਤਿਆਰ ਹੈ ਜਿਸ ਦਾ ਇਸ ਉਤੇ ਕੋਈ ਹੱਕ ਨਹੀਂ ਬਣਦਾ। ਲੋੜ ਸਮੇਂ ਕਿਸੇ ਕਾਮਰੇਡ ਦੀ ਸਹਾਇਤਾ

ਕਰ ਕੇ ਉਸ ਕੋਲੋਂ ਮੁਆਵਜ਼ਾ ਮੰਗਿਆ ਜਾਵੇ ? ਇਹ ਗੱਲ ਚੰਗੀ ਨਹੀਂ ! ਇਕ ਕਮਿਊਨਿਸਟ ਨੂੰ ਇਹ ਸ਼ੋਭਾ ਨਹੀਂ ਦੇਂਦੀ, ਇਹ ਪੂੰਜੀਵਾਦੀ ਰਵੱਈਆ ਹੈ। ਮੈਂ ਮਤਾ ਪੇਸ਼ ਕਰਦਾ ਹਾਂ ਕਿ ਇਸ ਭੈੜੀ ਰੀਤ ਨੂੰ ਇਸੇ ਪਲ ਖ਼ਤਮ ਕੀਤਾ ਜਾਵੇ। ਅਗਲੇ ਸ਼ਨਿਚਰਵਾਰ ਇਥੇ ਆਮ ਲੋਕਾਂ ਦੀ ਵਰਤੋਂ ਲਈ ਇਕ ਰਬੜ ਦੀ ਕਿਸ਼ਤੀ ਰਖੀ ਜਾਵੇਗੀ। ਸ਼ਿੱਪਯਾਰਡ ਕਮੇਟੀ ਇਕ ਕਿਸ਼ਤੀ ਦੇ ਸਕਦੀ ਹੈ, ਇਥੋਂ ਲਈ। ਠੀਕ ਹੈ ਨਾ, ਕਾਮਰੇਡ, ਗੋਰਬੂਨੋਵ ?"

"ਹਾਂ ਬਈ ਮੁੰਡਿਉ, ਅਗਲੀ ਵਾਰ ਇਥੇ ਇਕ ਕਿਸ਼ਤੀ ਹੋਵੇਗੀ। ਤੁਸਾਂ ਪਹਿਲਾਂ ਇਹ ਮੰਗ ਕਿਉਂ ਨਾ ਕੀਤੀ ? ਇਥੇ ਚੁੱਪ ਕਰ ਕੇ ਪ੍ਰਾਈਵੇਟ ਪੂੰਜੀਵਾਦੀ ਦੁਕਾਨ ਖੋਲ੍ਹੀਂ ਬੈਠੇ ਹੋ !" ਗੋਰਬੂਨੋਵ ਬੋਲਿਆ।

ਜ਼ੂਕੋਵ ਹੋਰ ਨਾ ਬੋਲਿਆ। ਉਹ ਸਾਂਝੀ ਬਾਲੀ ਅੱਗ ਸੇਕਣ ਜਾ ਬੈਠਾ। ਬਾਕੀ ਦੇ ਬੰਦੇ ਵੀ ਉਥੇ ਆਰਾਮ ਕਰਨ ਤੇ ਸਿਗਰਟਾਂ ਪੀਣ ਲਈ ਆ ਜੁੜੇ। ਉਹ ਉਸ ਨਾਲ ਗੱਲਾਂ ਕਰਦੇ ਰਹੇ। ਇਹ ਗੱਲ ਦਿਨ ਚੜ੍ਹਦੇ ਤੀਕ ਖ਼ਤਮ ਨਾ ਹੋਈਆਂ।

ਜਿਥੋਂ ਤੀਕ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਦਾ ਸਬੰਧ ਹੈ : ਸਭਨਾਂ ਨੇ ਬੜੀ ਮੁਸ਼ਕਲ ਨਾਲ ਉਸ ਨੂੰ ਆਪਣੀ ਕਾਰਪ ਮੱਛੀ ਲੈ ਜਾਣ ਲਈ ਰਜ਼ਾਮੰਦ ਕੀਤਾ। ਉਹ ਵੀ ਤਦ ਜਦੋਂ ਸਾਰੇ ਸ਼ਿਕਾਰੀਆਂ ਨੇ ਵੋਟਾਂ ਪਾ ਕੇ ਸੇਲੀਵਾਨੋਵ ਦੀ ਕਾਇਮ ਕੀਤੀ ਇਸ "ਅਜਾਰੇਦਾਰੀ" ਨੂੰ ਹਮੇਸ਼ਾਂ ਲਈ ਖ਼ਤਮ ਕਰ ਦਿਤਾ।

— ੫ —

ਕੇਤਿਯਾ ਪ੍ਰੈਸ ਹਾਊਸ ਤੋਂ ਬਾਹਰ ਨਿਕਲੀ। ਇਹ ਇਕ ਦੁਮੰਜ਼ਲੀ ਬਿਲਡਿੰਗ ਸੀ ਜੋ ਸ਼ਹਿਰ ਦੇ ਵਿਚਕਾਰ ਖਲੋਤੀ ਸੀ। ਪੁਰਾਣੀਆਂ ਕਿਤਾਬਾਂ ਵਾਲੇ ਵਿਭਾਗ ਵਿਚੋਂ ਉਸ ਨੇ ਇਕ ਪੁਸਤਕ ਖ਼ਰੀਦੀ ਸੀ ਜੋ ੧੯੨੫ ਦੇ ਦਸੰਬਰ ਦੇ ਇਨਕਲਾਬੀਆਂ ਬਾਰੇ ਸੀ ਅਤੇ ਇਕ ਪ੍ਰਸਿੱਧ ਰੂਸੀ ਇਤਿਹਾਸਕਾਰ ਦੀ ਲਿਖੀ ਹੋਈ ਸੀ। ਪਿਛਲੇ ਸਾਲ ਉਸ ਇਤਿਹਾਸਕਾਰ ਨੇ ਉਹਨਾਂ ਦੇ ਸ਼ਹਿਰ ਲਾਦਾ ਵਿਚ ਇਕ ਆਮ ਜਲਸੇ ਵਿਚ ਭਾਸ਼ਨ ਦਿਤਾ ਸੀ। ਉਦੋਂ ਕੇਤਿਯਾ ਨੇ ਇਕ ਚਿੱਟ ਲਿਖ ਕੇ ਉਸ ਇਤਿਹਾਸਕਾਰ ਪਾਸੋਂ ਉਸ ਦੀਆਂ ਲਿਖੀਆਂ ਸਾਰੀਆਂ ਪੁਸਤਕਾਂ ਦੇ ਨਾਂ ਪੁੱਛੇ ਸਨ। ਇਹ ਪੁਸਤਕ ਹੀ ਨਹੀਂ ਸੀ ਕਿਧਰੋਂ ਲੱਭਦੀ, ਜੋ ਹੁਣ ਉਸ ਨੂੰ ਮਿਲ ਗਈ ਸੀ। ਪ੍ਰੈਸ ਹਾਊਸ ਵਾਲਿਆਂ ਨੇ ਉਸ ਨੂੰ ਕਾਰਡ ਲਿਖ ਕੇ ਸੂਚਿਤ ਕੀਤਾ ਸੀ ਕਿ ਉਹਨਾਂ ਦੇ ਪੁਰਾਣੀਆਂ ਪੁਸਤਕਾਂ ਵਾਲੇ ਵਿਭਾਗ ਵਿਚ ਉਹ ਪੁਸਤਕ ਮੌਜੂਦ ਸੀ।

ਕੇਤਿਯਾ ਬਾਹਰ ਆ ਕੇ ਇਕ ਜਨਤਕ ਬਾਗ਼ ਵਿਚ, ਚਮੇਲੀ ਦਿਆਂ ਬੂਟਿਆਂ ਵਿਚਕਾਰ ਪਏ ਇਕ ਇਕਲਵੰਜੇ ਬੈਂਚ ਉਤੇ ਆ ਬੈਠੀ।

ਆਥਣ ਪੈ ਰਹੀ ਸੀ ਅਤੇ ਦਰੱਖ਼ਤਾਂ ਦੀਆਂ ਛਾਵਾਂ ਲੰਮੀਆਂ ਹੁੰਦੀਆਂ ਜਾ ਰਹੀਆਂ ਸਨ। ਸੰਘਣੇ ਬੂਟਿਆਂ ਵਿਚਕਾਰ ਘੁਸਮੁਸਾ ਪਸਰਨ ਲੱਗਾ ਸੀ ਤੇ ਹੁਣ ਪੜ੍ਹਨਾ ਕਠਨ ਸੀ। ਕੇਤਿਯਾ ਆਪਣੀਆਂ ਅੱਖਾਂ ਉਤੇ ਪੂਰਾ ਜ਼ੋਰ ਦੇ ਕੇ ਪੜ੍ਹ ਰਹੀ ਸੀ। ਉਹ ਕਿਤਾਬ ਉਤੋਂ ਨਜ਼ਰ ਪਰ੍ਹਾਂ ਨਹੀਂ ਸੀ ਕਰ ਸਕਦੀ। ਉਹ ਪੜ੍ਹਨ ਵਿਚ ਇਤਨੀ ਮਗਨ ਸੀ ਕਿ ਉਸ ਨੂੰ ਪਤਾ ਹੀ ਨਾ ਲੱਗਾ ਕਦੋਂ ਕੋਈ ਲਾਗਲੇ ਬੈਂਚ ਉਤੇ ਅਛੋਪਲੇ ਜਿਹੇ ਆਣ ਬੈਠਾ ਸੀ। ਜਾਣੀ ਪਛਾਣੀ ਆਵਾਜ਼ ਸੁਣ ਕੇ ਉਸ ਨੇ ਉਤਾਂਹ ਤੱਕਿਆ। ਲਾਗੇ ਹੀ ਲੀਡੀਆ ਇਵਾਨੋਵਨਾ ਅਤੇ ਕਲੱਬ ਦਾ ਮੈਨੇਜਰ ਵੈਨੀਆਮਿਨ ਸੇਮੀਯੋਨੋਵਿਚ ਬੈਠੇ ਸਨ।

ਵੈਨੀਆਮਿਨ ਦੇ ਚਿਹਰੇ ਉਤੇ ਇਕ ਕੌੜੀ, ਪਰ ਸੁਪਨਈ ਝਲਕ ਸੀ। ਉਹ ਆਖ ਰਿਹਾ ਸੀ :

"ਅੱਜ ਕਲ੍ਹ ਅਸੀਂ ਨਿੱਕੇ ਨਿੱਕੇ ਝਗੜਿਆਂ ਉਤੇ ਆਪਣੀ ਸ਼ਕਤੀ ਖ਼ਰਚ ਨਹੀਂ ਕਰ ਸਕਦੇ। ਮੈਂ ਤੈਨੂੰ ਚੰਗੀ ਤਰ੍ਹਾਂ ਸਮਝਦਾ ਹਾਂ, ਲੀਡੀਆ ਇਵਾਨੋਵਨਾ ! ਮੈਨੂੰ ਪਤਾ ਹੈ, ਜਦ ਤੂੰ ਆਖਦੀ ਹੈਂ : "ਮੈਂ ਭਰਪੂਰ ਜੀਵਨ ਗੁਜ਼ਾਰਨਾ ਚਾਹੁੰਦੀ ਹਾਂ," ਤਾਂ ਤੇਰਾ ਕੀ ਭਾਵ ਹੈ। ਐਵੇਂ ਕੇਵਲ ਮਾਹਿਰ ਦਾ ਜੀਵਨ ਫ਼ਜ਼ੂਲ ਹੈ। ਮੈਨੂੰ ਪਤਾ ਹੈ ਤੂੰ ਕੇਵਲ ਮਾਹਿਰਾਂ ਦੇ ਟੋਲੇ ਵਿਚਕਾਰ ਘਿਰੀ ਹੋਈ ਹੈਂ। ਭਾਵੇਂ ਅਸੀਂ ਸਾਰੇ ਉਹਨਾਂ ਦੀ ਬਹੁਤ ਇੱਜ਼ਤ ਕਰਦੇ ਹਾਂ। ਇਸੇ ਕਰ ਕੇ ਤੂੰ ਜੀਵਨ ਤੋਂ ਅਸੰਤੁਸ਼ਟ ਹੈਂ। ਤੂੰ ਕਰ ਵੀ ਕੀ ਸਕਦੀ ਹੈਂ ਇਸ ਬਾਰੇ ?"

"ਕਾਸ਼, ਮੈਨੂੰ ਇਹ ਪਤਾ ਹੁੰਦਾ," ਲੀਡੀਆ ਨੇ ਆਪਣੇ ਮੂੰਹ ਉਤੇ ਗੁੱਤ ਫੇਰਦੇ ਹੋਏ ਥੱਕੇ ਥੱਕੇ ਲਹਿਜੇ ਵਿਚ ਆਖਿਆ।

ਅਚਾਨਕ ਉਸ ਦੀ ਨਜ਼ਰ ਕੇਤਿਯਾ ਉਤੇ ਪਈ। ਉਸ ਦਾ ਉਤਲਾ ਸਾਹ ਉਤੇ ਤੇ ਹੇਠਲਾ ਹੇਠਾਂ ਰਹਿ ਗਿਆ। ਕੇਤਿਯਾ ਨੇ ਉਸ ਨੂੰ ਸਲਾਮ ਕੀਤਾ।

"ਕੇਤਿਯਾ !" ਲੀਡੀਆ ਬੋਲੀ। "ਤੂੰ ਇਥੇ ਬੈਠੀ ਕੀ ਕਰ ਰਹੀ ਹੈਂ ?" ਉਸ ਨੂੰ ਸਮਝ ਨਹੀਂ ਸੀ ਆਉਂਦੀ ਉਹ ਆਪਣੇ ਬਾਰੇ ਕੀ ਆਖੇ। ਕੇਤਿਯਾ ਅਲੈਕਸਏਈ ਦੀ ਮਹਿਬੂਬ ਸੀ। ਉਸ ਨੇ ਉਸ ਨੂੰ ਸਭ ਕੁਝ ਜਾ ਦੱਸਣਾ ਸੀ। ਸਾਰੇ ਟੱਬਰ ਨੂੰ ਇਸ ਗੱਲ ਦਾ ਪਤਾ ਲੱਗ ਜਾਣਾ ਸੀ ਅਤੇ ਇਸ ਦਾ ਨਤੀਜਾ ਬਹੁਤ ਭੈੜਾ ਹੋਣਾ ਸੀ। "ਆ ਜਾ, ਉਰੇ ਆ ਜਾ। ਆ ਕੇ ਸਾਡੇ ਨਾਲ ਬੈਠ !" ਉਹ ਬੋਲੀ। "ਕੀ ਤੁਸੀਂ ਇਕ ਦੂਜੇ ਨੂੰ ਜਾਣਦੇ ਹੋ ? ਕੇਤਿਯਾ ਤਰਾਵਨੀਨੋਵਾ — ਵੈਮੀਆਮਿਨ ਸੇਮੀਯੋਨੋਵਿਚ।"

ਵੈਮੀਆਮਿਨ ਸੇਮੀਯੋਨੋਵਿਚ ਉਸ ਨੂੰ ਜੀਉ ਆਇਆਂ ਨੂੰ ਆਖਣ ਲਈ ਖੜਾ

ਹੋਇਆ ਅਤੇ ਉਸ ਨੇ ਪੂਰੇ ਨਿੱਘ ਨਾਲ ਕੇਤਿਯਾ ਨਾਲ ਹੱਥ ਮਿਲਾਇਆ ।

"ਮੇਰਾ ਖ਼ਿਆਲ ਹੈ, ਅਸੀਂ ਪਹਿਲਾਂ ਨਹੀਂ ਕਦੀ ਮਿਲੇ ।"

"ਨਹੀਂ, ਪਰ ਮੈਂ ਤੁਹਾਨੂੰ ਜਾਣਦੀ ਹਾਂ," ਕੇਤਿਯਾ ਨੇ ਬੈਂਚ ਉਤੇ ਬੈਠਦਿਆਂ ਆਖਿਆ । "ਮੈਂ ਤੁਹਾਨੂੰ ਕਲੱਬ ਵਿਚ ਦੇਖਿਆ ਹੈ ।"

ਵੇਮੀਆਮਿਨ ਮੁਸਕਰਾਇਆ ਅਤੇ ਬੜੇ ਸਾਧਾਰਨ ਢੰਗ ਨਾਲ, ਜਿਵੇਂ ਉਹ ਤੇ ਕੇਤਿਯਾ ਬੜੇ ਪੁਰਾਣੇ ਮਿੱਤਰ ਹੁੰਦੇ ਹਨ, ਉਸ ਨੇ ਕੇਤਿਯਾ ਦੇ ਹੱਥੋਂ ਪੁਸਤਕ ਫੜ ਲਈ ।

"ਆਹ, ਮੈਂ ਇਸ ਦੇ ਲੇਖਕ ਨੂੰ ਜਾਣਦਾ ਹਾਂ । ਕਦੀ ਸਮਾਂ ਸੀ ਅਸੀਂ ਇਕ ਦੂਜੇ ਨੂੰ ਅਕਸਰ ਮਿਲਿਆ ਕਰਦੇ ਸਾਂ । ਅਸੀਂ ਇਸੇ ਤਰ੍ਹਾਂ ਇਕੱਠੇ ਬੈਠਦੇ ਸਾਂ ਜਿਵੇਂ ਹੁਣ ਆਪਾਂ ਬੈਠੇ ਹਾਂ । ਉਸ ਨੇ ਮੈਨੂੰ ਆਪਣੀ ਲਿਖੀ ਇਕ ਪੁਸਤਕ ਉਤੇ ਆਪਣੇ ਦਸਤਖ਼ਤ ਕਰ ਕੇ ਦਿਤੇ ਸਨ ।"

"ਸੱਚ ?" ਕੇਤਿਯਾ ਨੇ ਹੈਰਾਨੀ ਨਾਲ ਪੁੱਛਿਆ ।

"ਹਾਂ, ਇਸੇ ਕਿਤਾਬ ਦੇ ਲੇਖਕ ਨੇ ।"

ਕੇਤਿਯਾ ਨੇ ਖ਼ੁਸ਼ੀ ਨਾਲ ਤੱਕਿਆ ਅਤੇ ਉਸ ਨੂੰ ਵੇਮੀਆਮਿਨ ਸੇਮਯੋਨੋਵਿਚ ਉਤੇ ਰਸ਼ਕ ਆਇਆ ਜਿਵੇਂ ਉਹ ਖ਼ੁਦ ਹੀ ਇਤਿਹਾਸਕਾਰ ਹੋਵੇ । ਇਧਰ ਲੀਡੀਆ ਸੋਚ ਰਹੀ ਸੀ ਕਿ ਕੇਤਿਯਾ ਨੂੰ ਇਸ ਮੈਨੇਜਰ ਨਾਲ ਆਪਣੀ ਜਾਣ ਪਛਾਣ ਕਿਸ ਤਰ੍ਹਾਂ ਦੱਸੇ । ਆਖ਼ਰ ਉਸ ਨੇ ਇਹ ਦੱਸਣ ਦਾ ਫ਼ੈਸਲਾ ਕੀਤਾ ਕਿ ਇਹ ਮੁਲਾਕਾਤ ਐਵੇਂ ਅਚਾਨਕ ਰਾਹ ਜਾਂਦਿਆਂ ਹੋ ਗਈ ਸੀ ।

"ਕੇਤਿਯਾ ਇਕ ਪੁੰਗਰਦੀ ਇਤਿਹਾਸਕਾਰ ਹੈ," ਉਹ ਬੋਲੀ । "ਅਤੇ ਜਾਪਦਾ ਹੈ ਕਿ ਇਹ ਮੇਰੀ ਹੋਣ ਵਾਲੀ ਦਰਾਣੀ ਵੀ ਹੈ ।"

ਕੇਤਿਯਾ ਸ਼ਰਮਾ ਗਈ । ਕੇਤਿਯਾ ਨੇ ਗੱਲ ਟਾਲਣ ਲਈ ਉਨ੍ਹੀਵੀਂ ਸਦੀ ਦੇ ਆਰੰਭ ਦੇ ਰੂਸ ਬਾਰੇ ਗੱਲਾਂ ਕਰਨ ਲੱਗੀ । ਸੇਮੀਆਮਿਨ ਬੜੇ ਧਿਆਨ ਨਾਲ ਸੁਣਦਾ ਰਿਹਾ ਅਤੇ ਉਸ ਦੇ ਚਿਹਰੇ, ਅੱਖਾਂ ਤੇ ਹੱਥਾਂ ਨੂੰ ਨਿਹਾਰਦਾ ਰਿਹਾ । ਫਿਰ ਉਹ ਖ਼ੁਦ ਗੱਲਾਂ ਕਰਨ ਲਗ ਪਿਆ । ਉਸ ਨੇ ਇਤਨੀਆਂ ਦਿਲਚਸਪ ਗੱਲਾਂ ਕੀਤੀਆਂ ਕਿ ਕੇਤਿਯਾ ਨੂੰ ਯਕੀਨ ਹੋ ਗਿਆ ਕਿ ਉਹ ਇਸ ਪੁਸਤਕ ਦੇ ਰਚਣਹਾਰ ਦਾ ਚੰਗਾ ਮਿੱਤਰ ਰਿਹਾ ਸੀ । ਜਾਪਦਾ ਸੀ ਕਿ ਉਹ ਇਸ ਪੁਸਤਕ ਬਾਰੇ ਵੀ ਚੰਗੀ ਤਰ੍ਹਾਂ ਜਾਣਦਾ ਸੀ । ਕੇਤਿਯਾ ਨੂੰ ਅਨੁਭਵ ਕੀਤਾ ਕਿ ਸੇਮੀਆਮਿਨ ਦੇ ਮੁਕਾਬਲੇ ਵਿਚ ਉਸ ਦਾ ਇਤਿਹਾਸ ਬਾਰੇ ਆਪਣਾ ਗਿਆਨ ਬਹੁਤ ਅਧੂਰਾ ਸੀ ।

ਦਰੱਖਤਾਂ ਹੇਠਾਂ ਆਥਣ ਦਾ ਹਨੇਰਾ ਪਸਰ ਰਿਹਾ ਸੀ । ਲੀਡੀਆ ਬੋਲੀ ਕਿ ਉਸ ਨੂੰ ਹੁਣ ਘਰ ਜਾਣਾ ਚਾਹੀਦਾ ਸੀ । ਜਦੋਂ ਉਹ ਉਥੋਂ ਉੱਠੀ ਤਾਂ ਉਸ ਨੇ ਕੇਤਿਯਾ

ਦੇ ਕੰਨ ਵਿਚ ਕਿਹਾ : "ਕਿਹੋ ਜਿਹਾ ਦਿਨ ਗੁਜ਼ਰਿਆ ਹੈ ਅੱਜ, ਸਾਰਾ ਦਿਨ ਦੁਕਾਨਾਂ ਫਰੋਲਦੀ ਫਿਰਦੀ ਰਹੀ ਤੇ ਅਚਾਨਕ ਵੈਮੀਆਮਿਨ ਸੇਮਯੋਨੋਵਿਚ ਮਿਲ ਪਿਆ। ਇਹ ਮੈਨੂੰ ਘਰ ਛੱਡ ਕੇ ਆਉਣਾ ਚਾਹੁੰਦਾ ਸੀ। ਕਿਤਨਾ ਦਿਲਚਸਪ ਬੰਦਾ ਹੈ, ਹੈ ਨਾ ?"

"ਬਹੁਤ ਦਿਲਚਸਪ," ਕੇਤਿਯਾ ਨੇ ਵੀ ਉਸੇ ਤਰ੍ਹਾਂ ਉਸ ਦੇ ਕੰਨ ਵਿਚ ਉੱਤਰ ਦਿਤਾ।

ਜਦੋਂ ਉਹ ਸ਼ਿੱਪਯਾਰਡ ਅਗੇ ਆ ਕੇ ਟਰਾਲੀਬਸ ਤੋਂ ਉੱਤਰੇ ਤਾਂ ਕੇਤਿਯਾ ਉਹਨਾਂ ਦੋਹਾਂ ਨੂੰ ਛੱਡ ਕੇ ਛੇਤੀ ਨਾਲ ਘਰ ਜਾਣਾ ਚਾਹੁੰਦੀ ਸੀ। ਪਰ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਵੇਮੀਆਮਿਨ ਨੇ ਲੀਡੀਆ ਨੂੰ ਅਲਵਿਦਾ ਕਿਹਾ ਅਤੇ ਉਸ ਦੇ ਆਪਣੇ ਨਾਲ ਆ ਰਲਿਆ। ਰਾਹ ਵਿਚ ਤੁਰਦਿਆਂ ਉਹ ਚੁੱਪ ਸੀ।

"ਮੇਰਾ ਖ਼ਿਆਲ ਹੈ, ਤੁਸੀਂ ਵੀ ਇਤਿਹਾਸਕਾਰ ਹੋ ?" ਚੁੱਪ ਤੋੜਨ ਲਈ ਕੇਤਿਯਾ ਨੇ ਪੁੱਛਿਆ।

"ਇਤਿਹਾਸਕਾਰ ?" ਵੇਮੀਆਮਿਨ ਜਿਵੇਂ ਸੁਪਨੇ ਵਿਚੋਂ ਜਾਗਿਆ ਹੋਵੇ। "ਨਹੀਂ, ਮੈਂ ਤਾਂ ਇਕ ਨਿਘਰਿਆ ਹੋਇਆ ਰੁਮਾਂਸਵਾਦੀ ਹਾਂ। ਤੂੰ ਪੁੱਛ ਰਹੀ ਸੈਂ ਕਿ ਮੈਂ ਇਸ ਪੁਸਤਕ ਦੇ ਲੇਖਕ ਨੂੰ ਜਾਣਦਾ ਹਾਂ ? ਮੈਂ ਕਿਸ ਨੂੰ ਨਹੀਂ ਜਾਣਦਾ ! ਮੈਂ ਕਿਸ ਨੂੰ ਨਹੀਂ ਮਿਲਿਆ ! ਅਲੈਕਸੇਈ ਮੈਕਸੀਮੋਵਿਚ ਗੋਰਕੀ, ਅਲੈਕਸੇਈ ਨਿਕੋਲਾਇਵਿਚ ਤਾਲਿਸਤਾਏ, ਮਾਇਕੋਵਸਕੀ......"

ਉਹ ਉਹਨਾਂ ਲੋਕਾਂ ਦੇ ਨਾਂ ਗਿਣਾਉਂਦਾ ਗਿਆ ਜਿਨ੍ਹਾਂ ਬਾਰੇ ਸੁਣ ਕੇ ਕੇਤਿਯਾ ਚਮਕ ਉਠਦੀ ਸੀ।

"ਇਕ ਵਾਰੀ ਜੰਗ ਤੋਂ ਪਹਿਲਾਂ ਤਾਲਿਸਤਾਏ, ਮੇਰੀ ਇਕ ਕਹਾਣੀ..... ਮੇਰੀ ਕਹਾਣੀ ਦੇ ਹਾਸ਼ੀਆਂ ਉਤੇ ਆਪਣੇ ਵਿਚਾਰ ਲਿਖ ਰਿਹਾ ਸੀ......"

ਕੇਤਿਯਾ ਹੈਰਾਨ ਸੀ : ਕਿਤਨਾ ਵਧੀਆ ਬੰਦਾ ਇਹਨਾਂ ਨੇ ਆਪਣੇ ਸ਼ਿੱਪਯਾਰਡ ਵਿਚ ਰਖਿਆ ਹੋਇਆ ਹੈ ! ਸ਼ਾਇਦ ਕਿਸੇ ਨੂੰ ਪਤਾ ਨਹੀਂ ਕਿ ਇਸ ਵਿਚ ਕੀ ਕੀ ਖ਼ੂਬੀਆਂ ਹਨ ! ਹਾਏ, ਉਹ ਉਸ ਨੂੰ ਕਿਤਨੀ ਮੂਰਖ ਕੁੜੀ ਸਮਝੇਗਾ ਜਿਸ ਨੂੰ ਬਹੁਤੀਆਂ ਗੱਲਾਂ ਦਾ ਪਤਾ ਹੀ ਨਹੀਂ ਸੀ ? ਪਰ ਸ਼ਾਇਦ ਉਸ ਨੂੰ ਕੇਤਿਯਾ ਦੀ ਸੰਜੀਦਗੀ ਚੰਗੀ ਲੱਗਦੀ ਸੀ ਅਤੇ ਉਹ ਉਸ ਉਤੇ ਵਿਸ਼ਵਾਸ ਕਰਨ ਲੱਗ ਪਿਆ ਸੀ ?

ਉਹ ਹੁਣ ਕੇਤਿਯਾ ਦੇ ਘਰ ਅੱਗੇ ਆ ਪੁੱਜੇ ਸਨ। ਪਰ ਕੇਤਿਯਾ ਨੂੰ ਕੋਈ ਕਾਹਲੀ ਨਹੀਂ ਸੀ ਕਿ ਉਸ ਨੂੰ ਅਲਵਿਦਾ ਆਖੇ। ਉਹ ਉਸ ਦੀਆਂ ਗੱਲਾਂ ਸੁਣੀ ਜਾਣੀਆਂ ਚਾਹੁੰਦੀ ਸੀ ਅਤੇ ਉਸ ਪਾਸੋਂ ਪ੍ਰਸ਼ਨ ਪੁੱਛੀ ਜਾਣਾ ਚਾਹੁੰਦੀ ਸੀ।

ਜਦੋਂ ਉਹ ਵਿਦਾ ਹੋਣ ਲੱਗੇ ਤਾਂ ਵੇਮੀਆਮਿਨ ਸੇਮੀਯੋਨੋਵਿਚ ਨੇ ਕਿਹਾ :

"ਜਦੋਂ ਤੂੰ ਉਦਾਸ ਹੋਵੇਂ ਤਾਂ ਮੇਰੇ ਕੋਲ ਕਲੱਬਾਂ ਵਿਚ ਆ ਜਾਇਆ ਕਰ। ਮੈਂ ਤੈਨੂੰ

ਆਪਣੀਆਂ ਕਿਤਾਬਾਂ ਦਿਖਾਵਾਂਗਾ । ਸ਼ਾਇਦ ਮੈਂ ਤੈਨੂੰ ਆਪਣੀ ਕੋਈ ਚੀਜ਼ ਪੜ੍ਹ ਕੇ ਸੁਣਾਵਾਂ । ਪਰ ਸ਼ਰਤ ਇਹ ਹੈ ਕਿ ਤੂੰ ਉਦਾਸ ਜ਼ਰੂਰ ਮਹਿਸੂਸ ਕਰ ਰਹੀ ਹੋਵੇਂ । ਮੈਂ ਕਿਸੇ ਖ਼ੁਸ਼ਗਵਾਰ ਸਾਥ ਲਈ ਬਹੁਤਾ ਚੰਗਾ ਬੰਦਾ ਨਹੀਂ । ਮੈਂ ਬੁੱਢਾ ਹੋ ਗਿਆ ਹਾਂ, ਕੇਤਿਯਾ, ਮੇਰੀ ਪਿਆਰੀ ।''

ਉਸ ਨੇ ਆਪਣੀ ਐਨਕ ਉਤਾਰੀ । ਹੇਠਾਂ ਨਿੱਕੀਆਂ ਨਿੱਕੀਆਂ ਝੁਰੜੀਆਂ ਪਈਆਂ ਹੋਈਆਂ ਸਨ, ਜਿਨ੍ਹਾਂ ਨਾਲ ਉਸ ਦੀ ਸ਼ਖ਼ਸੀਅਤ ਮਿਹਰਬਾਨ ਤੇ ਉਦਾਸ ਜਾਪਦੀ ਸੀ । ਕੇਤਿਯਾ ਨੂੰ ਵੇਮੀਆਮਿਨ ਸੇਮਯੋਨੋਵਿਚ ਬਾਰੇ ਜਾਣ ਕੇ ਕਾਫ਼ੀ ਦੁੱਖ ਹੋਇਆ ।

— ੬ —

ਸ਼ਿੱਪਯਾਰਡ ਦਾ ਡਾਇਰੈਕਟਰ ਈਵਾਨ ਸਤੇਪਾਨੋਵਿਚ ਨਵੀਂ ਸਰਕਾਰ ਤੋਂ ਕੰਮ ਦੀ ਆਗਿਆ ਲੈ ਕੇ ਹੁਣੇ ਹੁਣੇ ਮਾਸਕੋ ਤੋਂ ਪਰਤਿਆ ਸੀ । ਸ਼ਿੱਪਯਾਰਡ ਵਿਚ ਜੋ ਅਫ਼ਵਾਹਾਂ ਉੱਡ ਰਹੀਆਂ ਸਨ ਹੁਣ ਉਹ ਖ਼ਤਮ ਹੋ ਜਾਣੀਆਂ ਸਨ......... ।

ਰਾਤ ਦੇ ਖਾਣੇ ਦੀ ਛੁੱਟੀ ਵੇਲੇ ਕਾਮੇਂ ਦਫ਼ਤਰਾਂ ਵਿਚ ਜਾ ਵੜੇ, ਲੰਘੇ ਜਾਂਦੇ ਇੰਜੀਨੀਅਰਾਂ ਨੂੰ ਘੇਰਦੇ, ਆਪਣੇ ਪਾਰਟੀ ਪ੍ਰਬੰਧਕ ਤੇ ਫ਼ੋਰਮੈਨਾਂ ਦੁਆਲੇ ਘੇਰਾ ਘੱਤ ਖਲੋਂਦੇ । ਈਲੀਆ ਮਾਤਵੀਯੇਵਿਚ ਨੂੰ ਵੀ ਜੋਹਿਆ ਗਿਆ ।

''ਹਾਲੀਂ ਡਾਇਰੈਕਟਰ ਨੂੰ ਨਹੀਂ ਮਿਲੇ ?''

''ਮਿਲਿਆ ਹਾਂ ।''

''ਚੀਫ਼, ਦੱਸੋ ਤਾਂ ਜ਼ਰਾ ਕੀ ਬਣਿਆ ?'' ਟੀਮ ਲੀਡਰਾਂ ਨੇ ਉਸ ਦੇ ਨਿੱਕੇ ਦਫ਼ਤਰ ਵਿਚ ਇਕੱਠੇ ਹੋ ਕੇ ਪੁੱਛ ਕੀਤੀ । ਦਫ਼ਤਰ ਵਿਚ ਜਿਵੇਂ ਮੱਛੀ ਵਿਕ ਰਹੀ ਹੋਵੇ — ਬੇਬਹਾ ਸ਼ੋਰ ਤੇ ਗੱਪ-ਗਿਆਨ ।

''ਮੁੰਡਿਓ, ਤੁਸੀਂ ਚਾਹੁੰਦੇ ਕੀ ਹੋ ?'' ਈਲੀਆ ਮਾਤਵੀਯੇਵਿਚ ਨੇ ਪੁੱਛਿਆ । ''ਹਰ ਇਕ ਦੀ ਵਿਅਕਤੀਤਵ ਤੌਰ ਉਤੇ ਐਕਸਪਲੇਨੇਸ਼ਨ ਲੈਣ ਬਾਰੇ ? ਇਹ ਨਹੀਂ ਹੋ ਸਕਦਾ । ਸ਼ਿੱਪਯਾਰਡ ਵਿਚ ਅਸੀਂ ਹਜ਼ਾਰਾਂ ਬੰਦੇ ਹਾਂ । ਸਭ ਕੁਝ ਆਮ ਇਕੱਤਰਤਾ ਵਿਚ ਕਿਹਾ ਜਾਵੇਗਾ । ਰਤਾ ਕੁ ਹੋਰ ਸਸਤਾਉ । ਬਸ ਚਾਰ ਘੰਟੇ ਰਹਿੰਦੇ ਹਨ ਇਕੱਤਰਤਾ ਵਿਚ ਜਾਣ ਲਈ ।''

''ਸਾਨੂੰ ਰਤਾ ਕੁ ਥਹੁ-ਪਤਾ ਦੇ ਦਿਉ......... ।''

''ਆਮ ਥਹੁ-ਪਤਾ ਇਹ ਹੈ ਕਿ ਸਾਨੂੰ 'ਕੰਮ' ਕਰਨਾ ਪਵੇਗਾ । ਡਾਇਰੈਕਟਰ ਖ਼ੁਦ ਹੀ ਤੁਹਾਨੂੰ ਸਾਰੀ ਤਫ਼ਸੀਲ ਦੱਸੇਗਾ । ਘੁੱਗੂ ਵੱਜਣ ਪਿਛੋਂ — ਪੇਂਦਾ ਵਰਕਸ਼ਾਪ ਵਿਚ ।''

ਦਫ਼ਤਰ ਵਿਚ ਗਰਮੀ ਹੋ ਗਈ ਸੀ । ਈਲੀਆ ਮਾਤਵੀਯੇਵਿਚ ਨੇ ਰੁਮਾਲ ਨਾਲ ਪਸੀਨਾ ਪੂੰਝਿਆ ਅਤੇ ਰਤਾ ਕੁ ਹੱਸਿਆ ।

"ਜ਼ਿੱਦ ਫੜ ਰੱਖੀ ਹੈ, ਤੂੰ ਵੀ !" ਇਕ ਬੁੱਢੇ ਰਿਬਟਰ ਨੇ ਕਿਹਾ ਜਿਸ ਦੀਆਂ ਮਹਿੰਦੀ ਰੰਗੀਆਂ ਮੁੱਛਾਂ ਗੁੱਸੇ ਨਾਲ ਹੇਠਾਂ ਨੂੰ ਲਟਕੀਆਂ ਹੋਈਆਂ ਸਨ । "ਸਰਕਾਰ ਲੋਕਾਂ ਨੂੰ ਕੰਮ ਦੀ ਆਗਿਆ ਦੇਂਦੀ ਹੈ ਤੇ ਇਹ ਉਸ ਨੂੰ ਛੁਪਾਉਣਾ ਚਾਹੁੰਦਾ ਹੈ । ਠੀਕ ਹੈ, ਤੂੰ ਧੀਰਜ ਰੱਖ । ਮੈਂ ਪਾਰਟੀ ਦੇ ਕੇਂਦਰੀ ਦਫ਼ਤਰ ਵਿਚ ਚਲਿਆਂ ਹਾਂ, ਫਿਰ ।"

ਉਹ ਠਾਹ ਕਰ ਕੇ ਦਰਵਾਜ਼ਾ ਬੰਦ ਕਰਦਾ ਬਾਹਰ ਨਿਕਲ ਗਿਆ । ਉਹ ਪਾਰਟੀ ਦੇ ਦਫ਼ਤਰ ਨਹੀਂ ਸੀ ਗਿਆ । ਇਕ ਥਾਂ ਇਕੱਠ ਵਿਚਕਾਰ ਇਕ ਥੜੇ ਉਤੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਖਲੋਤਾ ਸੀ ਅਤੇ ਬੜੇ ਧੀਰਜ ਨਾਲ ਇਕੋ ਗੱਲ ਨੂੰ ਵਾਰ ਵਾਰ ਸਪੱਸ਼ਟ ਕਰ ਕੇ ਦੱਸ ਰਿਹਾ ਸੀ । ਜੋ ਕੁਝ ਉਸ ਨੇ ਈਲੀਆ ਮਾਤਵੀਯੇਵਿਚ ਤੋਂ ਇਕ ਘੰਟਾ ਪਹਿਲਾਂ ਸੁਣਿਆ ਸੀ ਉਹੋ ਕੁਝ ਜਿਉਂ ਦਾ ਤਿਉਂ ਉਹ ਦੱਸ ਰਿਹਾ ਸੀ ।

ਘੁੱਗੂ ਵੱਜਣ ਪਿਛੋਂ ਕਈ ਹਜ਼ਾਰ ਸ਼ਿੱਪਬਿਲਡਰ ਪੇਂਦਾ-ਵਰਕਸ਼ਾਪ ਵਿਚ ਆ ਜੁੜੇ । ਈਵਾਨ ਸਤੇਪਾਨੋਵਿਚ, ਪਾਰਟੀ ਪ੍ਰਬੰਧਕ — ਜ਼ੁਕੋਵ, ਗੋਰਬੂਨੋਵ, ਸ਼ਿੱਪਯਾਰਡ ਟਰੇਡ-ਯੂਨੀਅਨ ਕਮੇਟੀ ਦਾ ਚੇਅਰਮੈਨ ਅਤੇ ਕਈ ਚੀਫ਼-ਇੰਜੀਨੀਅਰ ਲੋਹੇ ਦੀਆਂ ਪੌੜੀਆਂ ਉਤੇ ਆ ਚੜ੍ਹੇ, ਜੋ ਸਟੇਜ ਦੇ ਕੰਮ ਲਈ ਵਰਤੀਆਂ ਜਾ ਰਹੀਆਂ ਸਨ । ਇਸ ਆਰਜ਼ੀ ਸਟੇਜ ਉਤੇ ਐਨਤੋਨ ਜ਼ੁਰਬੀਨ ਵੀ ਸੀ ।

ਰੌਲੇ ਰੱਪੇ ਨੂੰ ਬੰਦ ਹੋਣ ਵਿਚ ਕਾਫ਼ੀ ਸਮਾਂ ਲਗਿਆ । ਈਵਾਨ ਸਤੇਪਾਨੋਵਚ ਸਟੇਜ ਦੁਆਲੇ ਲੱਗੀ ਰੇਲਿੰਗ ਦੇ ਡੰਡਿਆਂ ਉਤੇ ਹੱਥ ਰੱਖੀ ਚੁੱਪ ਖਲੋਤਾ ਸੀ ।

"ਸਾਥੀਓ !" ਉਸ ਬੋਲਣਾ ਸ਼ੁਰੂ ਕੀਤਾ । "ਸ਼ਾਂਤ ਲਾਦਾ ਦਰਿਆ ਛੇਤੀ ਹੀ ਮਹਾਨ ਘਟਨਾਵਾਂ ਦਾ ਮੁੱਖ ਕੇਂਦਰ ਬਣ ਜਾਵੇਗਾ । ਅਤੇ ਸਾਨੂੰ ਇਹ ਮਹਾਨਤਾ ਸਦਕਾ ਹੁਣ ਨਾਲੋਂ ਕਈ ਗੁਣਾਂ ਵਧ ਕੰਮ ਕਰਨਾ ਹੋਵੇ ਤਾਂ ਜੁ ਇਹ ਮਹਾਨ ਕਾਰਜ ਸਿਰੇ ਚੜ੍ਹ ਸਕੇ ਜਿਸ ਦਾ ਬੀੜਾ ਅਸਾਂ ਚੁੱਕਣਾ ਹੈ । ਅਗਲੇ ਕੁਝ ਸਾਲਾਂ ਵਿਚ ਹੀ ਸਾਨੂੰ ਜਹਾਜ਼ ਬਣਾਉਣ ਦੀ ਰਫ਼ਤਾਰ ਤਿੰਨ-ਗੁਣਾਂ ਕਰਨੀ ਪਵੇਗੀ । ਇਹੋ ਕੁਝ ਸਾਨੂੰ ਸਰਕਾਰ ਤੇ ਸਾਡੀ ਪਾਰਟੀ ਨੇ ਦੱਸਿਆ ਹੈ; ਇਹੋ ਕੁਝ ਸਾਨੂੰ ਕਾਮਰੇਡ ਸਤਾਲਿਨ ਨੇ ਦੱਸਿਆ ਹੈ ।"

ਲੋਹੇ ਦਾ ਬਣਿਆ ਥੜ੍ਹਾ ਤਾੜੀਆਂ ਨਾਲ ਇਉਂ ਕੰਬਿਆ ਜਿਵੇਂ ਸੌ ਟਨ ਦਾ ਹਥੌੜਾ ਪੈਣ ਨਾਲ ਕੰਬਦਾ ਹੈ ।

ਈਵਾਨ ਸਤੇਪਾਨੋਵਿਚ ਨੇ ਸਾਰੀਆਂ ਵਰਕਸ਼ਾਪਾਂ ਦੀ ਮੁੜ-ਉਸਾਰੀ ਤੇ ਮੁੜ-ਪ੍ਰਬੰਧ ਅਤੇ ਕੰਮ ਕਰਨ ਦੇ ਨਵੇਂ ਢੰਗਾਂ ਦਾ ਪ੍ਰਯੋਗ ਕਰਨ ਬਾਰੇ ਦੱਸਿਆ ।

ਇਸ ਪਿਛੋਂ ਐਨਤੋਨ ਨੇ ਭਾਸ਼ਨ ਦਿਤਾ ।

"ਈਵਾਨ ਸਤੇਪਾਨੋਵਿਚ ਠੀਕ ਆਖਦੇ ਹਨ", ਉਹਨੇ ਆਵਾਜ਼ ਉਤੇ ਬਿਨਾਂ ਜ਼ੋਰ ਪਾਇਆਂ ਸਾਧਾਰਨ ਲਹਿਜੇ ਵਿਚ ਆਖਿਆ। ਐਨਤੋਨ ਦੀ ਆਵਾਜ਼ ਸਾਰੇ ਹਾਲ ਵਿਚ ਸਾਫ਼ ਤੇ ਸਪਸ਼ਟ ਸੁਣਾਈ ਦੇ ਰਹੀ ਸੀ। "ਉਹ ਠੀਕ ਆਖਦੇ ਹਨ। ਅਜ ਕਲ੍ਹ ਕੋਈ ਯੁੱਧ ਜਿੱਤਣ ਲਈ ਤੁਹਾਨੂੰ ਆਪਣੀ ਫ਼ੌਜ ਨੂੰ ਆਧੁਨਿਕਤਮ ਹਥਿਆਰ ਦੇਣੇ ਪੈਂਦੇ ਹਨ। ਤੁਹਾਨੂੰ ਸਾਰੇ ਯੋਗ ਢੰਗ ਠੀਕ ਠੀਕ ਤਰ੍ਹਾਂ ਵਰਤਣੇ ਪੈਂਦੇ ਹਨ, ਤੁਹਾਨੂੰ ਸਾਰੇ ਹਥਿਆਰਾਂ ਨਾਲ ਨੇੜੇ ਦਾ ਸਬੰਧ ਰਖਣਾ ਪੈਂਦਾ ਹੈ, ਅਤੇ ਤੁਹਾਨੂੰ ਲੜਾਈ ਠੀਕ ਢੰਗ ਨਾਲ ਲੜਨੀ ਪੈਂਦੀ ਹੈ। ਇਸ ਨੂੰ ਆਪਣੇ ਕਿਰਤੀ-ਕਾਮਿਆਂ ਦੀ ਭਾਸ਼ਾ ਵਿਚ ਕਿਵੇਂ ਆਖਾਂਗੇ ? ........"

ਐਨਤੋਨ ਦਾ ਭਾਸ਼ਨ ਸਾਰੇ ਲੋਕ ਬੜੇ ਧਿਆਨ ਨਾਲ ਸੁਣ ਰਹੇ ਸਨ। ਦਸ ਸਾਲ ਪਹਿਲਾਂ ਇਹੋ ਐਨਤੋਨ ਇਸੇ ਸ਼ਿੱਪਯਾਰਡ ਵਿਚ ਰੈਂਚ ਚੁੱਕੀ ਨਸਿਆ ਫਿਰਦਾ ਸੀ; ਸ਼ਿੱਪਯਾਰਡ ਦੇ ਮੈਦਾਨ ਵਿਚ ਹੀ ਫੁਟਬਾਲ ਖੇਡਿਆ ਕਰਦਾ ਸੀ, ਅਤੇ ਕਾਰਖ਼ਾਨੇ ਦੇ ਅਖ਼ਬਾਰ ਵਿਚ ਆਪਣੀਆਂ ਹਸਾਉਣੀਆਂ ਕਵਿਤਾਵਾਂ ਛਪਵਾਉਂਦਾ ਹੁੰਦਾ ਸੀ। ਹੁਣ ਉਹ ਥੋੜੇ ਜਿਹੇ ਸਾਲਾਂ ਵਿਚ ਹੀ ਕਿਤਨਾ ਬਦਲ ਗਿਆ ਸੀ। ਡਰਾਮਿਆਂ ਵਿਚ ਪਾਰਟ ਕਰਦਾ ਕਰਦਾ ਐਨਤੋਨ ਜ਼ੁਰਬੀਨ ਅਜ ਕਿਤਨਾ ਸੁਚੱਜਾ ਭਾਸ਼ਨ ਦੇ ਰਿਹਾ ਸੀ।

ਉਸ ਨੇ ਸਰਲ ਤੇ ਕਾਮਿਆਂ ਵਾਲੀ ਭਾਸ਼ਾ ਵਿਚ ਸ਼ਿੱਪਯਾਰਡ ਵਿਚ ਹੋਣ ਵਾਲੀਆਂ ਤਬਦੀਲੀਆਂ ਤੇ ਹੋਰ ਸਾਰੇ ਪ੍ਰੋਗਰਾਮਾਂ ਬਾਰੇ ਬੜੇ ਚੰਗੇ ਢੰਗ ਨਾਲ ਦੱਸਿਆ। ਜਦੋਂ ਉਹ ਬੋਲ ਕੇ ਹਟਿਆ ਤਾਂ ਲੋਕਾਂ ਦੀਆਂ ਤਾੜੀਆਂ ਤੇ ਵਾਹ ਵਾਹ ਦੇ ਨਾਹਰਿਆਂ ਨਾਲ ਸਾਰਾ ਹਾਲ ਗੂੰਜ ਉਠਿਆ।

ਉਸ ਤੋਂ ਪਿਛੋਂ ਉਸ ਦਾ ਪਿਤਾ ਈਲੀਆ ਮਾਤਵੀਯੇਵਿਚ ਬੋਲਿਆ, ਜਿਸ ਨੂੰ ਗੋਰਬੂਨੋਵ ਨੇ ਹੇਠਾਂ ਤੋਂ ਸਟੇਜ ਉਤੇ ਬੁਲਾ ਲਿਆ ਸੀ। ਉਸ ਆਖਿਆ :

"ਆਖ਼ਰ ਕਿਹੜਾ ਕੰਮ ਹੈ ਜਿਹੜਾ ਸੋਵੀਅਤ ਦੀ ਜਨਤਾ ਨੇ ਕਰਨਾ ਹੈ ? ਅਸਾਂ ਕੀ ਪ੍ਰਾਪਤੀ ਕਰਨੀ ਹੈ ? ਅਸਾਂ ਆਪਣੇ ਬਾਰੇ ਹੀ ਨਹੀਂ ਸੋਚਣਾ। ਦੂਜੇ ਦੇਸ਼ਾਂ ਦੇ ਲੋਕ ਵੀ ਸਾਡੇ ਕੋਲ ਆ ਰਹੇ ਹਨ — ਜਿਵੇਂ ਬੱਚੇ ਮਾਂ ਕੋਲ ਆਉਂਦੇ ਹਨ। ਖੇਤੀ ਦੀ ਤਰੱਕੀ ਹੀ ਲੈ ਲਉ। ਜਿਤਨੀ ਕਣਕ ਅਸੀਂ ਉਗਾਉਂਦੇ ਹਾਂ ਕੀ ਤੁਹਾਡਾ ਖ਼ਿਆਲ ਉਹ ਸਾਰੀ ਅਸੀਂ ਹੀ ਖਾ ਲੈਂਦੇ ਹਾਂ ? ਨਹੀਂ, ਉਹ ਅਸੀਂ ਹੋਰਨਾਂ ਲੋੜਵੰਦਾਂ ਨੂੰ ਭੇਜਦੇ ਹਾਂ ! ਬੰਦੂਕਾਂ ਨਹੀਂ, ਬੰਬ ਨਹੀਂ, ਪਰ ਰੋਟੀ, ਸਾਥੀਉ ਰੋਟੀ !"

ਮੋਟਾ ਲਾਲ ਮੂੰਹ ਵਾਲਾ ਸੋਲੋਵਯੋਵ, ਜੋ ਸਟੇਜ ਦੇ ਐਨ ਮੂਹਰੇ ਖੜਾ ਸੀ, ਈਲੀਆ ਮਾਤਵੀਯੇਵਿਚ ਵਲ ਝੁਕਿਆ ਮੂੰਹ ਵਿਚੋਂ ਪਾਈਪ ਕਢਿਆ। ਕੁਝ ਬੁੜਬੁੜਾਇਆ। ਅਤੇ ਫਿਰ ਪਾਈਪ ਪੀਣ ਲੱਗ ਪਿਆ।

"ਸਾਡੇ ਬਹੁਤ ਸਾਰੇ ਮਿੱਤਰ ਹਨ — ਪੋਲੈਂਡ ਦੇ ਲੋਕ, ਚੈਕੋਸਲਾਵੇਕੀਅਨ,

ਰੁਮਾਨੀਅਨ, ਹੰਗੇਰੀਅਨ, ਬੁਲਗਾਰੀਅਨ, ਅਲਬੇਨੀਆ ਵਾਲੇ, ਚੀਨ ਦੀ ਜਨਤਾ। ਹਾਲੀਂ ਹੋਰ ਪਤਾ ਨਹੀਂ ਕਿਤਨੇ ਕੁ ਦੇਸ਼ ਹੋਰ ਸਾਡੇ ਮਿੱਤਰ ਬਣਨਗੇ। ਅਸਾਂ ਉਨ੍ਹਾਂ ਸਾਰਿਆਂ ਬਾਰੇ ਸੋਚਣਾ ਹੈ।"

"ਸਾਡੇ ਕੋਲ ਖੋਟਾ ਸਿੱਕਾ ਨਹੀਂ ਚਲ ਸਕਦਾ। ਸਾਡੇ ਸਿੱਕੇ ਨੇ ਜਿਧਰੋਂ ਮਰਜ਼ੀ ਠੋਕ-ਵਜਾ ਕੇ ਦੇਖ ਲਉ, ਇਕੋ ਜਿਹਾ ਹੋਵੇਗਾ। ਸਾਡਾ ਸਿੱਕਾ ਦੇਖ ਕੇ ਜੇ ਕਾਮਰੇਡ ਸਤਾਲਿਨ ਇਹ ਆਖ ਦੇਣ ਤਾਂ ਕਾਫ਼ੀ ਹੈ: 'ਸ਼ੁਕਰੀਆ ਦੋਸਤੋ। ਤੁਸੀਂ ਆਪਣਾ ਕੰਮ ਚੰਗੀ ਤਰ੍ਹਾਂ ਜਾਣਦੇ ਹੋ'।"

ਜਦੋਂ ਈਲੀਆ ਮਾਤਵੀਏਵਿਚ ਨੇ ਆਪਣਾ ਭਾਸ਼ਨ ਸਮਾਪਤ ਕੀਤਾ ਤਾਂ ਸਭਨਾਂ ਨੇ ਜੋਸ਼ ਨਾਲ ਤਾੜੀਆਂ ਵਜਾਈਆਂ ਅਤੇ ਕਿਤਨਾ ਚਿਰ ਸਾਰਾ ਹਾਲ ਗੂੰਜਦਾ ਰਿਹਾ।

ਹੁਣ ਇਕੱਤਰਤਾ ਸਮਾਪਤ ਹੋ ਗਈ ਸੀ। ਸਾਰੇ ਕਾਮੇ ਆਪਣੇ ਆਪਣੇ ਕੰਮਾਂ ਤੇ ਘਰਾਂ ਨੂੰ ਪਰਤ ਗਏ। ਆਥਣ ਦੀ ਸ਼ਿਫਟ ਦਾ ਘੁੱਗੂ ਵੱਜਿਆ ਤੇ ਮੁੜ ਉਸੇ ਤਰ੍ਹਾਂ ਕੰਮ ਚਾਲੂ ਹੋ ਗਿਆ।

ਉਸ ਸ਼ਾਮ ਲੋਕਾਂ ਆਪਣੀਆਂ ਵਰਕਸ਼ਾਪਾਂ ਤੇ ਘਰਾਂ ਵਿਚ ਉਸ ਸੰਦੇਸ਼ ਉਤੇ ਵਿਚਾਰ ਕਰ ਰਹੇ ਹਨ, ਜਿਹੜਾ ਉਨ੍ਹਾਂ ਦਾ ਡਾਇਰੈਕਟਰ ਮਾਸਕੋ ਤੋਂ ਲੈ ਕੇ ਆਇਆ ਸੀ।

# ਕਾਂਡ ਛੇ

ਗਰਮੀਆਂ ਵਿਚ ਇਸ ਇਲਾਕੇ ਵਿਚ ਮੀਂਹ ਵਸਦੇ ਹਨ। ਐਤਕੀਂ ਵੀ ਅੱਧੀ ਮਈ ਤੋਂ ਲੈ ਕੇ ਅਗਸਤ ਦੇ ਅੰਤ ਤੀਕ ਬਾਰਸ਼ਾਂ ਹੁੰਦੀਆਂ ਰਹੀਆਂ। ਇਸ ਤੋਂ ਪਿਛੋਂ ਲਾਂਦਾ ਉਤਲਾ ਆਕਾਸ਼ ਨਿਰਮਲ ਸੀ — ਨਾ ਕੋਈ ਝੱਖੜ, ਨਾ ਹਵਾ — ਇਕ ਸਾਰ ਸੁਹਾਵਣਾ ਮੌਸਮ।

ਸ਼ਿੱਪਯਾਰਡ ਦੇ ਲੋਕ ਆਪਣਾ ਵਿਹਲਾ ਸਮਾਂ ਤੇ ਐਤਵਾਰ ਮੱਛੀਆਂ ਫੜਣ ਵਿਚ ਗੁਜ਼ਾਰਦੇ। ਜੰਗਲ ਵਿਚ ਬੇਰਾਂ ਤੇ ਖੁੰਮਾਂ ਦੀ ਬਹਾਰ ਸੀ। ਲੋਕਾਂ ਦੇ ਘਰੇਲੂ ਬਗੀਚਿਆਂ ਵਿਚ ਅੰਤਾਂ ਦੀ ਸਬਜ਼ੀ ਉੱਗੀ ਹੋਈ ਸੀ।

ਐਤਕਾਂ ਅਗਾਫ਼ੀਯਾ ਕਾਰਪੋਵਨਾ ਨੇ ਕਾਲੀਆਂ ਦਾਖਾਂ ਦੀ ਚਟਣੀ ਬਣਾਈ। ਉਹ ਖੁੰਮਾਂ ਨੂੰ ਲੂਣ ਲਾ ਕੇ ਆਚਾਰ ਪਾਉਂਦੀ। ਘਰ ਦੇ ਬਗ਼ੀਚੇ ਤੋਂ ਉਪਰੰਤ ਬਹੁਤ ਸਾਰੀਆਂ ਖੁੰਮਾਂ ਕੋਸਤਿਯਾ, ਦੁਨੀਯਾਸ਼ਾ ਜਾਂ ਈਲੀਆ ਮਾਤਵੀਯੇਵਿਚ ਬਾਹਰੋਂ ਲੈ ਆਉਂਦੇ। ਵਾਧੂ ਖੁੰਮਾਂ ਨੂੰ ਉਹ ਧਾਗੇ ਵਿਚ ਪਰੋ ਕੇ ਸੁਕਾਉਂਦੀ। ਸਾਰਾ ਵਿਹੜਾ ਸੁਕਣੀਆਂ ਪਾਈਆਂ ਧਾਗਿਆਂ ਵਿਚ ਪਰੋਈਆਂ ਖੁੰਮਾਂ ਨਾਲ ਭਰਿਆ ਪਿਆ ਸੀ — ਖਲਵਾੜੇ, ਬਾਹਰਲੇ ਵਿਹੜੇ ਤੇ ਲੱਕੜੀ ਦੇ ਖੋਖਿਆਂ ਹੇਠਾਂ ਖੁੰਮਾਂ ਹੀ ਖੁੰਮਾਂ ਲਟਕਦੀਆਂ ਸਨ। ਅਗਾਫ਼ੀਯਾ ਕਾਰਪੋਵਨਾ ਸੂਪ ਵਿਚ ਉਹ ਰਾਜ ਮਾਂਹ ਪਾਉਂਦੀ ਜਿਸ ਤੋਂ ਸਾਰਾ ਟੱਬਰ ਚਿੜ੍ਹਦਾ ਸੀ। ਉਹ ਖਾਣੇ ਦੀਆਂ ਪਲੇਟਾਂ ਵਿਚ ਰਾਜ-ਮਾਂਹ ਦੇ ਦਾਣੇ ਕੱਢ ਕੱਢ ਕੇ ਰਖੀ ਜਾਂਦੇ। ਇਹ ਦੇਖ ਕੇ ਅਗਾਫ਼ੀਯਾ ਕਾਰਪੋਵਨਾ ਦੇ ਚਿਹਰੇ ਉਤੇ ਹੈਰਾਨੀ ਦਾ ਜਾਲ ਪਸਰ ਜਾਂਦਾ: "ਹਾਏ ਵੇ! ਇਹ ਇਤਨੇ ਸਾਰੇ ਕਿਵੇਂ ਪੈ ਗਏ ਸੂਪ ਵਿਚ?"

ਹੁਣ ਤੀਕ ਇਸ ਗੱਲ ਦਾ ਸਭ ਨੂੰ ਪਤਾ ਲਗ ਚੁੱਕਾ ਸੀ ਕਿ ਅਲੈਕਸੇਈ ਵਿਆਹ ਕਰਵਾਉਣਾ ਚਾਹੁੰਦਾ ਸੀ। ਉਸ ਨੇ ਆਪ ਆਪਣੀ ਮਾਂ ਨੂੰ ਇਹ ਗੱਲ ਦਸੀ ਸੀ ਅਤੇ ਮਾਂ ਨੇ ਅਗੇ ਈਲੀਆ ਮਾਤਵੀਯੇਵਿਚ ਤੇ ਦੁਨੀਯਾਸ਼ਾ ਨਾਲ ਸਲਾਹ ਕੀਤੀ। ਈਲੀਆ ਨੇ ਇਹ ਖ਼ਬਰ ਆਪਣੇ ਮਿੱਤਰ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੂੰ ਜਾ ਸੁਣਾਈ ਅਤੇ ਦੁਨੀਯਾਸ਼ਾ ਨੇ ਤੋਨਿਯਾ ਨੂੰ।

ਤੋਨਿਯਾ ਬੇਸਬਰੀ ਨਾਲ ਅਲੈਕਸੇਈ ਦੇ ਕੰਮ ਤੋਂ ਮੁੜਨ ਦੀ ਉਡੀਕ ਕਰਨ ਲੱਗੀ।

"ਆਲਯੋਸ਼ਾ, ਕੀ ਇਹ ਸੱਚ ਹੈ ?" ਉਸ ਨੇ ਭਰਾ ਨੂੰ ਪੌੜੀਆਂ ਚੜ੍ਹਦੇ ਨੂੰ ਹੀ ਪੁੱਛਿਆ।

"ਪਤਾ ਨਹੀਂ ਤੇਰਾ ਕੀ ਭਾਵ ਹੈ — 'ਇਹ ਗੱਲ ਤੋਂ'।"

"ਕਿ ਤੂੰ ਕਾਤਿਯਾ ਨਾਲ ਵਿਆਹ ਕਰਵਾ ਰਿਹਾ ਹੈਂ ?"

"ਖ਼ੈਰ, ਭਲਾ ਜੇ ਮੈਂ ਕਰਵਾ ਰਿਹਾ ਹੋਵਾਂ, ਫੇਰ ਕੀ ?"

"ਉਹ, ਆਲਯੋਸ਼ਾ......"

ਤੋਨਿਯਾ ਨੂੰ ਕਹਿਣ ਲਈ ਹੋਰ ਕੁਝ ਨਾ ਅਹੁੜਿਆ। ਕੀ ਕੋਈ ਸ਼ਬਦ ਅਲੈਕਸੇਈ ਦੇ ਵਿਆਹ ਕਰਵਾਉਣ ਦੇ ਇਸ ਮੂਰਖ ਕਦਮ ਦੀ ਕੁੜੱਤਣ ਦੀ ਵਿਆਖਿਆ ਕਰ ਸਕਦੇ ਸਨ ? ਇਹ ਸਾਰਾ ਫ਼ੈਸਲਾ ਕੇਤਿਯਾ ਦਾ ਆਪਣਾ ਸੀ। — ਉਸ ਚੁੜੇਲ ਦਾ। ਤੋਨਿਯਾ ਜਾ ਕੇ ਉਸ ਮੋਟੀ ਮੂਰਖ ਨੂੰ ਮਿਲੇਗੀ ਤੇ ਕਹੇਗੀ ਕਿ ਉਨ੍ਹਾਂ ਨੂੰ ਟੱਬਰ ਨੂੰ ਮੂਰਖਾਂ ਦੀ ਲੋੜ ਨਹੀਂ, ਕਿ ਉਸ ਦੀ ਉਥੇ ਕੋਈ ਲੋੜ ਨਹੀਂ ਸੀ, ਕੋਈ ਉਸ ਨੂੰ ਮਿਲਣਾ ਨਹੀਂ ਸੀ ਚਾਹੁੰਦਾ। ਕਿ ਉਹ ਸਾਡੇ ਟੱਬਰ ਤੋਂ ਦੂਰ ਹੀ ਰਹੇ ਤਾਂ ਚੰਗਾ ਹੈ।

ਪਰ ਤੋਨਿਯਾ ਕਿਤੇ ਨਾ ਗਈ। ਅਤੇ ਸਾਰਾ ਕੁਝ ਜਿਵੇਂ ਹੋਣਾ ਸੀ ਹੋਇਆ। ਅਗਾਫ਼ੀਯਾ ਕਰਾਪੋਵਨਾ ਕਮਰਿਆਂ ਵਿਚ ਚੱਕਰ ਕਟਦੀ। ਉਸ ਨੂੰ ਫਿਕਰ ਸੀ : ਤੁਸੀਂ ਕੰਧਾਂ ਤਾਂ ਹਿਲਾ ਨਹੀਂ ਸਕਦੇ ਆਪਣੀ ਥਾਂ ਤੋਂ, ਪਰ ਇਹ ਨਵਾਂ ਜੋੜਾ ਕਿਥੇ ਰਹੇਗਾ ! ਟੱਬਰ ਕਿਵੇਂ ਤੇਜ਼ੀ ਨਾਲ ਵਧ ਰਿਹਾ ਸੀ ! ਕੀ ਵਿਕਟਰ ਤੇ ਲੀਡੀਆ ਨੂੰ ਆਪਣੇ ਲਈ ਦੋ ਕਮਰੇ ਨਹੀਂ ਸਨ ਚਾਹੀਦੇ ? ਚਾਹੀਦੇ ਸਨ। ਤੇ ਤੋਨਿਆ ਤੇ ਦੁਨੀਯਾਸ਼ਾ ਨੂੰ ਇਕੋ ਕਮਰੇ ਵਿਚ ਇਕੱਠੇ ਕਰਨਾ ਬਹੁਤ ਮਾੜੀ ਗੱਲ ਸੀ। ਤੁਸੀਂ ਤੋਨਿਯਾ ਨੂੰ ਤਾਂ ਛੇੜ ਵੀ ਨਹੀਂ ਸਕਦੇ। ਅਤੇ ਉਨ੍ਹਾਂ ਆਪਣੀ — ਈਲੀਆ ਤੇ ਅਗਾਫ਼ੀਯਾ ਨੇ — ਕਿਤੇ ਰਹਿਣਾ ਹੀ ਸੀ। ਭੁਚਾਲ ਵੀ ਈਲੀਆ ਨੂੰ ਆਪਣੇ ਪੁਰਾਣੇ ਬੈੱਡਰੂਮ ਵਿਚੋਂ ਨਹੀਂ ਸੀ ਹਿਲਾ ਸਕਦਾ, ਭਾਵੇਂ ਨਵੀਂ ਜੋੜੀ ਨੂੰ ਕਿਸੇ ਹੋਰ ਥਾਂ ਜਾ ਕੇ ਕਿਉਂ ਨਾ ਰਹਿਣਾ ਪਵੇ। ਤੇ ਵਡੇ ਕਮਰੇ ਵਿਚ ਜਿਥੇ ਅਲੈਕਸੇਈ ਤੇ ਦਾਦਾ ਜੀ ਸੌਂਦੇ ਸਨ ?...... ਤੁਸੀਂ ਦਾਦਾ ਜੀ ਨੂੰ ਬਾਹਰ ਸ਼ੈੱਡ ਵਿਚ ਤਾਂ ਨਹੀਂ ਪਾ ਸਕਦੇ। ਜਿਵੇਂ ਕਿਵੇਂ ਹੈ ਇਸੇ ਬਾਰੇ ਸੋਚੋ ਤੇ ਕੋਈ ਉਪਾਇ ਲੱਭੋ।

"ਈਲੀਆ, ਸ਼ਾਇਦ ਹੁਣ ਸਾਡੇ ਲਈ ਦਰਿਆ ਤੋਂ ਪਾਰਲੇ ਮਕਾਨ ਵਿਚ ਜਾਣਾ ਹੀ ਠੀਕ ਹੈ। ਅਗਲੇ ਕਿਤਨੇ ਚਿਰ ਤੋਂ ਸਾਨੂੰ ਉਹ ਵੱਡਾ-ਨਵਾਂ ਫ਼ਲੈਟ ਦੇਣ ਬਾਰੇ ਆਖ ਰਹੇ ਨੇ।" ਅਗਾਫ਼ੀਯਾ ਕਾਰਪੋਵਨਾ ਨੇ ਪਤੀ ਨੂੰ ਸਲਾਹ ਦਿਤੀ।

"ਤੈਨੂੰ ਹਮੇਸ਼ਾ ਪੁੱਠੀ ਗੱਲ ਅਹੁੜਦੀ ਹੈ, ਅਗਾਫੀਯਾ। ਇਹ ਫ਼ਲੈਟ ਦੀ ਗੱਲ ਨਹੀਂ ਇਹ ਲੋਕਾਂ ਦੇ ਮੇਲ ਮਿਲਾਪ ਦੀ ਗੱਲ ਹੈ, ਪਿਛੋਂ ਤੂੰ ਇਨ੍ਹਾਂ ਹੀ ਲੋਕਾਂ ਨੂੰ ਯਾਦ ਕਰਿਆ ਕਰੇਂਗੀ। ਉਹ ਕਿਵੇਂ ਕਰ ਰਹੇ ਹਨ, ਉਹ ਕੁੜੀ ਤੇ ਅਲੈਕਸੇਈ ?

ਕੀ ਠੀਕ ਰਹੇਗੀ ਜੋੜੀ ? ਤੂੰ ਮਾਂ ਹੈਂ, ਤੈਨੂੰ ਸਾਰੀ ਗੱਲ ਦੇਖਣੀ-ਚਾਖਣੀ ਚਾਹੀਦੀ ਹੈ।" ਈਲੀਆ ਮਾਤਵੀਯੇਵਿਚ ਨੇ ਕਿਹਾ।

"ਮੈਂ ਕੀ ਦੇਖਣਾ ਹੈ ? ਕੇਤਿਯਾ ਚੰਗੀ ਸਿਆਣੀ ਕੁੜੀ ਹੈ। ਉਹਦੀ ਮਾਂ ਉਸਤਾਨੀ ਹੈ। ਉਸ ਨੇ ਸਾਡੇ ਬੱਚਿਆਂ ਨੂੰ ਪੜ੍ਹਾਇਆ ਹੈ।"

"ਫੇਰ ਉਲਟੀ ਗੱਲ ! ਮੈਂ ਆਪ ਵੀ ਕੇਤਿਯਾ ਤੇ ਉਸ ਦੀ ਮਾਂ ਨੂੰ ਜਾਣਦਾ ਹਾਂ। ਮੈਂ ਅਲੈਕਸੇਈ ਦੀ ਗੱਲ ਕਰਦੀ ਹਾਂ, ਅਲੈਕਸੇਈ ਦਾ ਕੀ ਇਰਾਦਾ ਹੈ ?"

"ਤੂੰ ਪਿਉ ਹੈਂ, ਉਸ ਦਾ ਧਿਆਨ ਤੂੰ ਕਰ।"

"ਐਵੇਂ ਯਬ੍ਹਲੀਆਂ ਨਾ ਮਾਰਿਆ ਕਰ, ਅਗਾਫੀਯਾ !"

"ਮੈਨੂੰ ਨਹੀਂ ਫਿਰ ਪਤਾ, ਤੂੰ ਮੈਥੋਂ ਕੀ ਪੁੱਛਣਾ ਚਾਹੁੰਦਾ ਹੈਂ ?"

"ਇਸ ਮਾਮਲੇ ਦੇ ਸਾਰੇ ਹਾਲਾਤ...... ਮੈਂ ਇਤਨਾ ਚਾਹੁੰਦਾ ਹਾਂ। ਬਸ ! ਮੇਰੇ ਕੋਲ ਸਮਾਂ ਨਹੀਂ ਕਿ ਸਭ ਕੁਝ ਜਾਣ ਸਕਾਂ। ਇਹ ਕੰਮ ਤੂੰ ਕਰ। ਕੀ ਉਨ੍ਹਾਂ ਦਾ ਰਿਸ਼ਤਾ ਸੰਜੀਦਾ ਹੈ ? ਜਾਂ ਐਵੇਂ ਚਾਰ ਦਿਨਾਂ ਦੇ ਲੱਟੂ ਹੋਣ ਵਾਲੀ ਗੱਲ ਹੈ। ਅਸੀਂ ਨਹੀਂ ਚਾਹੁੰਦੇ ਕਲ੍ਹ ਨੂੰ ਟੱਬਰ ਵਿਚ ਕੋਈ ਗੜਬੜ ਹੋਵੇ।"

"ਇਸੇ ਕਰਕੇ ਤਾਂ ਮੈਂ ਆਖਦੀ ਹਾਂ ਕਿ ਸਾਨੂੰ ਸਾਰਿਆਂ ਨੂੰ ਇਕੋ ਫ਼ਲੈਟ ਵਿਚ ਰਹਿਣਾ ਚਾਹੀਦਾ ਹੈ।"

"ਨਾ, ਇਸ ਨਾਲ ਕੋਈ ਫ਼ਰਕ ਨਹੀਂ ਪਵੇਗਾ।" ਈਲੀਆ ਮਾਤਵੀਯੇਵਿਚ ਬੋਲਿਆ। ਤੁਸੀਂ ਸਾਡੇ ਜਿੱਡੀ ਫ਼ੌਜ ਨੂੰ ਇਕ ਫ਼ਲੈਟ ਵਿਚ ਨਹੀਂ ਰਖ ਸਕਦੇ। ਸਾਨੂੰ ਤਾਂ ਪੂਰਾ ਘਰ — ਸਾਰੀ ਦੀ ਸਾਰੀ ਛੱਤ — ਚਾਹੀਦਾ ਹੈ। ਜ਼ਰਾ ਬਦਲ ਕੇ ਦੇਖ ਫੇਰ ਕੀ ਬਣਦਾ ਹੈ — ਕੁਝ ਪਹਿਲੀ ਛੱਤ ਉਤੇ ਰਹਿੰਦੇ ਹੋਣਗੇ, ਕੁਝ ਪੰਜਵੀਂ ਉਤੇ। ਦੂਜੀ ਗੱਲ ਕਿ ਅਸੀਂ ਸਾਰੇ ਵਖ ਵਖ ਘਰਾਂ ਵਿਚ ਰਹਾਂਗੇ, ਉਥੇ।"

"ਤਾਂ ਤੂੰ ਠੀਕ ਆਖਦਾ ਹੈਂ। ਮਜ਼ਾਕ ਦੀ ਗੱਲ ਨਹੀਂ ਨਾ ?"

"ਨਹੀਂ, ਗੁਰੂ ਜੀ ! ਮੈਂ ਤਾਂ ਇਹੋ ਕਹਿੰਦਾ ਹਾਂ ਕਿ ਵਿਚਾਰ ਕਰਕੇ ਉਸ ਨੂੰ ਇਕੱਲੇ ਨੂੰ ਦਰਿਆ ਤੋਂ ਪਾਰ ਜਾਣ ਦੇਈਏ। ਅਸੀਂ ਇਕ ਫ਼ਲੈਟ ਮੰਗਾਂਗੇ — ਉਹ ਆਪ ਸਤਾਖਨੋਵਾਈਟ ਹੈ — ਅਗਲੇ ਉਸ ਨੂੰ ਫਟ ਦੇ ਦੇਣਗੇ।"

"ਆਪਣੇ ਮੁੰਡੇ ਨੂੰ ਆਪੇ ਘਰੋਂ ਕੱਢ ਦੇਈਏ ?........।"

ਈਲੀਆ ਆਪਣੀ ਪਤਨੀ ਸਾਹਮਣੇ ਨਿਰਉੱਤਰ ਹੋਇਆ ਬੈਠਾ ਸੀ। ਉਹ ਇਕ ਦੂਜੇ ਵਲ ਕਿਤਨੀ ਦੇਰ ਤੱਕਦੇ ਰਹੇ। ਤੀਹ ਸਾਲ ਉਨ੍ਹਾਂ ਆਪਣੇ ਪਰਵਾਰ ਨੂੰ ਵਧਦੇ-ਫੁਲਦੇ ਦੇਖਣ ਦਾ "ਇਕ ਲੁਕਵੀਂ" ਈਰਖਾ ਨਾਲ ਆਨੰਦ ਮਾਣਿਆ ਸੀ।

"ਇਹ ਜ਼ਿੰਦਗੀ ਹੈ, ਅਗਾਫ਼ੀਯਾ !" ਈਲੀਆ ਮਾਤਈਯੇਵਿਚ ਆਪਣੇ ਦਿਲ ਦੇ ਭਾਵਾਂ ਨੂੰ ਛੁਪਾਉਣ ਲਈ ਰਤਾ ਕੁ ਰੁੱਖੀ ਤਰ੍ਹਾਂ ਬੋਲਿਆ। "ਇਹ ਮਾਪਿਆਂ ਦਾ ਕੰਮ ਹੈ

ਕਿ ਉਹ ਆਪਣੇ ਬੱਚਿਆਂ ਨੂੰ ਪਾਲ ਪੋਸ ਕੇ ਵੱਡਾ ਕਰਨ ਅਤੇ ਚੰਗੇ ਰਾਹ ਪਾਉਣ। ਪਰ ਉਨ੍ਹਾਂ ਨੂੰ ਉਸ ਰਾਹ ਉਤੇ ਆਪਣੀ ਮਰਜ਼ੀ ਨਾਲ ਤੁਰਨ ਦਾ ਹੱਕ ਹੈ। ਉਂਜ ਵੀ ਮਾਪਿਆਂ ਲਈ ਹਰ ਗੱਲ ਵਿਚ ਦਖ਼ਲ ਦੇਣਾ ਠੀਕ ਨਹੀਂ। ਜੇਕਰ ਬੱਚਿਆਂ ਨੂੰ ਸਾਰੀ ਉਮਰ ਹੀ ਉਂਗਲੀ ਲਾ ਕੇ ਤੋਰਦੇ ਰਹੀਏ ਤਾਂ ਜੀਵਨ ਦਾ ਚੱਕਰ ਖਲੋ ਜਾਵੇਗਾ।"

"ਇਹ ਠੀਕ ਨਹੀਂ, ਈਲੀਆ! ਭਲਾ ਸਾਡੀ ਉਂਗਲੀ ਕੌਣ ਲੱਗਦਾ ਹੈ? ਐਨਤੋਲ? ਕੋਸਤਿਯਾ?"

"ਤਾਂ ਫਿਰ ਚਲਣ ਦਿਉ ਉਨ੍ਹਾਂ ਨੂੰ ਆਪਣੇ ਆਪ!" ਈਲੀਆ ਜਾਣਦਾ ਸੀ ਕਿ ਇਸ ਗੱਲ ਵਿਚ ਕੋਈ ਦਲੀਲ ਨਹੀਂ, ਅਤੇ ਉਸ ਨੇ ਗੁੱਸਾ ਚੜ੍ਹਾ ਲਿਆ।

ਪਿਉ ਦਾ ਵਖਰੇ ਫ਼ਲੈਟ ਵਾਲਾ ਵਿਚਾਰ ਅਲੈਕਸੇਈ ਤੀਕ ਪੁੱਜ ਗਿਆ।

ਆਖ਼ਰ ਉਸ ਨੇ ਆਪਣਾ ਆਲ੍ਹਣਾ ਤਾਂ ਬਣਾਉਣਾ ਹੀ ਸੀ — ਭਾਵੇਂ ਮਾਪਿਆਂ ਦੀ ਛੱਤ ਹੇਠਾਂ ਜਾਂ ਆਪਣੇ ਤੌਰ ਤੇ। ਅਲੈਕਸੇਈ ਇਸ ਘਰ ਦੀ ਇਕੱਠੇ ਰਹਿਣ ਦੀ ਪਿਰਤ ਅਨੁਸਾਰ ਬਾਹਰ ਜਾਣ ਲਈ ਤਿਆਰ ਨਹੀਂ ਸੀ। ਉਸ ਲਈ ਇਸ ਘਰ ਦਾ ਕੋਈ ਵੀ ਖੂੰਜਾ ਕੇਤਿਯਾ ਦੇ ਸਾਥ ਨਾਲ ਜੰਨਤ ਸੀ।

ਉਸ ਨੇ ਆਪ ਵੀ ਕਦੀ ਵਖਰਾ ਫ਼ਲੈਟ ਲੈਣ ਬਾਰੇ ਨਹੀਂ ਸੀ ਸੋਚਿਆ। ਇਹ ਵਿਚਾਰ ਉਸ ਦੇ ਪਿਤਾ ਵਲੋਂ ਰਖਿਆ ਗਿਆ ਸੀ। ਆਖ਼ਰ ਅਲੈਕਸੇਈ ਨੇ ਆਪਣੇ ਚਾਚੇ ਵੈਸੀਲੀ ਦੀ ਸਲਾਹ ਲੈਣੀ ਠੀਕ ਸਮਝੀ। ਉਹ ਸ਼ਿੱਪਯਾਰਡ ਟਰੇਡ ਯੂਨੀਅਨ ਦਾ ਮੈਂਬਰ ਸੀ ਅਤੇ ਉਸ ਨੂੰ ਪਤਾ ਸੀ ਕਿ ਅਲੈਕਸੇਈ ਨੂੰ ਕੋਈ ਕਮਰਾ ਜਾਂ ਫ਼ਲੈਟ ਮਿਲ ਸਕੇਗਾ ਕਿ ਨਹੀਂ।

"ਆਸ ਤਾਂ ਹੈ", ਵੈਸੀਲੀ ਨੇ ਕਿਹਾ। "ਅਸੀਂ ਛੇਤੀ ਹੀ ਦੋ ਨਵੇਂ ਫ਼ਲੈਟਾਂ ਦੇ ਬਲਾਕਾਂ ਵਿਚ ਲੋਕਾਂ ਨੂੰ ਬਿਠਾ ਰਹੇ ਹਾਂ। ਦੇਖੇ ਨੇ ਤੂੰ, ਕਲੱਬ ਦੇ ਸਾਹਮਣੇ? ਅਰਜ਼ੀ ਦੇ ਛਡੋ। ਜੇ ਤੇਰਾ ਹੱਕ ਬਣਦਾ ਹੋਇਆ ਤਾਂ ਮਿਲ ਜਾਵੇਗਾ, ਨਹੀਂ ਤੇ ਨਾ ਸਹੀ। ਸਿੱਧਾ ਹਿਸਾਬ। ਤੇਰਾ ਕੀ ਖ਼ਿਆਲ ਹੈ ਕਿ ਹਰ ਨਵੇਂ ਵਿਆਹੇ ਬੰਦੇ ਲਈ ਫ਼ਲੈਟ ਧਰਿਆ ਪਿਆ ਹੁੰਦਾ ਹੈ? ਠੀਕ ਹੈ ਕਿ ਇਕ ਸਮਾਜਵਾਦੀ ਢਾਂਚੇ ਵਿਚ ਵਿਆਹਿਆ ਹੋਇਆ ਬੰਦਾ ਫ਼ਲੈਟ ਦਾ ਹੱਕਦਾਰ ਹੈ। ਅਸੀਂ ਚੰਗੇ ਲਾੜਿਆਂ ਦੀ ਇੱਜ਼ਤ ਕਰਦੇ ਹਾਂ। ਕਾਮਰੇਡ ਲਾੜਿਆ, ਸ਼ਿੱਪਯਾਰਡ ਕਮੇਟੀ ਦੇਖੇਗੀ ਕਿ ਤੂੰ ਕਿਹੋ ਜਿਹਾ ਕੰਮ ਕਰਦਾ ਹੈਂ। ਅਲੈਕਸੇਈ, ਇਕ ਗੱਲ ਮੈਂ ਤੈਨੂੰ ਦਸ ਦਿਆਂ ਕਿ ਪਿਛੇ ਜਿਹੇ ਤੂੰ ਚੰਗਾ ਕੰਮ ਨਹੀਂ ਕਰਦਾ ਰਿਹਾ। ਕਮੇਟੀ ਵਾਲੇ ਤੇਰਾ ਨਾਂ ਆਦਰਯੋਗ ਵਿਅੱਕਤੀਆਂ ਦੀ ਲਿਸਟ ਵਿਚੋਂ ਕੱਢਣਾ ਚਾਹ ਰਹੇ ਹਨ।"

"ਮੇਰੇ ਕੰਮ ਦੇ ਰਿਕਾਰਡ ਵਿਚ ਕੀ ਨੁਕਸ ਹੈ?"

"ਗੱਲ ਇਹ ਹੈ ਕਿ ਪਹਿਲਾਂ ਅਸੀਂ ਛੋਟੇ ਜ਼ੁਰਬੀਨ ਦਾ ਕੰਮ ਦੋ ਸੌ ਪ੍ਰਤੀਸ਼ਦ

ਦੇਖਦੇ ਸਾਂ ਤੇ ਹੁਣ ਇਕ ਸੌ ਅੱਸੀ ਜਾਂ ਇਕ ਸੌ ਚਾਲ੍ਹੀ ਰਹਿ ਗਿਆ........."

"ਫਿਰ ਮੇਰੇ ਪਲਾਟ ਦੀ ਮੁਰੰਮਤ ਕਰਵਾ ਕੇ ਦਿਉ । ਇਹ ਮੇਰੇ ਹਥੌੜੇ ਨੂੰ ਪੂਰੇ ਜ਼ੋਰ ਨਾਲ ਨਹੀਂ ਸੁੱਟਦਾ ।"

"ਅਲੈਕਸੇਈ, ਸੁਣ ਜ਼ਰਾ ! ਤੈਨੂੰ ਰਿਬਟਾਂ ਲਗਾਉਣੀਆਂ ਕਿਸ ਨੇ ਸਿਖਾਈਆਂ ਸਨ ?"

"ਤੂੰ ਸਿਖਾਈਆਂ ਸਨ, ਚਾਚਾ !"

"ਮੈਂ ਤੈਨੂੰ ਦੁਖੜੇ ਰੋਣੇ ਵੀ ਸਿਖਾਏ ਸਨ ?"

"ਕੌਣ ਰੋਂਦਾ ਹੈ ਦੁਖੜੇ ? ਮੈਂ ਤਾਂ ਨਹੀਂ ਰੋਂਦਾ ।"

"ਤੂੰ ਛੇਤੀ ਹੀ ਲੱਗ ਜਾਵੇਂਗਾ । ਰਤਾ ਸਬਰ ਰੱਖ !" ਵੈਸੀਲੀ ਨੇ ਆਪਣੇ ਕਮੀਜ਼ ਦਾ ਉਤਲਾ ਬਟਨ ਖੋਲ੍ਹਿਆ । "ਜਦੋਂ ਰਿਬਟਿੰਗ ਦੀ ਥਾਂ ਵੈਲਡਿੰਗ ਹੋਣ ਲਗ ਪਈ ਫਿਰ ਤੂੰ ਕਾਹਦੀ ਚੋਣ ਕਰੇਂਗਾ ?"

ਦੋਵੇਂ ਸੋਚੀਂ ਪੈ ਗਏ । ਜ਼ਿੰਦਗੀ ਬਹੁਤ ਅਗਾਂਹ ਲੰਘ ਚੁੱਕੀ ਸੀ । ਕੰਮ ਦੇ ਢੰਗ ਬਦਲ ਰਹੇ ਸਨ ।

"ਹਾਂ ਪਿਆਰੇ ਅਲੈਕਸੇਈ, ਸਾਨੂੰ ਰਿਬਟਾਂ ਲਗਾਉਣ ਵਾਲਿਆਂ — ਤੈਨੂੰ ਤੇ ਮੈਨੂੰ — ਦੁਨੀਆ ਦੇ ਨਾਲ ਚਲਣਾ ਪਵੇਗਾ ।"

"ਤੁਹਾਨੂੰ ਵਿਸ਼ਵਾਸ ਨਹੀਂ ?"

"ਦੇਖ ਪੁੱਤਰਾ, ਤੈਨੂੰ ਨਹੀਂ ਪਤਾ ਤੂੰ ਕੀ ਗੱਲਾਂ ਕਰ ਰਿਹਾ ਹੈਂ ? ਤੂੰ ਸ਼ਾਇਦ ਕਿਆਸ ਨਹੀਂ ਕਰ ਸਕਦਾ ਕਿ ਆਉਣ ਵਾਲੇ ਪੰਜਾਂ ਦਸਾਂ ਸਾਲਾਂ ਵਿਚ ਸਾਡਾ ਸ਼ਿੱਪਯਾਰਡ ਕਿਵੇਂ ਦਾ ਲੱਗੇ ਗਾ ।"

"ਇਸ ਵਿਚ ਹੈਰਾਨੀ ਦੀ ਵੀ ਕੀ ਗੱਲ ਹੈ ?"

"ਤੇਰੇ ਲਈ ਤਾਂ ਕੋਈ ਨਹੀਂ ! ਤੂੰ ਨਵੀਂ ਮਸ਼ੀਨਰੀ ਦਾ ਆਦੀ ਹੋ ਚੁੱਕਾ ਹੈਂ ।"

ਉਹ ਕਿਤਨੀ ਦੇਰ ਆਉਣ ਵਾਲੇ ਦਿਨਾਂ ਦੀਆਂ ਗੱਲਾਂ ਕਰਦੇ ਰਹੇ ।

ਅਖ਼ੀਰ ਅਲੈਕਸੇਈ ਨੇ ਅਰਜ਼ੀ ਦੇ ਦਿਤੀ ।

ਗੋਰਬੂਨੋਵ, ਸ਼ਿੱਪਯਾਰਡ ਟਰੇਡ-ਯੂਨੀਅਨ ਕਮੇਟੀ ਦੇ ਚੇਅਰਮੈਨ ਨੇ ਅਰਜ਼ੀ ਪੜ੍ਹੀ ਤੇ ਬੋਲਿਆ :

"ਤੂੰ ਕੋਈ ਲਾੜਾ ਨਹੀਂ ਜਾਪਦਾ, ਕਾਕਾ ! ਤੂੰ ਤਾਂ ਇਮਤਿਹਾਨ ਵਿਚ ਬੈਠਣ ਵਾਲਾ ਵਿਦਿਆਰਥੀ ਨਜ਼ਰ ਆਉਂਦਾ ਹੈਂ । ਮਿਲਣਸਾਰੀ ਤੇਰੇ ਵਿਚ ਹਾਲੀਂ ਨਹੀਂ ਆਈ । ਠੀਕ ਹੈ ਅਸੀਂ ਕੁਝ ਕਰਾਂਗੇ । ਵੀਰਵਾਰ ਨੂੰ ਫੇਰ ਆ ਕੇ ਪਤਾ ਕਰ ਜਾਵੀਂ ।"

ਵੀਰਵਾਰ ਨੂੰ ਸ਼ਿੱਪਯਾਰਡ ਕਮੇਟੀ ਨੇ ਅਲੈਕਸੇਈ ਤੋਂ ਕੁਝ ਸਵਾਲ ਪੁੱਛੇ । ਸ਼ਾਇਦ ਉਸ ਨੂੰ ਕੋਈ ਸਹਾਇਤਾ ਚਾਹੀਦੀ ਸੀ । ਪਰ ਇੰਜ ਹੈ ਤਾਂ ਉਹ ਖ਼ੁਦ ਕਿਉਂ ਨਾ ਆਖੇ ।

"ਉਸ ਨੂੰ ਕਿਸੇ ਮਦਦ ਦੀ ਲੋੜ ਨਹੀਂ, ਸਾਥੀਉ!" ਡਾਇਰੈਕਟਰ ਈਵਾਨ ਸਤੇਪਾਨੋਵਿਚ ਨੇ ਅਲੈਕਸੇਈ ਦੀ ਅਰਜ਼ੀ ਨੂੰ ਪੜ੍ਹਦਿਆਂ ਕਿਹਾ। "ਸਭ ਕੁਝ ਇਥੇ ਲਿਖਿਆ ਹੋਇਆ ਹੈ। ਉਹ ਵਿਆਹ ਕਰਵਾ ਰਿਹਾ ਹੈ। ਇਸ ਵਿਚਾਰੇ ਨੇ ਤਾਂ ਬਹੁਤਾ ਕੰਮ ਹੀ ਨਹੀਂ ਘਟਾਇਆ। ਜਦੋਂ ਮੈਂ ਇਸ ਵਾਲੀ ਹਾਲਤ ਵਿਚ ਸਾਂ ਤਾਂ ਡਿਪਲੋਮਾ ਹੀ ਛਡ ਬੈਠਾ ਸਾਂ। ਅਸੀਂ ਇਸ ਨੂੰ ਰਹਿਣ ਲਈ ਯੋਗ ਥਾਂ ਦੇਈਏ। ਆਪਣੇ ਆਪ ਇਹ ਸਾਰਾ ਘਾਟਾ ਪੂਰਾ ਕਰ ਲਵੇਗਾ। ਹੈ ਨਾ ਜ਼ੁਰਬੀਨਾ?"

ਅਲੈਕਸੇਈ ਨੇ ਛੇਤੀ ਉੱਤਰ ਨਾ ਦਿਤਾ। ਉਹ ਨੀਵੀਂ ਪਾਈ ਬੈਠਾ ਆਪਣੀ ਟੋਪੀ ਨੂੰ ਹੱਥਾਂ ਵਿਚ ਮਰੋੜ ਰਿਹਾ ਸੀ: ਐਸੀ ਤੈਸੀ ਕਰਵਾਉਣ ਜੇ ਨਹੀਂ ਮਕਾਨ ਦੇਣਗੇ ਤਾਂ ਨਾ ਦੇਣ। ਕਾਹਦੇ ਲਈ ਮੈਂ ਅਹਿਸਾਨ ਸਿਰ ਲਵਾਂ। ਜੇ ਕਲ੍ਹ ਨੂੰ ਕੋਈ ਉੱਚੀ ਨੀਵੀਂ ਹੋ ਗਈ ਤਾਂ ਪਏ ਉਲਾਂਭੇ ਦੇਣਗੇ — ਅਸਾਂ ਤੇਰੀ ਸਹਾਇਤਾ ਕੀਤੀ, ਅਸਾਂ ਤੇਰਾ ਹਰ ਖ਼ਿਆਲ ਰਖਿਆ ਤੇ ਪਤਾ ਨਹੀਂ ਹੋਰ ਕੀ ਕੀ ਆਖਣ।"

ਉਸ ਨੇ ਆਪਣਾ ਜਿਰ ਉਤਾਂਹ ਚੁਕਿਆ। ਈਵਾਨ ਸਤੇਪਾਨੋਵਿਚ ਵਲ ਤੱਕਿਆ, ਜੋ ਮੁਸਕਰਾਉਂਦਾ ਹੋਇਆ ਉਸ ਦੇ ਉੱਤਰ ਦੀ ਉਡੀਕ ਕਰ ਰਿਹਾ ਸੀ, ਤੇ ਡਟ ਕੇ ਬੋਲਿਆ:

"ਮੈਂ ਕਮਰੇ ਲੈਣ ਖ਼ਾਤਰ ਕੰਮ ਨਹੀਂ ਕਰਦਾ, ਕਾਮਰੇਡ ਡਾਇਰੈਕਟਰ!"

ਈਵਾਨ ਸਤੇਪਾਨੋਵਿਚ ਨੇ ਆਪਣੀਆਂ ਬਾਹਾਂ ਫੈਲਾ ਕੇ ਕਿਹਾ:

"ਇਹ ਕੇਵਲ ਜ਼ੁਰਬੀਨ ਹੀ ਆਖ ਸਕਦੇ ਹਨ।"

"ਠਹਿਰੋ, ਜ਼ਰਾ......" ਗੋਰਬੂਨੋਵ ਬੋਲਿਆ। "ਤਾਂ ਫਿਰ ਹੋਰ ਕਾਹਦੇ ਲਈ ਕੰਮ ਕਰਦਾ ਹੈਂ, ਦੋਸਤ? ਤੂੰ ਕਹਿੰਦਾ ਹੈਂ ਕਿ ਤੈਨੂੰ ਕਮਰਿਆਂ ਦੀ ਲੋੜ ਨਹੀਂ। ਸ਼ਾਇਦ ਅਸੀਂ ਤਾਂ ਤਨਖ਼ਾਹ ਵੀ ਦੇਣਾ ਨਹੀਂ ਚਾਹੁੰਦੇ? ਕਿਤਨਾ ਬਹਾਦਰ ਬੰਦਾ ਹੈਂ ਤੂੰ! ਕਿਉਂ ਪਿਆਰੇ ਤੁਹਾਨੂੰ ਕਮਰੇ ਦੇਣ ਲਈ ਹੀ ਤਾਂ ਅਸਾਂ ਇਨਕਲਾਬ ਲਿਆਂਦਾ। ਬੰਦੂਕ ਸਰਹਾਣੇ ਰਖ ਕੇ ਇਨ੍ਹਾਂ ਕਮਰਿਆਂ ਦੀ ਖ਼ਾਤਰ ਹੀ ਭੁੰਜੇ ਸੌਂਦੇ ਰਹੇ......ਤੇ ਤੂੰ ਇਸ ਨੂੰ ਕੁਝ ਵੀ ਨਹੀਂ ਸਮਝਦਾ......ਚੁੱਪ ਕਿਉਂ ਕਰ ਗਿਆ ਸ਼੍ਰੀਮਾਨ ਜੀ?"

"ਮੈਂ 'ਸ਼੍ਰੀਮਾਨ ਜੀ' ਨਹੀਂ। ਮੈਂ ਇਕ ਕਾਮਾ ਹਾਂ।" ਅਲੈਕਸੇਈ ਉਠਿਆ ਤੇ ਬੂਹੇ ਵਲ ਵਧਿਆ। "ਮੈਂ ਕਮਰਿਆਂ ਲਈ ਕੰਮ ਨਹੀਂ ਕਰਦਾ। ਮੈਂ ਪੂਰੇ-ਸੂਰੇ ਘਰ ਬਣਾਉਣ ਲਈ ਕੰਮ ਕਰਦਾ ਹਾਂ। ਤੇ ਮੈਂ ਤੀਹ ਸਾਲਾਂ ਵਿਚ ਇਕ ਵਾਰ ਵੀ ਕਿਸੇ ਕੋਲ ਇਹ ਫੜ੍ਹ ਮਾਰਨ ਨਹੀਂ ਆਵਾਂਗਾ।"

"ਪਹਿਲਾਂ ਕੁਝ ਵੱਡਾ ਹੋ ਲੈ," ਗੋਰਬੂਨੋਵ ਨੇ ਚੀਕ ਕੇ ਆਖਿਆ। ਪਰ ਉਦੋਂ ਤੀਕ ਅਲੈਕਸੇਈ ਪੌੜੀਆਂ ਵੀ ਉਤਰ ਚੁੱਕਾ ਸੀ।

ਉਸ ਸ਼ਾਮ ਆਪਣੇ ਵਾਅਦੇ ਅਨੁਸਾਰ ਮਿਲਣ ਨਾ ਆਈ। ਅਲੈਕਸੇਈ ਅਜਾਈਂ ਹਨੇਰੇ ਹੁੰਦੇ ਤੀਕ ਉਡੀਕਦਾ ਰਿਹਾ ਅਤੇ ਅਖ਼ੀਰ ਉਸ ਦੇ ਘਰ ਵਲ ਤੁਰ ਪਿਆ। ਖਿੜਕੀ ਵਿਚੋਂ ਰੌਸ਼ਨੀ ਦਿਖਾਈ ਦੇਂਦੀ ਸੀ। ਕੇਤਿਯਾ ਬੀਮਾਰ ਪਈ ਜਾਪਦੀ ਸੀ।

ਉਹ ਜ਼ਰੂਰ ਬੀਮਾਰ ਹੋਵੇ। ਉਸ ਨੂੰ ਜਾ ਕੇ ਕੁਝ ਚਿਰ ਉਸ ਦੇ ਕੋਲ ਬੈਠਣਾ ਚਾਹੀਦਾ ਸੀ।

ਉਹ ਦੂਜੀ ਛੱਤ ਉਤੇ ਪੁੱਜਾ। ਘੰਟੀ ਵਜ ਈ। ਕੇਤਿਯਾ ਦੀ ਮਾਂ ਮਾਰਗਰੀਤਾ ਸਤੇਪਾਨੋਵਨਾ ਨੇ ਬੂਹਾ ਖੋਲ੍ਹਿਆ।

"ਕੀ ਕੇਤਿਯਾ ਘਰ ਹੈ ?" ਅਲੈਕਸੇਈ ਨੇ ਪੁੱਛਿਆ।

"ਕੇਤਿਯਾ ?" ਮਾਰਗਰੀਤਾ ਸਤੇਪਾਨੋਵਨਾ ਨੇ ਹੈਰਾਨ ਹੋ ਕੇ ਉਸ ਵਲ ਤੱਕਿਆ। "ਉਹ ਘਰ ਕਿਵੇਂ ਹੋ ਸਕਦੀ ਹੈ ? ਕੀ ਤੁਸੀਂ ਇਕੱਠੇ ਥੀਏਟਰ ਨਹੀਂ ਸਉ ਗਏ ?"

"ਥੀਏਟਰ ?" ਹੁਣ ਅਲੈਕਸੇਈ ਦੀ ਵਾਰੀ ਸੀ ਹੈਰਾਨ ਹੋਣ ਦੀ।

"ਤਾਂ ਫਿਰ ਜ਼ਰੂਰ ਉਹ ਮੈਨੂੰ ਧੋਖਾ ਦੇ ਕੇ ਗਈ ਹੈ। ਆਲਯੋਸ਼ਾ ? ਹੈਰਾਨੀ ਦੀ ਗੱਲ ਹੈ !" ਮਾਰਗਰੀਤਾ ਬੋਲੀ।

ਅਲੈਕਸੇਈ ਗਲੀ ਵਿਚ ਜਾ ਕੇ ਸਾਹਮਣੀ ਪਟੜੀ ਉਤੇ ਘੁੰਮਦਾ ਰਿਹਾ। ਅੱਧੀ ਰਾਤ ਗਏ ਉਹ ਸਿੱਧਾ ਘਰ ਆ ਕੇ ਮੰਜੀ ਉਤੇ ਲੇਟ ਗਿਆ। ਅਗਲੇ ਦਿਨ ਸਵੇਰੇ ਹੀ ਦਾਦਾ ਜੀ ਦੇ ਨਾਲ ਛੇ ਵਜੇ ਉਠ ਬੈਠਾ। ਅਤੇ ਕਾਰਖ਼ਾਨੇ ਚਲਾ ਗਿਆ।

"ਏਨੀ ਛੇਤੀ ਕਿਵੇਂ ?" ਬੁੱਢੇ ਚੌਕੀਦਾਰ ਗੋਰੋਖੋਵ ਨੇ ਪੁੱਛਿਆ। "ਰੀਕਾਰਡ ਬੀਟ ਕਰਨਾ ਚਾਹੁੰਦਾ ਹੈਂ ?"

ਅਲੈਕਸੇਈ ਨੇ ਸਿਰ ਹਿਲਾਇਆ, ਪਰ ਮੂੰਹੋਂ ਕੁਝ ਨਾ ਬੋਲਿਆ।

ਨਹੀਂ ਅਲੈਕਸੇਈ ਨਵਾਂ ਰਿਕਾਰਡ ਕਾਇਮ ਕਰਨ ਦੇ ਰਉਂ ਵਿਚ ਨਹੀਂ ਸੀ। ਉਹ ਡੌਕ ਉਤੇ ਗਿਆ। ਉਸ ਦੇ ਕਦਮਾਂ ਦੀ ਆਵਾਜ਼ ਚੁਫੇਰੇ ਪਸਰੀ ਚੁੱਪ ਵਿਚ ਦੂਗਣੀ ਹੋ ਕੇ ਗੂੰਜ ਰਹੀ ਸੀ। ਨੇੜੇ ਦੀ ਕੋਲੇ ਦੀ ਵਰਕਸ਼ਾਪ ਤੋਂ ਕੁਝ ਟੁੱਟਣ ਦੀ ਆਵਾਜ਼ ਆ ਰਹੀ ਸੀ। ਦਿਨ ਚੜ੍ਹ ਰਿਹਾ ਸੀ। ਇਕ ਕਾਂ ਬੋਲਿਆ।

ਉਹ ਉਦਾਸ ਤੇ ਠੰਢਾ ਠੰਢਾ ਅਨੁਭਵ ਕਰ ਰਿਹਾ ਸੀ। ਉਸ ਨੂੰ ਸ਼ਿੱਪਯਾਰਡ ਆ ਜਾਣ ਦਾ ਅਫ਼ਸੋਸ ਹੋਇਆ। ਚੰਗਾ ਜੇ ਉਹ ਕੇਤਿਯਾ ਨੂੰ ਪੁਲ ਉਤੇ ਮਿਲਦਾ। ਉਸ ਨੇ ਪਹਿਲਾਂ ਇਹ ਗੱਲ ਕਿਉਂ ਨਾ ਸੋਚੀ ? ਹੁਣ ਤਾਂ ਪਛੜ ਚੁੱਕਾ ਸੀ। ਚਾਚੀ ਸਤਾਲਿਯਾ ਇਕ ਰਿੱਛ ਵਾਂਗ ਕਰੇਨ ਦੀ ਲੋਹੇ ਦੀ ਪੌੜੀ ਉਤੇ ਚੜ੍ਹ ਰਹੀ ਸੀ। ਇਕ ਕਾਰ ਦਾ ਬੂਹਾ ਬੰਦ ਹੋਣ ਦੀ ਆਵਾਜ਼ ਆਈ। ਇਹ ਮੁਖੀ ਉਸਰਈਆ ਸੀ — ਕੋਰਨੇਈ ਪਾਵਲੋਵਿਚ। ਅਤੇ ਪਰ੍ਹਾਂ ਦਰਖ਼ਤਾਂ ਹੇਠਾਂ ਉਸ ਦਾ ਪਿਤਾ ਅਤੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਤੁਰੇ ਆ ਰਹੇ ਸਨ। ਹੁਣ ਉਹ ਤੁਰਦੇ ਤੁਰਦੇ ਖਲੋ ਗਏ ਸਨ

ਅਤੇ ਇਕ ਦੂਜੇ ਦੀ ਛਾਤੀ ਨਾਲ ਛਾਤੀ ਜੋੜ ਕੇ ਆਹਮੋ-ਸਾਹਮਣੇ ਖਲੋਤੇ ਸਨ ।

"ਸ਼ੁਭ ਪ੍ਰਭਾਤ, ਅਲੈਕਸੇਈ !" ਵੋਲੋਦਕਾ ਪੂਤੂਖੋਵ ਵਡੇ ਦਰਵਾਜ਼ੇ ਵਿਚੋਂ ਆਇਆ । "ਇਥੇ ਇਕੱਲਾ ਕੀ ਮਤੇ ਪਕਾ ਰਿਹਾ ਹੈਂ ? ਇਸੇ ਉਮਰ ਵਿਚ ਜਗਰਾਤੇ ਦੀ ਬੀਮਾਰੀ ਲੈ ਬੈਠਾ ਐਂ ? ਮੈਂ ਪਿਛਲੀ ਰਾਤ ੫੪੦ ਮਿੰਟ ਸੁੱਤਾ । ਉਠ ਹੀ ਨਾ ਸਕਿਆ । ਅਲਾਰਮ ਵੀ ਵੱਜ ਕੇ ਹਟ ਗਿਆ । ਮੈਨੂੰ ਤਾਂ ਵਡਾ ਘੰਟਾ ਚਾਹੀਦਾ ਹੈ ਜਿਸ ਨਾਲ ਬਿਜਲੀ ਦੀ ਘੰਟੀ ਵਾਲਾ ਅਲਾਰਮ ਵਜਿਆ ਕਰੇ । ਠੀਕ ਹੈ ਨਾ, ਹੈਂ ?"

ਵੋਲੋਦਕਾ ਉਤੇ ਰਸ਼ਕ ਆਉਂਦਾ ਸੀ । ਉਹ ਆਪਣੇ ਨਾਲ ਕਿਤਨੀ ਖ਼ੁਸ਼ੀ, ਤਾਕਤ ਤੇ ਸਿਹਤ ਲੈ ਕੇ ਆਇਆ ਸੀ । ਉਸ ਨੇ ਤੇ ਅਲੈਕਸੇਈ ਨੇ ਇਕੱਠਿਆਂ ਸਿਖਲਾਈ ਕੀਤੀ ਸੀ । ਇਕੱਠਿਆਂ ਰਿਬਟਾਂ ਲਗਾਉਣੀਆਂ ਸਿਖੀਆਂ । ਹੁਣ ਉਸ ਦਾ ਮਜਾਜ ਭਾਰੀ ਹੋ ਗਿਆ ਸੀ । ਕਈ ਵਾਰੀ ਅਲੈਕਸੇਈ ਵੀ ਉਸ ਦਾ ਮੁਕਾਬਲਾ ਨਾ ਕਰ ਸਕਦਾ ।

"ਰਤਾ ਅਨੰਦ-ਮੰਗਲ ਹੋ ਜਾਏ ?" ਉਸ ਨੇ ਆਪਣੀ ਜੇਬ ਵਿਚੋਂ ਇਕ ਸਿਉ ਕਢਿਆ ਅਤੇ ਹੱਥ ਨਾਲ ਹੀ ਵਿਚਾਲਿਉਂ ਅੱਧਾ ਤੋੜ ਕੇ ਅਲੈਕਸੇਈ ਵਲ ਵਧਾਇਆ ।

"ਨਹੀਂ, ਸ਼ੁਕਰੀਆ," ਅਲੈਕਸੇਈ ਨੇ ਉਸ ਦਾ ਹੱਥ ਪਿਛਾਂਹ ਧੱਕ ਦਿਤਾ । "ਇਹ ਪੱਕਿਆ ਨਹੀਂ ਚੰਗੀ ਤਰ੍ਹਾਂ......ਪਰ ਜੇ ਅਨੰਦ ਮੰਗਲ ਕਰਨਾ ਹੈ...... ਤਾਂ ਫਿਰ ਆ ਦੇਖ ਲੈ ਦੋ ਹੱਥ !"

"ਤੂੰ ਡਰਦਾ ਤਾਂ ਨਹੀਂ ਮੈਥੋਂ ?"

"ਮੈਂ ? ਤੂੰ ਆਪਣੀ ਗੱਲ ਕਰ !"

"ਮੈਂ ਕਿਉਂ ਡਰਾਂ । ਮੈਂ ਛੜਾ-ਛਾਂਟ ਹਾਂ । ਤੂੰ ਹੁਣ ਸਾਨ ਉਤੇ ਚੜ੍ਹਨ ਲਗਿਆ ਹੈਂ, ਮੈਂ ਸੁਣਿਐ ।"

"ਕੌਣ ਕਹਿੰਦਾ ਐ ?"

"ਹਰ ਕੋਈ ।"

"ਕਿਸੇ ਦਾ ਇਤਬਾਰ ਨਾ ਕਰ ।"

ਘੁੱਗੂ ਪਹਿਲਾਂ ਹੌਲੀ ਤੇ ਫਿਰ ਚੀਕਵੀਂ ਆਵਾਜ਼ ਵਿਚ ਬੋਲਣ ਲੱਗਾ । ਤੇ ਜਦੋਂ ਘੁੱਗੂ ਪੂਰੇ ਜ਼ੋਰ ਨਾਲ ਬੋਲ ਰਿਹਾ ਸੀ ਤਾਂ ਅਲੈਕਸੇਈ ਤੇ ਵੋਲੋਦਕਾ ਆਪਣੀ ਆਪਣੀ ਥਾਂ ਵਲ ਤੁਰ ਪਏ । ਅਲੈਕਸੇਈ ਰੋਜ਼ ਵਾਂਗ ਠੀਕ ਤਰ੍ਹਾਂ ਕੰਮ ਕਰਦਾ ਰਿਹਾ । ਪਰ ਅਜ ਉਸ ਦੀ ਹਰਕਤ ਵਿਚ ਉਹ ਜੁਰਕਾ ਨਹੀਂ ਸੀ ਜਿਸ ਨੇ ਕਦੀ ਜ਼ੀਨਾ ਨੂੰ ਹੈਰਾਨ ਕੀਤਾ ਸੀ — ਉਸ ਦੇ ਹੱਥਾਂ ਅਤੇ ਹਥੌੜੇ ਵਿਚਲਾ ਅਦਭੁਤ ਸੁਮੇਲ । ਸਾਰਾ ਦਿਨ ਉਸ ਦੇ ਮਨ ਉਤੇ ਕੇਤਿਯਾ ਛਾਈ ਰਹੀ । ਸ਼ਾਮ ਤੀਕ ਸਾਡੀ ਟੀਮ ਨੇ ਮਸਾਂ ਚਾਰ ਘੰਟਿਆਂ ਜਿਤਨਾ ਕੰਮ ਹੀ ਪੂਰਾ ਕੀਤਾ ਸੀ ।

ਛੁੱਟੀ ਮਿਲਣਸਾਰ ਅਲੈਕਸੇਈ ਡਰਾਇੰਗ ਵਿਭਾਗ ਵਲ ਨਸ ਕੇ ਗਿਆ । ਕੇਤਿਯਾ

ਇਕੱਲੀ, ਬੇਦਿਲੀ ਨਾਲ ਖਿੜਕੀ ਕੋਲ ਬੈਠੀ ਆਪਣੇ ਸਾਹਮਣੇ ਪਏ ਡਬਲ ਰੋਟੀ ਦੇ ਮੱਖਣ ਤੇ ਚੀਜ਼ ਲੱਗੇ ਟੁਕੜਿਆਂ ਨੂੰ ਬੰਦ ਕਰ ਰਹੀ ਸੀ।

"ਕੇਤਿਯਾ!"

ਉਹ ਤ੍ਰੱਭਕ ਗਈ।

"ਤੂੰ ਤਾਂ ਮੈਨੂੰ ਡਰਾ ਹੀ ਦਿਤਾ!"

"ਕੇਤਿਯਾ, ਤੂੰ ਕਲ੍ਹ ਆਈ ਕਿਉਂ ਨਹੀਂ ਸੈਂ?"

ਕੇਤਿਯਾ ਨੇ ਆਪਣੇ ਸੈਂਡਵਿਚਸ ਲਪੇਟਦਿਆਂ ਅਲੈਕਸੇਈ ਵਲ ਤੱਕੇ ਬਿਨਾਂ ਉੱਤਰ ਦਿਤਾ:

"ਮੇਰੇ ਸਕੂਲ ਦੀ ਸਹੇਲੀ ਨੀਨਾ ਬਾਬੋਚਕਿਨਾ ਬੀਮਾਰ ਸੀ। ਉਹ ਅਜ ਕਲ੍ਹ ਸਾਊਥ ਰੋਡ ਉਤੇ ਸ਼ਹਿਰ ਦੇ ਪਰਲੇ ਪਾਸੇ ਰਹਿੰਦੀ ਹੈ। ਉਸ ਦੇ ਮਾਪੇ ਛੁੱਟੀ ਕੱਟਣ ਬਾਹਰ ਗਏ ਹੋਏ ਹਨ। ਉਹ ਇਕੱਲੀ ਸੀ। ਉਸ ਨੇ ਮੈਨੂੰ ਇਕ ਚਿੱਠੀ ਭੇਜੀ ਤੇ ਮੈਂ ਉਸ ਨੂੰ ਮਿਲਣ ਚਲੀ ਗਈ ਸਾਂ।"

"ਪਰ ਤੇਰੀ ਮਾਂ ਆਖਦੀ ਸੀ, ਤੂੰ ਥੀਏਟਰ ਗਈ ਸੈਂ।"

"ਕਿਹੜਾ ਥੀਏਟਰ?"

"ਆਮ ਥੀਏਟਰ, ਮੇਰੇ ਨਾਲ।"

"ਉਹ.........ਮੈਂ ਉਸ ਨੂੰ ਇਹੋ ਕਿਹਾ ਸੀ। ਮੈਂ ਨਹੀਂ ਸਾਂ ਚਾਹੁੰਦੀ ਉਹ ਚਿੰਤਾ ਕਰੇ।"

ਤਾਂ ਇਹ ਸੀ ਉੱਤਰ ਥੀਏਟਰ ਜਾਣ ਵਾਲੇ ਪ੍ਰਸ਼ਨ ਦਾ।

"ਅੱਛਾ, ਆ ਅਜ ਮਿਲੀਏ ਤੇ ਸਭ ਕੁਝ ਬਾਰੇ ਗੱਲ ਕਰੀਏ ਚੰਗੀ ਤਰ੍ਹਾਂ।"

"ਨਹੀਂ, ਆਲਯੋਸ਼ਾ", ਕੇਤਿਯਾ ਹਾਲੀਂ ਵੀ ਸੈਂਡਵਿਚ ਬੰਨ੍ਹਣ ਵਿਚ ਲੱਗੀ ਹੋਈ ਸੀ। "ਮੈਂ ਅਜ ਫਿਰ ਨੀਨਾ ਨੂੰ ਮਿਲਣ ਜਾਣਾ ਹੈ। ਉਸ ਨੂੰ ਗਲੇ ਨਿਕਲੇ ਹੋਏ ਹਨ ਅਤੇ ਉਸ ਦਾ ਸਾਰਾ ਮੂੰਹ ਸੁੱਜਿਆ ਪਿਆ ਹੈ। ਉਸ ਨੂੰ ਬੁਖ਼ਾਰ ਵੀ ਇਕ ਸੌ ਦੋ ਹੈ।"

"ਚਲ ਫਿਰ ਇਕੱਠੇ ਚਲੀਏ।"

"ਨਹੀਂ, ਆਲਯੋਸ਼ਾ! ਤੈਨੂੰ ਵੀ ਕਿਧਰੇ ਗਲੇ ਨਾ ਹੋ ਜਾਣ ਉਥੇ ਜਾਣ ਕਰਕੇ। ਜੇ ਭਲਾ ਅਸੀਂ ਕਲ੍ਹ ਨੂੰ ਮਿਲੀਏ। ਸਿੱਧੇ ਕੰਮ ਤੋਂ ਹਟਣ ਸਾਰ?"

"ਠੀਕ ਹੈ", ਅਲੈਕਸੇਈ ਰਜ਼ਾਮੰਦ ਹੋ ਗਿਆ। "ਪਰ ਅਸਾਂ ਕਲ੍ਹ ਨੂੰ ਬਹੁਤ ਹੀ ਜ਼ਰੂਰੀ ਗੱਲ ਕਰਨੀ ਹੈ।"

"ਅੱਛੀ ਬਾਤ।" ਕੇਤਿਯਾ ਨੇ ਆਪਣਾ ਸਿਰ ਹਿਲਾਇਆ।

ਅਲੈਕਸੇਈ ਵਾ-ਵਰੋਲੇ ਵਾਂਗ ਦਫ਼ਤਰ ਵਿਚੋਂ ਨਿਕਲਿਆ ਅਤੇ ਨਿਕਲਦਿਆਂ ਸਾਰ ਠਾਹ ਕਰਦਾ ਗੋਰਬੂਨੋਵ ਨਾਲ ਜਾ ਟਕਰਾਇਆ।

"ਜਾ ਅੰਦਰ ਜਾ ਕੇ ਸਟੋਰ ਦੇ ਸਹਾਇਕ ਡਾਇਰੈਕਟਰ ਨੂੰ ਮਿਲ ਲੈ", ਗੋਰਬੂਨੋਵ ਨੇ ਕਿਹਾ। "ਉਸ ਕੋਲ ਤੇਰੇ ਲਈ ਕੋਈ ਖ਼ਬਰ ਹੈ।"

"ਕੀ ? ਉਹਨਾਂ ਮੈਨੂੰ ਕਮਰਾ ਦੇ ਦਿਤਾ ਹੈ ?"

"ਆਹੋ !"

"ਅੱਛਾ, ਬਹੁਤ ਬਹੁਤ ਸ਼ੁਕਰੀਆ, ਗੋਰਬੂਨੋਵ !" ਅਲੈਕਸੇਈ ਨੇ ਚੇਅਰਮੈਨ ਦਾ ਹੱਥ ਫੜਿਆ ਤੇ ਆਪਣੀ ਪੂਰੀ ਤਾਕਤ ਨਾਲ ਘੁੱਟਿਆ। "ਮੈਂ ਇਹ ਕਦੀ ਨਹੀਂ ਭੁੱਲਾਂਗਾ।"

"ਮੈਂ ਕਦੀ ਇਸ ਬਾਰੇ ਨਹੀਂ ਸੋਚਾਂਗਾ।" ਗੋਰਬੂਨੋਵ ਨੇ ਗ਼ੁੱਸੇ ਨਾਲ ਉਸ ਵਲ ਤੱਕਿਆ। "ਅਤੇ ਹੁਣ ਤੂੰ ਆਪਣੀ ਜ਼ਬਾਨ ਕਾਬੂ ਰੱਖੀਂ ਅਗੋਂ ਲਈ। ਜਦੋਂ ਤੂੰ ਵੱਡਾ ਹੋ ਗਿਆ, ਉਦੋਂ ਲਈ ਸਾਂਭ ਕੇ ਰਖ ਉਸ ਨੂੰ। ਅਤੇ ਹੁਣ ਫਟਾ-ਫਟ ਉਸ ਫ਼ਲੈਟ ਵਿਚ ਚਲਾ ਜਾਹ ! ਐਵੇਂ ਲਮਕਾਈ ਨਾ ਜਾਵੀਂ । ਹੋਰ ਬਥੇਰੇ ਲੋਕ ਫ਼ਲੈਟ ਲਭਦੇ ਫਿਰਦੇ ਨੇ।"

ਰਾਤ ਦੇ ਖਾਣੇ ਪਿਛੋਂ ਅਲੈਕਸੇਈ ਦਾ ਹਥੌੜਾ ਇਉਂ ਬੇਤਹਾਸ਼ਾ ਚਲਿਆ ਜਿਵੇਂ ਖੁਣਾਈ ਕਰ ਰਿਹਾ ਹੋਵੇ। ਰਿਬਟਾਂ ਗਰਮ ਕਰਨ ਵਾਲੀ ਔਰਤ ਅਤੇ ਉਸ ਦਾ ਸਾਥੀ ਆਪਣੇ ਟੀਮ ਲੀਡਰ ਨਾਲ ਜ਼ੋਰ ਲਗਾਇਆਂ ਵੀ ਨਹੀਂ ਸਨ ਰਲ ਸਕਦੇ। ਸਭ ਕੁਝ ਬਦਲ ਗਿਆ। ਉਸ ਨੂੰ ਸ਼ਿੱਪਯਾਰਡ ਕਮੇਟੀ ਦੀ ਪੜਤਾਲ ਵੀ ਹੁਣ ਨਿਰਾਦਰੀ ਨਹੀਂ ਸੀ ਜਾਪ ਰਹੀ। ਉਹ ਠੀਕ ਹੀ ਤਾਂ ਸਨ। ਪਿਛੇ ਜਿਹੇ ਉਨ੍ਹਾਂ ਦੀ ਟੀਮ ਢਿੱਲੀ ਹੀ ਤਾਂ ਹੋ ਗਈ ਸੀ। ਅਲੈਕਸੇਈ ਬਿਨਾਂ ਧੌਂਕਣੀ ਵਾਂਗ ਚਲ ਰਿਹਾ ਸੀ। ਉਹ ਗੁਣ ਗੁਣਾਉਣ ਲੱਗਾ ਭਾਵੇਂ ਉਸ ਨੂੰ ਆਪਣੀ ਆਵਾਜ਼ ਤੀਕ ਵੀ ਸੁਣਾਈ ਨਹੀਂ ਸੀ ਦੇਂਦੀ :

"ਦੂਰ ਦੁਰਾਡੇ ਸਾਗਰੋਂ ਪਾਰ......... ।"

ਦੇਖ ਵੋਲੋਦਕਾ ! ਹੁਣ ਤੂੰ ਮੈਥੋਂ ਤਰਸ ਦੀ ਭੀਖ ਮੰਗੇਂਗਾ ! ਤੈਨੂੰ ਆਪਣੀ ੫੪੦ ਮਿੰਟਾਂ ਦੀ ਨੀਂਦ ਘਟਾਉਣੀ ਪਵੇਗੀ।

— ੨ —

ਅਲੈਕਸੇਈ ਆਪਣੇ ਨਵੇਂ ਫ਼ਲੈਟ ਵਿਚ ਜਾ ਵੱਸਿਆ । ਇਹ ਇਕ ਕਮਰਾ ਨਹੀਂ ਸੀ, ਸਗੋਂ ਪੂਰਾ ਫ਼ਲੈਟ ਸੀ। ਅਗਲਿਆਂ ਉਸ ਨੂੰ ਦੋ ਆਰਾਮਦੇਹ ਛੋਟੇ ਕਮਰੇ, ਇਕ ਗੁਸਲਖ਼ਾਨਾ, ਇਕ ਰਸੋਈ ਅਤੇ ਦੀਵਾਰਾਂ ਵਿਚ ਬਣੀਆਂ ਕਈ ਕਿਸਮ ਦੀਆਂ ਅਲਮਾਰੀਆਂ ਤੇ ਆਲੇ ਦਿਤੇ ਸਨ।

''ਇਹ ਡਾਇਰੈਕਟਰ ਦੀ ਮਰਜ਼ੀ ਨਾਲ ਦਿਤਾ ਗਿਆ ਹੈ'', ਵੈਸੀਲੀ ਮਾਤਵੀਯੇਵਿਚ ਨੇ ਦੱਸਿਆ। ''ਮੁੰਡੇ ਦਾ ਉਸ ਨੂੰ ਬਹੁਤ ਆਦਰ ਹੈ। 'ਉਹ ਆਪਣੀ ਇੱਜ਼ਤ ਦਾ ਪੂਰਾ ਪਾਸ ਰਖਦਾ ਹੈ' ਡਾਇਰੈਕਟਰ ਆਖਦਾ ਹੈ । ਉਹ ਇਕ ਵਧੀਆ ਕਾਮਾ ਵੀ ਤਾਂ ਹੈ। ਫ਼ਲੈਟ ਭਲਾ ਕੀ ਹੁੰਦਾ ਹੈ ਇਕ ਚੰਗੇ ਕਾਮੇ ਲਈ ? ਕਿਉਂ ! 'ਮੇਰੇ ਵਸ ਹੋਵੇ ਤਾਂ ਮੈਂ ਉਸ ਨੂੰ ਪੂਰਾ ਮਹੱਲ ਦੇ ਦਿਆਂ' ਇਤਨੀ ਤਾਰੀਫ਼ ਕਰਦੇ ਹਨ ਉਹ ਸਾਰੇ ਮੁੰਡੇ ਦੀ। ਤੁਹਾਨੂੰ ਇਸ ਦੀ ਸਲਾਹੁਣਾ ਕਰਨੀ ਚਾਹੀਦੀ ਹੈ।''

ਤੋਨਿਯਾ ਤੋਂ ਬਿਨਾਂ ਜ਼ੁਰਬੀਨਾਂ ਦੀਆਂ ਸਾਰੀਆਂ ਔਰਤਾਂ ਨੇ ਅਲੈਕਸੇਈ ਦੇ ਨਵਾਂ ਘਰ ਬਦਲਣ ਵਿਚ ਭਾਗ ਲਿਆ। ਤੋਨਿਆ ਉਦਾਸ ਸੀ : ਆਲਯੋਸ਼ਾ ਉਨ੍ਹਾਂ ਤੋਂ ਵਿਛੜ ਕੇ ਜਾ ਰਿਹਾ ਸੀ ਅਤੇ ਉਹ ਉਸ ਨੂੰ ਰੋਕ ਨਹੀਂ ਸੀ ਸਕਦੀ। ਪਰ ਅਗਾਫ਼ੀਯਾ ਕਾਰਪੋਵਨਾ ਬੜੇ ਮਾਣ ਨਾਲ ਇਧਰ-ਉਧਰ ਨੱਸੀ ਫਿਰਦੀ ਸੀ। ਉਸ ਨੇ ਇਕ ਦਮ ਫ਼ੈਸਲਾ ਕੀਤਾ ਕਿ ਅਲੈਕਸੇਈ ਦੀ ਲਾਰੀ ਵਿਚ ਇਕ ਕਪੜੇ-ਟੰਗਣ-ਵਾਲੀ-ਅਲਮਾਰੀ, ਇਕ ਸੋਫ਼ਾ, ਇਕ ਮੇਜ਼, ਇਕ ਮਖ਼ਮਲੀ ਕੁਰਸੀ ਤੇ ਹੋਰ ਕਈ ਲੱਕੜੀ ਦੀਆਂ ਕੁਰਸੀਆਂ ਆਦਿ ਫ਼ੌਰਨ ਲਦਵਾਈਆਂ ਜਾਣ । ਉਸ ਨੂੰ ਇਹਨਾਂ ਚੀਜ਼ਾਂ ਦੀ ਲੋੜ ਹੋਵੇਗੀ। ਉਸ ਨੇ ਅਲੈਕਸੇਈ ਨੂੰ ਖ਼ਾਲੀ ਫ਼ਲੈਟਾਂ ਦੀ ਰਖਵਾਲੀ ਕਰਨ ਵਾਲੇ ਕੋਲ ਚਾਬੀਆਂ ਲੈਣ ਲਈ ਭੇਜਿਆ ਅਤੇ ਆਪ ਉਸ ਦੇ ਨਾਲ ਜਾ ਕੇ ਸਾਰੇ ਫ਼ਲੈਟ ਨੂੰ ਚੱਪਾ ਚੱਪਾ ਪਰਖਿਆ। ਫ਼ਲੈਟ ਦੇਖ ਕੇ ਅਗਾਫ਼ੀਯਾ ਕਾਰਪੇਵਨਾ ਬੇਹੱਦ ਖ਼ੁਸ਼ ਹੋਈ। ਇਹ ਖੁਲ੍ਹਾ ਤੇ ਹਵਾਦਾਰ ਸੀ। ''ਚੰਗਾ, ਪਿਆਰੇ ਆਲਯੋਸ਼ਾ'' ਜਦੋਂ ਸ਼ਿੱਪਯਾਰਡ ਦੀ ਲਾਰੀ ਵਡੇ ਗੇਟ ਵਿਚ ਨਿਕਲੀ, ਉਸ ਆਖਿਆ, ''ਤੂੰ ਇਹ ਨਾ ਸਮਝੀਂ ਕਿ ਦੁਨੀਆਂ ਦੇ ਦੂਜੇ ਸਿਰੇ ਤੇ ਰਹਿੰਦਾ ਹੈਂ । ਸਾਡੇ ਨੇੜੇ ਹੀ ਤਾਂ ਹੈਂ ! ਜ਼ਰਾ ਨੂੰ ਆਪਣੇ ਘਰ ਵਾਲਿਆਂ ਨੂੰ ਮਿਲਣ ਨੂੰ ਜੀ ਕੀਤਾ ਤੇ ਪੁਲ ਪਾਰ ਕਰਕੇ ਫਟ ਏਧਰ ਆ ਵੜਿਆ।'' ਉਸ ਦਾ ਖ਼ਿਆਲ ਸੀ ਕਿ ਉਹ ਅਲੈਕਸੇਈ ਨੂੰ ਧਰਵਾਸ ਦੇ ਰਹੀ ਸੀ, ਪਰ ਦਰਅਸਲ ਉਹ ਆਪਣੇ ਆਪ ਨੂੰ ਧੀਰਜ ਬੰਨ੍ਹਵਾ ਰਹੀ ਸੀ। ਭਜ ਦੌੜ ਨੇ ਅਗਾਫ਼ੀਯਾ ਕਾਰਪੋਵਨਾ ਨੂੰ ਉਸ ਮੌਕੇ ਬਾਰੇ ਸੋਚਣ ਦਾ ਮੌਕਾ ਹੀ ਨਾ ਦਿਤਾ ਜਦੋਂ ਹੁਣ ਅਲੇਕਸੇਈ ਰਾਤ ਵੇਲੇ ਘਰ ਨਹੀਂ ਆਇਆ ਕਰੇਗਾ। ਅਤੇ ਉਹ ਚੁੱਪ ਕਰਕੇ ਦਾਦਾ ਮਾਤਵੇਈ ਦੀ ਪਰਵਾਹ ਕੀਤੇ ਬਿਨਾਂ ਉਸ ਦੇ ਸੁੰਞੇ ਦੀਵਾਨ ਉਤੇ ਜਾ ਕੇ ਰੋਇਆ ਕਰੇਗਾ।

ਹਾਲੀਂ ਉਹ ਸਮਾਂ ਨਹੀਂ ਸੀ ਆਇਆ। ਉਸ ਨੇ ਹਾਲੀਂ ਕਿਤਨਾ ਕੁਝ ਹੋਰ ਕਰਨਾ ਸੀ। ਬੰਦੇ ਨੂੰ ਕਿਵੇਂ ਆਪਣੇ ਦੁੱਖ ਬਾਰੇ ਸੋਚਣ ਦਾ ਮੌਕਾ ਨਹੀਂ ਮਿਲਦਾ। ਦੂਨੀਯਾਸ਼ਾ ਤੇ ਲੀਡੀਆ ਮਿਲ ਕੇ ਅਗਾਫ਼ੀਯਾ ਕਾਰਪੋਵਨਾ ਦੀ ਮਦਦ ਕਰ ਰਹੀਆਂ ਸਨ। ਉਨ੍ਹਾਂ ਨਵੇਂ ਫ਼ਲੈਟ ਵਿਚ ਫ਼ਰਨੀਚਰ ਸਜਾਇਆ, ਪਰਦੇ ਲਗਾਏ ਤੇ ਆਪਣੀ ਪਸੰਦ ਅਨੁਸਾਰ ਚੀਜ਼ਾਂ ਚਿਣੀਆਂ। ਲੀਡੀਆ ਇੰਜ ਗਰਦਨ ਮਟਕਾ ਕੇ ਆਖਦੀ

ਜਿਵੇਂ ਉਹ ਕਿਸੇ ਸਿਰ ਬਹੁਤ ਵੱਡਾ ਅਹਿਸਾਨ ਕਰ ਰਹੀ ਹੋਵੇ : "ਕੀ ਪਤਾ ਇਨ੍ਹਾਂ ਕਿਤਨਾ ਚਿਰ ਇਕੱਠੇ ਰਹਿਣਾ ਹੈ । ਪਤਾ ਨਹੀਂ ਛੇ ਮਹੀਨੇ ਹੀ ਮਸਾਂ ਕੱਟਣ। ਨੌਜਵਾਨ ਅਕਸਰ ਗ਼ਲਤੀਆਂ ਕਰਦੇ ਹਨ।" "ਤੂੰ ਇਹ ਗੱਲਾਂ ਕਿਵੇਂ ਆਖ ਸਕਦੀ ਹੈਂ ?" ਅਗਾਫ਼ੀਯਾ ਕਾਰਪੋਵਨਾ ਨੇ ਗ਼ੁੱਸੇ ਨਾਲ ਕਿਹਾ। "ਜ਼ੁਰਬੀਨਾਂ ਦੇ ਘਰ ਅਜਿਹਾ ਕਦੀ ਨਹੀਂ ਹੋਇਆ ਅਤੇ ਰੱਬ ਦੀ ਕਿਰਪਾ ਨਾਲ ਕਦੀ ਹੋਵੇਗਾ ਵੀ ਨਹੀਂ। ਤੂੰ ਵੀ ਕਿਤਨੀ ਭੈੜੀ ਜੀਭ ਵਾਲੀ ਇਨਸਾਨ ਹੈਂ।'

ਅਲੈਕਸੇਈ ਨੇ ਕੇਵਲ ਇਕ ਫ਼ਾਰਮ ਭਰ ਕੇ ਸ਼ਿੱਪਯਾਰਡ ਕਮੇਟੀ ਨੂੰ ਦੇਣਾ ਸੀ। ਬਾਕੀ ਸਭ ਕੁਝ ਬਾਕੀਆਂ ਨੇ ਆਪੇ ਕਰ ਦੇਣਾ ਸੀ ਜਾਂ ਉਸ ਨੇ ਇਕੱਲੇ ਰਾਤ ਨੂੰ ਆ ਕੇ ਇਸ ਅਣਵਸੇ ਘਰ ਵਿਚ ਸੌਂਣਾ ਸੀ, ਜਿਥੋਂ ਭਾਂਤ ਭਾਂਤ ਦੀਆਂ ਚੀਂ-ਚਰਾਂ ਦੀਆਂ ਆਵਾਜ਼ਾਂ ਆਉਂਦੀਆਂ ਸਨ ਅਤੇ ਖਿੜਕੀਆਂ ਵਿਚੋਂ ਦੀ ਪਰਛਾਵੇਂ ਹਿੱਲਣੇ ਸਨ। ਉਹ ਕਦੀ ਕਮਰੇ ਦੇ ਇਸ ਪਾਸੇ ਜਾਂਦੇ, ਕਦੀ ਕੰਧਾਂ ਉਤੇ ਤੇ ਕਦੀ ਛੱਤ ਉਤੇ — ਖਿੜਕੀ ਦੇ ਬਾਹਰ ਗਲੀ ਵਿਚ ਲਗਿਆ ਇਕ ਲਾਟੂ ਹਵਾ ਨਾਲ ਇਧਰ ਉਧਰ ਡੋਲ ਰਿਹਾ ਸੀ।

ਹਾਂ ਅਲੈਕਸੇਈ ਆਪਣੇ ਨਵੇਂ ਫ਼ਲੈਟ ਵਿਚ ਆ ਕੇ ਰਹਿਣ ਲਗ ਪਿਆ ਸੀ। ਪਰ ਉਸ ਦੇ ਜੀਵਨ ਵਿਚ ਕਿਹੜੀ ਤਬਦੀਲੀ ਆਈ ਸੀ ? ਕੇਤਿਯਾ ਨਹੀਂ ਸੀ ਆਈ। ਉਹ ਉਸ ਨੂੰ ਪਰਚੀਆਂ ਭੇਜ ਕੇ ਦਸਦੀ ਰਹਿੰਦੀ ਕਿ ਉਸ ਦੀ ਸਹੇਲੀ ਹਾਲੀਂ ਰਾਜ਼ੀ ਨਹੀਂ ਸੀ ਹੋਈ ਅਤੇ ਹਾਲੀਂ ਉਸ ਨੂੰ ਉਸ ਦੀ ਮਦਦ ਦੀ ਲੋੜ ਸੀ। ਰਾਤ ਦੇ ਖਾਣੇ ਦੀ ਛੁੱਟੀ ਵੇਲੇ ਉਹ ਪਹਿਲਾਂ ਵਾਂਗ ਆਪਣੇ ਸੈਂਡਵਿਚ ਲੈ ਕੇ ਖਿੜਕੀ ਵਿਚ ਨਹੀਂ ਸੀ ਬੈਠਦੀ ਸਗੋਂ ਪੂਰੇ ਘੰਟੇ ਭਰ ਲਈ ਕਿਧਰੇ ਅਲੋਪ ਹੋ ਜਾਂਦੀ। ਉਹ ਸ਼ਹਿਰ ਨਹੀਂ ਸੀ ਜਾਂਦੀ ਕਿਉਂਕਿ ਅਲੈਕਸੇਈ ਨੇ ਇਹ ਗੱਲ ਟਰਾਲੀ ਬਸ ਦੇ ਅੱਡੇ ਉਤੇ ਜਾ ਕੇ ਪੱਕ ਕਰ ਲਈ ਸੀ। ਕੀ ਉਹ ਘਰ ਰਹਿੰਦੀ ਸੀ ? ਪਰ ਜਦੋਂ ਅਲੈਕਸੇਈ ਉਨ੍ਹਾਂ ਦੇ ਘਰ ਜਾ ਕੇ ਘੰਟੀ ਵਜਾਉਂਦਾ ਤਾਂ ਮਾਰਗਰੀਤਾ ਸਤੇਪਾਨੋਵਨਾ ਦਰਵਾਜ਼ਾ ਖੋਲ੍ਹਦੀ ਅਤੇ ਉਸ ਵਲ ਉਦਾਸ ਅੱਖਾਂ ਨਾਲ ਤੱਕਦੀ।

ਕੇਤਿਯਾ ਉਸ ਤੋਂ ਕੁਝ ਛੁਪਾ ਨਹੀਂ ਸੀ ਰਹੀ। ਉਹ ਕਿਉਂ ਛੁਪਾਉਂਦੀ ? ਪਰ ਅਲੈਕਸੇਈ ਫੇਰ ਵੀ ਖ਼ੁਸ਼ ਸੀ ਕਿ ਹੁਣ ਐਨਚੋਰ ਸਟ੍ਰੀਟ ਉਤੇ ਨਹੀਂ ਸੀ ਰਹਿੰਦਾ। ਹੁਣ ਉਸ ਨੂੰ ਐਨਤੋਨ ਦੀਆਂ ਟਿੱਚਰਾਂ ਦੀ ਜਵਾਬ ਦੇਣ ਦੀ ਲੋੜ ਨਹੀਂ ਸੀ। ਕਿਸੇ ਕੋਲੋਂ ਕੁਝ ਚੋਰੀ ਕਰਨ ਦੀ ਅਵੱਸ਼ਕਤਾ ਨਹੀਂ ਸੀ। ਤੋਨਿਯਾ ਦੀਆਂ ਡਰਾਉਣੀਆਂ ਨਜ਼ਰਾਂ ਤੋਂ ਬਚਣ ਦਾ ਉਪਾਇ ਨਹੀਂ ਸੀ ਕਰਨਾ ਪੈਂਦਾ। ਪਰ ਫੇਰ ਵੀ ਉਸ ਨੂੰ ਕਿਸੇ ਦੀ ਲੋੜ ਸੀ ਜੋ ਇਹ ਗੁੱਥੀ ਸੁਲਝਾ ਕੇ ਦੇਂਦਾ ਕਿ ਕੇਤਿਯਾ ਉਸ ਤੋਂ ਪਰ੍ਹੇ ਪਰ੍ਹੇ ਕਿਉਂ ਰਹਿੰਦੀ ਸੀ।

ਉਹ ਵੀ ਆਪਣੇ ਦਾਦੇ ਵਾਂਗ ਉਸ ਨੂੰ ਚੁੱਕ ਕੇ ਲਿਆ ਸਕਦਾ ਸੀ। ਪਰ ਦਾਦੇ ਨੂੰ ਤਾਂ ਇਸ ਗੱਲ ਦਾ ਪਤਾ ਸੀ ਕਿ ਉਸ ਦੀ ਦਾਦੀ ਉਸ ਨੂੰ ਪਿਆਰ ਕਰਦੀ ਸੀ! ਪਰ ਕੀ ਉਸ ਨੂੰ, ਅਲੈਕਸਏਈ ਨੂੰ, ਕੇਤਿਯਾ ਦੇ ਮਨੋਭਾਵਾਂ ਬਾਰੇ ਪੱਕਾ ਪਤਾ ਸੀ? ਉਹ ਆਪਣੀਆਂ ਭਾਵਨਾਵਾਂ ਬਾਰੇ ਤਾਂ ਠੀਕ ਹੋ ਸਕਦਾ ਸੀ, ਪਰ ਉਸ ਦੀਆਂ ਬਾਰੇ ਕਿਵੇਂ ਹੁੰਦਾ?

ਉਹ ਆਪਣੇ ਆਪ ਨਾਲ ਗੱਲਾਂ ਕਰਦਾ ਰਹਿੰਦਾ। ਉਸ ਦੇ ਸਾਹਮਣੇ ਬੁੱਕ ਸ਼ੈਲਫ਼ ਉਤੇ ਕੇਤਿਯਾ ਦੀ ਤਸਵੀਰ ਪਈ ਸੀ। ਅਲੈਕਸੇਈ ਕਿਤਨਾ ਚਿਰ ਉਸ ਦੇ ਜਾਣੇ ਪਛਾਣੇ ਚਿਹਰੇ ਦੇ ਨਕਸ਼ਾਂ ਵਲ ਤੱਕਦਾ ਰਿਹਾ — ਭੋਲੀਆਂ ਉਦਾਸ ਅੱਖਾਂ ਵਲ। ਥੋੜਾ ਚਿਰ ਟਹਿਲਣ ਪਿਛੋਂ ਉਸ ਨੇ ਰੇਡੀਉ ਉਤੇ ਮਾਸਕੋ ਲਗਾਇਆ। ਰਤਾ ਕੁ ਰੇਡੀਉ ਨੇ ਕਿਰਰ ਕਿਰਰ ਕੀਤੀ ਤੇ ਫਿਰ ਇਕ ਔਰਤ ਦੀ ਆਵਾਜ਼ ਸੁਣਾਈ ਦਿਤੀ।

"ਦੁਨੀਆਂ ਬੜੀ ਭੈੜੀ ਹੈ!" ਔਰਤ ਬੋਲ ਰਹੀ ਸੀ। "ਮਰਦਾਂ ਦੀ ਜ਼ਾਲਮ ਜ਼ਾਤ! ਤੁਹਾਡੇ ਬੰਧਨ ਮੇਰੇ ਉਤੇ ਭਾਰੂ ਹੋਏ ਖਲੋਤੇ ਹਨ। ਮੈਂ ਆਜ਼ਾਦੀ ਚਾਹਾਂਗੀ, ਆਜ਼ਾਦੀ। ਸੁਣਦਾ ਹੈ ਤੁਹਾਨੂੰ?"

"ਸਬਰ ਕਰ। ਬਹੁਤੇ ਮਾਣ ਵਿਚ ਨਾ ਆ," ਇਹ ਕਿਸੇ ਪੁਰਾਣੇ ਰੱਖ-ਰਖੱਾ ਕਰਨ ਵਾਲੇ ਬੰਦੇ ਦੀ ਆਵਾਜ਼ ਸੀ।

ਉਸ ਨੇ ਪੁਰਾਣੇ ਨਾਟਕ ਦੀ ਕਹਾਣੀ ਸੁਣੀ। ਪਤਾ ਨਹੀਂ ਕਿਉਂ ਉਹ ਇਸ ਕਹਾਣੀ ਦੀ ਪਕੜ ਵਿਚ ਆ ਗਿਆ ਸੀ। ਉਸ ਨੂੰ ਜਾਪਿਆ ਜਿਵੇਂ ਉਹ ਕੁਝ ਭੁੱਲ ਗਿਆ ਸੀ ਜਿਸ ਨੂੰ ਯਾਦ ਕਰਨ ਵੀ ਉਹ ਅਕਾਰਥ ਕੋਸ਼ਿਸ਼ ਕਰ ਰਿਹਾ ਸੀ।

ਜੇ ਅੱਜ ਰਾਤੀਂ ਉਹ ਆਪਣੇ ਘਰ ਐਨਚੋਰ ਸਟ੍ਰੀਟ ਵਿਚ ਹੁੰਦਾ ਤਾਂ ਉਸ ਨੂੰ ਇਸ ਝਗੜੇ ਬਾਰੇ ਆਪਣਾ ਦਿਮਾਗ਼ ਲੜਾਉਣ ਦੀ ਲੋੜ ਨਹੀਂ ਸੀ ਪੈਣੀ।

ਜ਼ੁਰਬੀਨਾਂ ਦਾ ਟੱਬਰ ਆਪਣੇ ਘਰ ਵਿਚ ਬੈਠਾ ਇਹ ਨਾਟਕ ਨੂੰ ਸੁਣ ਰਿਹਾ ਸੀ।

ਉਸ ਸਵੇਰ ਐਨਤੋਨ ਦੇ ਨਾਂ ਇਕ ਤਾਰ ਆਈ ਸੀ। ਉਹ ਤਾਰ ਜੇਬ ਵਿਚ ਪਾ ਸ਼ਿਪਯਾਰਡ ਚਲਾ ਗਿਆ। ਸ਼ਾਮੀਂ ਆ ਕੇ ਉਸ ਖ਼ਬਰ ਸੁਣਾਈ ਕਿ ਅੱਜ ਬਾਰਾਂ ਵਜ ਕੇ ਪੰਜ ਮਿੰਟ ਤੇ ਬਹੁਤ ਦਿਲਚਸਪ ਪ੍ਰੋਗਰਾਮ ਮਾਸਕੋ ਤੋਂ ਆ ਰਿਹਾ ਹੈ — ਸਭਨਾਂ ਦੇ ਸੁਣਨ ਯੋਗ। ਸਾਰਾ ਟੱਬਰ ਰੋਟੀ ਖਾ ਕੇ ਕੁਰਸੀਆਂ ਮੱਲ ਕੇ ਰੇਡੀਉ ਦੁਆਲੇ ਬੈਠ ਗਿਆ।

ਜਦੋਂ ਬਾਰਾਂ ਵਜ ਕੇ ਪੰਜ ਮਿੰਟ ਹੋਏ ਤਾਂ ਅਨਾਊਂਸਰ ਨੇ ਦਸਿਆ ਕਿ ਹੁਣ ਇਕ ਕਲਾਸਕੀ ਡਰਾਮਾ ਹੋਵੇਗਾ ਤੇ ਫਿਰ ਉਸ ਨੇ ਇਸ ਵਿਚ ਭਾਗ ਲੈਣ ਵਾਲਿਆਂ ਦੇ ਨਾਂ ਦਸੇ।

"ਇਹ ਤਾਂ ਸਾਡੀ ਵੇਰਾ ਐ!" ਅਗਾਫ਼ੀਯਾ ਕਾਰਪੋਵਨਾ ਨੇ ਹੈਰਾਨ ਤੇ ਖ਼ੁਸ਼ੀ ਦੇ

ਮਿਲਵੇਂ ਪ੍ਰਭਾਵ ਨਾਲ ਕਿਹਾ ਜਦੋਂ ਰੇਡੀਉ ਉਤੇ "ਬਾਰਾਬੀਨਾ" ਬੋਲਿਆ ਗਿਆ। "ਤੂੰ ਸਾਨੂੰ ਪਹਿਲਾਂ ਕਿਉਂ ਨਾ ਦਸਿਆ, ਐਨਤੋਨ ?"

ਦੁਨੀਯਾਸ਼ਾ ਤੇ ਲੀਡੀਆ ਨੇ ਲਾਊਡਸਪੀਕਰ ਦੇ ਪੀਲੇ ਕਪੜੇ ਵਿਚ ਨਜ਼ਰਾਂ ਗੱਡ ਲਈਆਂ। ਆਪਣੇ ਉਤੇ ਸਿਰ ਬੈਠੇ ਬੁੱਢੇ ਮਾਤਵੇਈ ਨੇ ਦਾੜ੍ਹੀ ਉਤੇ ਹੱਥ ਫੇਰਿਆ। ਕੋਸਤਿਯਾ ਨੇ ਖਾਣੇ ਦੀ ਮੇਜ਼ ਤੇ ਰਹਿ ਗਈ ਛੁਰੀ ਦੇ ਦਸਤੇ ਨਾਲ ਮੇਜ਼ਪੋਸ਼ ਉਤੇ ਅੱਠਾਂ ਪਾਤਰਾਂ ਦੀਆਂ ਤਸਵੀਰਾਂ ਵਾਹ ਦਿਤੀਆਂ। ਵਿਕਟਰ ਤਸਵੀਰ ਵਾਹੁੰਦੇ ਕੋਸਤਿਯਾ ਦੇ ਹੱਥਾਂ ਵਲ ਤੱਕ ਰਿਹਾ ਸੀ ਅਤੇ ਉਸ ਦਾ ਧਿਆਨ ਉੱਖੜ ਉੱਖੜ ਜਾਂਦਾ ਸੀ। ਐਨਤੋਨ ਆਪਣੀ ਮਾਂ ਦੇ ਪਿਛੇ ਖਲੋਤਾ ਸੀ ਅਤੇ ਵੇਰਾ ਦੇ ਬੋਲੇ ਹਰ ਸ਼ਬਦ ਉਤੇ ਉਸ ਦੇ ਮੋਢੇ ਉਤੇ ਹੱਥ ਲਾਉਂਦਾ......ਸੁਣ ! ਸੁਣ ਮਾਂ, ਸੁਣ ! ਤੋਨਿਯਾ ਬੈਠੀ ਐਨਤੋਨ ਵਲ ਦੇਖ ਰਹੀ ਸੀ। ਉਹ ਉਸ ਦਾ ਮੂੰਹ ਚੜ੍ਹਾਉਂਦੀ, ਉਸ ਨਾਲ ਮੁਸਕਾਣ ਵਟਾਉਂਦੀ ਅਤੇ ਉਸ ਨਾਲ ਖ਼ੁਸ਼ੀ ਸਾਂਝੀ ਕਰ ਰਹੀ ਸੀ। ਈਲੀਆ ਮਾਤਵੀਯੇਵਿਚ ਆਪਣੇ ਢਿੱਡ ਉਤੇ ਹੱਥ ਰੱਖੀਂ, ਅੱਖਾਂ ਮੀਚੀ ਬੈਠਾ ਸੀ।

"ਸਾਡੀ ਰਾਣੀ ਕੁੜੀ !" ਜਦੋਂ ਪ੍ਰੋਗਰਾਮ ਖ਼ਤਮ ਹੋਇਆ ਤਾਂ ਉਸ ਆਖਿਆ। ਹਰ ਕੋਈ ਦੇਖ ਸਕਦਾ ਸੀ ਕਿ ਉਸ ਨੂੰ ਕਿਤਨੀ ਖ਼ੁਸ਼ੀ ਹੋਈ ਸੀ।" ਉਸ ਨੂੰ ਕਲ੍ਹ ਹੀ ਇਕ ਤ ਰ ਭੇਜ ਤੇ ਦੱਸ ਕਿ ਅਸਾਂ ਸਾਰਿਆਂ ਨੇ ਉਸ ਦਾ ਪ੍ਰੋਗਰਾਮ ਸੁਣਿਆ ਹੈ।" ਉਸ ਉਠਦਿਆਂ ਕਿਹਾ। "ਸਾਡਾ ਪਿਆਰ ਦੇਵੀਂ ਉਸ ਨੂੰ......"

"ਦੇਖਿਆ ਤੁਸਾਂ ਕੀ ਖੇਖਨ ਕਰਦੀ ਸੀ ?" ਐਨਤੋਨ ਨੇ ਟਿੱਚਰ ਨਾਲ ਕਿਹਾ।" ਕਿਤਨੀ ਸ਼ਰਮ ਦੀ ਗੱਲ ਹੈ ਕਿ ਉਹ ਬਿਨਾਂ ਕੋਈ ਕੰਮ ਕੀਤਿਆਂ ਆਪਣੇ ਆਪ ਨੂੰ ਕਿਤਨਾ ਦੁਖੀ ਦਸ ਰਹੀ ਸੀ ? ਭਲਾ ਕੀ ਕਸ਼ਟ ਹੈ ਉਸ ਨੂੰ ? ਖ਼ੈਰ ਚਲੋ ਮੁਆਫ਼ ਕੀਤਾ। ਇਹ ਰੇਡੀਉ ਉਤੇ ਉਹਦਾ ਪਹਿਲਾ ਬਰਾਡਕਾਸਟ ਸੀ।"

"ਕਿਉਂ ਨਹੀਂ ?" ਬੁੱਢੇ ਮਾਤਵੇਈ ਨੇ ਕਿਹਾ। "ਜੋਜ਼ਫ਼ ਵਿਸਾਰਿਆਨੋਵਿਚ* ਸਾਰਾ ਦਿਨ ਕੰਮ ਕਰ ਕੇ ਜ਼ਰੂਰ ਥੱਕ ਹੀ ਜਾਂਦਾ ਹੋਵੇਗਾ। ਉਹ ਵੀ ਤਾਂ ਛੋੜਾ ਚਿਰ ਰੇਡੀਉ ਕੋਲ ਬੈਠ ਕੇ ਆਰਾਮ ਕਰਦਾ ਹੋਵੇਗਾ। ਦੇਖਿਆ — ਖ਼ੈਰ ਡਰਾਮਾ ਵਧੀਆ ਸੀ। ਉਸ ਨੇ ਆਜ਼ਾਦੀ ਪ੍ਰਾਪਤ ਕਰ ਹੀ ਲਈ ! ਹਥਿਆਰ ਸੁੱਟ ਕੇ ਨਹੀਂ ਬੈਠੀ। ਝੁਕੀ ਨਹੀਂ।"

ਅਗਲੇ ਦਿਨ ਛੁੱਟੀ ਪਿਛੋਂ ਅਲੈਕਸੇਈ ਲੈਨਿਨ ਦੇ ਬੁੱਤ ਕੋਲ ਆ ਕੇ ਖਲੋ ਗਿਆ ਤੇ ਸੋਚਣ ਲੱਗਾ ਕਿ ਕਿਧਰ ਜਾਵੇ ? ਕੋਤਿਯਾ ਨੂੰ ਮਿਲਣ ਜਾਂ ਐਨਚੋਰ ਸਟਰੀਟ ? ਜਾਂ ਆਪਣੇ ਫ਼ਲੈਟ ਵਿਚ ਜਾ ਕੇ ਪੈ ਜਾਵੇ ? ਕੋਤਿਯਾ ਤਾਂ ਛੁੱਟੀ ਮਿਲਣਸਾਰ ਸਿੱਧੀ

---

* ਜੋਜ਼ਫ਼ ਵਿਸਾਰਿਆਨੋਵਿਚ – ਜੇ. ਵੀ. ਸਤਾਲਿਨ।

ਘਰ ਨੱਸ ਗਈ ਸੀ ਅਤੇ ਉਸ ਕੋਲੋਂ ਛੁਪ ਬੈਠੀ ਸੀ।

ਉਸ ਦੀ ਜਾਣ-ਪਛਾਣ ਵਾਲੇ ਬੰਦੇ ਕੋਲੋਂ ਦੀ ਲੰਘ ਰਹੇ ਸਨ । ਇੰਜੀਨੀਅਰ ਜ਼ੀਨਾ ਤੇਜ਼ ਤੇਜ਼ ਆ ਰਹੀ ਸੀ। ਅਲੈਕਸੇਈ ਵਲ ਉਸ ਦਾ ਧਿਆਨ ਨਾ ਗਿਆ। ਉਹ ਸਿੱਧੀ ਲੰਘ ਗਈ ? ਉਧਰੋਂ ਉੱਚਾ ਲੰਮਾ ਗੋਰਬੂਨੋਵ ਆਪਣੇ ਆਪ ਨਾਲ ਗੱਲਾਂ ਕਰਦਾ ਆ ਰਿਹਾ ਸੀ: "ਨਹੀਂ ਇਹ ਨਹੀਂ ਹੋਣਾ, ਕਾਮਰੇਡ ਡਾਇਰੈਕਟਰ !" ਅਲੈਕਸੇਈ ਨੇ ਇਤਨੇ ਸ਼ਬਦ ਤਾਂ ਸੁਣੇ, ਪਰ ਉਸ ਨੂੰ ਇਹ ਪਤਾ ਨਾ ਲੱਗਾ ਕਿ 'ਕੀ ਨਹੀਂ ਹੋਣਾ।' ਦੂਰੋਂ ਕਿਧਰੋਂ ਭੀੜ ਵਿਚੋਂ ਚਾਚੀ ਨਤਾਲਿਯਾ ਦਾ ਹਾਸਾ ਗੂੰਜ ਰਿਹਾ ਸੀ। ਉਸ ਦਾ ਹਾਸਾ ਲੱਖਾਂ ਵਿਚੋਂ ਪਛਾਣਿਆ ਜਾ ਸਕਦਾ ਸੀ।

ਚੌਕ ਖ਼ਾਲੀ ਹੋ ਗਿਆ ਸੀ, ਪਰ ਅਲੈਕਸੇਈ ਹਾਲੀਂ ਵੀ ਫੁੱਲਾਂ ਦੀਆਂ ਕਿਆਰੀਆਂ ਲਾਗੇ ਖਲੋਤਾ ਸੀ। ਤਦ ਉਸ ਨੂੰ ਕੇਤਿਯਾ ਨਜ਼ਰ ਆਈ। ਉਹ ਤੇਜ਼ ਤੇਜ਼ ਸਿੱਧੀ ਉਸੇ ਵਲ ਆ ਰਹੀ ਸੀ। ਅਲੈਕਸੇਈ ਉਸ ਨੂੰ ਮਿਲਣ ਲਈ ਨੱਸ ਕੇ ਅਗੇ ਵਧਿਆ — ਆਖ਼ਰ ਉਹ ਆ ਹੀ ਗਈ ਸੀ !

ਪਰ ਕੀ ਹੋ ਗਿਆ ਸੀ ? ਕੇਤਿਯਾ ਪਾਸਾ ਵਟ ਗਈ ਸੀ, ਤੇ ਫਿਰ ਨੱਸ ਪਈ ਅਤੇ ਟਰਾਲੀ ਬਸ ਦੀ ਕਤਾਰ ਤੋਂ ਅਗਾਂਹ ਲੰਘ ਕੇ ਇਕਦਮ ਬਸ ਵਿਚ ਸਵਾਰ ਹੋ ਗਈ ਸੀ। ਅਲੈਕਸੇਈ ਜਿਵੇਂ ਖੜਾ-ਖੜੋਤਾ ਹੀ ਬਹਿ ਗਿਆ ਹੋਵੇ । ਤਾਂ ਉਹ ਇਤਨੀ ਤੇਜ਼ੀ ਨਾਲ ਉਸ ਵਲ ਨਹੀਂ ਸੀ ਆ ਰਹੀ ? ਉਸ ਨਾਲ ਮਿਲਣ ਤੋਂ ਉਸ ਨੂੰ ਇਤਨਾ ਡਰ ਲਗਦਾ ਸੀ ? ਠੀਕ ਸੀ, ਉਹ ਉਸ ਤੋਂ ਪਿੱਛਾ ਛੁਡਵਾ ਰਹੀ ਸੀ। ਉਸ ਨੂੰ ਮਿਲਣਾ ਨਹੀਂ ਸੀ ਚਾਹੁੰਦੀ। ਅਲੈਕਸੇਈ ਨੇ ਆਪਣੀ ਟੋਪੀ ਉਤਾਰੀ ਤਾਂ ਸਮੁੰਦਰ ਵਲੋਂ ਆਉਂਦੀ ਤੇਜ਼ ਹਵਾ ਨੇ ਉਸ ਦੇ ਮੱਥੇ ਉਤੇ ਪਲਮਦੀ ਲਿਟ ਉੜਾ ਕੇ ਪਿਛਾਂਹ ਸੁੱਟ ਦਿਤੀ। ਜ਼ਿੰਦਗੀ ਵਿਚ ਪਹਿਲੀ ਵਾਰ ਉਸ ਦੇ ਮਰਦਾਵੇਂ ਵਿਅੱਕਤੀਤਵ ਦੀ ਜ਼ਮੀਰ ਉਤੇ ਸੱਟ ਵੱਜੀ ਸੀ । "ਇਹ ਨਹੀਂ ਹੋਣਾ, ਕਾਮਰੇਡ ਡਾਇਰੈਕਟਰ !" ਉਸ ਦੇ ਮਨ ਵਿਚ ਆਪ-ਮੁਹਾਰੇ ਗੋਰਬੂਨੋਵ ਦੇ ਸ਼ਬਦ ਆਏ । ਉਹ ਕੇਤਿਯਾ ਵਾਲੀ ਟਰਾਲੀ ਬਸ ਵਲ ਬਿਨਾਂ ਤੱਕਿਆ, ਟੋਪੀ ਸਿਰ ਤੇ ਪਾ ਕੇ ਐਨਚੋਰ ਸਟਰੀਟ ਵਲ ਤੁਰ ਪਿਆ। ਕੇਤਿਯਾ ਪ੍ਰਤੀ ਸਾਰਾ ਪਿਆਰ, ਸਾਰਾ ਆਦਰ, ਪਾਣੀ ਦੇ ਬੁਲਬੁਲੇ ਵਾਂਗ ਇਕੋ ਵਾਰੀ ਗ਼ਾਇਬ ਹੋ ਗਿਆ। ਉਸ ਨੂੰ ਆਪਣੇ ਦਾਦੇ ਦੀ ਸੁਣਾਈ ਇਕ ਗੱਲ ਦਾ ਖ਼ਿਆਲ ਆਇਆ। ਉਸ ਦਾ ਇਕ ਮਿੱਤਰ ਕਿਸੇ ਭੈੜੀ ਕੁੜੀ ਨਾਲ ਘੁਲ ਮਿਲ ਗਿਆ ਸੀ ਅਖ਼ੀਰ ਉਸ ਨੌਜਵਾਨ ਨੇ ਰਿਵਾਲਵਰ ਲੈ ਕੇ ਉਸ ਕੁੜੀ ਅਤੇ ਆਪਣੇ ਦੋਹਾਂ ਦੇ ਗੋਲੀ ਮਾਰ ਲਈ ਸੀ। ਇਸ ਖ਼ਿਆਲ ਨਾਲ ਉਹ ਕੁੜੱਤਣ ਭਰਿਆ ਹਾਸਾ ਹੱਸਿਆ : ਠੀਕ, ਪਰ ਤੂੰ ਤਾਂ ਇਸ ਦੇ ਯੋਗ ਵੀ ਨਹੀਂ, ਯੇਕਾਤਰੀਨਾ ਅਲੈਕਸੀਯੇਵਨਾ ਤਰਾਵਨੀਕੋਵਾ !

ਉਹ ਆਪਣੇ ਮਾਪਿਆਂ ਦੇ ਘਰ ਇਉਂ ਦਾਖ਼ਲ ਹੋਇਆ, ਜਿਵੇਂ ਕੁਝ ਹੋਇਆ ਹੀ ਨਾ ਹੋਵੇ ! ਤੋਨਿਯਾ ਨੂੰ ਡੱਬੀ ਦੀਆਂ ਤੀਲੀਆਂ ਦਾ ਇਕ ਤਮਾਸ਼ਾ ਦਿਖਾਇਆ, ਇਗੋਰ ਦਾ ਨਾਂ ਲੈ ਕੇ ਉਸ ਨੂੰ ਚਿੜਾਇਆ ਅਤੇ ਖੱਭਿਆਂ ਉਤੇ ਦੋ ਚਾਰ ਡੰਡ ਕੱਢੇ ।

ਉਹ ਸ਼ਾਮ ਦਾ ਨਾਸ਼ਤਾ ਕਰਨ ਬੈਠ ਗਏ । ਅਗਾਫ਼ੀਯਾ ਕਾਰਪੋਵਨਾ ਦੇ ਮਨ ਵਿਚ ਕੋਈ ਸਵਾਲ ਉੱਠ ਰਿਹਾ ਜਾਪਦਾ ਸੀ । ਉਸ ਨੇ ਅਲੈਕਸੇਈ ਦੁਆਲੇ ਦੋ ਚਾਰ ਗੇੜ ਕੱਢੇ, ਉਸ ਦੀ ਪਲੇਟ ਵਿਚ ਤਲੀ ਹੋਈ ਮੱਛੀ ਦੇ ਦੋ ਟੁਕੜੇ ਵਾਧੂ ਰੱਖੇ ਅਤੇ ਅਖੀਰ ਪੁੱਛ ਹੀ ਲਿਆ :

"ਅਸੀਂ ਵਿਆਹ ਕਦੋਂ ਦੇਖਾਂਗੇ, ਬੇਟਾ ?"

"ਜਦੋਂ ਤੁਸੀਂ ਮੇਰੇ ਲਈ ਕੋਈ ਲਾੜੀ ਲੱਭ ਲਉਗੇ ।" ਅਲੈਕਸੇਈ ਨੇ ਲਾਪ੍ਰਵਾਹੀ ਨਾਲ ਉੱਤਰ ਦਿਤਾ ।

ਅਗਾਫ਼ੀਯਾ ਕਾਰਪੋਵਨਾ ਨੇ ਉਸ ਦੀ ਗੱਲ ਨੂੰ ਮਜ਼ਾਕ ਸਮਝਿਆ ।

"ਮਾਂ, ਮੈਂ ਵਿਆਹ ਨਹੀਂ ਕਰਵਾ ਰਿਹਾ । ਇਸ ਕਰਕੇ ਇਸ ਵਿਸ਼ੇ ਬਾਰੇ ਗੱਲ ਕਰਨ ਦਾ ਕੋਈ ਫ਼ਾਇਦਾ ਨਹੀਂ ।" ਉਹ ਉਸੇ ਹੀ ਖ਼ੁਸ਼ਗਵਾਰ ਰਉਂ ਵਿਚ ਬੋਲਿਆ ।

"ਹੁਣ ਤੂੰ ਆਪੇ ਹੀ ਦੱਸ ਮੁੰਡਿਆ ! ਤੂੰ ਕਾਹਦੇ ਜੋਗਾ ਐਂ ?" ਈਲੀਆ ਮਾਤਵੀਯੇਵਿਚ ਬੋਲਿਆ ।

"ਕੋਈ ਵੀ ਕਾਸੇ ਜੋਗਾ ਨਹੀਂ ਹੁੰਦਾ । ਮੈਨੂੰ ਪਤਾ ਨਹੀਂ ਤੁਸੀਂ ਕੀ ਪੁੱਛ ਰਹੇ ਹੋ । ਮੈਂ ਉਸ ਨੂੰ ਬਾਹਰ ਲਿਜਾਂਦਾ ਸਾਂ । ਅਸਾਂ ਦੇਖਿਆ ਕਿ ਅਸੀਂ ਇਕ ਦੂਜੇ ਦੇ ਯੋਗ ਨਹੀਂ ਹਾਂ । ਬਸ ਇਤਨੀ ਗੱਲ ਹੈ ਸਾਰੀ । ਕੀ ਕਦੀ ਪਹਿਲਾਂ ਇੰਜ ਨਹੀਂ ਹੋਇਆ ?"

ਈਲੀਆ ਮਾਤਵੀਯੇਵਿਚ ਅਲੈਕਸੇਈ ਵਲ ਸੋਚਵਾਨ ਨਜ਼ਰਾਂ ਨਾਲ ਇਕ ਟਕ ਤੱਕਦਾ ਰਿਹਾ ।

"ਸਭ ਕੁਝ ਹੁੰਦਾ ਹੈ ।" ਉਹ ਮੇਜ਼ ਤੋਂ ਉਠਿਆ । "ਆ, ਮੇਰੇ ਦੋਸਤ ! ਆ ਮੇਰੇ ਨਾਲ — ਤੂੰ ਤੇ ਮੈਂ ਕੁਝ ਗੱਲ ਕਰਾਂਗੇ ।" ਉਹ ਆਪਣੇ ਕਮਰੇ ਵਲ ਤੁਰ ਪਿਆ ਅਤੇ ਅਲੈਕਸੇਈ ਭਿੱਜੀ ਕੁਕੜੀ ਵਾਂਗ ਪਿਉ ਦੇ ਪਿਛੇ ਪਿਛੇ ਹੋ ਲਿਆ ।

ਪੰਦਰਾਂ ਮਿੰਟਾਂ ਪਿਛੋਂ ਈਲੀਆ ਮਾਤਵੀਯੇਵਿਚ ਆਪਣੇ ਕਮਰੇ ਵਿਚੋਂ ਇਕੱਲਾ ਬਾਹਰ ਨਿਕਲਿਆ ।

"ਇਹ ਬਕਵਾਸ ਹੈ", ਜਿਵੇਂ ਉਹ ਸਾਰੀ ਦੁਨੀਆਂ ਨੂੰ ਆਖ ਰਿਹਾ ਹੋਵੇ । "ਮੈਨੂੰ ਇਸ ਦੀ ਇਕ ਵੀ ਗੱਲ ਦਾ ਯਕੀਨ ਨਹੀਂ । ਮੈਨੂੰ ਪਤਾ ਹੈ ਕੀ ਹੋਇਆ ਹੈ । ਇਸ ਨੇ ਕੁੜੀ ਨੂੰ ਧੋਖਾ ਦਿਤਾ ਹੈ ਤੇ ਹੁਣ ਇਹ ਕਹਾਣੀ ਘੜ ਕੇ ਸੁਣਾ ਰਿਹਾ ਹੈ 'ਇਕ ਦੂਜੇ ਦੇ ਯੋਗ ਨਹੀਂ ।' " ਈਲੀਆ ਨੇ ਜ਼ੋਰ ਨਾਲ ਮੇਜ਼ ਉਤੇ ਮੁੱਕੀ ਮਾਰੀ ਅਤੇ ਸਾਰਿਆਂ ਪਿਆਲਿਆਂ, ਗਲਾਸਾਂ ਵਿਚੋਂ ਚਾਹ ਛਲਕ ਗਈ । "ਕਿਸ ਨੇ ਇਸ ਨੂੰ ਇਤਨਾ ਵੱਡਾ

ਕੀਤਾ ਐ ਤੂੰ ? ਮਾਂ ਨੇ ? ਤੈਨੂੰ ਇਸ ਦਾ ਕੋਈ ਸੁਖ ਨਹੀਂ ਇਸ ਦੇ ਜੰਮਣ ਤੋਂ ਪਹਿਲਾਂ ਜ਼ੁਰਬੀਨਾ ਟੱਬਰ ਵਿਚ ਕੋਈ ਨਿਕੰਮਾ ਬੰਦਾ ਨਹੀਂ ਸੀ।"

"ਜਾਣ ਵੀ ਦਿਉ, ਪਿਤਾ ਜੀ", ਐਨਤੋਨ ਬੋਲਿਆ। "ਤੁਸੀਂ ਦਿਲ ਦੇ ਮਾਮਲਿਆਂ ਵਿਚ ਇਸ ਤਰ੍ਹਾਂ ਫਟ ਦੇਣੇ ਕੋਈ ਸਿੱਟਾ ਨਹੀਂ ਕੱਢ ਸਕਦੇ।"

"ਇਸ ਦੇ ਮਾਮਲਿਆਂ ਦਾ ਦਿਲ ਨਾਲ ਕੋਈ ਸੰਬੰਧ ਨਹੀਂ। ਇਸ ਦੇ ਮਾਮਲੇ ਗੰਦੇ ਮਾਮਲੇ ਨੇ!"

ਤੋਨਿਯਾ ਛੇਤੀ ਨਾਲ ਉੱਠੀ ਤੇ ਅਲੈਕਸੇਈ ਨੂੰ ਲੱਭਣ ਚਲੀ ਗਈ। ਉਹ ਬਗੀਚੀ ਵਿਚ ਖਲੋਤਾ ਮਟਰਾਂ ਦੀਆਂ ਫਲੀਆਂ ਡੁੰਗ ਕੇ ਖਾ ਰਿਹਾ ਸੀ।

"ਕੀ ਹਾਲੇ ਵੀ ਪਿਤਾ ਜੀ ਗਾਲ੍ਹਾਂ ਕੱਢ ਰਹੇ ਨੇ ?"

"ਉਹ ਬਹੁਤ ਗ਼ੁੱਸੇ ਵਿਚ ਨੇ।"

"ਦੇਖ, ਉਨ੍ਹਾਂ ਕੀ ਕੀਤਾ। ਮੈਨੂੰ ਕੰਨੋਂ ਫੜ ਕੇ ਮਰੋੜੀ ਦੇ ਦਿਤੀ। ਦੇਖ ਤਾਂ ਇਹ ਲਾਲ ਹੋ ਗਿਆ ?"

"ਉੱਕਾ ਨਹੀਂ", ਤੋਨਿਯਾ ਨੇ ਝੂਠ ਬੋਲਿਆ। ਕਿਸੇ ਕਾਰਨ ਇਸ ਗੱਲ ਤੋਂ ਤੋਨਿਯਾ ਮਨੋਂ ਬਹੁਤ ਖ਼ੁਸ਼ ਸੀ। ਇਸ ਨੇ ਭਾਵੇਂ ਉਸ ਦੇ ਪਿਤਾ ਨੂੰ ਨਾਰਾਜ਼ ਕੀਤਾ ਸੀ ਪਰ ਭੈਣ ਖ਼ੁਸ਼ ਸੀ। ਅਖ਼ੀਰ ਉਸ ਕੇਤਿਯਾ ਮੋਈ ਦਾ ਫ਼ਸਤਾ ਵੱਢਿਆ ਗਿਆ ਸੀ — ਚੰਗਾ ਹੀ ਹੋਇਆ ਸੀ ਕੇਤਿਯਾ ਲਈ ਉਸ ਦਾ ਪਿਆਰ ਹੁਣ ਫੇਰ ਮੁੜ ਆਇਆ।

"ਆਲਯੋਸ਼ਾ, ਮੈਂ ਤੈਨੂੰ ਬਹੁਤ ਪਿਆਰ ਕਰਦੀ ਹਾਂ, ਬਹੁਤ ਪਿਆਰ!" ਤੋਨਿਯਾ ਨੇ ਅਲੈਕਸੇਈ ਨੂੰ ਜੱਫੀ ਪਾ ਲਈ।

"ਮੈਂ ਵੀ ਤੈਨੂੰ ਪਿਆਰ ਕਰਦਾ ਹਾਂ। ਤੂੰ ਇਕ ਚੰਗੀ ਕੁੜੀ ਹੈਂ। ਕੇਵਲ ਜ਼ਰਾ ਚੁੰਮਣਾਂ ਦੀ ਮਿਹਰਬਾਨੀ ਰੱਖੀਂ, "ਅਲੈਕਸੇਈ ਨੇ ਆਪਣੇ ਗਲ ਦੁਆਲਿਉਂ ਉਸ ਦੀਆਂ ਬਾਹਾਂ ਛੁਡਵਾ ਲਈਆਂ। "ਤੂੰ ਮੇਰੀਆਂ ਸਾਰੀਆਂ ਗਲ੍ਹਾਂ ਥੁੱਕ ਨਾਲ ਗਿੱਲੀਆਂ ਕਰ ਛਡੀਆਂ ਨੇ......।"

"ਅਸੀਂ ਹੁਣ ਕੀ ਕਰੀਏ ?" ਤੋਨਿਯਾ ਅਲੈਕਸੇਈ ਦਾ ਪਿਆਰ ਪਰਤ ਆਉਣ ਤੋਂ ਇਤਨੀ ਖ਼ੁਸ਼ ਸੀ ਕਿ ਪਲ ਦੀ ਪਲ ਉਹ ਇਗੋਰ ਨੂੰ ਵੀ ਭੁੱਲ ਗਈ। "ਦੱਸਾਂ ਕੀ ? — ਆ ਮੱਛੀਆਂ ਫੜਨ ਚਲੀਏ ?" ਉਸ ਸਲਾਹ ਦਿਤੀ।

"ਇਹ ਵਧੀਆ ਗੱਲ ਹੈ।" ਅਲੈਕਸੇਈ ਵੀ ਜਿਵੇਂ ਮੁੜ ਸੱਜਰਾ ਸੱਜਰਾ ਮਹਿਸੂਸ ਕਰਨ ਲੱਗਾ। "ਅਜ ਫਿਰ ਉਥੇ ਹੀ ਦਿਨ ਚੜ੍ਹੇ। ਜਾ ਨੱਸ ਕੇ ਕੁੰਡੀ ਤੇ ਗੰਡੋਇਆਂ ਵਾਲਾ ਡੱਬਾ ਲੈ ਆ।"

ਅੱਧੇ ਘੰਟੇ ਪਿਛੋਂ ਉਹ ਪੁਰਾਣੇ ਪੁਲ ਕੋਲ ਸਨ। ਦਿਨ ਛੁਪਣ ਵਾਲਾ ਸੀ। ਦਰਿਆ ਦੇ ਪਾਣੀ ਵਿਚ 'ਜੁਲਾਹੇ' ਚੱਕਰ ਕੱਟਦੇ ਫਿਰ ਰਹੇ ਸਨ ਤੇ ਪਾਣੀ ਦੀ ਹਿੱਕ

ਉਤੇ ਤੇਜ਼ ਲੀਕਾਂ ਵਾਹ ਰਹੇ ਸਨ। ਤੋਨਿਯਾ ਨੂੰ ਇਕ ਵਿਚਾਰ ਅਹੁੜਿਆ, ਜਦੋਂ ਉਸ ਪਰਤ ਕੇ ਪਿਛਾਂਹ ਸ਼ਿੱਪਯਾਰਡ ਵਲ ਤੱਕਿਆ । ਕਿਤਨੇ ਸਾਰੇ ਜਹਾਜ਼ ਖਲੋਤੇ ਹੋਏ ਸਨ, ਜਿਵੇਂ ਝੀਲ ਵਿਚ ਮੁਰਗਾਬੀਆਂ ਤੈਰ ਰਹੀਆਂ ਹੋਣ । ਕਈਆਂ ਦੇ ਬਾਦਬਾਨ ਉਤਾਰੇ ਹੋਏ ਸਨ ਤੇ ਉਹ ਇੰਜ ਜਾਪਦੇ ਸਨ ਜਿਵੇਂ ਮੁਰਗਾਬੀਆਂ ਟੁਭੀ ਲਗਾ ਕੇ ਦਰਿਆ ਦੇ ਪਾਣੀ ਵਿਚੋਂ ਕੋਈ ਖਾਣ ਵਾਲੀ ਚੀਜ਼ ਫੜ ਰਹੀਆਂ ਹੋਣ।

ਉਸ ਨੇ ਅਲੈਕਸੇਈ ਨੂੰ ਇਹ ਤੁਲਨਾ ਦੱਸੀ। ਉਸ ਪਿਛਾਂਹ ਪਰਤ ਕੇ ਦੇਖਿਆ।

"ਹਾਂ, ਵਧੀਆ ਮੁਰਗਾਬੀਆਂ ਨੇ!" ਉਹ ਹੱਸਿਆ। "ਅਗਲੇ ਸਾਲ ਤੀਕ ਦੇਖੀਂ ਇਹ ਡਾਕ ਹੁਣ ਨਾਲੋਂ ਕਿਤਨੀ ਵੱਡੀ ਹੋ ਜਾਵੇਗੀ।"

ਉਹ ਤੋਨਿਯਾ ਨੂੰ ਸ਼ਿੱਪਯਾਰਡ ਵਿਚ ਹੋਣ ਵਾਲੀਆਂ ਤਬਦੀਲੀਆ ਬਾਰੇ ਦੱਸਣ ਲੱਗਾ, ਉਹ ਬੜੇ ਧਿਆਨ ਨਾਲ ਸੁਣ ਰਹੀ ਸੀ। ਇਥੇ ਦੇ ਕਾਮਿਆਂ ਦੇ ਟੱਬਰਾਂ ਦਾ ਜੀਵਨ ਬਹੁਤਾ ਕਰ ਕੇ ਸ਼ਿੱਪਯਾਰਡ ਨਾਲ ਸਬੰਧਤ ਸੀ। ਜੇ ਕੋਈ ਗੱਲ ਵੱਡਿਆਂ ਉਤੇ ਅਸਰ ਪਾਉਂਦੀ ਤਾਂ ਉਸ ਦਾ ਆਪਣੀ ਕਿਸਮ ਦਾ ਅਸਰ ਬੱਚਿਆਂ ਉਤੇ ਵੀ ਪੈਂਦਾ। ਜਦੋਂ ਤੋਨਿਯਾ ਛੋਟੀ ਹੁੰਦੀ ਆਪਣੇ ਪਿਉ ਦੀ ਰੋਟੀ ਲੈ ਕੇ ਜਾਂਦੀ ਸੀ ਤਾਂ ਈਵਾਨ ਸਤੇਪਾਨੋਵਿਚ ਅਤੇ ਹੋਰ ਸਭਨਾਂ ਦਾ ਇਹ ਖ਼ਿਆਲ ਸੀ ਕਿ ਤੋਨਿਯਾ ਵੀ ਜਹਾਜ਼ਾਂ ਦੀ ਉਸਾਰੀ ਦਾ ਕੰਮ ਕਰੇਗੀ। ਉਸ ਨੂੰ ਖ਼ੁਦ ਵੀ ਇਹੋ ਪ੍ਰਤੀਤ ਹੁੰਦਾ ਸੀ। ਪਰ ਹੁਣ ਉਹ ਮਿਚੂਰਿਨ ਦੇ ਕਾਰਖ਼ਾਨੇ ਵਿਚ ਕੰਮ ਕਰਨ ਲਗ ਪਈ ਸੀ। ਸ਼ਿੱਪ ਬਿਲਡਰ ਦੀ ਥਾਂ ਉਹ ਇਕ ਪਸ਼ੂ-ਵਿਗਿਆਨੀ ਬਣਨ ਦੇ ਰਾਹ ਉਤੇ ਤੁਰ ਪਈ ਸੀ। ਪਰ ਫੇਰ ਵੀ ਪਰਵਾਰ ਦੀਆਂ ਦਿਲਚਸਪੀਆਂ ਉਸ ਲਈ ਵੀ ਉਤਨੀਆਂ ਹੀ ਮਹੱਤਵਪੂਰਨ ਸਨ ਜਿਤਨੀਆਂ ਘਰ ਦੇ ਹੋਰਨਾਂ ਜੀਆਂ ਲਈ।

"ਤਾਂ, ਇਥੇ ਤਾਂ ਹੋਰ ਵੀ ਲੋਕ ਹੋਣਗੇ।" ਉਹ ਬੋਲੀ।

"ਕਾਹਦੇ ਲਈ ? ਅਸੀਂ ਆਪੇ ਸਭ ਪ੍ਰਬੰਧ ਕਰ ਲਵਾਂਗੇ।" ਅਤੇ ਫਿਰ ਉਹ ਕੇਤਿਯਾ ਬ ਰੇ ਸੋਚਣ ਲਗ ਪਿਆ। ਅਤੇ ਉਸ ਦਾ ਆਪਣੇ ਭਵਿੱਖ ਦੇ ਕੰਮ ਦੀ ਮਹੱਤਤਾ ਨਾਲ ਮੁਕਾਬਲਾ ਕਰਨ ਲਗਾ।

ਪਰ ਉਸ ਦੇ ਖ਼ਿਆਲ ਉਲਝ ਗਏ। ਤੋਨਿਯਾ ਨੇ ਉਸ ਪਾਸੋਂ ਕਈ ਪ੍ਰਸ਼ਨ ਪੁੱਛਣ ਤੇ ਕਈ ਗੱਲਾਂ ਦੱਸਣ ਦੀ ਅਕਾਰਥ ਕੋਸ਼ਿਸ਼ ਕੀਤੀ। ਉਹ ਉਸ ਨੂੰ ਸੁਣ ਨਹੀਂ ਰਿਹਾ ਜਾਪਦਾ। ਫਿਰ ਤੋਨਿਯਾ ਉਦਾਸ ਹੋ ਗਈ। ਉਹ ਕੇਤਿਯਾ ! ਹਾਂ, ਉਹੀ ਸੀ ! ਉਹ ਸਾਰੇ ਝਗੜੇ ਦੀ ਜੜ੍ਹ ਸੀ ! ਸਾਰਾ ਦੋਸ਼ ਉਸੇ ਦਾ ਸੀ। ਹਾਂ, ਅਲੈਕਸੇਈ ਉਸੇ ਬਾਰੇ ਹੀ ਸੋਚ ਰਿਹਾ ਸੀ।

## ਕਾਂਡ ਸੱਤ

ਬੰਦਾ ਉਮਰ ਭੋਗਦਾ ਹੈ, ਕੰਮ ਕਰਦਾ ਹੈ, ਫ਼ੈਕਟਰੀ ਜਾਂ ਦਫ਼ਤਰ ਜਾਂਦਾ ਹੈ। ਹਰ ਰੋਜ਼, ਹਰ ਸਾਲ। ਉਮਰ ਭਰ। ਆਪਣੀਆਂ ਜ਼ਿਮੇਵਾਰੀਆਂ ਨਿਭਾਉਂਦਾ — ਪੂਰੀ ਹਿੰਮਤ ਨਾਲ, ਪੂਰੀ ਤਾਕਤ ਨਾਲ। ਹਰ ਬੰਦੇ ਨੂੰ ਜਾਪਦਾ ਹੈ ਕਿ ਜਿਤਨਾ ਕੁਝ ਉਹ ਕਰ ਰਿਹਾ ਹੈ — ਸ਼ਾਇਦ ਇਸ ਤੋਂ ਵਧ ਕਰਨ ਦੀ ਉਸ ਵਿਚ ਸਮਰੱਥਾ ਹੀ ਨਹੀਂ। ਉਸ ਦੀ ਲਿਆਕਤ, ਉਸ ਦੀ ਕਾਬਲੀਅਤ ਧੁਰੋਂ ਮਿਥੀ ਹੁੰਦੀ ਹੈ।

ਅਤੇ ਇਕ ਦਿਨ ਉਸ ਦੀ ਤਰੱਕੀ ਹੋ ਜਾਂਦੀ ਹੈ। ਉਸ ਉਤੇ ਨਵੀਂ ਜ਼ਿਮੇਂਦਾਰੀ ਲਾਗੂ ਹੋ ਜਾਂਦੀ ਹੈ — ਵਧੇਰੇ ਔਖੀ ਤੇ ਕਰੜੀ।

ਅਜਿਹਾ ਕੇਵਲ ਵਿਅਕਤੀ ਜਾਂ ਇਕਾਈ ਨਾਲ ਹੀ ਨਹੀਂ ਹੁੰਦਾ, ਇਹ ਲੋਕਾਂ ਦੇ ਸਮੂਹ ਜਾਂ ਸਾਂਝੀਆਂ ਇਕਾਈਆਂ ਨਾਲ ਵੀ ਹੁੰਦਾ ਹੈ। ਉਨ੍ਹਾਂ ਜ਼ਿਮੇਂ ਨਵੇਂ ਕੰਮ ਲਾਏ ਜਾਂਦੇ ਹਨ। ਅਜਿਹਾ ਹੀ ਲਾਦਾ ਦੇ ਸਾਰੇ ਸ਼ਿੱਪਯਾਰਡ ਨਾਲ ਵੀ ਹੋਇਆ।

ਹੁਣ ਵੇਲਾ ਲੰਘ ਚੁੱਕਾ ਸੀ ਜਦੋਂ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਆਪਣੇ ਮਿੱਤਰ ਈਲੀਆ ਮਾਤਵੀਯੇਵਿਚ ਨਾਲ ਵੈਲਡਿੰਗ ਵਿਰੁਧ ਰਿਬਟਾਂ ਦੇ ਹੱਕ ਵਿਚ ਬਹਿਸਾਂ ਕਰਦਾ ਸੀ। ਹੁਣ ਉਸ ਨੂੰ ਅਹਿਸਾਸ ਹੋ ਗਿਆ ਸੀ ਕਿ ਜ਼ਿੰਦਗੀ ਨਾਂ ਹੀ ਅਗਾਂਹ ਵਧਣ ਦਾ ਹੈ — ਜ਼ਮਾਨੇ ਦੇ ਨਾਲ ਕਦਮ ਮਿਲਾ ਕੇ ਚਲਣ ਦਾ।

ਐਨਤੋਨ ਵੀ ਇਸੇ ਤਰ੍ਹਾਂ ਉੱਨਤੀ ਦੀਆਂ ਪੌੜੀਆਂ ਚੜ੍ਹ ਕੇ ਆਪਣੇ ਸ਼ਿੱਪਯਾਰਡ ਨੂੰ ਨਵਾਂ ਰੂਪ ਬਖ਼ਸ਼ਣ ਆਇਆ ਸੀ — ਉਹ ਸ਼ਿੱਪਯਾਰਡ ਜਿਥੋਂ ਉਸ ਨੇ ਜੀਵਨ ਆਰੰਭ ਕੀਤਾ, ਜਿਥੇ ਉਸ ਦਾ ਸਾਰਾ ਪਰਵਾਰ ਕੰਮ ਕਰਦਾ ਸੀ।

ਉਹ ਅਕਸਰ ਆਪਣੀ ਚਾਚੀ ਨਤਾਲਿਯਾ ਦੀ — "ਆਕਾਸ਼ ਛਤਰੀ" — ਕਰੇਨ ਦੇ ਕੇਬਿਨ ਵਿਚ ਜਾਣਾ ਚਾਹੁੰਦਾ — ਇਕ ਦਿਨ ਉਹ ਉਤੇ ਜਾ ਹੀ ਚੜ੍ਹਿਆ। ਉਥੋਂ ਸਾਰਾ ਯਾਰਡ ਪੈਰਾਂ ਵਿਚ ਦਿਖਾਈ ਦੇਂਦਾ ਸੀ। ਕਿਧਰੇ ਜਹਾਜ਼ਾਂ ਦੇ ਪੇਂਦੇ ਪਏ ਸਨ। ਕਿਧਰੇ ਵੈਲਡਿੰਗ ਹੋ ਰਹੀ ਸੀ, ਕਿਧਰੇ ਧਾਂ-ਧਾਂ ਵਦਾਣ ਚਲ ਰਹੇ ਸਨ।

ਅਤੇ ਇਸੇ ਤਰ੍ਹਾਂ ਇਕ ਸਤੰਬਰ ਦੀ ਸਵੇਰ ਨੂੰ ਉਹ ਆਪਣੀ ਚਾਚੀ ਨਤਾਲਿਯਾ ਦੀ "ਆਕਾਸ਼ ਛਤਰੀ" ਵਿਚ ਖਲੋਤਾ ਉਸ ਦ੍ਰਿਸ਼ ਨੂੰ ਦੇਖ ਰਿਹਾ ਸੀ ਜੋ ਉਸ ਨੇ ਕਿਤਨੀ ਹੀ ਵਾਰ ਦੇਖਿਆ ਸੀ। ਪਰ ਇਹ ਦ੍ਰਿਸ਼ ਉਸ ਨੂੰ ਹਰ ਵਾਰ ਨਵਾਂ ਤੇ ਸੁੰਦਰ

ਜਾਪਦਾ। ਉਹ ਆਪਣੇ ਮਨ ਦੀਆਂ ਅੱਖਾਂ ਵਿਚ ਸ਼ਿੱਪਯਾਰਡ ਦੇ ਨਵੇਂ ਰੂਪ ਦੀ ਤਸਵੀਰ ਖਿੱਚ ਰਿਹਾ ਸੀ। ਯਾਰਡ ਦਾ ਇਹ ਖੰਡਾਰ, ਜੋ ਇਤਿਹਾਸ ਦੇ ਵਖ ਵਖ ਸਮਿਆਂ ਵਿਚ, ਵਖ ਵਖ ਤਰ੍ਹਾਂ ਰਿਹਾ ਸੀ, ਬਿਲਕੁਲ ਅਲੋਪ ਹੋ ਜਾਣਾ ਸੀ। ਸੀ-ਐਵੀਨਿਊ ਦੇ ਬਰਾਬਰ ਇਕ ਹੋਰ ਵਡੀ ਸੜਕ ਬਣ ਜਾਣੀ ਸੀ ਅਤੇ ਹੋਰ ਕਿਤਨੀਆਂ ਹੀ ਤਬਦੀਲੀਆਂ ਆਉਣ ਵਾਲੀਆਂ ਸਨ ਜਿਨ੍ਹਾਂ ਨੇ ਅੱਜ ਵਾਲੇ ਸ਼ਿੱਪਯਾਰਡ ਦਾ ਨਕਸ਼ਾ ਹੀ ਬਦਲ ਦੇਣਾ ਸੀ।

"ਫਿਰ ਬਹੁਤ ਵਧੀਆ ਹੋ ਜਾਵੇਗਾ, ਚਾਚੀ ਨਤਾਲਿਯਾ", ਉਸ ਆਖਿਆ।

"ਇਹ ਹੁਣ ਵੀ ਤਾਂ ਬਹੁਤ ਵਧੀਆ ਹੈ। ਹੋਰ ਤੂੰ ਕੀ ਚਾਹੁੰਦਾ ਹੈਂ ਇਸ ਵਿਚ ?"

ਨਤਾਲਿਯਾ ਉਸ ਦੀ ਖ਼ੁਸ਼ੀ ਨੂੰ ਨਹੀਂ ਸੀ ਸਮਝ ਸਕਦੀ। ਉਸ ਦੀਆਂ ਤਾਂ ਆਪਣੀਆਂ ਹੀ ਚਿੰਤਾਵਾਂ ਸਨ। ਕਲਾਵਦੀਆਂ ਨਾਮੇਤਕੀਨਾ ਥੋੜੇ ਚਿਰ ਤੋਂ ਉਸ ਨਾਲੋਂ ਬਾਜ਼ੀ ਲੈ ਜਾ ਰਹੀ ਸੀ। ਉਸ ਨਾਲੋਂ — ਨਤਾਲਿਯਾ ਵੈਸੀਲੀਏਵਨਾ ਕੋਲੋਂ। ਕਲਾਵਦੀਆ ਉਸ ਦੇ ਮੁਕਾਬਲੇ ਵਿਚ ਹੈ ਹੀ ਕੀ ਸੀ — ਵੀਹਾਂ ਸਾਲਾਂ ਦੀ ਛੋਕਰੀ। ਪਰ ਉਹ ਇਉਂ ਮਹਿਸੂਸ ਕਰਦੀ ਜਿਵੇਂ ਉਹੋ ਹੀ 'ਕਾਮਿਆਂ ਦੀ ਮੁਖੀ' ਹੋਵੇ। ਇਥੋਂ ਤੀਕ ਕਿ ਉਹ ਅਖ਼ਬਾਰ ਵਿਚ ਲਿਖਣ ਲੱਗ ਪਈ ਸੀ। ਉਸ ਨੂੰ ਅਵੱਸ਼ ਹੀ ਸੁਆਦ ਚਖਾਇਆ ਜਾਵੇ।

ਐਨਤੋਨ ਨੇ ਗੱਲਾਂ ਦਾ ਵਿਸ਼ਾ ਬਦਲ ਦਿਤਾ। ਹੁਣ ਗੱਲਾਂ ਕਰਨ ਦਾ ਮੌਕਾ ਜੁ ਸੀ — ਅੱਧੇ ਘੰਟੇ ਤੋਂ ਕਰੇਨ ਖਲੋਤੀ ਹੋਈ ਸੀ ਤੇ ਨਤਾਲਿਯਾ ਗੁੱਸੇ ਨਾਲ ਉੱਬਲ ਰਹੀ ਸੀ।

"ਇਹ ਇਸੇ ਤਰ੍ਹਾਂ ਸਕੀਮਾਂ ਘੜਦੇ ਰਹਿੰਦੇ ਹਨ। ਹੁਣ ਛੇਤੀ ਕਰੋ — ਹੁਣ ਬੈਠ ਜਾਵੋ — ਹੁਣ ਅਗੇ ਤੁਰੋ। ਜੇ ਮੈਥੋਂ ਪੁੱਛੋ ਤਾਂ ਤੁਸੀਂ ਯੋਜਨਾਕਾਰ ਨਿਰੇ ਵਿਗੜਿਆਂ ਦਾ ਟੋਲਾ ਹੋ।"

"ਥੋੜਾ ਚਿਰ ਸਬਰ ਕਰ, ਚਾਚੀ। ਤੂੰ ਆਪ ਹੀ ਸਾਡੇ ਨਾਲੋਂ ਚੰਗੀਆਂ ਯੋਜਨਾਵਾਂ ਬਣਾਇਆ ਕਰੇਂਗੀ। ਰਤਾ ਸਾਨੂੰ ਸਮਾਂ ਦਿਉ।"

"ਸਭ ਕੁਝ ਵੇਲੇ ਸਿਰ ਹੁੰਦਾ ਹੈ। ਇਹੋ ਕਹਿਣਾ ਚਾਹੁੰਦਾ ਹੈਂ ਨਾ ?"

"ਹਾਂ। ਇਹੋ ਪਰ ਫ਼ਰਜ਼ ਕਰ ਤੂੰ ਮੈਨੂੰ ਹੁਣ ਕੁਝ ਦਸੇਂ......ਤੂੰ ਵਿਆਹ ਕਿਉਂ ਨਹੀਂ ਕਰਵਾਉਂਦੀ ?"

"ਸੱਚ, ਮੈਨੂੰ ਖ਼ੁਦ ਵੀ ਪਤਾ ਨਹੀਂ ਕਿਉਂ," ਨਤਾਲਿਯਾ ਨੇ ਹਉਕਾ ਭਰਿਆ। "ਲਗਦਾ ਐ ਮੈਂ ਕਦੀ ਵੀ ਨਹੀਂ ਕਰਵਾਵਾਂਗੀ। ਜਦੋਂ ਦਾ ਮੇਰਾ ਪਿਉਤਰ ਗੁਜ਼ਰਿਆ ਹੈ, ਮੈਂ ਕਿਸੇ ਵਲ ਝਾਕ ਹੀ ਨਹੀਂ ਸਕਦੀ। ਮੈਂ ਇਕ ਗੀਤ ਗਾਉਣ, ਨਾਚ ਕਰਨ ਜਾਂ ਇਕ ਦੋ ਗਲਾਸ ਪੀਣ ਲਈ ਹਰ ਵੇਲੇ ਤਿਆਰ ਹਾਂ......ਮੈਨੂੰ ਲੋਕਾਂ ਦਾ ਸਾਥ

ਚੰਗਾ ਲਗਦਾ ਹੈ — ਜੇ ਉਹ ਮੇਰੇ ਆਪਣੇ ਮਨਪਸੰਦ ਲੋਕ ਹੋਣ। ਪਰ ਜਿਥੋਂ ਤੀਕ ਰੁਮਾਂਸ ਦਾ ਸਬੰਧ ਹੈ — ਹੋਰ ਬਥੇਰੇ ਲੋਕ ਨੇ ਕਰਨ ਲਈ। ਮੇਰਾ ਤਾਂ ਇਹੋ ਜਵਾਬ ਹੈ।''

''ਮੈਂ ਸਮਝਦਾ ਹਾਂ, ਚਾਚੀ ਨਤਾਲਿਯਾ। ਮੈਨੂੰ ਅਫ਼ਸੋਸ ਹੈ, ਮੈਂ ਇਹ ਗੱਲ ਛੇੜ ਬੈਠਾ।''

''ਅਫ਼ਸੋਸ ਵਾਲੀ ਕੋਈ ਗੱਲ ਨਹੀਂ ਇਹ ਗੱਲ ਮੇਰੇ ਨਾਲ ਅਕਸਰ ਹੁੰਦੀ ਹੈ। ਦੇਖ ਵਿਚਾਰੇ ਆਲਯੋਸ਼ਾ ਨਾਲ ਕੀ ਹੋਇਆ ਹੈ ਦੇਖਿਆ। ਅਸੀਂ ਤਾਂ ਸੋਚਦੇ ਸਾਂ ਉਹ ਕਿਸੇ ਦਿਨ ਵੀ ਵਿਆਹ ਕਰਵਾ ਲਵੇਗਾ, ਪਰ ਉਧਰ ਉਸ ਪਾਗਲ ਕੇਤਿਯਾ ਨੇ ਕਲੱਬ ਦੇ ਮੈਨੇਜਰ ਨਾਲ ਜਾਣਾ ਸ਼ੁਰੂ ਕਰ ਦਿਤਾ। ਅਤੇ ਤੁਸੀਂ ਇਹ ਵੀ ਨਹੀਂ ਆਖ ਸਕਦੇ ਕਿ ਉਸ ਕੁੜੀ ਦਾ ਕੋਈ ਕਸੂਰ ਹੈ।''

''ਹਲਾ ?'' ਐਨਤੋਨ ਨੇ ਹੈਰਾਨ ਹੋ ਕੇ ਪੁੱਛਿਆ। ''ਘਰ ਵਿਚ ਤਾਂ ਲੋਕ ਹੋਰ ਕੁਝ ਸੋਚਦੇ ਨੇ। ਉਹ ਸਮਝਦੇ ਨੇ ਕਿ ਅਲੈਕਸੇਈ ਖ਼ੁਦ ਪਿਛਾਂਹ ਹਟਿਆ ਹੈ।''

''ਉਨ੍ਹਾਂ ਤਾਂ ਇਹੋ ਸੋਚਣਾ ਸੀ ! ਤੁਸੀਂ ਤਾਂ ਸਾਰੇ ਸੰਤ ਮਹਾਤਮਾ ਇਕੱਠੇ ਹੋਏ ਹੋ। ਆਪਣੇ ਆਲੇ ਦੁਆਲੇ ਝਾਤ ਨਹੀਂ ਮਾਰਦੇ, ਕੀ ਕੁਝ ਹੋ ਰਿਹਾ ਹੈ। ਤੁਸੀਂ ਆਪਣੀ ਹੀ ਮਾਰਦੇ ਰਹਿੰਦੇ ਹੋ। ਜੇ ਕੋਈ ਵਖਰੀ ਗੱਲ ਸੁਣਾਵੇ ਤਾਂ ਤੁਹਾਨੂੰ ਸਮਝ ਹੀ ਨਹੀਂ ਆਉਂਦੀ। ਵੈਸੀਲੀ ਵਖਰੀ ਤਰ੍ਹਾਂ ਦਾ ਬੰਦਾ ਹੈ। ਉਹ ਇਨਸਾਨੀ ਭਾਵਾਂ ਨੂੰ ਹੋਰ ਤਰ੍ਹਾਂ ਸਮਝਦਾ ਹੈ। ਉਸ ਦੀ ਮਾਰੀਆ ਵੀ ਕੀ ਸ਼ੈ ਸੀ ? ਅਤੇ ਉਸ ਨਾਲ ਸਾਲ ਦੋ ਸਾਲ ਰਹਿ ਕੇ ਉਹ ਕੀ ਦੀ ਕੀ ਬਣ ਗਈ। ਪਰ ਤੁਸੀਂ.........।''

ਐਨਤੋਨ ਕੁਝ ਜਵਾਬ ਦੇਣ ਲੱਗਾ ਸੀ, ਪਰ ਉਸ ਨੇ ਕੇਵਲ ਨਿੱਕੀ ਹੀ ਹਾਸੀ ਹੱਸ ਕੇ ਹੀ ਗੱਲ ਟਾਲ ਦਿਤੀ।

''ਨਹੀਂ, ਤੂੰ ਮੇਰੇ ਨਾਲ ਇਸ ਗੱਲ ਬਾਰੇ ਬਹਿਸ ਨਾ ਕਰੀਂ ਕਿ ਅਲੈਕਸੇਈ ਉਸ ਨੂੰ ਛੱਡ ਗਿਆ ਹੈ !'' ਨਤਾਲਿਯਾ ਬੋਲਦੀ ਗਈ। ''ਮੈਂ ਦੱਸਾਂ ਤੈਨੂੰ ਕਿ ਇਹ ਉਸ ਕਲੱਬ ਮੈਨੇਜਰ ਦਾ ਕਸੂਰ ਹੈ ਜਿਹੜਾ ਤੁਹਾਡੇ ਅਲੈਕਸੇਈ ਦੀ ਹੋਣ ਵਾਲੀ ਲਾੜੀ ਨੂੰ ਲੈ ਉੱਡਿਆ। ਇਸ ਵਿਚ ਹੈਰਾਨੀ ਦੀ ਵੀ ਕੋਈ ਗੱਲ ਨਹੀਂ। ਜਿਸ ਬੰਦੇ ਨੇ ਦੁਨੀਆਂ ਦੇਖੀ ਹੋਈ ਹੋਵੇ ਉਸ ਲਈ ਕਿਸੇ ਮੁਟਿਆਰ ਦਾ ਸਿਰ ਫੇਰਨਾ ਕੋਈ ਮੁਸ਼ਕਲ ਕੰਮ ਨਹੀਂ।''

ਟੈਲੀਫ਼ੋਨ ਦੀ ਘੰਟੀ ਵਜੀ। ਨਤਾਲਿਯਾ ਨੇ ਰਸੀਵਰ ਚੁੱਕਿਆ।

''ਤੈਨੂੰ ਸੱਦਾ ਆਇਆ ਹੈ,'' ਉਹ ਬੋਲੀ। ''ਡਾਇਰੈਕਟਰ ਤੈਨੂੰ ਮਿਲਣਾ ਚਾਹੁੰਦਾ ਹੈ।''

ਐਨਤੋਨ ਬਿਜਲ ਦੀ ਟਰਾਲੀ ਵਿਚ ਬੈਠਾ ਤੇ ਹੇਠਾਂ ਵਲ ਜਾਣ ਲੱਗਾ। ਉਹ

ਆਪਣੀ ਚਾਚੀ ਦੀ ਦੱਸੀ ਗੱਲ ਬਾਰੇ ਸੋਚਦਾ ਰਿਹਾ। "ਵਾਹ ਉਏ ਆਲਯੋਸ਼ਾ!" ਉਸ ਸੋਚਿਆ। "ਮੁੰਡੇ ਨਾਲ ਕਿਤਨੀ ਬੁਰੀ ਹੋਈ, ਪਰ ਉਹ ਇਸ ਦਾ ਖਿੜੇ ਮੱਥੇ ਮੁਕਾਬਲਾ ਕਰ ਰਿਹਾ ਹੈ। ਕੋਈ ਹੋਰ ਹੁੰਦਾ ਤਾਂ ਖਣਪੱਟੀ ਲੈ ਕੇ ਪੈ ਜਾਂਦਾ।" ਪਰ ਐਨਤੋਨ ਨਾ ਆਪਣੇ ਭਰਾ ਤੇ ਨਾ ਚਾਚੀ ਲਈ ਹੀ ਕੁਝ ਕਰ ਸਕਦਾ ਸੀ। ਅਜਿਹੇ ਮਾਮਲਿਆਂ ਵਿਚ ਕੋਈ ਦੂਜਾ ਬੰਦਾ ਕੁਝ ਨਹੀਂ ਕਰ ਸਕਦਾ। ਜਿਵੇਂ ਉਹਨਾਂ ਦੀ ਕਿਸਮਤ ਹੋਵੇ ਗੁਜ਼ਾਰਾ ਕਰਨ। ਉਂਜ ਐਨਤੋਨ ਨੂੰ ਉਹਨਾਂ ਲੋਕਾਂ ਨਾਲ ਹਮਦਰਦੀ ਜ਼ਰੂਰ ਸੀ ਜਿਹੜੇ ਆਪਣੀ ਨਿੱਜੀ ਜ਼ਿੰਦਗੀ ਵਿਚ ਨਾਖ਼ੁਸ਼ ਹੁੰਦੇ। ਉਹ ਉਸ ਬਾਰੇ ਕੁਝ ਨਾ ਕਰ ਸਕਦਾ, ਪਰ ਸਦਾ ਇਹ ਸੋਚਦਾ ਰਹਿੰਦਾ ਕਿ ਉਸ ਦੀ ਆਪਣੀ ਜ਼ਿੰਦਗੀ ਕਿਤਨੀ ਵਖਰੀ ਸੀ......

ਜਦੋਂ ਐਨਤੋਨ ਡਾਇਰੈਕਟਰ ਦੇ ਦਫ਼ਤਰ ਵਿਚ ਦਾਖ਼ਲ ਹੋਇਆ ਤਾਂ ਸਾਰੇ ਸੋਫ਼ਿਆਂ ਤੇ ਕੁਰਸੀਆਂ ਉਤੇ ਲੋਕ ਬੈਠੇ ਹੋਏ ਸਨ — ਚੀਫ਼ ਇੰਜੀਨੀਅਰ, ਚੀਫ਼ ਉਸਰੱਈਆ, ਚੀਫ਼ ਟੈਕਨਾਲੋਜਿਸਟ, ਵਰਕਸ਼ਾਪਾਂ ਦੇ ਚੀਫ਼, ਕਈ ਸ਼ਿਫਟ ਇੰਜੀਨੀਅਰ ਫ਼ੋਰਮੈਨ ਅਤੇ ਜ਼ੀਨਾ ਇਵਾਨੋਵਾ — ਸਾਰੇ ਉਥੇ ਮੌਜੂਦ ਸਨ। ਐਨਤੋਨ ਲਈ ਚੀਫ਼ ਉਸਰੱਈਏ ਕੋਰਨੇਈ ਪਾਵਲੋਵਿਚ ਨੇ ਸੋਫ਼ੇ ਦੇ ਉਤੇ ਥੋੜੀ ਜਿਹੀ ਥਾਂ ਖ਼ਾਲੀ ਕਰ ਦਿਤੀ ਤੇ ਉਹ ਉਸ ਦੇ ਬਰਾਬਰ ਬੈਠ ਗਿਆ।

"ਐਨਤੋਨ ਇਲਿਚ," ਈਵਾਨ ਸਤੇਪਾਨੋਵਿਚ ਬੋਲਿਆ। "ਮੇਰਾ ਖ਼ਿਆਲ ਹੈ, ਜੋ ਕੁਝ ਸਾਡਾ ਕਾਮਰੇਡ ਦੱਸਣਾ ਚਾਹੁੰਦਾ ਹੈ, ਤੁਸੀਂ ਵੀ ਉਸ ਦਾ ਆਨੰਦ ਮਾਣੋਗੇ। ਇਹ ਦੱਖਣ ਵਿਚ ਗਏ ਸਨ ਅਤੇ ਹੁਣੇ ਉਥੋਂ ਪਰਤੇ ਹਨ ਅਤੇ ਜੋ ਕੁਝ ਇਹਨਾਂ ਦੇਖਿਆ ਉਸ ਬਾਰੇ ਰਿਪੋਰਟ ਤਿਆਰ ਕਰ ਕੇ ਲਿਆਏ ਹਨ। ਹੁਣ ਤੁਹਾਡੀ ਬੋਲਣ ਦੀ ਵਾਰੀ ਹੈ ਕਾਮਰੇਡ ਸਕੋਬੇਲੇਵ......ਮੈਂ ਸਮਝਦਾ ਹਾਂ ਸਭ ਆ ਗਏ ਹਨ......"

ਛਾਹੀਆਂ ਵਾਲੇ ਚਿਹਰੇ ਵਾਲੇ ਸਕੋਬੇਲੇਵ ਦੇ ਹਲਕੇ ਸੂਟ ਅਤੇ ਖੁਲ੍ਹੇ ਗਲਮੇ ਵਾਲੇ ਰੇਸ਼ਮੀ ਕਮੀਜ਼ ਤੋਂ ਇਉਂ ਜਾਪਦਾ ਸੀ ਜਿਵੇਂ ਉਹ ਸ਼ਿੱਪਗਾਰਡ ਦੇ ਕੰਮ ਜਾਣ ਦੀ ਥਾਂ ਸੋਚੀ ਜਾਂ ਗਾਗਰਾ ਵਿਖੇ ਦੋ ਮਹੀਨੇ ਛੁੱਟੀਆਂ ਗੁਜ਼ਾਰ ਕੇ ਆਇਆ ਹੋਵੇ। ਉਹ ਬੜੀ ਸ਼ਾਂਤੀ ਨਾਲ ਲੱਤ ਉਤੇ ਲੱਤ ਰੱਖੀ ਆਰਾਮ ਕੁਰਸੀ ਵਿਚ ਬੈਠਾ ਸੀ। ਅਤੇ ਇਕ ਮੋਟੀ ਕਾਲੇ ਰੰਗ ਦੀ ਕਾਪੀ ਦੇ ਵਰਕਿਆਂ ਉਤੇ ਨਜ਼ਰ ਮਾਰ ਰਿਹਾ ਸੀ।

"ਖ਼ੈਰ......ਮੈਂ ਪਹਿਲਾਂ ਹੀ ਤੁਹਾਨੂੰ ਚਿਤਾਵਨੀ ਕਰ ਦੇਵਾਂ ਕਿ ਤੁਸੀਂ ਮੈਥੋਂ ਕੋਈ ਵਿਸ਼ੇਸ਼ ਚੀਜ਼ ਨਹੀਂ ਸੁਣੋਗੇ। ਸਾਡੇ ਸ਼ਿੱਪਯਾਰਡ ਵਿਚ ਜੋ ਬਿਜਲਈ ਵੈਲਡਰ ਵਰਤਿਆ ਜਾਂਦਾ ਹੈ, ਉਹ ਸ਼ਕਲ ਤੇ ਕੰਮ ਦੇ ਲਿਹਾਜ਼ ਨਾਲ ਹੋਰਨਾਂ ਸ਼ਿੱਪਯਾਰਡਾਂ ਨਾਲੋਂ ਵਖਰੀ ਕਿਸਮ ਦਾ ਹੈ। ਅਸੀਂ ਇਸ ਨਾਲ ਡੈੱਕ ਦੀਆਂ ਚਾਦਰਾਂ, ਜੋੜ, ਉਪਰਲਾ ਹਿੱਸਾ, ਬਾਦਬਾਨ ਤੇ ਮੋਟੇ ਸਿਰੇ ਵੈਲਡ ਕਰਦੇ ਹਾਂ। ਉਹ ਪੇਂਦਾ ਤੀਕ ਵੀ ਇਸੇ ਨਾਲ ਹੀ ਵੈਲਡ ਕਰਦੇ ਹਨ। ਹਰ ਵਜ਼ਨ ਦੇ ਜਹਾਜ਼ਾਂ ਵਿਚ ਇਕੋ ਤਰੀਕਾ ਨਹੀਂ ਵਰਤਿਆ

ਜਾਂਦਾ। ਮੇਰਾ ਖ਼ਿਆਲ ਹੈ ਕਿ ਅਸੀਂ ਪਹਿਲਾਂ ਪੂਰਾ ਵੈਲਡਿੰਗ ਕੀਤਾ ਜਹਾਜ਼ ਬਣਾਉਣ ਵ ਲੇ ਪਹਿਲੇ ਲੋਕ ਹੋਵਾਂਗੇ। ਤੇ ਉਹ ਵੀ ਇਤਨਾ ਵੱਡਾ, ਜੋ ਕੇਵਲ ਸਾਡਾ ਸ਼ਿੱਪਯਾਰਡ ਹੀ ਬਣਾਉਂਦਾ ਹੈ।"

ਐਨਤੋਨ ਨੇ ਉਸ ਨੂੰ ਵਿਚੋਂ ਟੋਕਿਆ ਅਤੇ ਮੂੰਹ ਜ਼ਬਾਨੀ ਯਾਦ ਕਰ ਕੇ ਕਈ ਹੋਰਨਾਂ ਜਹਾਜ਼ਾਂ ਦੇ ਨਾਂ ਦੱਸੇ ਜਿਹੜੇ "ਸੋਵੀਅਤ ਸ਼ਿੱਪਯਾਰਡ" ਨੇ ਵੈਲਡ ਕਰ ਕੇ ਤਿਆਰ ਕੀਤੇ ਸਨ।

"ਹਲਾ ? ਹੋ ਸਕਦਾ ਹੈ।" ਸਕੋਬੇਲੇਵ ਨੇ ਉੱਤਰ ਦਿੱਤਾ ਤੇ ਫਿਰ ਆਪਣੀ ਕਾਪੀ ਦੇ ਵਰਕੇ ਫਰੋਲਣ ਲੱਗਾ। "ਖ਼ੈਰ, ਸਾਡੇ ਅਗੇ ਕਈ ਵੱਡੀਆਂ ਔਕੜਾਂ ਆਉਣ ਵਾਲੀਆਂ ਹਨ। ਸਿਰ ਤੋਂ ਉੱਚੇ ਜੋੜਾਂ ਨੂੰ ਹੀ ਲੈ ਲਵੋ। ਜਿਸ ਯੰਤਰ ਨਾਲ ਉਹਨਾਂ ਨੂੰ ਵੈਲਡ ਕੀਤਾ ਜਾਵੇਗਾ, ਉਹ ਹਾਲੀਂ ਨਹੀਂ ਬਣਿਆ। ਹਾਲੀਂ ਤੀਕ ਤਾਂ ਕੇਵਲ ਕੀੜੇ ਮਕੌੜੇ ਹੀ ਜਾਣਦੇ ਹਨ ਕਿ ਛੱਤ ਉਪਰ ਕਿਵੇਂ ਤੁਰਿਆ ਜਾਂਦਾ ਹੈ। ਪਰ ਉਹਨਾਂ ਵਿਚੋਂ ਵੀ ਸਾਰੇ ਨਹੀਂ ਤੁਰ ਸਕਦੇ। ਸ਼ਾਇਦ ਐਨਤੋਨ ਇਲਿਚ ਜ਼ੁਰਬੀਨ ਮੈਨੂੰ ਹੁਣੇ ਟੋਕ ਕੇ ਆਖੇਗਾ ਕਿ ਉਲੜਾਂ ਨਾਲ ਤੁਸੀਂ ਛੱਤ ਨੂੰ ਕਿਸੇ ਪਾਸੇ ਵੀ ਮੋੜ ਸਕਦੇ ਹੋ ਤੇ ਛੱਤ ਨੂੰ ਜ਼ਮੀਨ ਉਤੇ ਲਿਆ ਕੇ ਉਸ ਉਤੇ ਕੰਮ ਕਰ ਸਕਦੇ ਹੋ। ਪਰ ਐਨਤੋਨ ਇਲਿਚ ਇਹ ਅਸੀਂ ਕਿਵੇਂ ਕਰ ਸਕਾਂਗੇ ਜਦੋਂ ਸਾਨੂੰ ਵੱਡੇ ਕਈ ਮੰਜ਼ਲੇ ਜਹਾਜ਼ ਤਿਆਰ ਕਰਨੇ ਪਏ, ਜਿਨ੍ਹਾਂ ਨੂੰ ਉਲਟਾਇਆ ਜਾਣਾ ਅਸੰਭਵ ਹੋਵੇਗਾ ?"

ਐਨਤੋਨ ਨੇ ਆਪ ਮੁਹਾਰੇ ਹੀ ਦੱਸਿਆ ਕਿ ਸਿਰ ਉਤਲੀ ਚੀਜ਼ ਵੈਲਡ ਕਰਨ ਲਈ ਅਸੀਂ ਅਰਧ-ਆਟੋਮੈਟਿਕ ਮਸ਼ੀਨ ਵਰਤ ਸਕਦੇ ਹਾਂ।

"ਹਾਂ, ਇਸੇ ਗੱਲ ਬਾਰੇ ਹੀ ਮੈਂ ਬਹੁਤੇ ਵਿਸਥਾਰ ਨਾਲ ਗੱਲ ਕਰਨਾ ਚਾਹੁੰਦਾ ਹਾਂ। ਠੀਕ, ਕੁਝ ਹੱਦ ਤੀਕ ਇਹੋ ਇਕ ਕਾਢ ਹੈ।"

"ਪਰ ਅਸਾਂ ਛੇ ਮਹੀਨੇ ਪਹਿਲਾਂ ਹੀ ਇਸ ਕਾਢ ਦੀ ਪੂਰੀ ਮਹਾਰਤ ਹਾਸਲ ਕਰ ਲਈ ਹੈ," ਚੀਫ਼-ਟੈਕਨਾਲੋਜਿਸਟ ਨੇ ਆਖਿਆ।

"ਬਹੁਤ ਵਧੀਆ ਕੰਮ ਕੀਤਾ," ਸਕੋਬੇਲੇਵ ਆਪਣੇ ਸਵੈ-ਮਾਣ ਨੂੰ ਜੱਫਾ ਮਾਰੀ ਬੈਠਾ ਰਿਹਾ। ਹੋਰ ਉਹ ਕਰ ਵੀ ਕੀ ਸਕਦਾ ਸੀ ? ਜਦੋਂ ਜ਼ੁਕੋਵ ਨਾਲ ਨਵੇਂ ਸਿਰਿਉਂ ਗੱਲ ਕਰ ਕੇ ਉਹ ਹੋਰਨਾਂ ਸ਼ਿੱਪਯਾਰਡਾਂ ਤੋਂ ਜਾਣਕਾਰੀ ਪ੍ਰਾਪਤ ਕਰਨ ਤੁਰਿਆ ਸੀ ਤਾਂ ਉਸ ਦੇ ਦਿਲ ਵਿਚ ਇਕ ਸੱਚਾ ਉਮਾਹ ਸੀ। ਉਹ ਇੰਜ ਕਰਨਾ ਚਾਹੁੰਦਾ ਸੀ ਤੇ ਲੋਕਾਂ ਨੂੰ ਦਿਖਾ ਦੇਣਾ ਚਾਹੁੰਦਾ ਸੀ ਕਿ ਜਦੋਂ ਕਿਸੇ ਬੰਦੇ ਨੂੰ ਉਸ ਦੇ ਯੋਗ ਕੰਮ ਉਤੇ ਲਗਾਇਆ ਜਾਵੇ ਤਾਂ ਉਹ ਕੀ ਕੁਝ ਕਰ ਸਕਦਾ ਹੈ। ਪਰ ਜਦੋਂ ਉਹ ਚਮੜੀ ਸਾੜ ਗਰਮੀ ਵਿਚ ਕਾਲੇ ਸਾਗਰ ਵਿਚ ਪੁੱਜਾ, ਤਾਂ ਉਸ ਦਾ ਇਰਾਦਾ ਡੋਲ ਗਿਆ ਕਿਉਂਕਿ ਉਸ ਨੂੰ ਸਮੁੰਦਰੀ ਕੰਢਿਆਂ ਦੀ ਆਜ਼ਾਦ ਤੇ ਬੁੱਲੇ ਵੱਢ ਜ਼ਿੰਦਗੀ ਅਤੇ ਕਾਕੇਸ਼ੀਅਨ

ਕੰਢੇ ਦੀ ਸੁੰਦਰਤਾ ਨੇ ਮੋਹ ਲਿਆ ਸੀ। ਉਹ ਸ਼ਿੱਪਯਾਰਡ ਨੂੰ ਭੁੱਲ ਬੈਠਾ ਸੀ।

ਇਸੇ ਤਰ੍ਹਾਂ ਉਸ ਦਾ ਡੇਢ ਮਹੀਨਾ ਬੀਤ ਗਿਆ । ਉਹ ਪੈਸੇ ਵਲੋਂ ਇਤਨਾ ਥੁੜ ਗਿਆ ਸੀ ਕਿ ਉਸ ਨੂੰ ਆਪਣੀਆਂ ਟਾਈਆਂ ਅਤੇ ਫ਼ੈਸ਼ਨਦਾਰ ਕਮੀਜ਼ਾਂ, ਆਪਣਾ ਹਰਾ ਮਖ਼ਮਲੀ ਹੈਟ, ਇਥੋਂ ਤੀਕ ਕਿ ਉਸ ਦੇ ਪਿਤਾ ਦੀ ਇਕੋ ਇਕ ਨਿਸ਼ਾਨੀ ਸੁਨਹਿਰੀ ਘੜੀ ਵੀ ਵੇਚਣੀ ਪਈ ਸੀ। ਤਦ ਉਸ ਨੇ ਇਕ ਸ਼ਿੱਪਯਾਰਡ ਤੋਂ ਦੂਜੇ ਵਲ ਚਕਚੂੰਡੇ ਵਾਂਗ ਨਸਣਾ ਸ਼ੁਰੂ ਕੀਤਾ । ਉਨ੍ਹਾਂ ਵਿਚੋਂ ਕਿਤਾਬਚੀਆਂ ਤੇ ਹੋਰ ਜਾਣਕਾਰੀ ਦਾ ਨਿੱਕੜ ਸੁੱਕੜ ਇਕੱਠਾ ਕੀਤਾ ਅਤੇ ਵੈਲਡਿੰਗ ਦੇ ਨਾਂ ਦੇ ਲਿਖੇ ਅਤੇ ਲਾਦਾ ਵਲ ਮੁੜਦੇ ਹੋਏ ਰਸਤੇ ਵਿਚ ਮਨਘੜਤ ਗੱਲਾਂ ਤੇ ਕਿਤਾਬਚੀਆਂ ਦੀ ਸਹਾਇਤਾ ਨਾਲ ਆਪਣੀ ਕਾਪੀ ਭਰ ਲਈ। ਉਹ ਬੜੀ ਕੁੜਿੱਕੀ ਵਿਚ ਫਸਿਆ ਹੋਇਆ ਸੀ। ਪਰ ਇਸ ਕੁੜਿੱਕੀ ਵਿਚੋਂ ਨਿਕਲਣ ਲਈ ਪੂਰਾ ਤਾਣ ਲਗਾ ਰਿਹਾ ਸੀ।

ਕਿਸੇ ਨੂੰ ਸਕੋਬੇਲੇਵ ਦੀਆਂ ਇਨ੍ਹਾਂ 'ਪ੍ਰਾਪਤੀਆਂ' ਦਾ ਪਤਾ ਨਹੀਂ ਸੀ। ਕਿਸੇ ਨੂੰ ਉਸ ਉਤੇ ਉਸਤਾਦੀ ਕਰਨ ਦਾ ਸ਼ੱਕ ਨਹੀਂ ਸੀ। ਬਹੁਤੇ ਲੋਕ ਇਹੋ ਸੋਚਦੇ ਸਨ ਕਿ ਅਜਿਹੇ ਅਯੋਗ ਬੰਦੇ ਨੂੰ ਅਜਿਹੇ ਜ਼ਿਮੇਂਦਾਰ ਮਿਸ਼ਨ ਲਈ ਭੇਜਣਾ ਇਕ ਗ਼ਲਤੀ ਸੀ।

ਇੰਜੀਨੀਅਰਾਂ ਤੇ ਫ਼ੋਰਮੈਨਾਂ ਨੇ ਆਪਣੀਆਂ ਕਲਮਾਂ ਤੇ ਪੈਨਸਲਾਂ ਨੂੰ ਘੁਮਾਉਂਦਿਆਂ ਇਕ ਦੂਜੇ ਵਲ ਤੱਕਿਆ। ਉਹ ਕਦੋਂ ਦੇ ਆਪਣੀਆਂ ਕਾਪੀਆਂ ਠੱਪ ਕੇ ਬੈਠ ਗਏ ਸਨ।

"ਹ-ਮ ਮ ਮ......" ਕੋਰਨੇਈ ਪਾਵਲੋਵਿਚ ਨੇ ਕਿਹਾ ਤੇ ਉਬਾਸੀ ਲਈ। ਉਹ ਵੀ ਇਕ ਵਾਰ ਇਸੇ ਤਰ੍ਹਾਂ ਆਪਣੇ ਰਾਹੋਂ ਔਝੜ ਪੈ ਚੁੱਕਾ ਸੀ — ਪਰ ਸ਼ਿੱਪਯਾਰਡ ਦੇ ਕੰਮ ਤੋਂ ਨਹੀਂ ਸਗੋਂ ਇਕ ਸੈਨੀਟੋਰੀਅਮ ਦੇ ਰਾਹੋਂ । ਉਸ ਨੇ ਗੱਡੀ ਛੱਡ ਕੇ ਜਹਾਜ਼ ਫੜ ਲਿਆ ਸੀ। ਫਿਰ ਉਸ ਦਾ ਪਤਾ ਥੁਹ ਨਹੀਂ ਸੀ ਲਗਿਆ।

ਸਕੋਬੇਲੇਵ ਨੇ ਕੋਰਨੇਈ ਪਾਵਲੋਵਿਚ ਦੀ ਉਬਾਸੀ ਨੂੰ ਆਪਣੀ ਰਿਪੋਰਟ ਬੰਦ ਕਰਨ ਦਾ ਇਸ਼ਾਰਾ ਸਮਝਿਆ।

"ਕੋਈ ਸਵਾਲ, ਕੌਣ ਬੋਲਣਾ ਚਾਹੁੰਦਾ ਹੈ ?" ਈਵਾਨ ਸਤੇਪਾਨੋਵਿਚ ਨੇ ਪੁੱਛਿਆ।

"ਸਵਾਲ ?" ਕੋਰਨੇਈ ਪਾਵਲੋਵਿਚ ਨੇ ਸਭਨਾਂ ਦੇ ਵੰਡੇ ਦਾ ਇਕੱਠਾ ਹੀ ਉੱਤਰ ਦਿਤਾ। "ਕਿਉਂ, ਹੈ ਹੀ ਨਹੀਂ ਕੁਝ ਪੁੱਛਣ ਲਈ ਇਥੇ। ਤੁਸੀਂ ਕਿਸੇ ਵੀ ਬਿਜਲਈ ਵੈਲਡਿੰਗ ਦੀ ਪੁਸਤਕ ਵਿਚੋਂ ਇਹ ਗੱਲਾਂ ਲਭ ਸਕਦੇ ਹੋ, ਜੋ ਅਸਾਂ ਇਥੇ ਸੁਣੀਆਂ ਹਨ ।"

ਈਵਾਨ ਸਤੇਪਾਨੋਵਿਚ ਨੇ ਚੁੱਪ ਸਹਿਮਤੀ ਪ੍ਰਗਟ ਕੀਤੀ।

"ਅਸਾਂ ਗ਼ਲਤੀ ਕੀਤੀ ਹੈ, ਸਾਥੀਉ। ਯੇਵਸੇਈ ਕੌਸਤਾਂਤਿਨੋਵਿਚ ਇਸ ਮਜ਼ਮੂਨ

ਦਾ ਮਾਹਿਰ ਨਹੀਂ ਹੈ। ਪਰ ਅਸੀਂ ਕਰ ਵੀ ਕੀ ਸਕਦੇ ਸਾਂ ? ਮੈਂ ਸਭਨਾਂ ਨੂੰ ਪੁੱਛਦਾ ਰਿਹਾ......ਸਭਨਾਂ ਨੇ ਇਸ ਤੋਂ ਪਿੱਛਾ ਛੁਡਵਾਉਣ ਦੀ ਕੋਸ਼ਿਸ਼ ਕੀਤੀ : ਬਹੁਤ ਕੰਮ ਹੈ ਮੇਰੇ ਕੋਲ, ਅਤੇ ਹੋਰ ਪਤਾ ਨਹੀਂ ਕੀ ਕੀ ਆਖਦੇ। ਸਾਨੂੰ ਕਾਮਰੇਡ ਸਨੋਬੇਲੇਵ ਨੂੰ ਇਸ ਗੱਲ ਦੀ ਸ਼ਾਬਾਸ਼ ਦੇਣੀ ਚਾਹੀਦੀ ਹੈ ਕਿ ਉਸ ਨੇ ਇਸ ਤੋਂ ਨਾਂਹ ਨੁੱਕਰ ਨਹੀਂ ਸੀ ਕੀਤੀ ਅਤੇ ਪੂਰੇ ਵਿਸ਼ਵਾਸ ਤੇ ਅਕੀਦੇ ਨਾਲ ਇਸ ਕੰਮ ਨੂੰ ਕਰਨ ਲਈ ਤੁਰ ਪਿਆ। ਦਰਅਸਲ ਦੋਸ਼ ਇਸ ਦਾ ਨਹੀਂ। ਸਾਡਾ ਹੈ। ਤੇ ਮੇਰਾ ਖ਼ਾਸ ਕਰ ਕੇ। ਮੈਂ ਬਹੁਤ ਅਵੇਸਲਾ ਹੋ ਗਿਆ ਸਾਂ।"

"ਤੈਨੂੰ ਸ਼ਰਮ ਆਉਣੀ ਚਾਹੀਦੀ ਹੈ, ਯੇਵਸੇਈ ਕੌਂਸਤਾਂਤਿਨੋਵਿਚ !" ਪੌੜੀਆਂ ਉਤਰਦਿਆਂ ਜ਼ੀਨਾ ਨੇ ਉਸ ਨੂੰ ਕਿਹਾ। "ਮੈਨੂੰ ਤੇਰੇ ਸਦਕਾ ਸ਼ਰਮ ਆ ਰਹੀ ਹੈ !"

"ਮੈਂ ਕੋਈ ਮਾਹਿਰ ਨਹੀਂ," ਸਕੋਬੇਲੇਵ ਨੇ ਬਹਾਨਾ ਘੜਿਆ ਤੇ ਡਾਇਰੈਕਟਰ ਦੇ ਸ਼ਬਦ ਦੁਹਰਾਏ। ਉਸ ਨੂੰ ਖ਼ੁਦ ਵੀ ਬੇਹਦ ਸ਼ਰਮ ਆਈ ਸੀ।

ਸਕੋਬੇਲੇਵ ਨਿੰਬੂਆਂ ਦੇ ਦਰਖ਼ਤਾਂ ਕੋਲ ਆ ਕੇ ਜ਼ੀਨਾ ਨਾਲੋਂ ਵਿਛੜ ਗਿਆ ਅਤੇ ਸ਼ਿੱਪਯਾਰਡ ਵਿਚ ਗੇੜਾ ਮਾਰਨ ਤੁਰ ਗਿਆ। ਉਸ ਨੇ ਜੋ ਕੁਝ ਦੇਖਿਆ, ਉਸ ਨਾਲ ਸਗੋਂ ਉਸ ਦਾ ਹੋਰ ਵੀ ਬੁਰਾ ਹਾਲ ਹੋਇਆ।

ਹੌਲੀ ਹੌਲੀ ਸਕੋਬੇਲੇਵ ਨੇ ਇਸ ਜ਼ਿੱਲਤ ਉਤੇ ਕਾਬੂ ਪਾ ਲਿਆ ਸੀ। ਉਸ ਨੂੰ ਉਹ ਸਮਾਂ ਯਾਦ ਆਇਆ ਜਦੋਂ ਵਿਕਟਰ, ਜ਼ੀਨਾ ਤੇ ਉਹ ਆਪ ਨਵੀਂ ਲੇਥ ਬਣਾਉਣ ਉਤੇ ਇਕੱਠੇ ਕੰਮ ਕਰਿਆ ਕਰਦੇ ਸਨ। ਉਹ ਕਿਤਨੇ ਚੰਗੇ ਦਿਨ ਸਨ ! ਵਿਕਟਰ ਦੀ ਉਸ ਕਾਢ ਉਤੇ ਉਹ ਵਾਰੇ ਵਾਰੇ ਜਾਂਦਾ। ਕਦੀ ਕਦੀ ਉਸ ਨੂੰ ਜਾਪਦਾ ਕਿ ਇਹ ਉਸ ਦੀ ਆਪਣੀ ਹੀ ਕਾਢ ਸੀ।

ਜਿਸ ਥਾਂ ਤੇ ਇਹ ਮੰਦਭਾਗੀ ਜ਼ਿਮੇਂਦਾਰੀ ਲੈਣ ਤੋਂ ਪਹਿਲਾਂ ਜਾ ਕੇ ਉਹ ਖ਼ੁਸ਼ ਹੋਇਆ ਕਰਦਾ ਸੀ, ਹੁਣ ਉਥੇ ਜਾਣ ਤੋਂ ਕਤਰਾਉਣ ਲੱਗਾ — ਵਿਕਟਰ ਦੀ ਵਰਕਸ਼ਾਪ ਵਿਚ ਜਾਣ ਤੋਂ। ਇਕ ਵਾਰੀ ਉਹ ਅੰਦਰ ਦਾਖ਼ਲ ਹੋਣ ਲੱਗਾ, ਪਰ ਬੂਹੇ ਕੋਲ ਜਾ ਕੇ ਰੁਕ ਗਿਆ। ਸਾਹਮਣੇ ਅੰਦਰ ਮੇਜ਼ ਉਤੇ ਪੂਰੀ ਧਾਤ ਦੀ ਮਸ਼ੀਨ ਬਣੀ ਪਈ ਚਮਕ ਰਹੀ ਸੀ। ਆਪ ਵਿਕਟਰ ਤੇ ਜ਼ੀਨਾ ਉਸ ਦੁਆਲੇ ਕੰਮ ਕਰਨ ਵਿਚ ਲਗੇ ਹੋਏ ਸਨ। ਤਾਂ ਉਹ ਉਸ ਤੋਂ ਬਿਨਾਂ ਹੀ ਇਤਨੀ ਚੰਗੀ ਤਰ੍ਹਾਂ ਕੰਮ ਚਲਾ ਸਕਦੇ ਸਨ ਕਿ ਉਹ ਉਸ ਨੂੰ ਇਹ ਦੱਸਣਾ ਵੀ ਭੁੱਲ ਗਏ ਸਨ ਕਿ ਸਾਰਾ ਕੰਮ ਸਿਰੇ ਚੜ੍ਹ ਚੁੱਕਾ ਸੀ......

ਜਦੋਂ ਵਿਕਟਰ ਤੇ ਜ਼ੀਨਾ ਦੀ ਉਸ ਉਤੇ ਨਿਗਾਹ ਪਈ ਤਾਂ ਉਹ ਥਾਏਂ ਖੜਾ ਜਿਵੇਂ ਜੰਮ ਗਿਆ ਹੋਵੇ।

"ਯੇਵਸੇਈ ਕੌਂਸਤਾਂਤਿਨੋਵਿਚ ? ਤਾਂ ਤੂੰ ਮੁੜ ਆਇਐਂ ? ਐਨ ਮੌਕੇ ਸਿਰ।

ਅਸੀਂ ਹੁਣੇ ਹੀ ਇਸ ਨੂੰ ਟੈਸਟ ਕਰਨ ਲਗੇ ਸਾਂ !"

ਵਿਕਟਰ ਨੇ ਸਕੋਬੇਲੇਵ ਦਾ ਚੰਗੇ ਮਿੱਤਰਾਂ ਵਾਂਗ ਹੱਥ ਘੁੱਟਿਆ । ਵਿਕਟਰ ਉਸ ਨੂੰ ਮਿਲ ਕੇ ਬਹੁਤ ਖ਼ੁਸ਼ ਹੋਇਆ ।

ਉਹ ਬੇਹਦ ਉਤਸ਼ਾਹ ਵਿਚ ਸੀ । ਉਸ ਨੇ ਕੇਵਲ ਮੋਟਰ ਚਾਲੂ ਕਰਨੀ ਸੀ ਤੇ ਉਸ ਦੀ ਰਚਨਾ ਵਿਚ ਜਾਨ ਪੈ ਜਾਣੀ ਸੀ ।

ਜ਼ੀਨਾ, ਜੋ ਇਕ ਪਲ ਪਹਿਲਾਂ ਬਹੁਤ ਗ਼ੁੱਸੇ ਨਾਲ ਸਕੋਬੇਲੇਵ ਵਲ ਦੇਖ ਰਹੀ ਸੀ ਜਿਵੇਂ ਕਹਿਣਾ ਚਾਹੁੰਦੀ ਹੋਵੇ : "ਕਾਹਦੇ ਲਈ ਆਇਆ ਹੈਂ ਇਥੇ ? ਕਿਸ ਨੂੰ ਤੇਰੀ ਲੋੜ ਹੈ ?" ਹੁਣ ਉਹ ਹੈਰਾਨੀ ਤੇ ਖ਼ੁਸ਼ੀ ਦੇ ਮਿਲਵੇਂ ਪ੍ਰਭਾਵ ਨਾਲ ਬੋਲੀ :

"ਅਸਾਂ ਇਸ ਨੂੰ ਪੂਰਾ ਕਰ ਲਿਆ ਹੈ, ਵਿਕਟਰ ਇਲਿਚ ! ਇਹ ਸਾਡੀ ਪੂਰਨ ਜਿੱਤ ਹੈ !"

ਸਕੋਬੇਲੇਵ ਆਪਣੀ ਰਿਪੋਰਟ ਵਾਲੀ ਗੱਲ ਭੁੱਲ ਗਿਆ ਸੀ । ਉਸ ਨੇ ਦੋ-ਇੰਚ ਦੀ ਫੱਟੀ ਉਤੇ ਜਿਹੜੀ ਉਸ ਨੇ ਆਰੀ ਦੇ ਦੰਦਿਆਂ ਅੱਗੇ ਲਗਾਈ ਸੀ, ਹੱਥ ਰਖਿਆ ਤੇ ਉਹ ਫੌਰਨ ਦੋ ਟੁਕੜੇ ਹੋ ਗਈ ।

ਵਿਕਟਰ ਨੇ ਉਸ ਨੂੰ ਕਾਹਲੀ ਨਾਲ ਇਕ ਪਾਸੇ ਧੱਕ ਦਿਤਾ । ਉਸ ਨੇ ਸਾਰੇ ਪੁਰਜ਼ੇ ਇਕ ਇਕ ਕਰ ਕੇ ਜੋੜੇ ਅਤੇ ਫੱਟੀ ਦੇ ਇਨ੍ਹਾਂ ਦੋਹਾਂ ਟੁਕੜਿਆਂ ਨੂੰ ਵੀ, ਜਿਨ੍ਹਾਂ ਨੂੰ ਜੋੜਨ ਉਤੇ ਕੇਵਲ ਕੁਝ ਹੀ ਮਿੰਟ ਲਗੇ । ਉਸ ਨੇ ਆਰੀ ਮੂਹਰੇ ਲੱਕੜੀ ਲਗਾਈ । ਬੁਰਾਦੇ ਦਾ ਮਿੰਟਾਂ ਵਿਚ ਢੇਰ ਲੱਗ ਗਿਆ ਅਤੇ ਲੱਕੜੀ ਦੀ ਖ਼ੁਸ਼ਬੂ ਸਾਰੇ ਕਮਰੇ ਵਿਚ ਫੈਲ ਗਈ ।

ਪਿਛਲੇ ਕੁਝ ਮਹੀਨਿਆਂ ਤੋਂ ਵਿਕਟਰ ਬੜੀ ਮੁਸ਼ਕਲ ਨਾਲ ਆਪਣੀ ਨਿੱਤ ਦਾ ਮਿਥਿਆ ਕੰਮ ਕਰ ਸਕਦਾ ਸੀ । ਅਤੇ ਉਸ ਦਾ ਨਾਂ ਤੇਜ਼ ਕੰਮ ਕਰਨ ਵਾਲੇ ਕਾਮਿਆਂ ਦੀ ਸੂਚੀ ਵਿਚੋਂ ਅਲੋਪ ਹੋ ਚੁੱਕਾ ਸੀ । ਉਹ ਸਾਰਾ ਦਿਨ ਭੰਬੀਰੀ ਵਾਂਗ ਫਿਰਦਾ ਰਹਿੰਦਾ । ਮਸ਼ੀਨਾਂ ਪੂਰੇ ਜ਼ੋਰ ਨਾਲ ਚਲਦੀਆਂ ਰਹਿੰਦੀਆਂ ਪਰ ਕੰਮ ਕੇਵਲ ਇਤਨਾ ਹੀ ਹੁੰਦਾ ਕਿ ਪਟਰੋਲ ਦਾ ਖ਼ਰਚਾ ਹੀ ਬੜੀ ਮੁਸ਼ਕਿਲ ਨਾਲ ਪੂਰਾ ਹੁੰਦਾ । ਪਰ ਇਹ ਕਿਤਨਾ ਵਧ ਲਾਹੇਵੰਦ ਕੰਮ ਖ਼ਤਮ ਕੀਤਾ ਸੀ ਉਸ ਨੇ । ਆਪਣੇ ਲਈ ਹੀ ਨਹੀਂ ਸਗੋਂ ਹੋਰਨਾਂ ਕਾਮਿਆਂ ਲਈ ਵੀ !

ਅਤੇ ਅਖ਼ੀਰ ਉਸ ਦੀ ਤਰੱਕੀ ਦਾ ਸਪਾਟ ਰਾਹ ਖੁਲ੍ਹ ਗਿਆ ਸੀ ! ਵਿਕਟਰ ਸਟੂਲ ਉਤੇ ਜਾ ਬੈਠਾ ਅਤੇ ਅੱਗ ਨਾ ਬਾਲਣ ਦੀ ਮਨਾਹੀ ਨੂੰ ਭੁੱਲ ਕੇ ਉਸ ਨੇ ਲੱਕੜੀ ਦੇ ਬੁਰਾਦੇ ਤੇ ਛਿੱਲੜਾਂ ਵਿਚਕਾਰ ਬੈਠ ਕੇ ਆਰਾਮ ਨਾਲ ਇਕ ਸਿਗਰਟ ਸੁਲਗਾਇਆ । ਉਸ ਦੇ ਹੱਥ ਕੰਬ ਰਹੇ ਸਨ ।

"ਵਧਾਈਆਂ, ਵਿਕਟਰ ਇਲਿਚ !" ਸਕੋਬੇਲੇਵ ਨੇ ਕਿਹਾ । "ਇਹ ਬਹੁਤ ਵਧੀਆ

ਮਸ਼ੀਨ ਹੈ । ਸੋਵੀਅਤ ਯੂਨੀਅਨ ਦੇ ਕਾਰੀਗਰ ਇਸ ਦੀਆਂ ਸਿਫ਼ਤਾਂ ਕਰਿਆ ਕਰਨਗੇ ।

"ਤੁਹਾਨੂੰ ਵੀ ਵਧਾਈਆਂ, ਸਾਥੀਓ !" ਵਿਕਟਰ ਨੇ ਉੱਤਰ ਦਿਤਾ । "ਅਸਾਂ ਇਕੱਠਿਆਂ ਮਿਲ ਕੇ ਇਹ ਮੋਰਚਾ ਫ਼ਤਹਿ ਕੀਤਾ ਹੈ ।"

"ਅਸਾਂ ?......" ਸਕੋਬੇਲੇਵ ਦੇ ਚਿਹਰੇ ਉਤੇ ਜ਼ੀਨਾ ਨੇ ਇਕ ਅਸਾਧਾਰਨ ਭਾਵ ਦੇਖਿਆ — ਕੁਝ ਕੁਝ ਉਦਾਸ ਤੇ ਚਿੰਤਾਤੁਰ ਮੁਸਕਰਾਹਟ ।

— ੨ —

ਈਲੀਆ ਮਾਤਵੀਯੇਵਿਚ ਸ਼ੀਸ਼ੇ ਅਗੇ ਖਲੋਤਾ ਟਾਈ ਦੀ ਗੰਢ ਮਾਰ ਰਿਹਾ ਸੀ । ਉਣੀ ਹੋਈ ਧਾਰੀਆਂ ਵਾਲੀ ਰੰਗਦਾਰ ਟਾਈ ਉਸ ਦੀਆਂ ਉਂਗਲਾਂ ਦਾ ਹੁਕਮ ਨਹੀਂ ਸੀ ਮੰਨ ਰਹੀ ਜਿਵੇਂ ਉਹ ਕਪੜੇ ਦੀ ਨਾ ਹੋਵੇ ਸਗੋਂ ਲੋਹੇ ਦੀ ਬਣੀ ਹੋਵੇ । ਉਸ ਦੀ ਗੰਢ ਕਦੀ ਗ਼ਲਤ ਆ ਜਾਂਦੀ ਕਦੀ ਭੈੜੀ ਤੇ ਢਿੱਲੀ ।

ਅੱਜ ਸ਼ਾਮੀ ਉਨ੍ਹਾਂ — ਤੋਨਿਯਾ, ਉਸ ਦੀ ਮਾਂ ਤੇ ਪਿਤਾ — ਤਿੰਨਾਂ ਨੇ ਇਕੱਠਿਆਂ, ਗੋਇਟੇ ਦਾ ਨਾਟਕ "ਫਾਊਸਟ" ਦੇਖਣ ਜਾਣਾ ਸੀ । ਜਿਸ ਨੂੰ ਮਾਸਕੋ ਦੀ ਇਕ ਪ੍ਰਸਿਧ ਨਾਟ-ਮੰਡਲੀ ਖੇਡ ਰਹੀ ਸੀ ।

"ਤੋਨਿਯਾ !" ਅੱਕ ਕੇ ਈਲੀਆ ਮਾਤਵੀਯੇਵਿਚ ਨੇ ਧੀ ਨੂੰ ਬੁਲਾਇਆ ।

"ਆਈ, ਪਿਤਾ ਜੀ !" ਤੋਨਿਯਾ ਝਟ ਪਟ ਉਸ ਦੇ ਸੌਣ ਵਾਲੇ ਕਮਰੇ ਦੇ ਬੂਹੇ ਵਿਚ ਆ ਖਲੋਤੀ ।

"ਦਸੋ ਇਸ ਨੂੰ ਮੈਂ ਕੀ ਅੱਗ ਲਾਵਾਂ — ਦਸੋ ਜ਼ਰਾ ਮੈਨੂੰ ! ਲਗਦਾ ਐ ਮੈਂ ਕਿਧਰੇ ਨਹੀਂ ਜਾ ਸਕਾਂਗਾ ।"

"ਕਿਉਂ ? ਕੀ ਹੋਇਆ ਏ ਇਸ ਨੂੰ ? ਬੜੀ ਸੌਖੀ ਗੱਲ ਹੈ ਗੰਢ ਮਾਰਨੀ । ਲਉ ਪਹਿਲਾਂ ਇਉਂ ਲਗਾਉ......ਫਿਰ ਸੱਜੇ ਪਾਸੇ ਵਲ ਲੈ ਜਾਉ, ਤੇ ਫਿਰ ਖੱਬੇ......ਤੇ ਅਖੀਰ ਇਥੋਂ ਦੀ ਕੱਢ ਲਉ ।"

"ਸੱਜੇ — ਖੱਬੇ — ਇਹ ਤਾਂ ਤੇਰੇ ਬਿਨਾਂ ਦਸਿਆਂ ਵੀ ਠੀਕ ਐ । ਪਰ ਆਹ 'ਇਥੋਂ ਦੀ ਕੱਢ ਲਉ' ਕੀ ਹੋਇਆ ? ਕਿਥੋਂ ਦੀ ਕੱਢਾਂ ? ਦਸ ਜ਼ਰਾ ਕਿਥੋਂ ਦੀ ?"

ਉਸ ਨੇ ਇਕ ਵਾਰ ਫੇਰ ਕੋਸ਼ਿਸ਼ ਕੀਤੀ । ਐਤਕਾਂ ਸਗੋਂ ਕਾਲਰ ਦਾ ਬਟਨ ਹੀ ਤੋੜ ਬੈਠਿਆ ।

ਇਤਨੇ ਵਿਚ ਦੂਨੀਯਾਸ਼ਾ ਅੰਦਰ ਆਈ । ਉਸ ਨੇ ਇਕ ਵਡਾ ਸਾਰਾ ਪੀਲਾ ਪੋਠਾ

ਖਿੜਕੀ ਵਿਚ ਟਿਕਾਇਆ ਅਤੇ ਹੱਸਦੀਆਂ ਹੋਈਆਂ ਅੱਖਾਂ ਨਾਲ ਈਲੀਆ ਮਾਤਵੀਯੇਵਿਚ ਵਲ ਤੱਕਣ ਲੱਗੀ।

"ਤਿਆਰੀ ਹੋ ਰਹੀ ਹੈ ?" ਉਹ ਬੋਲੀ। "ਸਾਡੇ ਘਰ ਕੋਈ ਵਿਸ਼ੇਸ਼ ਮਿਲਣ ਵਾਲਾ ਆਇਆ ਹੈ। ਉਹ ਬਾਹਰ ਬਗੀਚੀ ਵਿਚ ਖਲੋਤਾ ਹੈ।"

"ਮਿਲਣ ਵਾਲਾ ? ਕੌਣ ਹੈ ਉਹ ?"

"ਜਾ ਕੇ ਆਪੇ ਹੀ ਦੇਖ ਲਉ। ਮੈਂ ਤੁਹਾਨੂੰ ਕਿਉਂ ਦੱਸਾਂ ਜਦੋਂ ਤੁਸੀਂ ਗ਼ੁੱਸੇ ਨਾਲ ਰਿੱਛ ਬਣੇ ਖਲੋਤੇ ਹੋ।"

ਜਦੋਂ ਉਹ ਬਾਹਰ ਬਗੀਚੀ ਵਿਚ ਆਇਆ ਤਾਂ ਉਸ ਦੇਖਿਆ : ਪ੍ਰੋਫ਼ੈਸਰ ਬੇਲੋਵ ਖਲੋਤਾ ਸੀ। ਉਹ ਬਿਲਕੁਲ ਅਲੈਗਜ਼ਾਂਦਰੋਵਿਚ ਨਾਲ ਮਿਲਦਾ ਜੁਲਦਾ ਸੀ — ਪਲਿਆ ਹੋਇਆ, ਧੌਲੇ ਵਾਲ ਤੇ ਦਲੀਲਬਾਜ਼ ਬੰਦਾ। ਉਹ ਖਲੋਤਾ ਇਕ ਪੇਠੇ ਨੂੰ ਤੱਕ ਰਿਹਾ ਸੀ ਜਿਸ ਉਤੇ ਤੋਨਿਯਾ ਨੇ ਸੂਈ ਨਾਲ ਆਪਣਾ ਨਾਂ ਉੱਕਰ ਦਿਤਾ ਸੀ। ਹੁਣ ਤੋਨਿਯਾ ਦਾ ਨਾਂ ਪੇਠੇ ਦੇ ਵੱਡਾ ਹੋਣ ਨਾਲ ਵਧ ਕੇ ਕਈ ਗੁਣਾਂ ਹੋ ਗਿਆ ਸੀ।

"ਮੇਰੀ ਭੈਣ ਨੇ ਆਪਣੀ ਮਸ਼ਹੂਰੀ ਲਈ ਇਹ ਨਾਂ ਉਕਰਿਆ ਹੈ," ਐਨਤੋਨ ਹੱਸਦਾ ਹੋਇਆ ਆਖ ਰਿਹਾ ਸੀ।

"ਕੀ ਇਹ ਉਹੀ ਕੁੜੀ ਹੈ ? ਉਹ, ਜਿਹੜੀ ਜਹਾਜ਼ ਬਣਾਉਣ ਲਗੀ ਸੀ ?"

"ਹਾਂ, ਉਹੀ......"

ਈਲੀਆ ਮਾਤਵੀਯੇਵਿਚ ਤੇ ਬੇਲੋਵ ਪਹਿਲਾਂ ਆਪਸ ਵਿਚ ਮਿਲ ਚੁੱਕੇ ਸਨ। ਐਨਤੋਨ ਨੇ ਉਨ੍ਹਾਂ ਦੀ ਉਸੇ ਦਿਨ ਜਾਣ-ਪਛਾਣ ਕਰਵਾ ਦਿਤੀ ਸੀ, ਜਿਸ ਦਿਨ ਉਹ ਮਾਸਕੋ ਤੋਂ ਆਏ ਸਨ।

ਪ੍ਰੋਫ਼ੈਸਰ ਬੇਲੋਵ ਨੇ ਪੇਠੇ ਨੂੰ, ਆਪਣੇ ਬੂਟ ਦੀ ਨੋਕ ਨਾਲ ਠਕੋਰਿਆ : "ਸੱਠ ਪਾਊਂਡ ਦਾ ਤਾਂ ਹੋਵੇਗਾ ?" ਈਲੀਆ ਮਾਤਵੀਯੇਵਿਚ ਨੂੰ ਆਉਂਦਾ ਦੇਖ ਕੇ ਉਸ ਨੇ ਆਪਣਾ ਹੈਟ ਉਤਾਂਹ ਚੁਕਿਆ।

"ਕੀ ਹਾਲ ਹੈ ? ਮੈਂ ਤੁਹਾਡੀ ਬਗੀਚੀ ਦੇ ਗੁੱਝੇ ਰਾਜ਼ ਫਰੋਲ ਰਿਹਾ ਸਾਂ। ਉਂਜ ਜੋ ਤੁਸੀਂ ਆਪਣੀ ਪਤਨੀ ਦੇ ਬਣਾਏ ਰਾਜ-ਮਾਂਹ ਨਹੀਂ ਖਾਂਦੇ, ਇਹ ਗੱਲ ਚੰਗੀ ਨਹੀਂ। ਬਹੁਤ ਵਧੀਆ ਖ਼ੁਰਾਕ ਹੈ ਤੇ ਇਸ ਵਿਚ ਪ੍ਰੋਟੀਨ ਵੀ ਬਹੁਤ ਹੁੰਦੇ ਹਨ।"

ਅਗਾਫੀਯਾ ਕਾਰਪੋਵਨਾ ਪ੍ਰੋਫ਼ੈਸਰ ਦੀ ਰਾਜ-ਮਾਂਹ ਬਾਰੇ ਕਹੀ ਹਰ ਗੱਲ ਉਤੇ ਸਹਿਮਤੀ ਵਿਚ ਸਿਰ ਹਿਲਾ ਰਹੀ ਸੀ।

"ਇਸ ਵਿਸ਼ੇ ਬਾਰੇ ਤਾਂ ਹਰ ਬੰਦੇ ਦੇ ਆਪਣੇ ਆਪਣੇ ਵਿਚਾਰ ਹਨ," ਈਲੀਆ ਮਾਤਵੀਯੇਵਿਚ ਨੇ ਕਿਹਾ।

ਫਿਰ ਉਹ ਘਰ ਦੀਆਂ, ਸ਼ਿੱਪਯਾਰਡ ਦੀਆਂ, ਜਹਾਜ਼ਾਂ ਦੀਆਂ ਤੇ ਸ਼ਿੱਪਯਾਰਡ

ਵਿਚ ਹੋਣ ਵਾਲੀਆਂ ਤਬਦੀਲੀਆਂ ਦੀਆਂ ਗੱਲਾਂ ਕਰਦੇ ਰਹੇ।

ਅਖ਼ੀਰ ਐਤਨੋਨ ਦੀ ਗੱਲ ਛਿੜ ਪਈ। ਉਮਰ ਨਾਲ ਹੋਣ ਵਾਲੇ ਤਜਰਬੇ ਦੀ ਗੱਲ।

"ਕੀ ਹਾਲੀਂ ਉਹ ਬਹੁਤ ਜਵਾਨ ਨਹੀਂ ?" ਈਲੀਆ ਨੇ ਕਿਹਾ।

"ਸਾਰਾ ਦੇਸ਼ ਹੀ ਜਵਾਨ ਹੈ, ਈਲੀਆ ਮਾਤਵੀਏਵਿਚ! ਪਰ ਜਵਾਨੀ ਕੋਈ ਦੋਸ਼ ਨਹੀਂ।"

"ਦੇਸ਼ ਦੀ ਗੱਲ ਹੋਰ ਹੈ। ਪਰ ਅਸੀਂ ਤਾਂ ਇਕ ਬੰਦੇ ਬਾਰੇ ਗੱਲ ਕਰ ਰਹੇ ਹਾਂ। ਬੰਦੇ ਨੂੰ ਸਿਆਣਾ ਹੋਣਾ ਚਾਹੀਦਾ ਹੈ। ਰੜ੍ਹਿਆ ਹੋਇਆ।"

"ਕੀ ਮਤਲਬ ਤੁਹਾਡਾ ਰੜ੍ਹੇ ਹੋਣ ਤੋਂ ?" ਪ੍ਰੋਫ਼ੈਸਰ ਨੇ ਪੁੱਛਿਆ। "ਉਹ ਕੋਈ ਪੇਠਾ ਥੋੜਾ ਹੀ ਹੈ ?" ਤੁਸੀਂ ਕਿਸੇ ਬੰਦੇ ਦੀ ਸਿਆਣਪ ਤੇ ਰੜ੍ਹਿਆ ਹੋਣਾ ਉਸ ਦੀ ਉਮਰ ਤੋਂ ਨਹੀਂ ਗਿਣ ਸਕਦੇ।"

ਈਲੀਆ ਮਾਤਵੀਏਵਿਚ ਰਤਾ ਕੁ ਸੋਚ ਕੇ ਬੋਲਿਆ। "ਫਿਰ ਤਜਰਬਾ ਹੋਣਾ ਵੀ ਤਾਂ ਜ਼ਰੂਰੀ ਹੈ। ਕੀ ਤਜਰਬਾ ਉਮਰ ਨਾਲ ਹੁੰਦਾ ?"

"ਤਜਰਬਾ ?......ਹਾਂ ਤਜਰਬਾ ਬਹੁਤ ਕੀਮਤੀ ਸ਼ੈ ਹੈ। ਪਰ ਅੱਜ ਕਲ੍ਹ ਤਜਰਬਾ ਵੀ ਹੋਰ ਢੰਗ ਨਾਲ ਹੀ ਹੁੰਦਾ ਹੈ — ਉਸ ਨੂੰ ਮੌਲਿਕ ਸੋਚ ਆਖਦੇ ਹਨ। ਮੈਂ ਇਸ ਬਾਰੇ ਹਜ਼ਾਰਾਂ ਮਿਸਾਲਾਂ ਦੇ ਸਕਦਾ ਹਾਂ। ਹਰ ਕੰਮ ਲਈ ਬੰਦੇ ਵਿਚ ਮੌਲਿਕ ਸੂਝ ਅਤੇ ਸਿਧਾਂਤ ਦੀ ਪਰਪੱਕਤਾ ਤੇ ਡੂੰਘਾ ਅਧਿਐਨ ਬਹੁਤ ਜ਼ਰੂਰੀ ਹੈ।"

ਈਲੀਆ ਮਾਤਵੀਏਵਿਚ ਨੇ ਤਿਊੜੀ ਪਾ ਕੇ ਰਤਾ ਕੁ ਸੋਚਿਆ।

"ਠੀਕ ਹੈ, ਜੇਕਰ ਮਿਸਾਲਾਂ ਦੇਣ ਦੀ ਗੱਲ ਹੈ ਤਾਂ ਮੈਂ ਵੀ ਬਥੇਰੀਆਂ ਮਿਸਾਲਾਂ ਦੇ ਸਕਦਾ ਹਾਂ। ਸ਼ਿੱਪ ਬਿਲਡਿੰਗ ਵਿਚ ਇਕ ਬੰਦਾ ਹੁੰਦਾ ਸੀ......ਉਹ ਕੋਈ ਸਿਧਾਂਤ ਨਹੀਂ ਸੀ ਜਾਣਦਾ ਕਿਉਂਕਿ ਉਹ ਤਾਂ ਵਿਚਾਰਾ ਪੜ੍ਹਿਆ ਹੀ ਲੋੜੂਵਾਲ ਤੀਕ ਸੀ। ਪਰ ਉਹ ਇਕ ਪ੍ਰਸਿੱਧ ਇੰਜੀਨੀਅਰ ਹੋ ਨਿਬੜਿਆ। ਤੁਸਾਂ ਤੀਤੋਵ ਦਾ ਨਾਂ ਤਾਂ ਸੁਣਿਆ ਹੀ ਹੋਵੇਗਾ ?"

"ਪਿਉਤਰ ਅਕਿਨਦੀਨੋਵਿਚ ?" ਬੇਲੋਵ ਨੇ ਰਤਾ ਕੁ ਝਿਪ ਕੇ ਕਿਹਾ। "ਠੀਕ, ਉਹ ਇਕ ਵਧੀਆ ਇੰਜੀਨੀਅਰ ਸੀ। ਜਮਾਂਦਰੂ। ਪਰ ਉਸ ਦਾ ਪੰਧ ਬਹੁਤ ਕਠਿਨ ਤੇ ਲੰਮਾ ਸੀ। ਪਰ ਅੱਜ ਕਲ੍ਹ ਤਾਂ ਕਮਾਲ ਹੀ ਹੈ ਬਸ।......ਕਲ੍ਹ ਮੈਨੂੰ ਮੇਰੇ ਇਕ ਦੋਸਤ ਦਾ ਪੁੱਤਰ ਮਿਲਿਆ। ਮੇਰਾ ਦੋਸਤ ਗਣਿਤ-ਵਿਗਿਆਨ ਦਾ ਪ੍ਰੋਫ਼ੈਸਰ ਹੈ। ਪਰ ਉਸ ਦੇ ਪੁੱਤਰ ਨੇ ਮਸਾਂ ਹਾਲੀਂ ਹਾਇਰ ਸੈਕੰਡਰੀ ਹੀ ਪਾਸ ਕੀਤੀ ਹੈ, ਤੇ ਤੁਹਾਡੇ ਸ਼ਿੱਪਯਾਰਡ ਵਿਚ ਆ ਭਰਤੀ ਹੋਇਆ। ਮੈਨੂੰ ਇਹ ਜਾਣ ਕੇ ਬੇਹਦ ਹੈਰਾਨੀ ਤੇ ਦੁੱਖ ਹੋਇਆ। ਪਰ ਕੀ ਕੀਤਾ ਜਾ ਸਕਦਾ ਹੈ ? ਮੈਂ ਕਿਸੇ ਦਿਨ ਉਸ ਮੁੰਡੇ ਨੂੰ ਫੜ ਕੇ

ਚੰਗੀ ਮੁਰੰਮਤ ਕਰਾਂਗਾ ਉਸ ਦੀ। ਅਸੀਂ ਬਾਪ ਇਸ ਗੱਲ ਦੇ ਜ਼ਿੰਮੇਦਾਰ ਹਾਂ ਕਿ ਆਪਣੇ ਬੱਚਿਆਂ ਦੇ ਕੰਮਾਂ ਨੂੰ ਸੇਧ ਦੇਈਏ।"

"ਖਿਮਾ ਕਰਨਾ", ਈਲੀਆ ਮਾਤਵੀਏਵਿਚ ਨੇ ਗੱਲ ਟੋਕੀ। "ਪਰ ਜੇ ਮੁੰਡਾ ਕੰਮ ਕਰਨ ਲਗ ਪਿਆ ਤਾਂ ਉਸ ਨੇ ਕਿਹੜਾ ਐਡਾ ਪਾਪ ਕਮਾ ਲਿਆ ?"

"ਕੀ ! ਦਸ ਸਾਲ ਪੜ੍ਹਾਈ ਉਤੇ ਗਾਲ ਕੇ, ਕਿਸੇ ਕਾਰਖ਼ਾਨੇ ਵਿਚ ਹਥੌੜੇ ਨਾਲ ਠੱਕ ਠੱਕ ਕਰੋ ! ਕਿਉਂ ? ਪੰਜ ਛੇ ਸਾਲ ਹੋਰ ਲਗਾ ਕੇ ਉਹ ਅੱਵਲ ਨੰਬਰ ਦਾ ਇੰਜੀਨੀਅਰ ਬਣ ਸਕਦਾ ਹੈ। ਉਹ ਆਪਣਾ ਸਮਾਂ ਨਸ਼ਟ ਕਰ ਰਿਹਾ ਹੈ, ਬਦਮਾਸ਼ ! ਸਰਕਾਰ ਲੋਕਾਂ ਦਾ ਪੈਸਾ ਉਸ ਉਤੇ ਖ਼ਰਚ ਕਰੇ ਤੇ ਉਹ...... ।"

"ਤੁਹਾਡੇ ਕਹਿਣ ਦਾ ਮਤਲਬ ਹੈ ਕਿ ਉਹੀ ਬੰਦਾ ਕਾਮਾ ਬਣਦਾ ਹੈ ਜਿਸ ਵਿਚ ਕੋਈ ਲਿਆਕਤ ਨਾ ਹੋਵੇ ?"

"ਨਹੀਂ, ਮੈਂ ਇਹ ਨਹੀਂ ਕਹਿ ਰਿਹਾ।"

"ਪਰ ਤੁਹਾਡਾ ਮਤਲਬ ਤਾਂ ਇਹੋ ਨਿਕਲਦਾ ਹੈ। ਖ਼ੈਰ ਮੈਂ ਇਕ ਗੱਲ ਦੱਸਦਾ ਹਾਂ... ਮੇਰਾ ਖ਼ਿਆਲ ਹੈ ਤੁਸੀਂ ਅਖ਼ਬਾਰ ਤਾਂ ਪੜ੍ਹਦੇ ਹੀ ਹੋਵੇਗੇ ? ਕੀ ਤੁਸਾਂ ਐਤਕੀਂ ਸਤਾਲਿਨ ਇਨਾਮ ਜੇਤੂਆਂ ਦੀ ਸੂਚੀ ਦੇਖੀ ? ਉਹ ਉੱਚ ਦਰਜੇ ਦੇ ਤੇਜ਼ ਟਰਨਰ, ਗੇਜ ਬਣਾਉਣ ਵਾਲੇ, ਤੇ ਕਮਾਲ ਦੇ ਵੈਲਡਰ ਸਨ...... ਠੱਕ ਠੱਕ ਕਰਨ ਵਾਲੇ ਨਹੀਂ ਸਨ।" ਈਲੀਆ ਮਾਤਵੀਏਵਿਚ ਨੇ ਮਾਣ ਨਾਲ ਗੱਲ ਨੂੰ ਸਿਰੇ ਚਾੜ੍ਹਿਆ। "ਉਹੋ ਹੀ ਬੰਦੇ ਹਨ, ਜੋ ਨਵੀਆਂ ਮਸ਼ੀਨਾਂ, ਨਵੇਂ ਸੰਦ ਤੇ ਨਵੇਂ ਢੰਗਾਂ ਦੀ ਸਿਰਜਣਾ ਕਰਦੇ ਹਨ।"

"ਪਰ ਇਸ ਦਾ ਮਤਲਬ ਹੈ ਮੈਂ ਜੋ ਕਿਹਾ ਸੀ ਠੀਕ ਹੈ।" ਬੇਲੋਵ ਬੋਲਿਆ। "ਤੁਹਾਡੀ ਮਿਸਾਲ ਤੋਂ ਤਾਂ ਇਹੋ ਸਿੱਧ ਹੁੰਦਾ ਹੈ ਕਿ ਹੁਣ ਲੋਕਾਂ ਨੂੰ ਨਿਰੇ ਕਿਰਤੀ-ਕਾਮੇ ਹੀ ਨਹੀਂ, ਸਗੋਂ ਇੰਜੀਨੀਅਰ ਤੇ ਤਕਨੀਸ਼ਨ ਬਣਨਾ ਚਾਹੀਦਾ ਹੈ। ਨਹੀਂ, ਈਲੀਆ ਮਾਤਵੀਏਵਿਚ । ਮੈਂ ਤਾਂ ਇਹੋ ਆਖਦਾ ਹਾਂ ਕਿ ਹਾਇਰ ਸੈਕੰਡਰੀ ਤੀਕ ਪੜ੍ਹ ਕੇ ਅਗਾਂਹ ਪੜ੍ਹਾਈ ਨਾ ਕਰਨਾ ਬਿਲਕੁਲ ਗ਼ਲਤ ਗੱਲ ਹੈ। ਤੁਸੀਂ ਲੋਕ ਤਾਂ ਪੂਰਨਤਾ ਨੂੰ ਪਹੁੰਚੇ ਖਲੋਤੇ ਹੋ — ਤੁਸੀਂ ਤੇ ਮੇਰਾ ਮਿੱਤਰ ਚਰਵੈਨਕੋਵ — ਪਰ ਉਸ ਦਾ ਪੁੱਤਰ ?"

"ਚਰਵੈਨਕੋਵ ?" ਈਲੀਆ ਮਾਤਵੀਏਵਿਚ ਨੇ ਹੈਰਾਨੀ ਨਾਲ ਪੁੱਛਿਆ। "ਤਾਂ ਤੁਸੀਂ ਇਗੋਰ ਦੀ ਗੱਲ ਕਰ ਰਹੇ ਹੋ ?"

"ਤੁਸੀਂ ਜਾਣਦੇ ਹੋ ਉਸ ਨੂੰ ?"

"ਹਾਂ ! ਉਹ ਬੜਾ ਸਿਆਣਾ ਤੇ ਸਮਝਦਾਰ ਮੁੰਡਾ ਹੈ।"

ਇਤਨੇ ਵਿਚ ਰਤਾ ਕੁ ਲੰਗੜਾਉਂਦਾ ਹੋਇਆ ਐਨਤੋਨ ਉਨ੍ਹਾਂ ਕੋਲ ਆ ਪੁੱਜਾ। ਉਨ੍ਹਾਂ ਦੀ ਗੱਲ-ਬਾਤ ਦਾ ਵਿਸ਼ਾ ਬਦਲ ਗਿਆ । ਉਂਜ ਵੀ ਦੋਹਾਂ ਵਿਚੋਂ ਕਿਸੇ ਨੇ

ਝੁਕਣਾ ਥੋੜਾ ਹੀ ਸੀ ! ਅਖ਼ੀਰ ਈਲੀਆ ਮਾਤਵੀਯੇਵਿਚ ਵਡੇ ਬੂਹੇ ਤੀਕ ਬੇਲੋਵ ਨੂੰ ਵਿਦਾ ਕਰਨ ਗਿਆ ।

ਜਦੋਂ ਉਹ ਮੁੜ ਕੇ ਕਮਰੇ ਵਿਚ ਦਾਖ਼ਲ ਹੋਇਆ ਤਾਂ ਪੇਠੇ ਗ਼ਲਤ ਥਾਂ ਰੱਖੇ ਦੇਖੇ, ਰੋਟੀ ਨੂੰ ਦੇਰ ਹੋ ਚੁੱਕੀ ਸੀ, ਉਸ ਦਾ ਨਵਾਂ ਬੂਟ ਪੈਰਾਂ ਵਿਚ ਲਗਦਾ ਸੀ ਅਤੇ ਉਸ ਨੇ ਗ਼ੁੱਸੇ ਦੇ ਮਾਰੇ ਅਜ ਥੀਏਟਰ ਨਹੀਂ ਸੀ ਜਾਣਾ । ਪਰ ਕਿਸੇ ਨੇ ਵੀ ਉਸ ਦੀ ਬੁੜਬੁੜ ਦਾ ਉੱਤਰ ਨਾ ਦਿਤਾ । ਘਰ ਵਾਲੇ ਜਾਣਦੇ ਸਨ ਕਿ ਇਸ ਵੇਲੇ ਘਰ ਦੇ ਮਾਲਕ ਨੂੰ ਨਾ ਬੁਲਾਉਣਾ ਤੇ ਉਸ ਅੱਗੇ ਨਾ ਬੋਲਣਾ ਹੀ ਠੀਕ ਸੀ ।

ਉਨ੍ਹਾਂ ਇਹੋ ਕੁਝ ਕੀਤਾ । ਈਲੀਆ ਮਾਤਵੀਯੇਵਿਚ ਨੇ ਇਕ ਪੇਠੇ ਨੂੰ ਮੁੱਕੀ ਮਾਰੀ ਤੇ ਉਸ ਦੀ ਮੁੱਠੀ ਪੇਠੇ ਵਿਚ ਧਸ ਗਈ । ਆਪਣਾ ਨਵਾਂ ਬੂਟ ਉਤਾਰ ਕੇ ਉਸ ਦੀਵਾਨ ਥੱਲੇ ਵਗਾਹ ਮਾਰਿਆ । ਜੁਰਾਬਾਂ ਸਣੇ ਹੀ ਖਾਣਾ ਖਾਣ ਮੇਜ਼ ਉਤੇ ਆਣ ਬੈਠਾ । ਉਹ ਕਿਸੇ ਵਲ ਤੱਕੇ ਬਿਨਾਂ ਖਾ ਰਿਹਾ ਸੀ ਤੇ ਫੁੰਕਾਰੇ ਮਾਰ ਰਿਹਾ ਸੀ । ਖਾਣਾ ਖਾ ਕੇ ਉਹ ਕਮਰੇ ਵਿਚ ਜਾ ਵੜਿਆ ਤੇ ਅੰਦਰੋਂ ਕੁੰਡੀ ਮਾਰ ਲਈ । ਤੋਨਿਯਾ ਬੇਚੇਨੀ ਨਾਲ ਘੜੀ ਵਲ ਤੱਕਦੀ ਰਹੀ ।

ਸਤ ਵਜੇ ਈਲੀਆ ਮਾਤਵੀਯੇਵਿਚ ਨੇ ਕਮਰੇ ਤੋਂ ਬਾਹਰ ਦਰਸ਼ਨ ਦਿਤੇ । ਉਸ ਨੇ ਬੂਟ ਪਹਿਨ ਰੱਖੇ ਸਨ — ਵੱਡੇ, ਪੁਰਾਣੇ ਬੂਟ — ਤੇ ਬੜੀ ਚੰਗੀ ਤਰ੍ਹਾਂ ਟਾਈ ਨੂੰ ਗੰਢ ਮਾਰੀ ਹੋਈ ਸੀ । ਵਾਲ ਵਾਹ ਕੇ ਸਗੋਂ ਇਤਰ ਵੀ ਲਗਾ ਰੱਖਿਆ ਸੀ ।

"ਅੱਛਾ, ਹੁਣ ਮੈਨੂੰ ਹੋਰ ਕਿਤਨਾ ਕੁ ਚਿਰ ਤੁਹਾਡੀ ਉਡੀਕ ਕਰਨੀ ਪਵੇਗੀ ?" ਉਸ ਨੇ ਬੜੇ ਰੋਹਬ ਨਾਲ ਕਿਹਾ ।" ਚਲੋ, ਹੁਣ ਤੁਰੋ !"

ਉਸ ਨੂੰ ਕੋਈ ਉਡੀਕ ਨਾ ਕਰਨੀ ਪਈ । ਅਗਾਫ਼ੀਯਾ ਕਾਰਪੋਵਨਾ ਤੇ ਤੋਨਿਯਾ ਤਾਂ ਕਿੰਨੇ ਚਿਰ ਤੋਂ ਤਿਆਰ ਹੋਈਆਂ ਫਿਰਦੀਆਂ ਸਨ । ਉਨ੍ਹਾਂ ਨੂੰ ਪਹਿਲਾਂ ਹੀ ਪਤਾ ਸੀ ਕਿ ਘਰ ਦੇ ਮਾਲਕ ਨੂੰ ਭੂਤ ਚੜ੍ਹਿਆ ਹੋਇਆ ਸੀ ਤੇ ਉਸ ਇਸ ਤਰ੍ਹਾਂ ਆਪਣੇ ਆਪ ਹੀ ਠੰਢਾ ਹੋ ਜਾਣਾ ਸੀ । ਉਹ ਨਹੀਂ ਸਨ ਚਾਹੁੰਦੀਆਂ ਕਿ ਈਲੀਆ ਮਾਤਵੀਯੇਵਿਚ ਬਾਹਰ ਆਵੇ ਤੇ ਉਹ ਤਿਆਰ ਨਾ ਹੋਈਆਂ ਹੋਣ — ਕਿਉਂਕਿ ਇਸ ਤਰ੍ਹਾਂ ਉਸ ਨੂੰ ਮੁੜ ਗ਼ੁੱਸਾ ਚੜ੍ਹ ਸਕਦਾ ਸੀ ਤੇ ਫਿਰ ਉਹੋ ਹੀ ਤੂਫ਼ਾਨ ਘਰ ਵਿਚ ਝੁਲਣ ਲਗ ਪੈਣਾ ਸੀ । ਫਿਰ ਥੀਏਟਰ ਬਾਰੇ ਰਤਾ ਵੀ ਗੱਲ ਕਰਨਾ ਫ਼ਜ਼ੂਲ ਸੀ ।

ਇਸ ਪਰਵਾਰ ਦੇ ਜਹਾਜ਼ ਦੇ ਪੰਧ ਵਿਚ ਕਿਤਨੀਆਂ ਹੀ ਚੱਟਾਨਾਂ ਲੁਕੀਆਂ ਪਈਆਂ ਸਨ । ਉਨ੍ਹਾਂ ਦਾ ਕਿਤਨਾ ਧਿਆਨ ਰੱਖਣਾ ਚਾਹੀਦਾ ਸੀ । ਭਾਵੇਂ ਉਹ ਐਵੇਂ ਨਿਗੂਣੀਆਂ ਜਾਪਦੀਆਂ ਸਨ, ਪਰ ਸਨ ਖ਼ਤਰਨਾਕ ! ਅਜਿਹੇ ਜਹਾਜ਼ ਦੇ ਚਾਲਕ ਬਹੁਤ ਵਧੀਆ ਚਾਹੀਦੇ ਹਨ ਅਤੇ ਹਰ ਸਵਾਰੀ ਨੂੰ ਪਤਾ ਹੋਣਾ ਜ਼ਰੂਰੀ ਹੈ ਕਿ ਜਹਾਜ਼ ਕਿਵੇਂ ਚਲਾਇਆ ਜਾਵੇ ।

ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੂੰ ਇਸ ਮੌਸਮ ਤੋਂ ਬਹੁਤ ਨਫ਼ਰਤ ਸੀ ਜਿਹੜਾ ਹੁਣ ਲਾਂਦਾ ਵਿਚ ਆਰੰਭ ਹੋ ਰਿਹਾ ਸੀ — ਮੀਹਾਂ, ਹਵਾਵਾਂ, ਸਰਦੀ ਤੇ ਬੱਦਲਵਾਈ ਨਾਲ ਭਰੇ ਅਸਮਾਨਾਂ ਵਾਲਾ ਮੌਸਮ। ਉਹ ਸਾਰਾ ਦਿਨ ਇਸ ਮੌਸਮ ਨੂੰ ਕੋਸਦਾ ਰਹਿੰਦਾ। ਉਸ ਦਾ ਜੀ ਕਰਦਾ ਕਿ ਦਫ਼ਤਰ ਵਿਚ ਹੀ ਅੰਗੀਠੀ ਕੋਲ ਬੈਠਾ ਰਹੇ। ਪਰ ਅੰਗੀਠੀ ਕੋਲ ਬੈਠਣ ਦੀ ਥਾਂ ਉਹ ਸਾਰੀ ਦਿਹਾੜ ਬਾਹਰ ਬਣ ਰਹੇ ਜਹਾਜ਼ ਦੀ ਛੱਤ ਉਤੇ ਗੁਜ਼ਾਰਦਾ।

ਜਹਾਜ਼ ਦੇ ਫ਼ਿਟਰ, ਰਿਬਟਰ, ਵੈਲਡਰ, ਚੌਕੀਦਾਰ ਤੇ ਇੰਜੀਨੀਅਰ, ਸਾਰੇ ਇਨ੍ਹਾਂ ਠੰਢੀਆਂ ਹਵਾਵਾਂ ਦੇ ਝੰਬੇ ਪਏ ਸਨ। ਜਦੋਂ ਪੱਖ-ਉਸਰੱਈਆ ਕੋਰਨੇਈ ਪਾਵਲੋਵਿਚ ਜਹਾਜ਼ ਦੀ ਛੱਤ ਉਤੇ ਆਉਂਦਾ ਤਾਂ ਆਖਦਾ : "ਇਹ ਹਵਾ ਤਾਂ ਬੰਦੇ ਨੂੰ ਪਾਗਲ ਕਰ ਸਕਦੀ ਹੈ। ਮੇਰੇ ਕੰਨ ਭਾਂ-ਭਾਂ ਕਰਦੇ ਨੇ ਤੇ ਮੈਂ ਕਈ ਵਾਰ ਪੈਰੋਂ ਉੱਖੜ ਜਾਂਦਾ ਹਾਂ। ਇਉਂ ਜਾਪਦਾ ਹੈ, ਜਿਵੇਂ ਮੈਂ ਸ਼ਰਾਬ ਪੀਤੀ ਹੋਵੇ।"

ਹੁਣ ਇਹ ਸਵਾਲ ਫਿਰ ਸਾਹਮਣੇ ਸੀ ਕਿ ਬੁੱਢੇ ਮਾਤਵੇਈ ਦਾ ਕੀ ਉਪਾਇ ਕੀਤਾ ਜਾਵੇ। ਉਸ ਨੂੰ ਇਸ ਮੌਸਮ ਵਿਚ ਨਿਸ਼ਾਨ-ਦੇਹੀ ਦੇ ਕੰਮ ਉਤੇ ਨਹੀਂ ਸੀ ਰਖਿਆ ਜਾ ਸਕਦਾ। ਇਸ ਪ੍ਰਸ਼ਨ ਦਾ ਨਿਬੇੜਾ ਕਰਨ ਲਈ ਸ਼ਿੱਪਯਾਰਡ ਕਮੇਟੀ ਦਾ ਚੇਅਰਮੈਨ ਡਾਇਰੈਕਟਰ ਕੋਲ ਆਇਆ। ਆਰਾਮ-ਕੁਰਸੀ ਉਤੇ ਬੈਠ ਕੇ ਉਸ ਨੇ ਆਪਣੀ ਸਿਗਰਟਾਂ ਵਾਲੀ ਡੱਬੀ ਕੱਢੀ ਤੇ ਉਸ ਵਿਚੋਂ ਇਕ ਸਿਗਰਟ ਕੱਢ ਕੇ ਡੱਬੀ ਉਤੇ ਠਕੋਰਦਾ ਹੋਇਆ ਬੋਲਿਆ :

"ਅੱਛਾ, ਅਸੀਂ ਉਸ ਬੁੱਢੇ ਬਾਬੇ ਦਾ ਕੀ ਉਪਾਇ ਕਰੀਏ ? ਸਾਨੂੰ ਕੋਈ ਫ਼ੈਸਲਾ ਜ਼ਰੂਰ ਕਰਨਾ ਚਾਹੀਦਾ ਹੈ।"

ਈਵਾਨ ਸਤੇਪਾਨੋਵਿਚ ਨੇ ਕੋਈ ਉੱਤਰ ਨਾ ਦਿਤਾ। ਆਪਣੀ ਪਾਈਪ ਪੀਂਦਾ ਹੋਇਆ ਉਹ ਦਫ਼ਤਰ ਦੇ ਵਡੇ ਘੰਟੇ ਦੇ ਪੈਂਡੂਲਮ ਨੂੰ ਝੂਲਦਿਆਂ ਤੱਕਦਾ ਰਿਹਾ। "ਫੈ-ਐ-ਸ-ਲਾ — ਫ਼ੈਸਲਾ," ਜਿਵੇਂ ਪੈਂਡੂਲਮ ਵਾਰ ਵਾਰ ਦੁਹਰਾ ਰਿਹਾ ਹੋਵੇ। ਕੋਈ ਵੀ ਕੰਮ ਬਾਬਾ ਮਾਤਵੇਈ ਲਈ ਠੀਕ ਨਹੀਂ ਸੀ। ਚੌਕੀਦਾਰ, ਪਹਿਰੂਆ, ਚੀਜ਼ਾਂ ਦੀ ਰਾਖੀ ਕਰਨ ਵਾਲਾ......ਰਾਖੀ ! ਸ਼ਿੱਪਯਾਰਡ ਦੀ "ਜ਼ਿੰਦਾ ਆਤਮਕਥਾ" ਨੂੰ ਇਸ ਉਮਰ ਵਿਚ ਰਾਖੀ ਦਾ ਕੰਮ ? ਨਹੀਂ ਪ੍ਰਸਿੱਧ ਜ਼ੁਰਬੀਨਾਂ ਦੇ ਘਰਾਣੇ ਦੇ ਬਜ਼ੁਰਗ ਤੇ ਅਸਲੀ ਮਾਲਕ ਲਈ ਅਜਿਹਾ ਕੰਮ ਨਹੀਂ ਹੋ ਸਕਦਾ ! ਫਿਰ ਕਿਸ ਕੰਮ ਉਤੇ ਲਗਾਇਆ ਜਾ ਸਕਦਾ ਸੀ ਉਸ ਨੂੰ ? ਅਚਾਨਕ ਜਿਵੇਂ ਉਸ ਨੂੰ ਕੋਈ ਅਛੂਤਾ ਵਿਚਾਰ ਆ ਗਿਆ ਹੋਵੇ ! ਇਤਨਾ ਕਮਾਲ ਦਾ ਵਿਚਾਰ ਕਿ ਖ਼ੁਸ਼ੀ ਨਾਲ

ਉਸ ਨੇ ਪਾਈਪ ਨੂੰ ਮੇਜ਼ ਉਤੇ ਪਟਕਿਆ ਤੇ ਹੱਸਿਆ।

"ਬਣ ਗਈ ਗੱਲ, ਗੋਰਬੂਨੋਵ! ਆਉ, ਉਸ ਨੂੰ ਮੇਰੇ ਦਫ਼ਤਰ ਵਿਚ ਰਾਤ ਦੀ ਡਿਊਟੀ ਉਤੇ ਲਗਾ ਦੇਈਏ — ਡਾਇਰੈਕਟਰ ਦੇ ਦਫ਼ਤਰ ਵਿਚ। ਅਸੀਂ ਉਸ ਨੂੰ ਕਹਾਂਗੇ ਕਿ ਇਹ ਇਕ ਜ਼ਿਮੇਂਦਾਰੀ ਦਾ, ਤੇ ਬਹੁਤ ਮਹੱਤਵ ਪੂਰਨ ਕੰਮ ਹੈ। ਉਸ ਅਲਮਾਰੀ ਵਿਚ, ਜਿਸ ਨੂੰ ਅੱਗ ਨਹੀਂ ਲਗ ਸਕਦੀ, ਬਹੁਤ ਜਰੂਰੀ ਕਾਗਜ਼ ਪਏ ਹਨ ਅਤੇ ਇਹ ਜ਼ਿਮੇਂਦਾਰੀ ਦਾ ਕੰਮ ਕੇਵਲ ਉਸ ਵਰਗੇ ਪੁਰਾਣੇ ਤੇ ਨੇਕ ਬੰਦੇ ਨੂੰ ਹੀ ਸੰਭਾਲਿਆ ਜਾ ਸਕਦਾ ਹੈ। ਅਤੇ ਉਸ ਤੋਂ ਬਿਨਾਂ ਇਸ ਕੰਮ ਲਈ ਹੋਰ ਕੋਈ ਬੰਦਾ ਭਰੋਸੇਯੋਗ ਨਹੀਂ ਹੈ।"

ਇਸ ਵਿਚਾਰ ਨਾਲ ਗੋਰਬੂਨੋਵ ਨੂੰ ਖ਼ੁਸ਼ੀ ਹੋਈ।

ਕੁਝ ਦਿਨਾਂ ਪਿਛੋਂ ਇਕ ਦਿਨ ਕਾਫ਼ੀ ਰਾਤ ਗਏ ਬਾਬਾ ਮਾਤਵੇਈ ਡਾਇਰੈਕਟਰ ਦੇ ਦਫ਼ਤਰ ਵਿਚ ਦਾਖ਼ਲ ਹੋਇਆ।

"ਹੁਲੋ, ਈਵਾਨ ਸਤੇਪਾਨੋਵਿਚ," ਬੁੱਢਿਆਂ ਵਾਂਗ ਸਾਵਧਾਨੀ ਨਾਲ ਆਰਾਮ-ਕੁਰਸੀ ਉਤੇ ਬੈਠਦਿਆਂ ਉਸ ਕਿਹਾ। "ਹਾਲੇ ਇਥੇ ਹੀ ਹੋ? ਮੈਂ ਤਾਂ ਆਪਣੀ ਡਿਊਟੀ ਕਰਨ ਲਈ ਅ ਇਆ ਸਾਂ।

"ਸਿਹਤ ਦਾ ਕੀ ਹਾਲ ਹੈ, ਮਾਤਵੇਈ ਦਰੋਫ਼ੀਏਵਿਚ?" ਈਵਾਨ ਸਤੇਪਾਨੋਵਿਚ ਨੇ ਪੁੱਛਿਆ। "ਮੇਰੇ ਨਾਲ ਬੈਠ ਕੇ ਚਾਹ ਪੀਉ, ਸਾਥ ਰਹੇਗਾ......"

"ਚਾਹ? ਚਾਹ ਠੀਕ ਐ। ਇਹ ਕੋਈ ਵੋਦਕਾ ਥੋੜਾ ਹੀ ਐ......ਖ਼ੈਰ, ਮੈਂ ਅੱਜ ਕਲ੍ਹ ਵੋਦਕਾ ਬਹੁਤੀ ਨਹੀਂ ਪੀਂਦਾ। ਇਸ ਸਿਹਤ ਦੀ ਕੀ ਗੱਲ ਕੀਤੀ ਸੀ? ਮੈਂ ਕਾਫ਼ੀ ਸਿਹਤਮੰਦ ਹਾਂ। ਤੁਸੀਂ ਮੈਨੂੰ ਦਸੋ, ਮੈਂ ਇਥੇ ਕੀ ਕੁਝ ਕਰਨਾ ਹੈ। ਕਿਸ ਚੀਜ਼ ਦਾ ਵਧੇਰੇ ਧਿਆਨ ਰਖਣਾ ਹੈਂ?"

ਈਵਾਨ ਸਤੇਪਾਨੋਵਿਚ ਨੇ ਮਿਥੇ ਅਨੁਸਾਰ ਖ਼ੁਫ਼ੀਆ ਕਾਗ਼ਜ਼ਾਂ ਦੀ ਗੱਲ ਕੀਤੀ, ਜਿਨ੍ਹਾਂ ਨਾਲ ਉਸ ਦੇ ਕਹਿਣ ਅਨੁਸਾਰ, ਅਲਮਾਰੀ ਭਰੀ ਪਈ ਸੀ। ਦਰਅਸਲ ਵਿਚ ਇਕ ਰੱਦੀ ਬਰੀਫ਼ਕੇਸ ਅਤੇ ਗ਼ੈਰਜ਼ਰੂਰੀ ਕਾਗ਼ਜ਼ਾਂ ਦੀਆਂ ਪੰਜ-ਚਾਰ ਫ਼ਾਇਲਾਂ ਤੋਂ ਬਿਨਾਂ ਕੁਝ ਵੀ ਨਹੀਂ ਸੀ। ਪਰ ਆਪਣੀ ਗੱਲ ਨੂੰ ਵਜ਼ਨ ਦੇਣ ਲਈ ਈਵਾਨ ਸਤੇਪਾਨੋਵਿਚ ਨੇ ਅਲਮਾਰੀ ਖੋਲ੍ਹ ਕੇ, ਉਸ ਵਿਚ ਪਈਆਂ ਫ਼ਾਇਲਾਂ ਵਲ ਇਸ਼ਾਰਾ ਕਰ ਕੇ ਬਾਬਾ ਮਾਤਵੇਈ ਦੀ ਤਸੱਲੀ ਕਰਵਾਈ। ਫਿਰ ਉਸ ਨੇ ਟੈਲੀਫ਼ੋਨ ਵਲ ਇਸ਼ਾਰਾ ਕੀਤਾ, ਜੋ ਸਿੱਧੀ ਲਾਈਨ ਦੁਆਰਾ ਮਾਸਕੋ ਨਾਲ ਮਿਲਿਆ ਹੋਇਆ ਸੀ। ਜੇ ਕਦੀ ਘੰਟੀ ਵਜੇ ਤਾਂ ਬਾਬਾ ਮਾਤਵੇਈ ਮਨਿਸਟਰੀ ਨੂੰ ਢੁਕਵਾਂ ਜਵਾਬ ਦੇਵੇ। ਈਵਾਨ ਜਾਣਦਾ ਸੀ ਕਿ ਰਾਤ ਵੇਲੇ ਕਦੀ ਟੈਲੀਫ਼ੋਨ ਨਹੀਂ ਸੀ ਆਉਣਾ ਤੇ ਜੇ ਕਦੀ ਆਉਣਾ ਵੀ ਸੀ ਤਾਂ ਸਿੱਧਾ ਉਸ ਦੇ ਘਰ — ਦਫ਼ਤਰ ਵਿਚ ਨਹੀਂ। ਪਰ ਇਹ ਗੱਲ ਉਸ ਬਾਬੇ ਨੂੰ ਨਾ ਦੱਸੀ।

ਬਾਬਾ ਮਾਤਵੇਈ ਨੇ ਬੜੇ ਧਿਆਨ ਨਾਲ ਉਸ ਦੀ ਗੱਲ ਸੁਣੀ, ਪਰ ਮਨ ਵਿਚ ਸੋਚਿਆ : 'ਜੋ ਤੇਰੇ ਦਿਲ ਵਿਚ ਐ, ਮੇਰੇ ਨਹੁੰਆਂ ਵਿਚ ਹੈ। ਬੰਦੇ ਨੂੰ ਲਾਉਣਾ ਚੌਕੀਦਾਰੀ ਉਤੇ ਅਤੇ ਦਸਣਾ ਇਉਂ ਜਿਵੇਂ ਉਸ ਨੂੰ ਵਜ਼ੀਰ ਬਣਾਇਆ ਜਾ ਰਿਹਾ ਹੋਵੇ। ਬੋਲੀ ਚਲ, ਮੌਜ ਲੁੱਟ। ਮੈਨੂੰ ਪਰਵਾਹ ਨਹੀਂ।' ਬਾਬੇ ਨੂੰ ਜ਼ਿੰਦਗੀ ਦਾ ਬਹੁਤ ਤਜਰਬਾ ਸੀ। ਉਸ ਨੇ ਹਰ ਤਰ੍ਹਾਂ ਦੇ ਦਿਨ ਦੇਖੇ ਸਨ। ਉਸ ਕੋਲੋਂ ਕੁਝ ਨਹੀਂ ਸੀ ਭੁੱਲਿਆ ! ਉਸ ਨੂੰ ਅਹਿਸਾਸ ਸੀ ਕਿ ਹੁਣ ਉਸ ਦੀ ਕੰਮ ਕਰਨ ਦੀ ਉਮਰ ਨਹੀਂ ਸੀ ਰਹੀ। ਅਤੇ ਹੁਣ ਤੋਂ ਪਿਛੋਂ ਉਹ ਇਕ ਚੌਕੀਦਾਰ ਸੀ ਤੇ ਚੌਕੀਦਾਰ ਤੋਂ ਬਿਨਾਂ ਹੋਰ ਕੁਝ ਨਹੀਂ ਸੀ। ਪਰ ਉਹ ਕਰ ਵੀ ਕੀ ਸਕਦਾ ਸੀ ? ਉਹ ਵਿਚਾਰੀ ਦੁਨੀਯਾਸ਼ਾ ਉਤੇ ਬੋਝ ਬਣਨਾ ਨਹੀਂ ਸੀ ਚਾਹੁੰਦਾ। ਉਥੇ ਹੀ ਉਸ ਦੇ ਹਿੱਸੇ ਦਾ ਨਿਸ਼ਾਨ-ਦੇਹੀ ਦਾ ਸਾਰਾ ਕੰਮ ਕਰਦੀ ਰਹੀ ਸੀ। ਸ਼ੁਕਰ ਦੀ ਗੱਲ ਸੀ ਕਿ ਉਸ ਕੋਲ ਸ਼ਿੱਪਯਾਰਡ ਵਿਚ ਰਹਿਣ ਦਾ ਕੋਈ ਤਾਂ ਬਹਾਨਾ ਸੀ। ਨਹੀਂ ਤਾਂ ਉਸ ਨੂੰ ਘਰ ਬੈਠ ਕੇ ਔਰਤਾਂ ਨਾਲ ਜਾਬ੍ਹਾਂ ਦਾ ਭੇੜ ਕਰਨਾ ਪੈਣਾ ਸੀ।

"ਛੇ ਮਹੀਨੇ ਇਥੇ ਰਹੋਗੇ ਤਾਂ ਤੁਹਾਨੂੰ ਪਤਾ ਲਗੇਗਾ, ਬਾਬਾ ਜੀ ਕਿ ਡਾਇਰੈਕਟਰ ਬਣਨਾ ਕਿਤਨੀ ਔਖੀ ਗੱਲ ਹੁੰਦੀ ਹੈ।" ਇਤਨੇ ਵਿਚ ਵੇਟਰਸ ਚਾਹ ਲੈ ਆਈ। ਚਾਹ ਵਿਚ ਖੰਡ ਰਲਾਉਂਦਿਆਂ ਉਹ ਬੋਲਿਆ। "ਬੜਾ ਕੰਮ ਹੈ ਇਹ। ਤੁਹਾਨੂੰ ਸ਼ਾਇਦ ਯਕੀਨ ਨਾ ਆਵੇ ਕਿ ਮੁਸੀਬਤ ਕਿਤਨੀ ਵਾਰੀ ਸਾਹਮਣੇ ਆ ਖੜੀ ਹੁੰਦੀ ਹੈ। ਤੁਹਾਨੂੰ ਉਸ ਦਾ ਚਿੱਤ-ਚੇਤਾ ਵੀ ਨਹੀਂ ਹੁੰਦਾ।"

"ਹਾਂ ਮੈਂ ਸੁਣਿਆ ਹੈ," ਬਾਬਾ ਮਾਤਵੇਈ ਨੇ ਕਿਹਾ। "ਸਾਡੇ ਮੁੰਡੇ ਗੱਲਾਂ ਕਰਦੇ ਸਨ ਕਿ ਪਾਰਟੀ ਕਾਨਫ਼ਰੰਸ ਉਤੇ ਕੋਇਲਿਆਂ ਦੇ ਮਸਲੇ ਵਿਚ ਤੁਸੀਂ ਕਿਵੇਂ ਫਸ ਗਏ ਸਉ।"

"ਦੇਖਿਆ, ਇਉਂ ਹੁੰਦਾ ਹੈ। ਜਦੋਂ ਕੋਈ ਕਾਨਫਰੰਸ ਹੋਵੇ ਅਗਲੇ ਵਿਚਾਰੇ ਡਾਇਰੈਕਟਰ ਨੂੰ ਆ ਫੜਦੇ ਹਨ।"

"ਨਹੀਂ, ਇਹ ਗੱਲ ਨਹੀਂ ਈਵਾਨ ਸਤੇਪਾਨੋਵਿਚ। ਉਹ ਤੁਹਾਨੂੰ ਨਹੀਂ ਆ ਫੜਦੇ, ਸਗੋਂ ਕੁਝ ਸਿਖਾਉਂਦੇ ਹੀ ਹਨ। ਤੁਸੀਂ ਹਰ ਕਿਸੇ ਨਾਲ ਸਿੱਧੇ ਮੱਥੇ ਗੱਲ ਹੀ ਨਾ ਕਰੋ, ਜੇ ਇਉਂ ਨਾ ਹੋਵੇ।"

"ਤਾਂ ਤੁਸੀਂ ਮੇਰੀ ਆਲੋਚਨਾ ਵੀ ਕਰ ਰਹੇ ਹੋ ?"

"ਹਾਂ, ਕਿਸੇ ਵੇਲੇ ਤਾਂ ਅਫ਼ਸਰਾਂ ਦੀ ਆਲੋਚਨਾ ਕਰਨੀ ਹੀ ਚਾਹੀਦੀ ਹੈ।" ਬਾਬਾ ਮਾਤਵੇਈ ਬੋਲਣ ਲੱਗਾ। "ਜੇ ਤੁਸੀਂ ਇੰਜ ਨਹੀਂ ਕਰਦੇ ਤਾਂ ਕੁਤਾਹੀ ਕਰਦੇ ਹੋ। ਪਤਾ ਹੈ, ਵਲਾਦੀਮੀਰ ਇਲਿਚ* ਤੇ ਜੌਸਫ਼ ਵਿਸਾਰਿਉਨੋਵਿਚ† ਇਸ ਬਾਰੇ ਕੀ ਆਖਦੇ

---

* ਵੀ. ਆਈ. ਲੈਨਿਨ, ਅਨੁਵਾਦਕ। † ਜੇ. ਵੀ. ਸਤਾਲਿਨ, ਅਨੁਵਾਦਕ।

ਹਨ ? 'ਕੁਤਾਹੀ ਸੁਸਤੀ ਦਾ ਦੂਜਾ ਨਾਂ ਹੈ'। ਤੁਸਾਂ ਪਿਛਲੀ ਇਕੱਤਰਤਾ ਵਿਚ ਪਤਾ ਹੈ ਕੀ ਕਿਹਾ ਸੀ ? ਸਾਨੂੰ ਲੈਨਿਨ ਤੇ ਸਤਾਲਿਨ ਤੋਂ ਇਹ ਸਿੱਖਣਾ ਚਾਹੀਦਾ ਹੈ, ਕਿ ਕਿਵੇਂ ਵਰਤਾਉ ਕੀਤਾ ਜਾਵੇ, ਕਿਵੇਂ ਕੰਮ ਕੀਤਾ ਜਾਵੇ — ਇਹ ਕਿਹਾ ਸੀ ਤੁਸਾਂ।"

ਬਾਬਾ ਮਾਤਵੇਈ ਬੜੇ ਧੀਰਜ ਨਾਲ ਚਾਹ ਦੀਆਂ ਚੁਸਕੀਆਂ ਲਗਾਉਣ ਲੱਗਾ। ਉਸ ਨੇ ਫਿਰ ਬੋਲਣਾ ਸ਼ੁਰੂ ਕੀਤਾ :

"ਗੱਲਾਂ ਕਰਨੀਆਂ ਸੌਖੀਆਂ ਨੇ...... ਪਰ ਆਪਣੇ ਲੀਡਰਾਂ ਪਾਸੋਂ ਕੁਝ ਸਿੱਖਣਾ ? ਇਕ ਪਾਸੇ ਤਾਂ ਤੁਸੀਂ ਕਾਫ਼ੀ ਖੇਚਲ ਕਰ ਰਹੇ ਹੋ। ਦੂਜੇ ਪਾਸੇ ਤੁਸੀਂ ਸਾਦੀ ਤਰ੍ਹਾਂ ਰਹਿ ਨਹੀਂ ਰਹੇ। ਸ਼ਿੱਪਯਾਰਡ ਦੇ ਨਾਈ ਤੋਂ ਦਫ਼ਤਰ ਵਿਚ ਬੁਲਾ ਕੇ ਹਜਾਮਤ ਕਰਵਾਉਣ ਦਾ ਭਲਾ ਕੀ ਅਰਥ ?"

"ਠੀਕ ਹੈ, ਹੁਣ ਤੁਸੀਂ ਉਹ ਸਾਰੀਆਂ ਗੱਲਾਂ ਦੁਹਰਾ ਕੇ ਹਟੋਗੇ, ਬਾਬਾ ਜੀ, ਜਿਹੜੀਆਂ ਸ਼ਿੱਪਯਾਰਡ ਕਾਨਫ਼ਰੰਸ ਵਿਚ ਕਹੀਆਂ ਗਈਆਂ ਸਨ।" ਈਵਾਨ ਸਤੇਪਾਨੋਵਿਚ ਨੂੰ ਬੁੱਢੇ ਦੇ ਮੂੰਹ-ਫੱਟ ਹੋਣ ਉਤੇ ਗੁੱਸਾ ਆਉਣ ਲੱਗਾ।

"ਉਨ੍ਹਾਂ ਤਾਂ ਕਾਨਫ਼ਰੰਸ ਉਤੇ ਨਾਈ ਦਾ ਜ਼ਿਕਰ ਨਹੀਂ ਸੀ ਕੀਤਾ", ਬਾਬਾ ਮਾਤਵੇਈ ਨੇ ਕਿਹਾ। "ਨਹੀਂ, ਇਹ ਗੱਲ ਤਾਂ ਮੈਂ ਆਖ ਰਿਹਾ ਹਾਂ। ਪਤਾ ਹੈ ਇਕ ਵਾਰੀ ਵਲਾਦੀਮੀਰ ਇਲਿਚ ਨਾਈ ਦੀ ਦੁਕਾਨ ਉਤੇ ਹਜਾਮਤ ਕਰਵਾਉਣ ਗਿਆ ਤਾਂ ਹਰ ਕਿਸੇ ਨੇ ਉਸ ਨੂੰ ਆਦਰ ਨਾਲ ਆਪਣੀ ਵਾਰੀ ਲੈਣ ਲਈ ਆਖਿਆ। ਕਦੀ ਤੁਹਾਨੂੰ ਕਿਸੇ ਨੇ ਕਿਹਾ ਹੈ ? ਤੁਹਾਨੂੰ ਉਥੇ ਜਾ ਕੇ ਵਾਰੀ ਸਿਰ ਹਜ਼ਾਮਤ ਕਰਵਾਉਣੀ ਚਾਹੀਦੀ ਹੈ। ਤੁਹਾਨੂੰ ਭਲਾ ਸ਼ਿੱਪਯਾਰਡ ਦੀਆਂ ਦੋ ਕਾਰਾਂ ਦੀ ਕੀ ਲੋੜ ਪੈ ਗਈ। ਇਕ ਉਤੇ ਤੁਸੀਂ ਦਫ਼ਤਰ ਆਉਂਦੇ ਹੋ ਤੇ ਦੂਜੇ ਉਤੇ ਤੁਹਾਡੀ ਪਤਨੀ ਬਾਜ਼ਾਰ ਜਾਂਦੀ ਹੈ, ਹੈ ਨਾ ?"

ਬਾਬਾ ਮਾਤਵੇਈ ਨੂੰ ਉਹ ਦਿਨ ਯਾਦ ਆਇਆ ਜਦੋਂ ਈਵਾਨ ਸਤੇਪਾਨੋਵਿਚ ਨਿਰਾ ਨੌਜਵਾਨ ਈਵਾਨ ਸੀ ਤੇ ਸਾਰੀਆਂ ਵਰਕਸ਼ਾਪਾਂ ਵਿਚ ਜਾਂ ਕੋਮਸੋਮੋਲ ਦਾ ਸਨਿਚਰਵਾਰਾਂ ਨੂੰ ਸਵੈ-ਇੱਛਕ ਕੰਮ ਕਰਨ ਲਈ ਵਾਲੰਟੀਅਰ ਲਭਦਾ ਫਿਰਦਾ ਹੁੰਦਾ ਸੀ। ਇਕੱਤਰਤਾਵਾਂ ਉਤੇ ਬੋਲਦਾ ਫਿਰਦਾ ਹੁੰਦਾ ਸੀ। ਹੋਰ ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਈਵਾਨ ਸਤੇਪਾਨੋਵਿਚ ਤੇ ਬਾਬਾ ਮਾਤਵੇਈ ਮਿੱਤਰਾਂ ਵਾਂਗ ਜੁਦਾ ਹੋਏ। ਜਾਣ ਲੱਗਿਆਂ ਈਵਾਨ ਸਤੇਪਾਨੋਵਿਚ ਬੂਹੇ ਵਿਚ ਰੁਕਿਆ ਤੇ ਉਸ ਨੇ ਘੜੀ ਵਲ ਤੱਕ ਕੇ ਕਿਹਾ।

"ਬਹੁਤ ਦੇਰ ਹੋ ਗਈ ਹੈ, ਮਾਤਵੇਈ ਦਰੋਫ਼ੀਯੇਵਿਚ। ਅਤੇ ਮੀਂਹ ਵੀ ਪੈ ਰਿਹਾ ਹੈ। ਹੁਣ ਮੈਂ ਕੀ ਕਰਾਂ ?"

ਬਾਬਾ ਮਾਤਵੇਈ ਉਸ ਦਾ ਮਜ਼ਾਕ ਸਮਝ ਗਿਆ ਸੀ।

"ਠੀਕ ਹੈ", ਬਾਬਾ ਜੀ ਨੇ ਆਪਣੀ ਦਾੜ੍ਹੀ ਪਲੋਸਦਿਆਂ ਕਿਹਾ। "ਕਾਰ ਲੈ ਜਾਉ। ਜਦੋਂ ਤੁਸੀਂ ਕੰਮ ਤੋਂ ਘਰ ਪਰਤੇ ਹੋਵੋ ਤਾਂ ਕਾਰ ਵਰਤਣ ਦੀ ਆਗਿਆ ਹੈ।"

ਹੁਣ ਬਾਬਾ ਜੀ ਇਸ ਵਡੇ ਕਮਰੇ ਦੇ ਨਿੱਘ ਵਿਚ ਇਕੱਲੇ ਰਹਿ ਗਏ ਸਨ। ਸਾਰੇ ਚੁੱਪ-ਚਾਂ ਸੀ। ਉਹ ਡਾਇਰੈਕਟਰ ਦੀ ਵੱਡੀ ਕੁਰਸੀ ਵਿਚ ਜਾ ਬੈਠੇ। ਸ਼ੀਸ਼ੇ ਹੇਠਾਂ ਪਏ ਸਾਰੇ ਟੈਲੀਫ਼ੋਨ ਨੰਬਰਾਂ ਦੀ ਸੂਚੀ ਪੜ੍ਹੀ ਤੇ ਹਰ ਕਿਸੇ ਨੂੰ ਘੁਮਾਇਆ, ਪਰ ਅਗੋਂ ਰੁਝਿਆ ਹੋਇਆ ਸੁਣ ਕੇ ਮੁੜ ਰਸੀਵਰ ਟਿਕਾ ਦਿਤਾ। ਪਰ ਉਨ੍ਹਾਂ "ਮਾਸਕੋ" ਨੂੰ ਨਾ ਛੇੜਿਆ ਸਗੋਂ ਬੜੇ ਗਹੁ ਅਤੇ ਆਦਰ ਨਾਲ ਉਸ ਨੂੰ ਚੰਗੀ ਤਰ੍ਹਾਂ ਚਾਰੇ-ਪਾਸਿਉਂ ਦੇਖਿਆ ਪਰਖਿਆ। ਫਿਰ ਉਸ ਨੇ ਕਾਲਾ ਬਟਨ ਦਬਾਇਆ — ਖ਼ਾਲੀ ਪ੍ਰਤੀਕਸ਼ਾ ਗ੍ਰਹਿ ਵਿਚ ਤੇਜ਼ ਘੰਟੀ ਵੱਜੀ। ਡਾਇਰੈਕਟਰ ਦਾ ਦਫ਼ਤਰ ਜਿਵੇਂ ਠੀਕ ਠਾਕ ਚਲ ਰਿਹਾ ਹੋਵੇ, ਸਭ ਕੰਮ ਨਿਯਮ ਅਨੁਸਾਰ ਹੋ ਰਹੇ ਹੋਣ।

ਕੁਰਸੀ ਤੋਂ ਉੱਠ ਕੇ ਬਾਬਾ ਮਾਤਵੇਈ ਸੋਫ਼ੇ ਉਤੇ ਬੈਠ ਗਿਆ ਅਤੇ ਚੰਗੀ ਤਰ੍ਹਾਂ ਦਬਾ ਕੇ ਉਸ ਦੇ ਸਪਰਿੰਗ ਟੈਸਟ ਕੀਤੇ। ਫਿਰ ਉਸ ਨੇ ਸੋਚਿਆ ਕਿ ਕਲ੍ਹ ਨੂੰ ਉਸ ਨੂੰ ਇਕ ਕੰਬਲ ਸਿਰਹਾਣਾ ਨਾਲ ਲਿਆਉਣਾ ਚਾਹੀਦਾ ਹੈ — ਅਤੇ ਸ਼ਾਇਦ ਇਕ ਚਾਦਰ ਵੀ। ਉਹ ਇਨ੍ਹਾਂ ਨੂੰ ਦਿਨ ਵੇਲੇ ਇਥੇ ਹੀ ਕਿਧਰੇ ਛੁਪਾ ਸਕਦਾ ਸੀ। ਕੰਧ ਉਤੇ ਲੱਗਿਆ ਘੰਟਾ ਟਿਕ ਟਿਕ ਕਰ ਰਿਹਾ ਸੀ ਅਤੇ ਇਕ ਵੱਡੀ ਮੱਖੀ ਛੱਤ ਲਾਗੇ ਭਿਣਕਦੀ ਫਿਰਦੀ ਸੀ। ਗਰਮ ਪਾਣੀ ਦੀ ਟੂਟੀ ਵਿਚ ਪਾਣੀ ਗੁੜਗੁੜਾਇਆ।

ਹਾਂ, ਉਸ ਦੇ ਕੰਮ ਕਰਨ ਦੀ ਜ਼ਿੰਦਗੀ ਪੂਰੀ ਹੋ ਚੁੱਕੀ ਸੀ। ਖ਼ਤਮ! ਹੁਣ ਤੋਂ ਉਹ ਇਹੋ ਕੁਝ ਸੁਣਿਆ ਕਰੇਗਾ — ਟੈਲੀਫ਼ੋਨ, ਮੇਜ਼ਾਂ, ਕੁਰਸੀਆਂ, ਘੰਟਾ ਅਤੇ ਉਘਲਾਉਣ ਵਾਲੀ ਮੱਖੀਆਂ ਦੀ ਭਿਣ ਭਿਣ। ਹੁਣ ਬਸ ਉਹ ਕੇਵਲ ਦਫ਼ਤਰ ਦੇ ਸੋਫ਼ੇ ਉਤੇ ਲੇਟਿਆ ਕਰੇਗਾ ਤੇ ਉਡੀਕ ਕਰੇਗਾ — ਕਾਹਦੀ ਉਡੀਕ? ਹਾਏ, ਉਸ ਦੇ ਦਿਮਾਗ਼ ਵਿਚ ਇਹ ਕਿਹੋ ਜਿਹੇ ਖ਼ਿਆਲ ਆ ਰਹੇ ਸਨ।.........

ਉਸ ਨੂੰ ਕਿਸੇ ਨਾਲ ਗੱਲਾਂ ਕਰਨ ਦੀ ਲੋੜ ਮਹਿਸੂਸ ਹੋਈ। ਉਸ ਨੇ ਕਿਤਾਬਾਂ ਵਾਲੇ ਸੈਲਫ਼ ਵਲ ਤੱਕਿਆ — ਉਠਿਆ ਤੇ ਉਸ ਦਾ ਬੂਹਾ ਖਿਚਿਆ। ਜੰਦਰਾ ਵੱਜਿਆ ਹੋਇਆ ਸੀ। ਕਲ੍ਹ ਨੂੰ ਉਹ ਚਾਬੀ ਮੰਗੇਗਾ — ਪੁਸਤਕਾਂ ਉਸ ਨੂੰ ਹਮੇਸ਼ਾ ਖ਼ੁਸ਼ ਰਖਦੀਆਂ ਸਨ। ਉਹ ਫਿਰ ਸੋਫ਼ੇ ਉਤੇ ਲੇਟ ਗਿਆ: "ਆਊਚ, ਇਥੇ ਤਾਂ ਨੀਂਦ ਨਹੀਂ ਆਉਣੀ। ਹੇਠੋਂ ਸੂਈਆਂ ਚੁਭਦੀਆਂ ਨੇ। ਪਰ ਸੌਵਾਂ ਵੀ ਕਿਉਂ? ਆਖ਼ਰ ਮੈਨੂੰ ਉਹ ਪੈਸੇ ਕਿਸ ਗੱਲ ਦੇਂਦੇ ਨੇ?"

ਉਸ ਨੇ ਇਹ ਸੋਚਿਆ ਤੇ ਤੁਰਤ ਹੀ ਸੌਂ ਗਿਆ। ਆਪਣੀ ਉਸ ਆਦਰਯੋਗ, ਜ਼ਿੰਮੇਂਦਾਰੀ ਨੌਕਰੀ ਉਤੇ ਸੌਂ ਗਿਆ ਸੀ ਜਿਸ ਬਾਰੇ ਹਰ ਕਿਸੇ ਉਤੇ ਵਿਸ਼ਵਾਸ਼ ਨਹੀਂ ਸੀ ਕੀਤਾ ਜਾ ਸਕਦਾ।

# ਕਾਂਡ ਅੱਠ

ਖਿੜਕੀ ਵਿਚੋਂ ਦੀ ਆਕਾਸ਼ ਵਲ ਝਾਕ ਕੇ ਅਲੈਕਸੇਈ ਨੂੰ ਫਿਰ ਊਂਘ ਆ ਗਈ। ਉਸ ਨੂੰ ਖਿੜਕੀ ਦੇ ਸ਼ੀਸ਼ੇ ਉਤੋਂ ਕਣੀਆਂ ਟਪਕਦੀਆਂ ਨਜ਼ਰ ਆਈਆਂ। ਉਸ ਦਾ ਉੱਠਣ ਨੂੰ ਜੀ ਨਹੀਂ ਸੀ ਕਰਦਾ।

ਪਰ ਉਸ ਨੂੰ ਉੱਠਣਾ ਜ਼ਰੂਰ ਪੈਣਾ ਸੀ। ਨੌਂ ਵਜੇ ਇਕ ਮੈਗਜ਼ੀਨ ਦੇ ਫ਼ੋਟੋਗਰਾਫ਼ਰ ਨੇ ਆਉਣਾ ਸੀ। ਨੌਜਵਾਨ, ਅਲੈਕਸੇਈ ਦਾ ਹਾਣੀ।

ਅਲੈਕਸੇਈ ਨੇ ਰਜ਼ਾਈ ਲਾਹ ਕੇ ਪਰ੍ਹਾਂ ਮਾਰੀ। ਪੈਰਾਂ ਵਿਚ ਸਲੀਪਰ ਅੜਾਏ, ਰੇਡੀਉ ਲਗਾਇਆ ਤੇ ਫਿਰ ਬਿਜਲੀ ਦੀ ਕੇਤਲੀ।

ਨਿੱਤ ਦੀ ਜਾਣੀ ਪਛਾਣੀ ਇੰਸਟਰਕਟਰ ਦੀ ਆਵਾਜ਼ ਉਤੇ ਉਸ ਨੇ ਆਪਣੇ ਨਿਤਾ-ਪ੍ਰਤੀ ਦੇ ਨਿਯਮ ਅਨੁਸਾਰ ਕਸਰਤ ਕੀਤੀ। ਜਦੋਂ ਤੀਕ ਉਹ ਕਸਰਤ ਕਰਕੇ ਤੇ ਨਹਾ ਕੇ ਹਟਿਆ ਪਾਣੀ ਦੀ ਕੇਤਲੀ ਉਬਲ ਪਈ ਸੀ।

ਪੌਣੇ ਨੌਂ ਵਜ ਰਹੇ ਸਨ। ਹੁਣ ਮੇਜ਼ ਉਤੇ ਖਾਣ-ਪੀਣ ਦਾ ਸਾਮਾਨ ਰਖਣ ਦਾ ਸਮਾਂ ਹੋ ਗਿਆ ਸੀ। ਇਕ ਕੁਢਬਾ ਜ਼ਰੂਰੀ ਕੰਮ। ਅਲੈਕਸੇਈ ਨੇ ਕਲ੍ਹ ਦਾ ਖ਼ਰੀਦਿਆ ਨਾਸ਼ਤਾ ਬੇਧਿਆਨੀ ਨਾਲ ਮੇਜ਼ ਉਤੇ ਟਿਕਾਇਆ, ਉਸ ਨੂੰ ਚਿਣ ਕੇ ਰੱਖਣ ਦੀ ਵੀ ਖੇਚਲ ਨਾ ਕੀਤੀ। ਇਕ ਪਲੇਟ ਵਿਚ ਕੁਝ ਜੈਮ ਕੱਢ ਕੇ ਪਲੇਟਾਂ ਵਿਚਕਾਰ ਰਖ ਦਿਤਾ। ਪਰ ਝਟ ਹੀ ਉਸ ਦੀ ਆਤਮਾ ਨੇ ਮੇਜ਼ ਉਤੇ ਬੇਚਿਣੇ ਪਏ ਬਰਤਨਾਂ ਤੇ ਨਾਸ਼ਤੇ ਵਿਰੁਧ ਬਗਾਵਤ ਕਰ ਦਿਤੀ। ਉਸ ਨੇ ਫਿਰ ਤੋਂ ਸਾਰੀਆਂ ਚੀਜ਼ਾਂ ਸਲੀਕੇ ਨਾਲ ਚਿਣੀਆਂ। ਅਖ਼ੀਰ ਵਿਚ ਖ਼ੁਦ ਵੀ ਤਿਆਰ ਹੋ ਗਿਆ। ਇਕ ਚੀਜ਼ ਦੀ ਉਸ ਨੂੰ ਚਿੰਤਾ ਸੀ ਕਿ ਕੀ ਉਸ ਨੂੰ ਵੋਦਕਾ ਦੀ ਬੋਤਲ ਵਿਚਾਲੇ ਰਖਣੀ ਚਾਹੀਦੀ ਸੀ ਜਾਂ ਨਹੀਂ? ਉਸ ਨੂੰ ਖ਼ੁਦ ਵੋਦਕਾ ਪਸੰਦ ਨਹੀਂ ਸੀ। ਉਸ ਨੇ ਜੇ ਕਦੀ ਪੀਤੀ ਵੀ ਸੀ ਤਾਂ ਲਾਲ ਮਿੱਠੀ ਵਾਈਨ ਪੀਤੀ ਸੀ। ਉਹ ਇਹ ਗੱਲ ਕਿਸੇ ਨੂੰ ਨਹੀਂ ਸੀ ਦੱਸਦਾ ਮਤੇ ਉਸ ਦੇ ਸਾਥੀ ਉਸ ਦਾ ਮਜ਼ਾਕ ਹੀ ਉੜਾਉਣ: ਜਹਾਜ਼ ਬਣਾਉਣ ਵਾਲਾ ਬੰਦਾ ਤੇ 'ਚਰਚ' ਵਾਲੀ ਵਾਈਨ ਪੀਂਦਾ ਫਿਰਦਾ ਹੈ।

ਪਰ ਅੱਜ ਗੱਲ ਹੋਰ ਸੀ, ਫ਼ੋਟੋਗਰਾਫ਼ਰ ਨੇ ਕਿਹਾ ਸੀ ਕਿ ਉਹ ਉਸ ਦੀਆਂ ਕਈ ਤਸਵੀਰਾਂ ਲੜੀਵਾਰ ਲਵੇਗਾ: "ਇਕ ਪ੍ਰਸਿਧ ਸਤਾਖਾਨੋਵਾਈਟ ਛੁੱਟੀ ਵਾਲੇ ਦਿਨ।"

ਇਹ ਉਸ ਦੇ ਸਚਿੱਤਰ ਲੇਖਾਂ ਦੀ ਲੜੀ ਦਾ ਵਿਸ਼ਾ ਸੀ। ਜੇ ਭਲਾ ਵਾਈਨ ਚੰਗੀ ਰਿਹਾਇਸ਼ ਦੀ ਨਿਸ਼ਾਨੀ ਹੋਵੇ ? ਪਰ ਕੀ ਇਹ ਇਕ ਘੇਰੇ ਵਿਚ ਬੱਧੇ ਜੀਵਨ ਦੀ ਨਿਸ਼ਾਨੀ ਵੀ ਤਾਂ ਹੋ ਸਕਦੀ ਸੀ ? ਕਿਤਨੀ ਮੁਸ਼ਕਲ ਸੀ ਉਸ ਲਈ।

ਫ਼ੈਸਲਾ ਨਾ ਕਰ ਸਕਣ ਕਾਰਨ ਅਲੈਕਸੇਈ ਨੇ ਵੋਦਕਾ ਦੀ ਬੋਤਲ ਅਲਮਾਰੀ ਵਿਚ ਹੀ ਰਹਿਣ ਦਿੱਤੀ।

ਉਹ ਖਿੜਕੀ ਕੋਲ ਗਿਆ। ਨੌਂ ਵੱਜ ਚੁਕੇ ਸਨ। ਕੇਤਲੀ ਉੱਬਲ ਉੱਬਲ ਕਮਲੀ ਹੋ ਗਈ ਸੀ, ਪਰ ਕੋਈ ਬੰਦਾ ਆਉਂਦਾ ਨਜ਼ਰ ਨਹੀਂ ਸੀ ਆ ਰਿਹਾ। ਕੇਵਲ ਪੁਲ ਉਤੇ ਮੀਂਹ ਵਿਚ ਸਾਧਾਰਨ ਤੌਰ ਉਤੇ ਬੱਚੇ ਮੱਛੀਆਂ ਫੜਦੇ ਦਿਖਾਈ ਦੇ ਰਹੇ ਸਨ।

ਸਾਰੇ ਪਾਸੇ ਚੁੱਪ-ਚਾਂ ਸੀ।

ਵੋਰਯਾਜ਼ਕਾ ਦਰਿਆ ਤੋਂ ਪਰ੍ਹਾਂ ਕਬੂਤਰਾਂ ਦੀ ਇਕ ਡਾਰ ਉੱਡੀ ਜੋ ਹੁਣ ਜ਼ੁਰਬੀਨਾਂ ਦੇ ਘਰ ਉਤੇ ਗੇੜੇ ਕੱਟ ਰਹੀ ਸੀ। ਪਰਸੋਂ ਅਲੈਕਸੇਈ ਆਪਣੇ ਘਰ ਗਿਆ ਸੀ ਤੇ ਮਾਂ ਕੋਲੋਂ ਚਾਹ ਦਾ ਸਾਮਾਨ ਲ ਆਇਆ। ਉਸ ਦੀ ਮਾਂ ਨੇ ਪੁੱਛਿਆ ਸੀ ਕਿ ਉਸ ਦੇ ਕੌਣ ਮਹਿਮਾਨ ਆਉਣ ਵਾਲਾ ਸੀ। ਅਲੈਕਸੇਈ ਨੇ "ਇਕ ਪ੍ਰਸਿਧ ਸਤਾਖਾਨੋਵਾਈਟ — ਛੁੱਟੀ ਵਾਲੇ ਦਿਨ" ਦੀਆਂ ਤਸਵੀਰਾਂ ਖਿੱਚਣ ਲਈ ਆ ਰਹੇ ਫ਼ੋਟੋਗਰਾਫ਼ਰ ਬਾਰੇ ਦਸਿਆ। ਅਤੇ ਨਾਲ ਹੀ ਇਹ ਵੀ ਆਖਿਆ ਕਿ ਉਹ ਉਸ ਦੇ ਪਿਤਾ ਜੀ ਤੇ ਭਰਾਵਾਂ ਨੂੰ ਨਾ ਦਸੇ। ਜਦੋਂ ਉਹ ਤਸਵੀਰਾਂ ਛਪੀਆਂ ਦੇਖਣਗੇ ਤਾਂ ਜ਼ਰੂਰ ਹੈਰਾਨ ਹੋਣਗੇ। "ਬੀਬਾ ਪੁਤਰ ! ਮੈਂ ਬਹੁਤ ਖ਼ੁਸ਼ ਹਾਂ।" ਅਗ ਫ਼ੀਯਾ ਕਾਰਪੋਵਨਾ ਬੋਲੀ। "ਤੂੰ ਹੁਣ ਫੇਰ ਜ਼ੋਰ ਸ਼ੋਰ ਨਾਲ ਕੰਮ ਕਰਨਾ ਸ਼ੁਰੂ ਕਰ ਦਿਤਾ ਹੈ। ਠੀਕ ਕੀਤਾ......ਅਗਲੇ ਸਗੋਂ ਤੈਥੋਂ ਖੁੰਦਕ ਖਾਣ ਲਗ ਪਏ ਸਨ......ਖ਼ੂਬ ਕੰਮ ਕਰ, ਅਲੈਕਸੇਈ ਪੁੱਤਰ। ਖ਼ੁਸ਼ੀ ਤੇਰੇ ਕਦਮ ਚੁੰਮੇਗੀ, ਤੂੰ ਤਾਂ ਹਾਲੀਂ ਜਵਾਨ ਹੈਂ। ਐਵੇਂ ਦਿਲ ਥੋੜਾ ਨਹੀਂ ਕਰੀਦਾ। ਅਤੇ ਆਪਣੇ ਮਾਪਿਆਂ ਨੂੰ ਨਾ ਭੁੱਲ ਜਾਵੀਂ।"

"ਆਪਣੇ ਮਾਪਿਆਂ ਨੂੰ ਨਾ ਭੁੱਲ ਜਾਵੀਂ।" ਉਸ ਨੇ ਇਹ ਕਿਉਂ ਕਿਹਾ ਸੀ। ਕੀ ਉਸ ਦਾ ਘਰ ਜਾਣ ਨੂੰ ਜੀ ਨਹੀਂ ਸੀ ਕਰਦਾ ? ਆਪਣੇ ਟੱਬਰ ਵਿਚ ਜਾਣ ਨੂੰ ? ਉਹ ਇਥੇ ਸਾਧਾਂ ਵਾਂਗ ਰਹਿ ਰਿਹਾ ਸੀ। ਉਸ ਦੀ ਮਾਂ ਅਤੇ ਭੈਣ ਤੋਨਿਯਾ ਤੋਂ ਬਿਨਾਂ ਇਥੇ ਕੋਈ ਉਸ ਨੂੰ ਕਦੀ ਮਿਲਣ ਨਹੀਂ ਸੀ ਆਇਆ। ਕਦੀ ਕਦੀ ਉਸ ਦਾ ਜੀ ਕਰਦਾ ਕਿ ਇਸ ਫ਼ਲੈਟ ਦੀਆਂ ਚਾਬੀਆਂ ਰਖਵਾਲੇ ਨੂੰ ਸੰਭਾਲ ਕੇ ਉਹ ਮੁੜ ਆਪਣੇ ਮਾਪਿਆਂ ਦੇ ਘਰ ਚਲਾ ਜਾਵੇ। ਕੇਤਿਯਾ ਨੇ ਉਸ ਦੀਆਂ ਆਸਾਂ ਉਤੇ ਪਾਣੀ ਫੇਰ ਛਡਿਆ ਸੀ। ਉਹ ਵੀ ਚਲੀ ਗਈ ਸੀ ਤੇ ਉਹ ਆਪਣੇ ਟੱਬਰ ਨਾਲੋਂ ਵੀ ਵਿੱਛੜ ਗਿਆ ਸੀ......

ਅਲੈਕਸੇਈ ਉਦਾਸ ਹੋ ਗਿਆ — ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਇਹ ਮੌਸਮ ਦਾ ਕਸੂਰ ਸੀ ਜਾਂ ਫ਼ੋਟੋਗ੍ਰਾਫ਼ਰ ਦਾ ਦੇਰ ਨਾਲ ਆਉਣਾ ਸੀ; ਜਾਂ ਉਸ ਦੇ ਟੱਬਰ ਦੀ ਯਾਦ ਸਦਕਾ ਸੀ ਇਹ ਉਦਾਸ ਜਾਂ ਸ਼ਾਇਦ ਕੇਤਿਯਾ ਦੇ ਖ਼ਿਆਲ ਨੇ ਉਸ ਦਾ ਇਹ ਹਾਲ ਕੀਤਾ ਸੀ।

ਉਸ ਨੂੰ ਆਪਣਾ ਬਚਪਨ ਯਾਦ ਆਇਆ। ਆਪਣੀ ਭੈਣ ਨਾਲ ਖੇਡਣਾ। ਰਿਬਟਰਾਂ ਨਾਲ ਕੰਮ ਸਿਖਣਾ। ਪਹਿਲੀ ਤਨਖ਼ਾਹ ਦਾ ਮਿਲਣਾ ਤੇ ਘਰ ਵਿਚਲੀ ਖ਼ੁਸ਼ੀ। ਮਾਂ ਨੂੰ ਤਨਖ਼ਾਹ ਦੇ ਪੈਸੇ ਫੜਾਉਣਾ — ਹਰ ਚੀਜ਼। ਪਰ ਫੇਰ ਕੇਤਿਯਾ ਦੀ ਸ਼ਕਲ ਉਸ ਦੀਆਂ ਅੱਖਾਂ ਅਗੇ ਆ ਗਈ। ਇਸ ਤਰ੍ਹਾਂ ਛੁਪ ਕੇ ਫਿਰ ਉਹ ਕਲੱਬ ਦੇ ਮੈਨੇਜਰ ਨਾਲ ਸ਼ਾਦੀ ਕਰਵਾਉਣ ਜਾ ਰਹੀ ਸੀ। ਪਰ ਇਸੇ ਰੜਕ ਦੇ ਮਾਰੇ ਉਹ ਪਹਿਲਾਂ ਨਾਲੋਂ ਚੌਗੁਣਾਂ ਕੰਮ ਕਰਨ ਲਗ ਪਿਆ ਸੀ ਤਾਂ ਕਿ ਕੇਤਿਯਾ ਦੇਖ ਸਕੇ ਕਿ ਉਸ ਨੇ ਕਿਸ ਬੰਦੇ ਨੂੰ ਰੱਦ ਕੀਤਾ ਸੀ। ਅਤੇ ਉਹ ਸਾਰੀ ਉਮਰ ਆਪਣੀ ਇਸ ਗ਼ਲਤੀ ਦ ਪਛਤਾਵਾ ਕਰੇ।

ਜਦੋਂ ਪਹਿਲਾਂ ਫ਼ੋਟੋਗ੍ਰਾਫ਼ਰ ਨੇ ਵੋਲੋਦਕਾ ਪੇਤ੍ਰਖੋਵ ਤੋਂ ਉਸ ਦੇ ਛੁੱਟੀ ਦੇ ਦਿਨ ਬਾਰੇ ਪੁੱਛਿਆ ਤਾਂ ਉਸ ਨੇ ਨਾਂਹ ਕਰ ਦਿਤੀ। "ਮੈਂ ਤਾਂ ਸ਼ਾਮ ਤੀਕ ਕੇਵਲ ਇਕ ਥਾਂ ਬੈਠਾ ਮੱਛੀਆਂ ਹੀ ਫੜਦਾ ਰਹਿੰਦਾ ਹਾਂ। ਕੋਈ ਹੋਰ ਬੰਦਾ ਲੱਭ ਲਓ ਇਸ ਕੰਮ ਲਈ।" ਪਰ ਅਲੈਕਸੇਈ ਨੇ ਫ਼ੋਟੋਗ੍ਰਾਫ਼ਰ ਨੂੰ ਪੂਰਾ ਮਸੌਦਾ ਦੇਣ ਦਾ ਫ਼ੈਸਲਾ ਕੀਤਾ ਸੀ। ਉਹ ਉਸ ਨੂੰ ਖੇਡਾਂ ਦੇ ਮੈਦਾਨ ਵਿਚ ਲੈ ਕੇ ਜਾਵੇਗਾ, ਆਪਣੇ ਕਸਰਤੀ ਕਰਤੱਵ ਦਿਖਾਵੇਗਾ। ਰੋਟੀ ਖਾ ਕੇ ਉਹ ਲਾਇਬਰੇਰੀ ਜਾਵੇਗਾ — ਉਥੇ ਤਸਵੀਰ ਖਿਚਾਉਣ ਦਾ ਬੜਾ ਮਜ਼ਾ ਆਵੇਗਾ। ਫਿਰ ਉਸ ਦੀਆਂ ਉਹ ਸਾਰੀਆਂ ਤਸਵੀਰਾਂ ਮੈਗਜ਼ੀਨ ਵਿਚ ਛਪਣਗੀਆਂ। ਸਾਰੇ ਸੋਵੀਅਤ ਯੂਨੀਅਨ ਵਿਚ ਉਸ ਦੀਆਂ ਧੁੰਮਾਂ ਪੈਣਗੀਆਂ ਅਤੇ ਉਹ ਇਸ ਮੈਗਜ਼ੀਨ ਦਾ ਇਕ ਪਰਚਾ ਡਾਕ ਰਾਹੀਂ ਕੇਤਿਯਾ ਕੋਲ ਭੇਜੇਗਾ।

ਪ੍ਰੋਗਰਾਮ ਵਧੀਆ ਸੀ। ਪਰ ਜਾਪਦਾ ਸੀ ਕਿ ਬਾਰਸ਼ ਸਾਰੇ ਪ੍ਰੋਗਰਾਮ ਦਾ ਬੇੜਾ ਗ਼ਰਕ ਕਰ ਕੇ ਛਡੇਗੀ।

ਅਲੈਕਸੇਈ ਨੇ ਫ਼ੋਟੋਗ੍ਰਾਫ਼ਰ ਦੀ ਉਡੀਕ ਵਿਚ ਹਾਲੀਂ ਕੁਝ ਖਾਧਾ ਵੀ ਨਹੀਂ ਸੀ। ਉਸ ਨੂੰ ਭੁੱਖ ਲਗ ਪਈ ਸੀ। ਉਹ ਹਾਲੀਂ ਸੈਂਡਵਿਚ ਦਾ ਟੁਕੜਾ ਚੁਕਣ ਹੀ ਲੱਗਾ ਸੀ ਕਿ ਬੂਹੇ ਦੀ ਘੰਟੀ ਵੱਜੀ। ਉਸ ਨੇ ਆਪਣੀ ਟਾਈ ਠੀਕ ਕੀਤੀ, ਸ਼ੀਸ਼ਾ ਦੇਖਿਆ ਤੇ ਕਾਹਲੀ ਨਾਲ ਬੂਹਾ ਖੋਲ੍ਹਣ ਚਲਾ ਗਿਆ।

ਬੂਹੇ ਉਤੇ ਫ਼ੋਟੋਗ੍ਰਾਫ਼ਰ ਦੀ ਥਾਂ ਉਸ ਦਾ ਪਿਤਾ ਅਤੇ ਅਲੈਗਜ਼ਾਂਦਰ ਅਲੈਗਜ਼ਾਂਦਰੋ-ਵਿਚ ਖਲੋਤੇ ਸਨ। ਉਨ੍ਹਾਂ ਦੀਆਂ ਬਰਸਾਤੀਆਂ ਭਿੱਜੀਆਂ ਹੋਈਆਂ ਸਨ।

ਦੋਵੇਂ ਬਜ਼ੁਰਗ ਅੰਦਰ ਆਏ । ਬਰਸਾਤੀਆਂ ਉਤਾਰੀਆਂ । ਜਦੋਂ ਉਨ੍ਹਾਂ ਨੇ ਖਾਣ-ਪੀਣ ਦੀਆਂ ਚੀਜ਼ਾਂ ਨਾਲ ਸਜਿਆ ਮੇਜ਼ ਦੇਖਿਆ ਤਾਂ ਉਹ ਖ਼ੁਸ਼ੀ ਨਾਲ ਝੂਮ ਉਠੇ ।

"ਦੇਖ ਅਲੈਗਜ਼ਾਂਦਰ," ਈਲੀਆ ਮਾਤਵੀਏਵਿਚ ਬੋਲਿਆ । "ਸਾਡੇ ਲਈ ਤਾਂ ਫੀਸਟ ਬਣੀ ਪਈ ਹੈ । ਇਸ ਨੂੰ ਪਤਾ ਹੋਵੇਗਾ ਕਿ ਇਸ ਦੇ ਪਿਤਾ ਜੀ ਮਿਲਣ ਆ ਰਹੇ ਹਨ । ਆ ਬੈਠ, ਰਤਾ ਮੂੰਹ ਜੂਠਾ ਕਰੀਏ । ਉਹੋ ਹੋ, ਇਹ ਤਾਂ ਫ਼ਲੈਟ ਹੈ, ਫ਼ਲੈਟ । ਤੂੰ ਹਾਲੇ ਅਲੈਕਸੇਈ ਦੀ ਰਿਆਸਤ ਨਹੀਂ ਦੇਖੀ ?"

ਉਹ ਦੋਵੇਂ ਆਹਮੋ-ਸਾਹਮਣੇ ਮੇਜ਼ ਉਤੇ ਬੈਠ ਗਏ ।

"ਕੁਝ ਖਾਣ ਦਾ ਸਮਾਂ ਹੋ ਗਿਆ । ਪਰ ਇਥੇ ਉਹ ਤਾਂ ਹੈ ਹੀ ਨਹੀਂ ?......" ਉਸ ਦੀ ਆਵਾਜ਼ ਲਮਕ ਗਈ ।

"ਕੀ, ਨਹੀਂ ਅਲੈਗਜ਼ਾਂਦਰ ? ਹੋ ਸਕਦਾ ਹੈ ਉਹ ਅਲਮਾਰੀ ਵਿਚ ਪਈ ਹੋਵੇ ।"

ਅਲੈਗਜ਼ਾਦਰ ਨੇ ਅਲਮਾਰੀ ਖੋਲ੍ਹ ਕੇ ਵਿਚੋਂ ਵੋਦਕਾ ਦੀ ਬੋਤਲ ਕੱਢ ਲਈ । ਕਾਰਕ ਖੋਲ੍ਹ ਕੇ ਉਸਨੇ ਬੋਤਲ ਨੂੰ ਸੁੰਘਿਆ ਅਤੇ ਇਸ ਦੀ ਪਛਾਣ ਕੀਤੀ ।

"ਵਧੀਆ ਚੀਜ਼ ਐ । ਕੰਮ ਸਰ ਜਾਵੇਗਾ ।"

ਬੁੱਢੇ ਬੈਠ ਕੇ ਖਾਣ ਤੇ ਪੀਣ ਲਗੇ । ਉਨ੍ਹਾਂ ਅਲੈਕਸੇਈ ਵਲ ਕੋਈ ਧਿਆਨ ਨਾ ਦਿਤਾ । ਜਾਣ ਬੁੱਝ ਕੇ ਹੀ ਉਹ ਅਜਿਹਾ ਕੁਝ ਕਰ ਰਹੇ ਸਨ । ਕਸੂਰ ਉਸ ਦੇ ਪਿਤਾ ਦਾ ਸੀ — ਅਲੈਗਜ਼ਾਂਦਰ ਦਾ ਨਹੀਂ । ਪਿਤਾ ਜੀ ਉਸ ਨੂੰ ਲੈ ਕੇ ਆਏ ਸਨ । ਪਰ ਇਸ ਵਿਚ ਵੀ ਕੋਈ ਗੱਲ ਜ਼ਰੂਰ ਸੀ — ਉਸ ਦੇ ਪਿਤਾ ਨੇ ਕਦੀ ਕੋਈ ਕੰਮ ਕਿਸੇ ਮਕਸਦ ਤੋਂ ਬਿਨਾਂ ਨਹੀਂ ਸੀ ਕੀਤਾ ।

ਅਲੈਕਸੇਈ ਇਕ ਪਾਸੇ ਖਲੋਤਾ ਉਨ੍ਹਾਂ ਦੀਆਂ ਹਰਕਤਾਂ ਦੇਖਦਾ ਰਿਹਾ । ਸੈਂਡਵਿਚਸ ਤਾਂ ਖ਼ਤਮ ਹੋ ਰਹੇ ਸਨ । ਜੇ ਹੁਣ ਫ਼ੋਟੋਗ੍ਰਾਫ਼ਰ ਆ ਜਾਵੇ ਤਾਂ ਉਸ ਲਈ ਕੁਝ ਨਹੀਂ ਸੀ ਬਚਣਾ ।

"ਬਈ ਅਲੈਗਜ਼ਾਂਦਰ, ਜੇ ਤੈਨੂੰ ਨਵਾਂ ਫ਼ਲੈਟ ਚਾਹੀਦਾ ਹੈ, ਤਾਂ ਇਸ਼ਕ ਸ਼ੁਰੂ ਕਰ ਲੈ ।" ਈਲੀਆ ਮਾਤਵੀਏਵਿਚ ਨੇ ਕਿਹਾ ।

"ਕਿਉਂ, ਮੈਂ ਕੀ ਕਰਨਾ ਐ । ਮੈਨੂੰ ਪੁਰਾਣਾ ਹੀ ਚੰਗਾ ਹੈ ।"

"ਹਾਂ, ਇਹ ਤਾਂ ਗੱਲ ਹੋਈ ਨਾ," ਈਲੀਆ ਮਾਤਵੀਏਵਿਚ ਬੇਧੜਕ ਬੋਲੀ ਗਿਆ । ਵਡੀ ਗੱਲ ਤਾਂ ਇਹ ਹੈ ਕਿ ਕੋਈ ਇਸ਼ਕ ਸ਼ੁਰੂ ਕਰ ਲੈ । ਇਸ ਤਰ੍ਹਾਂ ਸ਼ਿੱਪਯਾਰਡ ਕਮੇਟੀ ਵਾਲਿਆਂ ਦਾ ਦਿਲ ਪੰਘਰ ਜਾਵੇਗਾ । ਕੁੜੀ ਭਾਵੇਂ ਤਖ਼ਤਿਆਂ ਉਹਲੇ ਖੜੀ ਕਰ ਕੇ ਹੀ ਦਿਖਾ ਦੇਵੀਂ ।"

"ਛਡੋ ਇਸ ਗੱਲ ਦਾ ਖਹਿੜਾ, ਪਿਤਾ ਜੀ," ਅਲੈਕਸੇਈ ਖਿੱਝ ਕੇ ਬੋਲਿਆ ।

"ਤੁਹਾਨੂੰ ਨਹੀਂ ਪਤਾ ਤੁਸੀਂ ਕੀ ਗੱਲਾਂ ਕਰ ਰਹੇ ਹੋ।"

"ਮੈਨੂੰ ਕੀ ਪਤਾ ਨਹੀਂ ?" ਬੁੱਢੇ ਜ਼ੂਰਬੀਨ ਦਾ ਸਾਰਾ ਸਰੀਰ ਤੇਜ਼ੀ ਨਾਲ ਅਲੈਕਸੇਈ ਵਲ ਘੁੰਮਿਆ।" ਉਹ ਕੇਤਿਯਾ ਹਜ਼ੂਰ ਲਈ ਠੀਕ ਨਹੀਂ ਸੀ, ਇਹ ਪਤਾ ਨਹੀਂ ਮੈਨੂੰ ? ਜਨਾਬ ਤਾਂ ਕਿਸੇ ਐਕਟਰੈਸ ਜਾਂ ਪ੍ਰੋਫੈਸਰ ਵਲ ਵੀ ਨਾ ਤੱਕਣ — ਇਤਨੇ ਮਹਾਨ ਹਨ ? ਤੂੰ ਆਪਣੇ ਆਪ ਨੂੰ ਜ਼ਰੂਰ ਬਾਦਸ਼ਾਹ ਸਮਝਦਾ ਹੋਵੇਂਗਾ। ਤੇਰੇ ਵਿਚ ਹੈ ਈ ਕੀ ਭਲਾ ਇਨ੍ਹਾਂ ਚਲਾਕੀਆਂ ਤੋਂ ਬਿਨਾਂ ?"

"ਹੁਣ, ਪਿਤਾ ਜੀ......"

"ਕੋਈ 'ਹੁਣ ਪਿਤਾ ਜੀ' ਨਹੀਂ ! ਮੈਂ ਕਲ੍ਹ ਸ਼ਿੱਪਯਾਰਡ ਕਮੇਟੀ ਵਿਚ ਤੇਰੀ ਘਟੀਆ ਗੱਲ ਸੁਣ ਕੇ ਆਇਆ ਹਾਂ। ਤੂੰ ਹੁਣ ਵੱਡਾ "ਪ੍ਰਸਿਧ ਸਤਾਖਾਨੋਵਾਈਟ — ਛੁੱਟੀ ਵਾਲੇ ਦਿਨ" ਬਣਨ ਲੱਗਾ ਹੈਂ। ਇਸੇ ਕਰ ਕੇ ਮੈਂ ਦੇਖਣ ਆਇਆ ਹਾਂ ਕਿ ਦੇਖੀਏ ਸਾਡਾ ਪੁੱਤ ਕਿਤਨਾ ਕੁ ਪ੍ਰਸਿੱਧ ਤੇ ਮਹਾਨ ਬਣ ਗਿਆ ਹੈ। ਮੈਂ ਪਰਸੋਂ ਰੇਡੀਓ ਤੋਂ ਤੇਰਾ ਲੈਕਚਰ ਵੀ ਸੁਣਿਆ ਸੀ। ਕੀ ਗੱਲ ਕੀਤੀ ਸੀ ਤੂੰ ? 'ਮੈਂ ਐਹ ਹਾਂ,...... ਮੈਂ ਐਹ ਕੀਤਾ,......ਮੈਂ ਫ਼ਲਾਂ ਮੱਲ ਮਾਰੀ......ਧਿਗਾਂ ਮੱਲ ਮਾਰੀ ?...ਮੈਂ...ਮੈਂ...ਮੈਂ। ਮੇਰਾ ਹਥੌੜਾ......' ਪਰ ਤੈਨੂੰ ਉਹ ਹਥੌੜਾ ਫੜਨਾ ਕਿਸ ਨੇ ਸਿਖਾਇਆ ਸੀ ? ਤੂੰ ਕਿਸ ਤੋਂ ਤੇਜ਼ ਰਿਬਟਾਂ ਲਾਉਣ ਦੀ ਸਲਾਹ ਲੈਂਦਾ ਸੈਂ ? ਤੂੰ ਕੋਰਨੇਈ ਪਾਵਲੋਵਿਚ ਦਾ ਨਾਂ ਕਿਉਂ ਨਾ ਲਿਆ ? ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬਾਰੇ ਦੋ ਅੱਖਰ ਕਿਉਂ ਨਾ ਬੋਲਿਆ ? ਲਿਆ ਇਕ ਪੈੱਗ ਹੋਰ ਲਗਾਈਏ, ਅਲੈਗਜ਼ਾਂਦਰ। ਬਸ ਬਥੇਰਾ ਗਲਾ ਖ਼ੁਸ਼ਕ ਕਰ ਬੈਠਾ ਹਾਂ ਮੈਂ।"

ਈਲੀਆ ਮਾਤਵੀਯੇਵਿਚ ਨੇ ਮੇਜ਼ ਉਤੇ ਕੂਹਣੀ ਟਿਕਾਈ ਅਤੇ ਚੁੱਪ ਕਰ ਕੇ ਬੈਠ ਗਿਆ।

"ਇਹ ਠੀਕ ਹੀ ਆਖਦੇ ਨੇ," ਅਲੈਗਜ਼ਾਂਦਰ ਨੇ ਹਾਮੀ ਭਰੀ। "ਤੈਨੂੰ ਪਤਾ ਹੈ, ਅਲੈਕਸੇਈ ਕਿ ਕਾਮੇ ਦੀ ਮਸ਼ਹੂਰੀ ਕਿਸ ਗੱਲ ਕਰ ਕੇ ਹੈ ? ਕਿਉਂਕਿ ਉਹ ਇਕ ਹੋ ਕੇ ਕੰਮ ਕਰਦੇ ਹਨ। ਖੁਲ੍ਹ ਦਿਲੀ ਨਾਲ ਆਪਣੇ ਸਾਥੀ ਕਾਮਿਆਂ ਨੂੰ ਸਿਖਲਾਈ ਦੇਂਦੇ ਹਨ......ਆਪਣੇ ਪਿਤਾ ਜੀ ਦੀ ਮਿਸਾਲ ਹੀ ਲੈ ਲੈ। ਇਨ੍ਹਾਂ ਤੇਰੇ ਵਰਗੇ ਸੈਂਕੜੇ ਮੁੰਡਿਆਂ ਨੂੰ ਕੰਮ ਸਿਖਾਇਆ। ਕੀ ਤੂੰ ਇਕ ਵੀ ਬੰਦੇ ਨੂੰ ਸਿਖਾਇਆ ਹੈ ਕੋਈ ਕੰਮ ? ਬੋਲਦਾ ਕਿਉਂ ਨਹੀਂ ?"

"ਮੇਰਾ ਖ਼ਿਆਲ ਹੈ, ਤੁਸੀਂ ਇਥੇ ਮੇਰੇ ਪਰਛੇ ਲਾਹੁਣ ਆਏ ਹੋ," ਅਲੈਕਸੇਈ ਨੇ ਨਿੱਕਾ ਜਿਹਾ ਉੱਤਰ ਦਿਤਾ।

"ਹਾਂ, ਅਲੈਕਸੇਈ !" ਅਲੈਗਜ਼ਾਂਦਰੋਵਿਚ ਬੋਲਿਆ। "ਸਾਥੋਂ ਬਿਨਾਂ ਤੈਨੂੰ ਇਹ ਗੱਲਾਂ ਹੋਰ ਕਿਸੇ ਨੇ ਨਹੀਂ ਦਸਣੀਆਂ। ਅਸਾਂ, ਬੁੱਢਿਆਂ ਨੇ ਆਪਣੀ ਉਮਰ ਵਿਚ

ਬਥੇਰੇ ਰੰਗ ਦੇਖੇ ਹਨ । ਸਾਨੂੰ ਪਤਾ ਲਗ ਜਾਂਦਾ ਹੈ ਕਿ ਕੌਣ ਹੌਲੀ ਹੌਲੀ ਨਿਕੰਮਾ ਹੁੰਦਾ ਜਾ ਰਿਹਾ । ਫੁੱਲਝੜੀ ਜਦੋਂ ਛੁਟਦੀ ਹੈ ਤਾਂ ਬਹੁਤ ਸੁਹਣੀ ਲਗਦੀ ਹੈ ਤੇ ਰੌਸ਼ਨੀ ਵੀ ਬਹੁਤ ਦੇਂਦੀ ਹੈ, ਪਰ ਕਿਤਨਾ ਚਿਰ ? ਫੇਰ ਸੁਆਹ ਦੀ ਸੁਆਹ ! ਪਰ ਪਾਥੀਆਂ ਦੀ ਅੱਗ ਹੌਲੀ ਹੌਲੀ ਧੁਖਦੀ ਹੈ ਅਤੇ ਕਿਤਨੀ ਕਿਤਨੀ ਦੂਰ ਤੀਕ ਨਿੱਘ ਪਸਾਰ ਦੇਂਦੀ ਹੈ ।"

"ਇਕ ਸਾਲ ਵਿਚ ਤੇਰਾ ਕਿਧਰੇ ਨਾਂ ਨਿਸ਼ਾਨ ਨਹੀਂ ਰਹਿਣਾ," ਈਲੀਆ ਨੇ ਗੱਲ ਉਤੇ ਹੋਰ ਜ਼ੋਰ ਦਿਤਾ । "ਬਸ ਤੇਰੇ ਦਰਾਜ਼ ਵਿਚ ਕੁਝ ਮੈਗਜ਼ੀਨ ਹੀ ਪਏ ਰਹਿ ਜਾਣਗੇ । ਦੇਖੀ ਜਾਵੀਂ ਇਕੱਲਾ ਹੀ ਬਹਿ ਕੇ ਉਨ੍ਹਾਂ ਨੂੰ ।"

"ਅਲੈਕਸੇਈ, ਕਿਰਤੀ ਸ਼੍ਰੇਣੀ ਦੀ ਇਕ ਵਿਸ਼ੇਸ਼ਤਾਈ ਹੈ," ਅਲੈਗਜ਼ਾਂਦਰ ਫੇਰ ਬੋਲਿਆ । "ਉਹ ਦੁਨੀਆਂ ਵਿਚ ਤੁਰਦੇ ਹਨ ਤਾਂ ਮੋਢੇ ਨਾਲ ਮੋਢਾ ਡਾਹ ਕੇ । ਸਾਡੀ ਜਵਾਨੀ ਦੇ ਦਿਨਾਂ ਵਿਚ ਕਲੱਬ ਵਿਚ ਇਕ ਇਸ਼ਤਿਹਾਰ ਲਟਕਦਾ ਹੁੰਦਾ ਸੀ : ਸਾਰੀ ਧਰਤੀ ਦਾ ਨਕਸ਼ਾ ਜ਼ੰਜੀਰਾਂ ਵਿਚ ਜਕੜਿਆ ਹੋਇਆ ਹੈ, ਅਤੇ ਇਕ ਕਾਮਾ ਹਥੌੜੇ ਨਾਲ ਉਨ੍ਹਾਂ ਜ਼ੰਜੀਰਾਂ ਨੂੰ ਕੱਟ ਰਿਹਾ ਹੈ । ਜਿਥੇ ਉਸ ਦੀ ਚੋਟ ਵਜਦੀ ਹੈ, ਚੰਗਾੜੀਆਂ ਉਡਦੀਆਂ ਹਨ । ਇਹੋ ਸਾਡੇ ਜੀਵਨ ਦਾ ਉਦੇਸ਼ ਹੈ — ਇਸੇ ਕਰ ਕੇ ਅਸੀਂ ਸੰਗਰਾਮ ਲੜ ਰਹੇ ਹਾਂ ਤਾਂ ਜੁ ਦੁਨੀਆਂ ਦੀ ਮਿਹਨਤਕਸ਼ ਜਨਤਾ ਦੀਆਂ ਜ਼ੰਜੀਰਾਂ ਟੁੱਟ ਸਕਣ । ਇਹ ਫ਼ਲੈਟ, ਇਹ ਗ੍ਰਾਮੋਫੋਨ, ਇਹ ਫ਼ੋਟੋ......ਸਾਡਾ ਫ਼ੋਟੋ ਉਹ ਹੈ : ਸਾਡੇ ਹੱਥਾਂ ਵਿਚਲਾ ਹਥੌੜਾ, ਜੋ ਉਹਨਾਂ ਜ਼ੰਜੀਰਾਂ ਨੂੰ ਕਟ ਰਿਹਾ ਹੈ !......"

ਪਲ ਦੀ ਪਲ ਅਲੈਕਸੇਈ ਨੂੰ ਜਾਪਿਆ ਕਿ ਬੁੱਢੇ ਫ਼ੋਰਮੈਨ ਅਲੈਗਜ਼ਾਂਦਰ ਦੇ ਹੱਥ ਵਿਚ ਸਚਮੁੱਚ ਹੀ ਹਥੌੜਾ ਫੜਿਆ ਹੋਇਆ ਸੀ ਅਤੇ ਹੁਣੇ ਉਹ ਇਸ ਮੇਜ਼ ਉਤੇ ਇਸ ਹਥੌੜੇ ਨਾਲ ਵਾਰ ਕਰੇਗਾ ਤੇ ਸਾਰੀਆਂ ਪਲੇਟਾਂ ਕੀਚਰ ਕੀਚਰ ਹੋ ਜਾਣਗੀਆਂ ।

ਪਰ ਉਹ ਪਲੇਟਾਂ ਤੋੜਨ ਨਹੀਂ ਸੀ ਲੱਗਾ ।

"ਆਉ, ਈਲੀਆ, ਚਲੀਏ," ਉਹ ਬੋਲਿਆ । "ਸਾਡਾ ਬਥੇਰਾ ਸੁਆਗਤ ਹੋ ਚੁੱਕਾ ਹੈ, ਚਲ ਉਠ, ਚਲੀਏ ।"

ਉਨ੍ਹਾਂ ਫਿਰ ਆਪਣੀਆਂ ਬਰਸਾਤੀਆਂ ਪਹਿਨ ਲਈਆਂ । ਅਤੇ ਵਡੇ ਕਮਰੇ ਵਿਚ ਖਲੋ ਕੇ ਇਕ ਦੂਜੇ ਨਾਲ ਘੁਸਰ-ਮੁਸਰ ਕਰਨ ਲਗੇ । ਬੂਹਾ ਖੋਲ੍ਹ ਕੇ ਈਲੀਆ ਮਾਤਵੀਯੇਵਿਚ ਬੋਲਿਆ :

"ਅਲੈਕਸੇਈ, ਦਰਅਸਲ ਅਸੀਂ ਤਾਂ ਤੈਨੂੰ ਵਧਾਈ ਦੇਣ ਆਏ ਸਾਂ । ਸ਼ਿੱਪਯਾਰਡ ਦੇ ਰੇਡੀਉ ਪ੍ਰੋਗਰਾਮ ਵਿਚ ਦਸਿਆ ਗਿਆ ਹੈ ਕਿ ਤੂੰ ਅਕਤੂਬਰ ਨਾਲੋਂ ੪੨੦ ਪ੍ਰਤੀਸ਼ਦ ਵਧ ਕੰਮ ਕੀਤਾ ਹੈ ।"

ਬੁੱਢਿਆਂ ਨੇ ਪਿਆਰ ਨਾਲ ਅਲੈਕਸੇਈ ਨੂੰ ਖੂੰਜੇ ਵਿਚ ਧੱਕ ਦਿਤਾ । ਅਤੇ

ਬਾਹਰ ਨਿਕਲ ਗਏ। ਉਨ੍ਹਾਂ ਦੀਆਂ ਗੱਲਾਂ ਤੇ ਹਾਸੇ ਦੀ ਆਵਾਜ਼ ਪੌੜੀਆਂ ਵਿਚੋਂ ਦੁਗਣੀ ਹੋ ਕੇ ਸੁਣਾਈ ਦੇ ਰਹੀ ਸੀ।

ਅਲੈਕਸੇਈ ਕਿਤਨਾ ਚਿਰ ਖਿੜਕੀ ਵਿਚ ਖਲੋਤਾ ਉਨ੍ਹਾਂ ਨੂੰ ਜਾਂਦਿਆਂ ਦੇਖਦਾ ਰਿਹਾ। "ਚੰਗਾ ਤਰੀਕਾ ਹੈ ਕਿਸੇ ਨੂੰ ਵਧਾਈ ਦੇਣ ਦਾ!" ਉਸ ਨੇ ਗੁੱਸੇ ਨਾਲ ਸੋਚਿਆ: "ਬੰਦੇ ਦੇ ਸਿਰ ਵਿਚ ਹਥੌੜਾ ਮਾਰੋ ਤੇ ਖ਼ੁਸ਼ ਹੋਵੋ। ਅੱਜ ਕਲ੍ਹ ਪਿਤਾ ਜੀ ਨੂੰ ਕੀ ਹੋ ਗਿਆ ਹੈ?"

ਈਲੀਆ ਮਾਤਵੀਏਵਿਚ ਨੂੰ ਕੁਝ ਨਹੀਂ ਸੀ ਹੋਇਆ। ਪਰ ਉਹ ਪਿਛਲੇ ਕੁਝ ਦਿਨਾਂ ਤੋਂ ਲੋਹਾ ਲਾਖਾ ਰਹਿੰਦਾ ਸੀ। ਉਸ ਨੂੰ ਹੁਣ ਇਉਂ ਜਾਪਣ ਲੱਗਾ ਸੀ ਕਿ ਉਸ ਵਿਚ ਕੋਈ ਘਾਟ ਨਹੀਂ ਸੀ ਕਿਉਂਜੁ ਸ਼ਿੱਪਯਾਰਡ ਦੇ ਮਾਮਲਿਆਂ ਬਾਰੇ ਉਸ ਦੀ ਸਲਾਹ ਤੋਂ ਬਿਨਾਂ ਹੀ ਫ਼ੈਸਲਾ ਕਰ ਲਿਆ ਜਾਂਦਾ ਸੀ। ਉਸ ਨੂੰ ਕੀ ਹੋ ਗਿਆ ਸੀ — ਕੀ ਉਹ ਹੀ ਇਤਨਾ ਬੁੱਧੂ ਹੋ ਗਿਆ ਸੀ ਜਾਂ ਕਮੇਟੀ ਵਾਲੇ ਹੀ ਬਹੁਤੇ ਹੁਸ਼ਿਆਰ ਬਣ ਗਏ ਸਨ? ਮੀਟਿੰਗ ਵਿਚ ਹੁਣ ਉਹ ਜਾਂਦਾ, ਤੇ ਚੁੱਪ ਕਰ ਕੇ ਬੈਠਾ ਰਹਿੰਦਾ। ਉਹ ਕੁਝ ਨਹੀਂ ਸੀ ਆਖ ਸਕਦਾ। ਸ਼ਾਇਦ ਪ੍ਰੋਫ਼ੈਸਰ ਬੇਲੋਵ ਠੀਕ ਹੀ ਆਖਦਾ ਸੀ ਕਿ ਬਿਨਾਂ ਕਿਸੇ ਮਾਹਿਰ ਤੋਂ ਕੁਝ ਨਹੀਂ ਸੀ ਹੋ ਸਕਦਾ!

ਪਰ ਹਾਲੀਂ ਵੀ ਉਸ ਦੇ ਦੋ ਪੁਰਾਣੇ ਮਿੱਤਰ ਤੇ ਸਾਥੀ ਮੌਜੂਦ ਸਨ ਜਿਨ੍ਹਾਂ ਉਤੇ ਉਹ ਭਰੋਸਾ ਕਰ ਸਕਦਾ ਸੀ — ਕਾਰਤਸੇਵ, ਟੈਕਨੌਲੋਜਿਸਟ; ਅਤੇ ਸਖੋਰੂਕੋਵ ਪਣੀ-ਚੱਕੀ ਵਰਕਸ਼ਾਪ ਦਾ ਚੀਫ਼। ਉਹ ਦੋਵੇਂ ਮਾਹਿਰ ਸਨ, ਪਰ ਉਨ੍ਹਾਂ ਨੇ ਵੀ ਤਾਂ ਇੰਸਟੀ-ਚਿਊਟ ਤੋਂ ਇਨ੍ਹਾਂ ਕੰਮਾਂ ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ ਸਨ। ਉਹ ਸਾਰੇ ਦਿਨ ਆਪਣਾ ਦਿਮਾਗ ਲੜਾਉਂਦਾ ਕਿ ਉਹ ਖ਼ੁਦ ਕਿਸ ਗੱਲ ਦੇ ਯੋਗ ਸੀ ਪਰ ਕਿਸੇ ਸਿੱਟੇ ਉਤੇ ਫੇਰ ਵੀ ਨਾ ਪਹੁੰਚ ਸਕਦਾ।

"ਇਸ ਵਿਚਾਰ ਵਿਚ ਜ਼ਰੂਰ ਕੋਈ ਨਾ ਕੋਈ ਗ਼ਲਤੀ ਹੈ ਜੇਕਰ ਮੈਂ ਇਸ ਦੀ ਤਹਿ ਤੀਕ ਨਹੀਂ ਪਹੁੰਚ ਸਕਦਾ।" ਈਲੀਆ ਮਾਤਵੀਏਵਿਚ ਆਪਣੇ ਆਪ ਨੂੰ ਦਲੀਲ ਦੇਂਦਾ।

ਭਾਵੇਂ ਉਸ ਨੇ ਇਹ ਸ਼ਬਦ ਆਖ ਲਏ ਸਨ, ਪਰ ਇਨ੍ਹਾਂ ਨਾਲ ਵੀ ਉਸ ਦਾ ਧੀਰਜ ਨਹੀਂ ਸੀ ਬੱਝਾ। ਕਿਉਂਕਿ ਉਸ ਨੂੰ ਪਤਾ ਸੀ ਕਿ ਉਹ ਗ਼ਲਤ ਸੀ ਅਤੇ ਕੇਵਲ ਗ਼ੁੱਸੇ ਦੇ ਮਾਰੇ ਹੀ ਉਸ ਨੇ ਇਹ ਸ਼ਬਦ ਕਹੇ ਸਨ। ਫਿਰ ਉਹ ਸਗੋਂ ਬੇਲੋਵ ਨਾਲ ਹੋਰ ਵੀ ਗ਼ੁੱਸੇ ਹੋ ਜਾਂਦਾ: "ਤਾਂ ਤੈਨੂੰ ਡਰ ਹੈ ਕਿ ਤੇਰੇ ਮਿੱਤਰ ਦਾ ਮੁੰਡਾ ਵਿਚਾਰਾ ਕਿਧਰੇ ਕਾਮਾ ਹੀ ਨਾ ਬਣ ਜਾਵੇ — ਅਤ ਵਿਗਿਆਨੀ ਨਾ ਬਣ ਸਕੇ?......

"ਪਰ ਜਦੋਂ ਉਹ ਇਹ ਸੋਚਦਾ ਕਿ ਉਸ ਦੇ ਆਪਣੇ ਬੱਚੇ, ਜ਼ੁਰਬੀਨ ਅਵੱਸ਼ ਹੀ ਰਿਬਟਾਂ ਲਗਾਉਣ ਵਾਲੇ ਬਣਨ? ਹਾਂ, ਕਿਉਂ?"

ਉਸ ਨੂੰ ਇਸ ਮਸਲੇ ਦਾ ਕੋਈ ਹੱਲ ਨਾ ਲੱਭਦਾ। ਜਾਂ ਸ਼ਾਇਦ ਉਸ ਨੇ ਕਿਤਨਾ ਚਿਰ ਪਹਿਲਾਂ ਇਸ ਦਾ ਹੱਲ ਲਭ ਲਿਆ ਸੀ, ਪਰ ਇਸ ਉੱਤਰ ਨਾਲ ਉਸ ਨੂੰ ਕੋਈ ਲਾਭ ਨਹੀਂ ਸੀ ਪਹੁੰਚਦਾ। ਘਰ ਵਿਚ ਉਸ ਨੇ ਵਿਕਟਰ ਤੇ ਕੋਸਤਿਯਾ ਨੂੰ ਝਿੜਕਣਾ ਸ਼ੁਰੂ ਕਰ ਦਿਤਾ: ਜਾਹਲ, ਲੋਫਰ, ਹਮੇਸ਼ਾਂ ਬਹੁਤੀਆਂ ਤਨਖ਼ਾਹਾਂ ਪਿਛੇ ਭੱਜਦੇ ਨੇ, ਪਰ ਅਗਾਂਹ ਵਲ ਕਦੀ ਨਹੀਂ ਦੇਖਦੇ।

ਵਿਚਾਰਾ ਵਿਕਟਰ ਆਪਣੇ ਮੋਢੇ ਸੁਕੇੜ ਕੇ ਚੁੱਪ ਹੋ ਜਾਂਦਾ, ਪਰ ਕੋਸਤਿਯਾ ਨੂੰ ਪਤਾ ਸੀ ਕਿ ਸ਼ਬਦਾਂ ਦਾ ਉੱਤਰ ਸ਼ਬਦਾਂ ਵਿਚ ਕਿਵੇਂ ਦਿਤਾ ਜਾਵੇ:

"ਪਿਤਾ ਜੀ, ਤੁਸੀਂ ਫ਼ਜ਼ੂਲ ਗੱਲਾਂ ਕਰ ਰਹੇ ਹੋ। ਜੇ ਤੁਸੀਂ ਨਾ ਚਾਹੋ ਤਾਂ ਸਾਨੂੰ ਬਹੁਤੀਆਂ ਤਨਖ਼ਾਹਾਂ ਪਿਛੇ ਨੱਸਣ ਦੀ ਕੀ ਲੋੜ ਪਈ ਹੈ? ਤੁਸੀਂ ਰਤਾ ਹੌਸਲਾ ਕੱਢੋ ਅਸੀਂ ਬੜੇ ਸ਼ੌਕ ਨਾਲ ਫਿਰ ਯੂਨੀਵਰਸਿਟੀ ਵਿਚ ਜਾ ਕੇ ਪੜ੍ਹਨ ਲਈ ਤਿਆਰ ਹਾਂ। ਕੀ ਸੋਚਦੇ ਹੋ?"

ਫਿਰ ਅਲੈਕਸੇਈ ਦੀ ਵਾਰੀ ਆ ਜਾਂਦੀ। ਉਸ ਨਾਲ ਵੀ ਕੁਝ ਨਾ ਕੁਝ ਹਿੱਸੇ ਆਉਂਦੀ ਕੁਪੱਤ ਹੋ ਜਾਂਦੀ।

ਅਲੈਕਸੇਈ ਦਾ ਇਸ ਛੁੱਟੀ ਵਾਲੇ ਦਿਨ ਵਾਲਾ ਪ੍ਰੋਗਰਾਮ ਈਲੀਆ ਮਾਤਵੀਯੇਵਿਚ ਲਈ ਆਖ਼ਰੀ ਸਹਾਰਾ ਸੀ, ਉਸ ਦੇ ਗਲ ਪੈਣ ਦਾ! ਵੱਡਾ ਮਹਾਨ ਸਤਾਖਾਨੋਵਾਈਟ! ਵੱਡੇ ਫਿਰੇ ਹੋਏ ਸਿਰ ਵਾਲਾ।

ਜਦੋਂ ਉਹ ਆਉਂਦਾ ਤਾਂ ਈਲੀਆ ਮਾਤਵੀਯੇਵਿਚ ਸੌ ਸੌ ਸੁਣਾਉਂਦਾ। ਕੇਤਿਯਾ ਨੂੰ ਵੀ ਵਿਚੇ ਘਸੀਟਦਾ। ਪਰ ਅਖ਼ੀਰ ਆਪੇ ਠੰਢਾ ਹੋ ਜਾਂਦਾ ਹੈ। ੪੨੦ ਪ੍ਰਤੀਸ਼ਤ ਵਧ ਕੰਮ ਕਰਨ — ਹਰ ਕੋਈ ਜਾਣਦਾ ਹੈ ਕਿ ਇਸ ਦਾ ਕੀ ਅਰਥ ਸੀ। ਭੈੜੇ ਤੋਂ ਭੈੜਾ ਬਾਪ ਵੀ ਅਜਿਹੇ ਪੁੱਤਰ ਨਾਲ ਖ਼ੁਸ਼ ਹੋ ਸਕਦਾ ਸੀ। ਉਂਜ ਅਲੈਕਸੇਈ ਸੀ ਤਾਂ ਇਕ ਬੀਬਾ ਮੁੰਡਾ ਹੀ। ਅਜਿਹੇ ਮੁੰਡੇ ਜਹਾਜ਼ ਦੀਆਂ ਛੱਤਾਂ ਦੇ ਚੀਫ਼ ਲਈ ਰਿਬਟਾਂ ਇਤਨੀ ਤੇਜ਼ ਲਗਾ ਕੇ ਵੇਲੇ ਸਿਰ ਕੰਮ ਖ਼ਤਮ ਕਰਨ ਵਿਚ ਬਹੁਤ ਸਹਾਈ ਸਾਬਤ ਹੋ ਸਕਦੇ ਸਨ। ਛੇ ਨਵੰਬਰ ਨੂੰ, ਇਨਕਲਾਬ ਦੀ ਵਰ੍ਹੇ-ਗੰਢ ਦੇ ਮੌਕੇ ਉਤੇ ਜਹਾਜ਼ ਨੇ ਪੂਰੀ ਤਰ੍ਹਾਂ ਤਿਆਰ ਹੋ ਕੇ ਪਾਣੀ ਵਿਚ ਉਤਰਨਾ ਸੀ।

ਅਲੈਕਸੇਈ ਨੂੰ ਕੁਝ ਪਤਾ ਨਹੀਂ ਸੀ ਕਿ ਉਸ ਦੇ ਪਿਤਾ ਦੇ ਮਨ ਵਿਚ ਕੀ ਸੀ। ਉਹ ਆਪਣੇ ਪਿਤਾ ਅਤੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੂੰ ਖਿੜਕੀ ਵਿਚ ਖਲੋਤਿਆਂ ਪੁਲ ਤੀਕ ਜਾਂਦੇ ਤੱਕਦਾ ਰਿਹਾ। ਪੁਲ ਉਤੇ ਜਾ ਕੇ ਉਹ ਇਕ ਦੂਜੇ ਦੀ ਛਾਤੀ ਨਾਲ ਛਾਤੀ ਭਿੜਾ ਕੇ ਪਲ ਦੀ ਪਲ ਰੁਕ ਗਏ ਤੇ ਫੇਰ ਤੁਰ ਪਏ। ਉਸ ਦੇ ਦਿਲ ਵਿਚ ਖ਼ਾਸ ਕਿਸਮ ਦੀ ਈਰਖਾ ਉਤਪੰਨ ਹੋਈ। ਕੁਝ ਲੋਕ ਅ ਜਹੇ ਵੀ ਹੁੰਦੇ ਹਨ ਜਿਨ੍ਹਾਂ ਨੂੰ ਸੱਚ ਦੇ ਮਾਰਗ ਤੋਂ ਕਦੀ ਨਹੀਂ ਉਖਾੜਿਆ ਜਾ ਸਕਦਾ। ਉਹ ਹਰ ਮੁਸ਼ਕਲ ਵਿਚ ਰਸਤਾ

ਲਭ ਲੈਂਦੇ ਹਨ । ਉਨ੍ਹਾਂ ਸਾਹਮਣੇ ਹਰ ਚੀਜ਼ ਸਪਸ਼ਟ ਹੁੰਦੀ ਹੈ । ਕਦੀ ਅਜਿਹਾ ਸਮਾਂ ਨਹੀਂ ਸੀ ਆਇਆ ਜਦੋਂ ਉਸ ਦੇ ਪਿਤਾ ਜੀ ਅਤੇ ਚਾਚੇ ਅਲੈਗਜ਼ਾਂਦਰ ਨੇ ਢੇਰੀ ਢਾਹੀ ਹੋਵੇ । ਜੇ ਕਦੀ ਕੋਈ ਭੈੜੀ ਗੱਲ ਜਾਂ ਬੇਈਮਾਨੀ ਕਰਦੇ ਤਾਂ ਉਸ ਦੀ ਸਭਨਾਂ ਅੱਗੇ ਡੌਂਡੀ ਪਿਟਦੇ ਫਿਰਦੇ । ਉਨ੍ਹਾਂ ਦਾ ਇਥੇ ਆਉਣਾ ਇਤਨੇ ਅਜੀਬ ਕਰਮ ਵਿਚ ਕਿਵੇਂ ਬਦਲ ਗਿਆ ਸੀ ? ਉਹ ਦੋਸਤਾਂ ਵਾਲੇ ਅੰਦਾਜ਼ ਵਿਚ ਗੱਲ ਕਿਉਂ ਨਹੀਂ ਸੀ ਕਰ ਸਕੇ ? ਉਹ ਆਪ ਉਥੇ ਚੁੱਪ ਅਤੇ ਭਰਿਆ-ਪੀਤਾ ਕਿਉਂ ਬੈਠਾ ਰਿਹਾ ਸੀ ? ਕੀ ਇਹ ਇਸ ਕਰਕੇ ਨਹੀਂ ਸੀ ਕਿ ਉਹ ਅਤੇ ਦੋਵੇਂ ਬੁੱਢੇ ਵਖ ਵਖ ਚੀਜ਼ਾਂ ਬਾਰੇ ਸੋਚ ਰਹੇ ਸਨ ? ਉਹ ਫ਼ੋਟੋਗ੍ਰਾਫਰ ਬਾਰੇ ਚਿੰਤਾਤੁਰ ਸੀ ਅਤੇ ਬਜ਼ੁਰਗ ਇਸ ਗੱਲ ਤੋਂ ਖ਼ੁਸ਼ ਸਨ ਕਿ ਉਨ੍ਹਾਂ ਦੇ ਮੁੰਡੇ ਨੇ ਇਕ ਮਹੀਨੇ ਵਿਚ ਪੰਜਾਂ ਮਹੀਨਿਆਂ ਦਾ ਕੰਮ ਕਰ ਛਡਿਆ ਸੀ । ਇਹ ਗੱਲ ਤਾਂ ਉਨ੍ਹਾਂ ਖ਼ੁਦ ਵੀ ਆਖੀ ਸੀ । ਕਿਸੇ ਬੰਦੇ ਦੀ ਮਹਾਨਤਾ ਜਾਂ ਕਮੀਨਾਪਣ ਉਸ ਕੰਮ ਦੀ ਮਹਾਨਤਾ ਜਾਂ ਕਮੀਨੇਪਣ ਉਤੇ ਆਧਾਰਤ ਹੈ ਜੋ ਉਸ ਦੇ ਕਰਮ ਨੂੰ ਉਕਸਾਉਂਦਾ ਜਾਂ ਸੇਧ ਦੇਂਦਾ ਹੈ ।

ਇਸ ਵਿਚਾਰ ਨਾਲ ਜਿਵੇਂ ਅਲੈਕਸੇਈ ਦਾ ਪਿੰਡਾ ਭਖਣ ਲਗ ਪਿਆ ਹੋਵੇ । ਉਸ ਨੇ ਆਪਣੇ ਕੋਟ ਦੇ ਬਟਨ ਤੋੜ ਸੁੱਟੇ ਅਤੇ ਇਕੋ ਝਟਕੇ ਨਾਲ ਟਾਈ ਖਿੱਚ ਕੇ ਪਰ੍ਹਾਂ ਵਗਾਹ ਮਾਰੀ । "ਤਾਂ ਮੈਂ ਕਮੀਨਗੀ ਕਰ ਰਿਹਾ ਹਾਂ । ਇਹੋ ਸੋਚਦੇ ਹੋ ਨਾ ਤੁਸੀਂ ?"...... ਉਹ ਆਪਣੇ ਪਿਤਾ ਅਤੇ ਅਲੈਗਜ਼ਾਂਦਰ ਨੂੰ ਪਿਛੋਂ ਲਲਕਾਰਨਾ ਚਾਹੁੰਦਾ ਸੀ । ਪਰ ਉਹ ਇਸ ਤੋਂ ਪਹਿਲਾਂ ਹੀ ਪੁਲ ਤੋਂ ਉਤਰ ਕੇ, ਅੱਖੋਂ ਉਹਲੇ ਹੋ ਚੁੱਕੇ ਸਨ ਅਤੇ ਐਨਚੋਰ ਸਟਰੀਟ ਪੁੱਜਣ ਲਈ ਝਾੜੀਆਂ ਵਿਚੋਂ ਦੀ ਜਾਂਦੀ ਸਿੱਧੀ ਡੰਡੀ ਪੈ ਗਏ ਸਨ । ਇਸ ਵੇਲੇ ਅਲੈਕਸੇਈ ਉਸ ਮਜ਼ਦੂਰ ਵਰਗਾ ਲਗਦਾ ਸੀ ਜੋ ਅਲੈਗਜ਼ਾਂਦਰ ਨੇ ਹਥੌੜਾ ਚੁੱਕੀਂ ਖਲੋਤਾ ਦੱਸਿਆ ਸੀ । ਉਹ ਇਕ ਦਮ ਜਿਵੇਂ ਤਣ ਗਿਆ ਹੋਵੇ — ਪੱਕੇ ਇਰਾਦੇ ਤੇ ਬਾਹੂ ਬਲ ਦੇ ਮਾਣ ਨਾਲ ਭਰਿਆ । ਜਾਪਦਾ ਸੀ ਉਹ ਵੀ ਹੁਣੇ ਹੁਣੇ ਆਪਣਾ ਹਥੌੜਾ ਮੇਜ਼ ਉਤੇ ਮਾਰੇਗਾ ਅਤੇ ਪਲੇਟਾਂ ਤੇ ਖਾਣ ਪੀਣ ਦੇ ਸਾਰੇ ਸਾਮਾਨ ਨੂੰ ਚੂਰ ਚੂਰ ਕਰ ਸੁੱਟੇਗਾ ।

ਜਦੋਂ ਨੌਜਵਾਨ ਫ਼ੋਟੋਗ੍ਰਾਫਰ, ਜਿਸ ਨੇ ਜ਼ੰਜੀਰ ਵਾਲੀ ਜਾਕਟ ਪਾਈ ਹੋਈ ਸੀ, ਆਇਆ ਤਾਂ ਅਲੈਕਸੇਈ ਦੀ ਅਵਸਥਾ ਇਹ ਸੀ ।

ਫ਼ੋਟੋ ਖਿੱਚਣ ਦਾ ਪ੍ਰੋਗਰਾਮ ਨਾ ਹੋਇਆ ।

"ਬਸ ਹੁਣ ਗੱਲ ਖ਼ਤਮ ਹੋ ਚੁੱਕੀ ਹੈ", ਬੂਹਾ ਖੋਲ੍ਹ ਕੇ ਅਲੈਕਸੇਈ ਨੇ ਪੂਰੀ ਸੰਜੀਦਗੀ ਨਾਲ ਫ਼ੋਟੋਗ੍ਰਾਫਰ ਨੂੰ ਕਿਹਾ । "ਖਿਮਾ ਕਰਨਾ, ਮੈਨੂੰ ਅਫ਼ਸੋਸ ਹੈ, ਤੁਹਾਡਾ ਸਮਾਂ ਜ਼ਾਇਆ ਹੋਇਆ ।"

ਛੇ ਨਵੰਬਰ ਦੀ ਰਾਤ ਨੂੰ ਈਲੀਆ ਮਾਤਵੀਯੇਵਿਚ ਆਪਣੇ ਦਫ਼ਤਰ ਵਿਚ ਬੈਠਾ ਸੀ। ਉਹ ਰਾਤ ਦਾ ਖਾਣਾ ਖਾ ਕੇ ਤੁਰਤ ਹੀ ਘਰੋਂ ਮੁੜ ਆਇਆ ਸੀ ! ਘਰ ਵਿਚ ਵੀ ਉਹ ਆਪਣੇ ਅੰਦਰ ਪੈਦਾ ਹੋ ਰਹੀ ਬੇਚੈਨੀ ਨੂੰ ਨਹੀਂ ਸੀ ਛੁਪਾ ਸਕਿਆ, ਜੋ ਜਹਾਜ਼ ਦੇ ਪਾਣੀ ਵਿਚ ਉਤਰਦੇ ਸਮੇਂ ਦੇ ਨੇੜੇ ਆਉਣ ਨਾਲ ਵਧਦੀ ਜਾ ਰਹੀ ਸੀ।

"ਨੰਬਰ ੬੪੧", ਇਸ ਮਹਾਨ ਜਹਾਜ਼ ਨੂੰ ਕਾਗ਼ਜ਼ਾਂ ਵਿਚ ਇਸੇ ਨਾਂ ਨਾਲ ਜਾਣਿਆਂ ਜਾਂਦਾ ਸੀ। ਪਰ ਇਹ ਪਹਿਲਾ ਵਡਾ "ਨੰਬਰ" ਨਹੀਂ ਸੀ ਜੋ ਈਲੀਆ ਮਾਤਵੀਯੇਵਿਚ ਨੇ ਬਣਾਇਆ ਸੀ । ਸਗੋਂ ਅੱਠਵਾਂ ਨੰਬਰ ਸੀ । ਇਸ ਨਾਲ ਈਲੀਆ ਦੇ ਦਿਲ ਵਿਚ ਉਹੋ ਹੀ ਭਾਵ ਪੈਦਾ ਹੋ ਰਿਹਾ ਸੀ ਜੋ ਪੰਦਰਾਂ ਵਰ੍ਹੇ ਪਹਿਲਾਂ ਹੋਇਆ ਸੀ । ਆਰਕੀਟੈਕਟ ਅਤੇ ਉਸਾਰੀ ਦੇ ਸੁਪ੍ਰਿੰਟੈਂਡੈਂਟ ਜਹਾਜ਼ ਦਾ ਸਰਕਾਰੀ ਤੌਰ ਉਤੇ ਮੁਆਇਨਾ ਹੋਣ ਤੋਂ ਕਈ ਰਾਤਾਂ ਪਹਿਲਾਂ ਸੌਂ ਨਹੀਂ ਸਨ ਸਕਦੇ। ਉਹ ਰਾਤ ਰਾਤ ਭਰ ਹਰ ਹਿੱਸੇ ਨੂੰ ਠੋਕ-ਵਜਾ ਕੇ ਪਰਖਦੇ ਰਹਿੰਦੇ। ਜਹਾਜ਼ ਵੀ ਕਈ ਮੰਜ਼ਲੀ ਬਿਲਡਿੰਗ ਵਾਂਗ ਹੀ ਹੁੰਦਾ ਹੈ — ਉਸੇ ਤਰ੍ਹਾਂ ਨੀਹਾਂ, ਉਸੇ ਤਰ੍ਹਾਂ ਕੰਧਾਂ ਤੇ ਛੱਤ। ਪਰ ਉਦੋਂ ਤੀਕ ਇਸ ਨੂੰ "ਤਿਆਰ" ਨਹੀਂ ਸਮਝਿਆ ਜਾਂਦਾ, ਜਦੋਂ ਤੀਕ ਇਸ ਦਾ ਇਕ ਨਵੀਂ ਸ਼ਕਤੀ ਨਾਲ ਟਾਕਰਾ ਨਹੀਂ ਹੋ ਜਾਂਦਾ — ਪਾਣੀ ਦੀ ਅਥਾਹ ਸ਼ਕਤੀ। ਇਕ ਪਲ ਇਹ ਚੁੱਪ ਚਾਪ, ਅਹਿਲ ਖਲੋਤਾ ਹੁਦਾ ਹੈ, ਅਗਲੇ ਪਲ — ਹੁਣ ਇਹ "ਜਾਨਦਾਰ" ਜੀਵ ਬਣ ਕੇ — ਪਾਣੀ ਵਿਚ ਉਤਰਦਾ ਹੈ ਅਤੇ ਲਹਿਰਾਂ ਦੀ ਸਵਾਰੀ ਕਰਦਾ ਹੈ — ਹੌਲਾ ਫੁੱਲ, ਸ਼ਾਨਦਾਰ ਤੇ ਜੀਵਤ ਢੰਗ ਨਾਲ ।

ਪਰ 'ਆਰਕੀਟੈਕਟ' ਤੇ 'ਉਸਾਰੀ ਸੁਪ੍ਰਿੰਟੈਂਡੈਂਟ' ਜਿਹਾ ਜਾਣਦੇ ਹਨ ਕਿ ਜਹਾਜ਼ ਨੂੰ ਆਪਣੀ ਯਾਤਰਾ ਸਮੇਂ ਕਿਤਨੇ ਖ਼ਤਰਿਆਂ ਦਾ ਸਾਹਮਣਾ ਕਰਨਾ ਪੈਂਦਾ ਹੈ ਤੇ ਉਹ ਫਿਰ ਵੀ ਅਡੋਲ ਰਹਿੰਦਾ ਹੈ।

ਪਹਿਲਾਂ ਤਾਂ ਹੋ ਸਕਦਾ ਹੈ ਕਿ ਜਹਾਜ਼ ਤੁਰੇ ਹੀ ਨਾ। ਉਸ ਦੇ ਕਲ-ਪੁਰਜ਼ਿਆਂ ਵਿਚ ਗਰੀਸ ਇਤਨੀ ਸੰਘਣੀ ਹੋਵੇ ਕਿ ਉਨ੍ਹਾਂ ਨੂੰ ਹਿੱਲਣ ਹੀ ਨਾ ਦੇਵੇ। ਜਾਂ ਤੁਰਨ ਲੱਗਿਆਂ ਕੋਈ ਹੋਰ ਹੀ ਵਿਘਨ ਪੈ ਜਾਵੇ ।

ਜਦੋਂ ਜਹਾਜ਼ ਠੀਕ ਠਾਕ ਪਾਣੀ ਵਿਚ ਵੀ ਪਹੁੰਚ ਜਾਂਦਾ ਹੈ ਤਦ ਵੀ ਇਸ ਦੇ ਬਣਾਉਣ ਵਾਲੇ ਸੁਖ ਦਾ ਸਾਹ ਨਹੀਂ ਲੈ ਸਕਦੇ। ਹੋ ਸਕਦਾ ਹੈ ਕਿ ਇਸ ਦੇ ਬਣਾਉਣ ਵਿਚ ਗਣਿਤ-ਵਿਧੀਆਂ ਹੀ ਗ਼ਲਤ ਹੋਣ ਜਾਂ ਕਿਤੋਂ ਪਾਣੀ ਹੀ ਅੰਦਰ ਦਾਖ਼ਲ ਹੋ ਜਾਵੇ !

ਨਹੀਂ, ਈਲੀਆ ਮਾਤਵੀਯੇਵਿਚ ਪਿਛਲੇ ਹਫ਼ਤੇ ਤੋਂ ਨਹੀਂ ਸੀ ਸੁੱਤਾ। ਉਹ ਹਰ ਰੋਜ਼ ਜਹਾਜ਼ ਉਤੇ ਪੰਦਰਾਂ ਪੰਦਰਾਂ ਘੰਟੇ ਗੁਜ਼ਾਰਦਾ ਰਿਹਾ ਸੀ। ਉਹ ਉਸ ਨੂੰ ਛਡ ਕੇ ਪਰ੍ਹਾਂ ਨਹੀਂ ਸੀ ਸਕਦਾ। ਈਲੀਆ ਦੀ ਨਿਗਰਾਨੀ ਹੇਠਾਂ ਉਨ੍ਹਾਂ ਜਹਾਜ਼ ਤੋਰਨ ਵਾਲੀ ਲਾਈਨ ਨੂੰ ਗਰੀਸ ਦਿਤੀ ਸੀ ਤੇ ਉਸ ਉਤੇ ਨਰਮ ਝੱਗ ਦੀਆਂ ਤਹਿਆਂ ਚਾੜ੍ਹੀਆਂ ਸਨ। ਉਸੇ ਦੀ ਨਿਗਰਾਨੀ ਹੇਠਾਂ ਜਹਾਜ਼ ਦੇ ਪੇਂਦੇ ਨਾਲ ਉਸ ਲਾਈਨ ਉਤੇ ਚਲਣ ਵਾਲੇ ਲੱਕੜੀ ਦੇ ਪਹੀਏ ਲਗਾਏ ਸਨ। ਉਸੇ ਦੀ ਨਿਗਰਾਨੀ ਹੇਠਾਂ ਉਨ੍ਹਾਂ ਜਹਾਜ਼ ਨੂੰ ਤੋਰ ਕੇ ਪਾਣੀ ਤੀਕ ਪਹੁੰਚਾਉਣ ਦੀ ਸਾਰੀ ਘਾਟੀ ਤਿਆਰ ਕੀਤੀ ਸੀ।

ਈਲੀਆਂ ਨੇ ਬਾਹਰਲੀਆਂ ਚਾਦਰਾਂ ਦੀ ਹਰ ਸਿਊਣ ਤੇ ਰਿਬਟਾਂ ਦਾ ਮੁਆਇਨਾ ਕੀਤਾ ਅਤੇ ਜਹਾਜ਼ ਦੇ ਹਰ ਕਮਰੇ ਵਿਚੋਂ ਦੀ ਠੋਕ-ਵਜਾ ਕੇ ਦੇਖਦਾ ਲੰਘਿਆ ਸੀ। ਕਲ੍ਹ ਉਨ੍ਹਾਂ ਜਹਾਜ਼ ਨੂੰ ਤੋਰਨ ਦੀ "ਪੂਰੀ ਰੀਹਰਸਲ" ਕਰ ਕੇ ਦੇਖੀ ਸੀ। ਸਭਨਾਂ ਨੂੰ ਆਪੋ-ਆਪਣੀ ਥਾਂ ਉਤੇ ਖੜਾ ਕੀਤਾ ਸੀ ਅਤੇ ਸਿਗਨਲ ਸਿਸਟਮ ਟੈਸਟ ਕਰ ਕੇ ਦੇਖਿਆ ਸੀ।

ਈਲੀਆ ਮਾਤਵੀਯੇਵਿਚ ਨੇ ਖਿੜਕੀ ਵਿਚੋਂ ਦੀ ਦੇਖਿਆ। ਉਸ ਨੂੰ ਜਹਾਜ਼ ਦੇ ਪੇਂਦੇ ਹੇਠਾਂ ਤੇਜ਼ ਰੌਸ਼ਨੀ ਵਾਲੀਆਂ ਦਸ ਬੱਤੀਆਂ ਨਜ਼ਰ ਆਈਆਂ। ਇਨ੍ਹਾਂ ਬੱਤੀਆਂ ਦੀ ਰੌਸ਼ਨੀ ਵਿਚ ਪੇਂਦੇ ਉਤੇ ਨਿਕਲ ਕੀਤਾ ਜਾ ਰਿਹਾ ਸੀ। ਲਾਲ ਸਿੱਕੇ ਨਾਲ ਕੀਤਾ ਪੇਂਦਾ ਨਰੰਜੀ ਭਾਹ ਮਾਰ ਰਿਹਾ ਸੀ। ਅਤੇ ਰਾਤ ਸਮੇਂ ਜੰਗਲ ਵਿਚ ਲਗੇ ਡੇਰੇ ਵਾਂਗ ਜਾਪਦਾ ਸੀ — ਜਿਵੇਂ ਕੋਈ ਜ਼ਮੀਨ ਅੰਦੋਜ਼ ਬਾਦਸ਼ਾਹਤ ਦੀ ਕਥਾ ਸੁਣਾ ਰਿਹਾ ਹੋਵੇ।

ਟੈਲੀਫ਼ੋਨ ਦੀ ਘੰਟੀ ਇਤਨੀ ਅਚਾਨਕ ਤੇ ਤੇਜ਼ ਵੱਜੀ ਕਿ ਈਲੀਆ ਮਾਤਵੀਯੇਵਿਚ ਤ੍ਰਭਕ ਗਿਆ।

ਉਸ ਦੇ ਪਿਤਾ ਦੀ ਅਵਾਜ਼ ਸੀ।

"ਕਿਵੇਂ ਹੋ ਰਿਹਾ ਹੈ, ਈਲੀਆ ? ਹੁਣ ਮਹੂਰਤ ਕਰ ਰਹੇ ਹੋ ਨਾ ਇਸ ਦਾ ?"

"ਹਾਂ, ਪਿਤਾ ਜੀ।"

"ਪਾਣੀ ਤਾਂ ਨਹੀਂ ਚੜ੍ਹਿਆ। ਹਵਾ ਬੜੀ ਤੇਜ਼ ਹੈ ਅੱਜ ਕਲ੍ਹ।"

"ਪਾਣੀ ਤਾਂ ਉਥੇ ਹੀ ਹੈ ਜਿਥੇ ਪਹਿਲਾਂ ਸੀ।"

"ਲਗੇ ਰਹੋ ਫੇਰ, ਪਰਵਾਹ ਨਾ ਕਰੋ। ਮੈਂ ਤੇ ਡਾਇਰੈਕਟਰ ਗੱਲਾਂ ਕਰ ਰਹੇ ਹਾਂ। ਉਹ ਵੀ ਇਥੇ ਹੀ ਬੈਠਾ ਹੈ। ਉਹ ਤੇਰੇ ਨਾਲ ਗੱਲ ਕਰਨੀ ਚਾਹੁੰਦਾ ਹੈ।"

ਈਲੀਆ ਮਾਤਵੀਯੇਵਿਚ ਨੇ ਈਵਾਨ ਸਤੇਪਾਨੋਵਿਚ ਨਾਲ ਗੱਲ ਕੀਤੀ। ਕਿਸੇ ਕਾਰਨ ਪਾਣੀ ਬਾਰੇ ਵੀ — ਹੋਰ ਤਾਂ ਕੋਈ ਖ਼ਾਸ ਗੱਲ ਹੈ ਹੀ ਨਹੀਂ ਸੀ ਕਰਨ ਲਈ। ਪਹਿਲਾਂ ਹੀ ਸਭ ਕੁਝ ਕਿਹਾ ਸੁਣਿਆ ਜਾ ਚੁੱਕਾ ਸੀ — ਕੇਵਲ ਜਹਾਜ਼ ਉਤੇ

ਕੰਮ ਕਰਨ ਵਾਲਿਆਂ ਦੀ ਪਰੇਸ਼ਾਨੀ ਸਦਕਾ ਉਨ੍ਹਾਂ ਟੈਲੀਫ਼ੋਨ ਮਿਲਾਇਆ ਸੀ ਆਪਸ ਵਿਚ।

ਈਲੀਆ ਨੇ ਹਾਲੀਂ ਟੈਲੀਫ਼ੋਨ ਬੰਦ ਹੀ ਕੀਤਾ ਸੀ ਕਿ ਜ਼ੀਨਾ ਦਫ਼ਤਰ ਵਿਚ ਦਾਖ਼ਲ ਹੋਈ।

"ਜੇ ਮੈਂ ਤੁਹਾਨੂੰ ਤਕਲੀਫ਼ ਦੇ ਰਹੀ ਹੋਵਾਂ ਤਾਂ ਮੈਨੂੰ ਖਿਮਾ ਕਰ ਦੇਣਾ। ਮੈਂ ਸੌਂ ਨਹੀਂ ਸਕਦੀ। ਕਾਫ਼ੀ ਦੇਰ ਲੇਟੀ ਵੀ ਰਹੀ, ਪਰ ਪਈ ਪਾਸੇ ਪਰਤਦੀ ਰਹੀ। ਇਸ ਲਈ ਮੈਂ ਉਠ ਕੇ ਮੁੜ ਸ਼ਿੱਪਯਾਰਡ ਵਿਚ ਆ ਗਈ। ਬਾਹਰ ਬੜੀ ਠੰਢ ਹੈ," ਜ਼ੀਨਾ ਕੰਬੀ। "ਮੇਰਾ ਖ਼ਿਆਲ ਹੈ, ਗਰੀਸ ਜੰਮੇਗੀ ਤਾਂ ਨਹੀਂ !"

"ਜੰਮੇਗੀ ?" ਈਲੀਆ ਮਾਤਵੀਯੇਵਿਚ ਨੇ ਰੁੱਖਾ ਜਿਹਾ ਉੱਤਰ ਦਿਤਾ। "ਅਸਾਂ ਸਿਆਲੇ ਦੀ ਰੁੱਤੇ ਵੀ ਜਹਾਜ਼ ਤੋਰੇ ਹਨ, ਉਦੋਂ ਨਾ ਜੰਮੀ।"

"ਪਤਾ ਨਹੀਂ ਕਿਉਂ, ਪਰ ਮੈਨੂੰ ਬੜਾ ਫ਼ਿਕਰ ਹੈ। ਮੈਂ ਜਹਾਜ਼ ਉਤਾਰਦੇ ਪਹਿਲਾਂ ਕਦੀ ਨਹੀਂ ਦੇਖੇ। ਇਸੇ ਕਰ ਕੇ ਮੈਂ ਗਰੀਸ ਬਾਰੇ ਗੱਲਾਂ ਕਰਦੀ ਹਾਂ, ਈਲੀਆ ਮਾਤਵੀਯੇਵਿਚ। ਮੇਰੀ ਗੱਲ ਦਾ ਬੁਰਾ ਨਾ ਮਨਾਉਣਾ।"

"ਮੈਂ ਬੁਰਾ ਨਹੀਂ ਮਨਾਉਂਦਾ। ਇਹ ਫ਼ਿਕਰ ਸਮਝ ਵਿਚ ਆਉਣ ਵਾਲਾ ਹੈ।"

"ਈਲੀਆ ਮਾਤਵੀਯੇਵਿਚ", ਜ਼ੀਨਾ ਨੇ ਮੇਜ਼ ਸਾਹਮਣੇ ਪਈ ਕੁਰਸੀ ਉਤੇ ਬੈਠਦਿਆਂ ਕਿਹਾ। "ਜਦੋਂ ਤੁਸੀਂ ਨਵੇਂ ਜਹਾਜ਼ ਦੀ ਨੀਂਹ ਰੱਖੋ ਤਾਂ ਮੈਨੂੰ ਆਪਣੇ ਨਾਲ ਕੰਮ ਉਤੇ ਲਗਾ ਲਵੋ। ਮੈਨੂੰ ਜ਼ਰੂਰ ਲੈ ਲੈਣਾ ਈਲੀਆ ਮਾਤਵੀਯੇਵਿਚ ! ਤੁਹਾਨੂੰ ਅਫ਼ਸੋਸ ਨਹੀਂ ਹੋਵੇਗਾ, ਮੈਂ ਇਕਰਾਰ ਕਰਦੀ ਹਾਂ।"

"ਮੈਨੂੰ ਕੋਈ ਆਪਣੇ ਲਈ ਅਫ਼ਸੋਸ ਹੋਣਾ ਹੈ", ਈਲੀਆ ਮਾਤਵੀਯੇਵਿਚ ਉਸ ਵਲ ਬੜੇ ਪਿਆਰ ਨਾਲ ਤੱਕਿਆ। "ਮੈਨੂੰ ਤੇਰੇ ਬਾਰੇ ਅਫ਼ਸੋਸ ਹੋਵੇਗਾ। ਇਹ ਬੜਾ ਔਖਾ ਕੰਮ ਹੈ। ਤੈਨੂੰ ਇਥੇ ਫ਼ਲੂ ਹੋ ਜਾਵੇਗਾ......... ਤੇ ਹਰ ਪ੍ਰਕਾਰ ਦੀ ਖੰਘ ਤੇ ਜ਼ੁਕਾਮ।"

"ਤੁਸੀਂ ਮਜ਼ਾਕ ਕਰ ਰਹੇ ਹੋ, ਈਲੀਆ ਮਾਤਵੀਯੇਵਿਚ। ਪਰ ਮੇਰੇ ਲਈ ਤਾਂ ਇਹ ਜ਼ਿੰਦਗੀ ਤੇ ਮੌਤ ਦਾ ਸਵਾਲ ਹੈ ਜਿਥੇ ਮੈਂ ਕੰਮ ਕਰਦੀ ਹੋਵਾਂ। ਫ਼ਲੂ ਤੇ ਜ਼ੁਕਾਮ, ਇਹ ਸਭ ਬਹਾਨੇ ਹਨ। ਤੁਹਾਨੂੰ ਮੇਰੇ ਉਤੇ ਭਰੋਸਾ ਨਹੀਂ। ਤੁਹਾਨੂੰ ਡਰ ਹੈ ਕਿ ਤੁਹਾਨੂੰ ਮੇਰੇ ਨਖ਼ਰੇ ਸਹਿਣੇ ਪੈਣਗੇ।"

"ਮੈਂ ਮੁੱਕਰਦਾ ਨਹੀਂ, ਮੈਂ ਇਸ ਬਾਰੇ ਵੀ ਸੋਚ ਰਿਹਾ ਹਾਂ।"

"ਦੇਖਿਆ ਫਿਰ ਤੁਸਾਂ ? ਭਲਾ ਤੁਸੀਂ ਹੀ ਦੱਸੋ ਕਿ ਮੈਂ ਇਕ ਚੰਗੀ ਕਾਰੀਗਰ ਕਦੋਂ ਬਣ ਸਕਾਂਗੀ ਜੇ ਤੁਸੀਂ ਮੈਨੂੰ ਅਸਲੀ ਕੰਮ ਉਤੇ ਲਗਾਉ ਹੀ ਨਾ ! ਮੇਰਾ ਖ਼ਿਆਲ ਨਹੀਂ ਕਿ ਤੁਹਾਡੇ ਚੰਗੇ ਕਾਮਿਆਂ ਨੇ ਕਦੀ ਤੁਹਾਡੇ ਅੱਗੇ ਖੰਘ ਜਾਂ ਗਲਿਆਂ ਦੀ

ਬੀਮਾਰੀ ਦਾ ਜ਼ਿਕਰ ਕੀਤਾ ਹੋਵੇ । ਮੇਰੇ ਪ੍ਰਤੀ ਲੋਕ ਅਜਿਹਾ ਵਤੀਰਾ ਕਿਉਂ ਅਖ਼ਤਿਆਰ ਕਰਨ ? ਇਹ ਕਿਤੇ ਇਸ ਕਰਕੇ ਤਾਂ ਨਹੀਂ ਕਿ ਮੈਂ ਪਤਲੂਨ ਦੀ ਥਾਂ ਸਕਰਟ ਪਹਿਨਦੀ ਹਾਂ । ਜੇ ਤੁਸੀਂ ਚਾਹੋ ਤਾਂ ਮੈਂ ਪਤਲੂਨ ਵੀ ਪਾ ਸਕਦੀ ਹਾਂ ।"

ਈਲੀਆ ਮਾਤਵੀਯੇਵਿਚ ਹੱਸਿਆ ।

"ਤੂੰ ਇਕ ਚੰਗੀ ਕੁੜੀ ਹੈਂ, ਜ਼ੀਨਾਇਦਾ ਪਾਵਲੋਵਨਾ । ਪਰ ਮੇਰਾ ਖ਼ਿਆਲ ਨਹੀਂ ਕਿ ਪਤਲੂਨ ਦਾ ਕੋਈ ਖ਼ਾਸ ਲਾਭ ਹੋਵੇਗਾ । ਦੇਖ ਨਾ, ਗੱਲ ਇਹ ਹੈ", ਉਹ ਸੰਜੀਦਾ ਹੋ ਗਿਆ । "ਕਿ ਮੈਂ ਸਫਰੀ ਨੌਕਰੀ ਉਤੇ ਕਈ ਸ਼ਿੱਪਯਾਰਡਾਂ ਵਿਚ ਗਿਆ ਹਾਂ । ਇਥੇ ਵੀ ਮੈਨੂੰ ਕੰਮ ਕਰਦਿਆਂ ਚੋਥਾਈ ਸਦੀ ਹੋ ਗਈ । ਪਰ ਮੈਂ ਆਪਣੀ ਜ਼ਿੰਦਗੀ ਵਿਚ ਕਦੀ ਕੋਈ ਔਰਤ ਕਰੇਨ ਚਲਾਉਣ ਤੇ ਭੱਠੀ ਦੇ ਕੰਮ ਤੋਂ ਬਿਨਾਂ ਜਹਾਜ਼ ਦਾ ਹੋਰ ਕੋਈ ਕੰਮ ਕਰਦੀ ਨਹੀਂ ਦੇਖੀ...... ਜਾਂ ਫਿਰ ਕੋਈ ਕਿਤੇ ਅਸਿਸਟੈਂਟ ਜਾਂ ਰਖਵਾਲੀ ਦਾ ਕੰਮ ਕਰਦੀ ਦੇਖੀ ਹੈ । ਕੀ ਇਹ ਐਵੇਂ ਵੇਲੇ ਦੀ ਗੱਲ ਹੀ ਹੈ ? ਨਹੀਂ, ਸਾਡੇ ਕੰਮ ਵਿਚ ਤੁਹਾਨੂੰ ਸ੍ਵੈ-ਸੰਜਮ ਤੇ ਮੱਸ ਹੋਣੀ ਚਾਹੀਦੀ ਹੈ । ਔਰਤਾਂ ਵਿਚ ਨਾ ਤਾਂ ਸ੍ਵੈ-ਸੰਜਮ ਹੀ ਹੁੰਦਾ ਹੈ ਤੇ ਨਾ ਹੀ ਸਹੀ ਪ੍ਰਕਾਰ ਦਾ ਕੰਮ ਕਰਨ ਦਾ ਮੱਸ । ਤੂੰ ਗਰੀਸ ਬਾਰੇ ਗੱਲਾਂ ਕਰਦੀ ਸੈਂ । ਮੈਂ ਵੀ ਇਹੋ ਸੋਚਦਾਂ ਸਾਂ ਕਿ ਕਿਧਰੇ ਇਹ ਜੰਮ ਨਾ ਜਾਵੇ, ਪਰ ਕੀ ਕਦੀ ਮੈਂ ਇਹ ਗੱਲ ਕਿਸੇ ਹੋਰ ਕੋਲ ਵੀ ਕੀਤੀ ਹੈ ? ਜਦੋਂ ਪਹਿਲਾਂ ਤੁਹਾਡਾ ਹੀ ਬੁਰਾ ਹਾਲ ਹੋਵੇ ਤਾਂ ਹੋਰਨਾਂ ਲੋਕਾਂ ਨੂੰ ਅਜਿਹੀਆਂ ਗੱਲਾਂ ਕਰਕੇ ਕਿਉਂ ਡਰਾਇਆ ਜਾਵੇ ? ਚੰਗੀ ਗੱਲ ਇਹੋ ਹੈ ਤੁਸੀਂ ਖ਼ੁਦ ਜਾ ਕੇ ਇਕ ਵਾਰ ਫੇਰ ਉਸ ਨੂੰ ਚੰਗੀ ਤਰ੍ਹਾਂ ਦੇਖ ਲਉ । ਜੇ ਤੁਸੀਂ ਕੁਝ ਪੁੱਛਣਾ ਵੀ ਚਾਹੋ ਤਾਂ ਇਉਂ ਪੁੱਛੋ ਜਿਵੇਂ ਉਸ ਸਵਾਲ ਦੀ ਕੋਈ ਮਹੱਤਤਾ ਹੀ ਨਹੀਂ ਹੁੰਦੀ — ਸਾਧਾਰਨ ਜਿਹੇ ਢੰਗ ਨਾਲ ।"

"ਮੈਂ ਆਪਣੇ ਆਪ ਉਤੇ ਕਾਬੂ ਪਾਉਣਾ ਸਿੱਖਿਆ ਹੋਇਆ ਹੈ । ਮੈਨੂੰ ਗ਼ੈਰ-ਜ਼ਰੂਰੀ ਪ੍ਰਸ਼ਨ ਪੁੱਛਣ ਦੀ ਲੋੜ ਨਹੀਂ ।"

"ਪਰ ਇਹ ਕੇਵਲ ਪ੍ਰਸ਼ਨ ਪੁੱਛਣ ਦਾ ਹੀ ਮਾਮਲਾ ਨਹੀਂ ! ਤੁਰਤ ਤੇ ਤੇਜ਼ ਫ਼ੈਸਲਾ ਕਰਨ ਦਾ ਕੀ ਕਰੇਂਗੀ ? ਜਾਂ ਸਿਰ ਜ਼ਿੰਮੇਦਾਰੀ ਲੈਣ ਬਾਰੇ ? ਨਹੀਂ, ਤੂੰ ਜਾਣਕਾਰੀ ਵਿਭਾਗ ਵਿਚ ਹੀ ਕੰਮ ਕਰਦੀ ਰਹਿ ਬੀਬੀ । ਤੂੰ ਚੰਗੀ ਤਰ੍ਹਾਂ ਕੰਮ ਕਰਦੀ ਹੈਂ ਇਸ ਨਾਲ ਸ਼ਿੱਪਯਾਰਡ ਨੂੰ ਬਹੁਤ ਲਾਭ ਪਹੁੰਚਦਾ ਹੈ । ਹਰ ਕੋਈ ਤੇਰੀ ਤਾਰੀਫ਼ ਕਰ ਰਿਹਾ ਹੈ — ਕਿਸੇ ਨੂੰ ਕੋਈ ਸ਼ਿਕਾਇਤ ਨਹੀਂ ।"

ਜ਼ੀਨਾ ਉਠ ਖਲੋਤੀ ਤੇ ਉਸ ਨੇ ਆਪਣੇ ਮੋਢੇ ਤਣ ਲਏ । ਜੇਕਰ ਈਲੀਆ ਮਾਤਵੀਯੇਵਿਚ ਦੀ ਥਾਂ ਕੋਈ ਹੋਰ ਹੁੰਦਾ ਤਾਂ ਉਸ ਨੇ ਚੰਗੀ-ਲਾਹ-ਪਾ ਕਰਨੀ ਸੀ । ਪਰ ਪਹਿਲੀ ਮੁਲਾਕਾਤ ਤੋਂ ਪਿਛੋਂ ਜਦੋਂ ਈਲੀਆ ਮਾਤਵੀਯੇਵਿਚ ਨੇ ਉਸ ਨੂੰ "ਘਾਹ ਦੀ ਟਿੱਡੀ" ਆਖਿਆ ਸੀ, ਜ਼ੀਨਾ ਦੇ ਦਿਲ ਵਿਚ ਇਸ ਆਦਮੀ ਦੀ ਡੂੰਘੀ

ਕਦਰ ਤੇ ਆਦਰ ਪੈਦਾ ਹੋ ਗਿਆ ਸੀ।

"ਅਲਵਿਦਾ", ਉਹ ਕਾਹਲੀ ਨਾਲ ਬੂਹੇ ਵਲ ਵਧਦਿਆਂ ਬੋਲੀ। ਕੋਈ ਇਕ ਮਿੰਟ ਤੀਕ ਉਹ ਫ਼ਰਸ਼ ਉਤੇ ਉਸ ਦੀਆਂ ਅੱਡੀਆਂ ਦੀ ਠਿੱਪ ਠਿੱਪ ਸੁਣਦਾ ਰਿਹਾ।

ਲੋਹੇ ਦੀ ਅਲਮਾਰੀ ਪਿਛੇ ਇਕ ਮੰਜੀ ਪਈ ਸੀ ਜੋ ਰਾਤ ਸਮੇਂ ਕਿਸੇ ਫ਼ੋਰਮੈਨ ਨੂੰ ਲੋੜ ਪੈਣ ਵੇਲੇ ਵਰਤੀ ਜਾਂਦੀ ਸੀ। ਉਹ ਮੰਜੀ ਚੀਕੀ ਅਤੇ ਉਸ ਉਤੇ ਕੁਝ ਹਿਲਿਆ। ਉਥੋਂ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਉੱਠ ਕੇ ਬਾਹਰ ਆਇਆ।

"ਤੂੰ ਕਿਥੋਂ ਆਇਆ ਹੈਂ, ਅਲੈਗਜ਼ਾਂਦਰ ?" ਈਲੀਆ ਨੇ ਹੈਰਾਨੀ ਨਾਲ ਪੁੱਛਿਆ। "ਕਦੋਂ ਆਇਆ ਸੈਂ ?"

"ਮੈਂ ਇਥੋਂ ਗਿਆ ਹੀ ਨਹੀਂ ਸਾਂ। ਕੈਨਟੀਨ ਤੋਂ ਜਾ ਕੇ ਖਾਣਾ ਖਾਧਾ ਤੇ ਸਿਰ ਸੁੱਟ ਕੇ ਲੇਟ ਗਿਆ। ਹੁਣ ਰਤਾ ਹਲਕਾ ਹੋ ਗਿਆ ਹਾਂ — ਦੇਖਿਆ ?"

"ਹਾਂ ਦੇਖਿਆ। ਆਪਣੇ ਸਿਰ ਵਿਚੋਂ ਖੰਭ ਝਾੜ, ਤੂੰ ਤਾਂ ਰੈੱਡ ਇੰਡੀਅਨ ਵਰਗਾ ਲਗ ਰਿਹਾ ਹੈਂ।"

"ਉਹ ਸਿਰਹਾਣਾ ਖੁੱਸਿਆ ਪਿਆ ਹੈ। ਕੀ ਹੋਇਆ ?" ਇਸ ਪ੍ਰਸ਼ਨ ਲਈ ਕਿਸੇ ਉੱਤਰ ਦੀ ਲੋੜ ਨਹੀਂ ਸੀ ਤੇ ਅਲੈਗਜ਼ਾਂਦਰ ਨੂੰ ਉੱਤਰ ਦੀ ਆਸ ਵੀ ਨਹੀਂ ਸੀ। "ਤੂੰ ਉਸ ਕੁੜੀ ਦੇ ਜਜ਼ਬਾਤ ਨੂੰ ਕਾਹਦੇ ਲਈ ਠੇਸ ਪਹੁੰਚਾਈ ?"

"ਤੂੰ ਸੁਣੀ ਸੀ ਸਾਡੀ ਗੱਲ ?"

"ਹਾਂ ! ਤੇ ਮੈਂ ਇਸ ਦੇ ਹੱਕ ਵਿਚ ਨਹੀਂ ਹਾਂ। ਤੁਸੀਂ ਸਭਨਾਂ ਨੇ ਇਹ ਕੀ ਭੇਡ-ਚਾਲ ਫੜੀ ਹੈ ? ਜੇ ਉਹ ਜਹਾਜ਼ ਦੀ ਉਸਾਰੀ ਦੇ ਕੰਮ ਉਤੇ ਆਉਣਾ ਚਾਹੁੰਦੀ ਹੈ, ਤਾਂ ਆਉਣ ਦਿਉ। ਉਹ ਬਹੁਤ ਦਿਲਚਸਪੀ ਰਖਦੀ ਹੈ ਇਸ ਕੰਮ ਵਿਚ...... ਦਰਅਸਲ ਮੈਂ ਤਾਂ ਉਸ ਕੁੜੀ ਦਾ ਸ਼ਰਧਾਲੂ ਹਾਂ। ਨਾ ਮਾਂ, ਨਾ ਪਿਉ, ਪਰ ਉਸ ਨੇ ਆਪਣਾ ਜੀਵਨ ਆਪ ਬਣਾਇਆ ਹੈ। ਉਸ ਵਿਚ ਹੌਸਲਾ ਹੈ ਆਪਣੀ ਰਾਏ ਉਤੇ ਅੜਨਾ ਜਾਣਦੀ ਹੈ। ਅਤੇ ਉਹ ਜੀਵਨ ਦੇ ਨਿਸ਼ਾਨੇ ਵਲ ਸਿੱਧੀ ਗੋਲੀ ਵਾਂਗ ਜਾ ਰਹੀ ਹੈ ਤੂੰ ਲੋਕਾਂ ਦੇ ਮਨ ਵਿਚ ਨਹੀਂ ਨਜ਼ਰ ਮਾਰਦਾ, ਤੂੰ ਉਹਨਾਂ ਨੂੰ ਸਮਝਦਾ ਨਹੀਂ।"

"ਤੇਰੇ ਲਈ ਸਭ ਤੋਂ ਵਧੀਆ ਕੰਮ ਇਹ ਹੋਵੇਗਾ, ਅਲੈਗਜ਼ਾਂਦਰ ਕਿ ਤੂੰ ਅਦਾਲਤ। ਵਿਚ ਜਾ ਕੇ ਵਕਾਲਤ ਕਰੇਂ। ਪਲੇਵਾਕੋ ਵਰਗਾ ਤਗੜਾ ਵਕੀਲ ਬਣ ਸਕਦਾ ਹੈਂ ਇਕ ਵਾਰ ਅਦਾਲਤ ਵਿਚ ਇਕ ਵੱਡੇ ਅਪਰਾਧੀ ਬਾਰੇ ਫ਼ੈਸਲਾ ਹੋਣਾ ਸੀ ਪਰ ਪਲੇਵਾਕੋ ਨੇ ਉਸ ਨੂੰ ਬਿਲਕੁਲ ਗਊ ਸਿਧ ਕਰ ਦਿਤਾ ਜੋ ਕੇਵਲ ਭੁਲੇਖੇ ਵਿਚ ਆ ਕੇ ਅਨਿਆਇ ਦਾ ਸ਼ਿਕਾਰ ਹੋ ਗਿਆ ਸੀ।"

"ਹਾਂ, ਬੋਲੀ ਚੱਲ !"

ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਇਹ ਸ਼ਬਦ ਈਲੀਆ ਮਾਤਵੀਯੇਵਿਚ ਦੀ

ਗੱਲ ਟੋਕਣ ਦੀ ਕਿਸੇ ਇੱਛਾ ਤੋਂ ਬਿਨਾਂ ਹੀ ਆਖੇ ਸਨ। ਉਸ ਨੂੰ ਪਤਾ ਸੀ ਕਿ ਅਜ ਰਾਤ ਸ਼ਿੱਪਯਾਰਡ ਵਿਚ ਬਹੁਤ ਸਾਰੇ ਬੰਦੇ ਜਾਗਦੇ ਫਿਰ ਰਹੇ ਸਨ ਤੇ ਉਹ ਅਸਲੀ ਗੱਲ ਕਰਨ ਦੀ ਥਾਂ ਹੋਰ ਹੋਰ ਗੱਲਾਂ ਕਰ ਕੇ ਆਪਣਾ ਧਿਆਨ ਜਹਾਜ਼ ਤੁਰਨ ਦੀ ਚਿੰਤਾ ਤੋਂ ਬਚਾਉਣਾ ਚਾਹੁੰਦੇ ਸਨ — ਜਿਵੇਂ ਸਾਹਮਣੇ ਆ ਰਹੀ ਲੜਾਈ ਦਾ ਸਿਪਾਹੀ ਕਦੀ ਜ਼ਿਕਰ ਨਹੀਂ ਕਰਦੇ।

ਕੇਵਲ ਇਥੇ ਹੀ ਗੱਲਾਂ ਨਹੀਂ ਸਨ ਹੋ ਰਹੀਆਂ ਸਗੋਂ ਡਿਜ਼ਾਈਨ ਵਿਭਾਗ ਵਿਚ ਵੀ ਕੁਝ ਬੰਦੇ ਜਾਗਦੇ ਬੈਠੇ ਸਨ, ਉਨ੍ਹਾਂ ਵਿਚ ਇਕ ਆਦਮੀ ਹਵਾਈ ਜਹਾਜ਼ ਦੇ ਆਪਣੇ ਪ੍ਰਥਮ ਸਫ਼ਰ ਦੀ ਕਹਾਣੀ ਸੁਣਾ ਰਿਹਾ ਸੀ। ਸਾਰੇ ਹੱਸ ਰਹੇ ਸਨ। ਕਈ ਇੰਜੀਨੀਅਰ ਤੇ ਫ਼ੋਰਮੈਨ ਚੀਫ਼ ਮਕੈਨਿਕ ਦੇ ਦਫ਼ਤਰ ਵਿਚ ਵੀ ਬੈਠੇ ਸੀ। ਉਨ੍ਹਾਂ ਵਿਚੋਂ ਦੋ ਬੰਦੇ ਚੈੱਸ ਖੇਡ ਰਹੇ ਸਨ। ਇਕ ਹੋਰ ਦਫ਼ਤਰ ਵਿਚ ਕੁਝ ਗੇਟ ਕੀਪਰ ਤੇ ਅੱਗ ਵਾਲੇ ਬੰਦੇ ਬੈਠੇ ਘਰ ਦੇ ਉਗਾਏ ਤਮਾਕੂ ਦੀਆਂ ਗੱਲਾਂ ਕਰ ਰਹੇ ਸਨ।

ਡਾਇਰੈਕਟਰ ਦੇ ਦਫ਼ਤਰ ਵਿਚ ਵੀ ਈਵਾਨ ਸਤੇਪਾਨੋਵਿਚ ਤੇ ਬਾਬਾ ਮਾਤਵੇਈ ਤੋਂ ਉਪਰੰਤ ਚੀਫ਼ ਉਸਰੱਈਆ, ਚੀਫ਼ ਇੰਜੀਨੀਅਰ, ਪਾਰਟੀ ਪ੍ਰਬੰਧਕ ਤੇ ਟਰੇਡ-ਯੂਨੀਅਨ ਕਮੇਟੀ ਦਾ ਚੇਅਰਮੈਨ ਬੈਠੇ ਸਨ।

ਡਾਇਰੈਕਟਰ ਦੇ ਦਫ਼ਤਰ ਵਿਚ ਅਤੇ ਥੜ੍ਹੇ ਉਤੇ ਬਣੇ ਈਲੀਆ ਮਾਤਵੀਯੇਵਿਚ ਦੇ ਦਫ਼ਤਰ ਵਿਚ ਘੜੀਆਂ ਪੰਜ ਉਤੇ ਖਲੋਤੀਆਂ ਸਨ। ਨਹੀਂ ਪੰਜ ਵਜਾ ਰਹੀਆਂ ਸਨ। ਹਾਲੀਂ ਦਿਨ ਚੜ੍ਹਨ ਵਿਚ ਦੇਰ ਸੀ ਤੇ ਫੇਰ ਸਾਰਾ ਦਿਨ ਸਾਹਮਣੇ ਪਿਆ ਸੀ — ਉਡੀਕ ਦੀਆਂ ਘੜੀਆਂ। ਦੁਨੀਯਾਸ਼ਾ ਦਾ ਛੋਟਾ ਪੁੱਤਰ ਸ਼ਾਇਦ ਸ਼ਿੱਪਯਾਰਡ ਦੇ ਛੋਟੇ ਪੁੱਤਰ ਨਾਲੋਂ ਕਿਤੇ ਘਟ ਚਿੰਤਾ ਵਿਚ ਜੰਮਿਆ ਸੀ — ਸ਼ਿੱਪਯਾਰਡ ਦਾ ਸਭ ਤੋਂ ਛੋਟਾ ਪੁੱਤਰ — ਉੱਤਰੀ ਸਾਗਰਾਂ ਦੇ ਪਾਣੀਆਂ ਦਾ ਜਹਾਜ਼। ਉਦੋਂ ਕੇਵਲ ਦੁਨੀਯਾਸ਼ਾ ਅਤੇ ਕੇਵਲ ਇਕ ਟੱਬਰ ਚਿੰਤਾਤੁਰ ਸੀ — ਸੈਂਕੜੇ ਬੰਦੇ ਨਹੀਂ।

"ਪੁਰਾਣੇ ਸਮਿਆਂ ਦੇ ਨਾਂ ਇਕ ਘੁੱਟ ਪੀਣ ਬਾਰੇ ਕੀ ਖ਼ਿਆਲ ਹੈ, ਅਲੈਗਜ਼ਾਂਦਰ?" ਜਦੋਂ ਘੜੀ ਦੀਆਂ ਸੂਈਆਂ ਸਾਢੇ ਸੱਤ ਉਤੇ ਪੁੱਜੀਆਂ ਤਾਂ ਈਲੀਆ ਨੇ ਸਲਾਹ ਦਿੱਤੀ। "ਰਤਾ ਹੌਸਲਾ ਬਣਿਆ ਰਹੇਗਾ। ਮੈਂ ਲਿਆ ਰਖਿਆ ਹੈ ਕੁਝ ਨੁਗਦਾ — ਅਲਮਾਰੀ ਵਿਚ ਪਿਆ ਹੈ।"

"ਮੈਨੂੰ ਨਾ ਪਾਈਂ," ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਬੇਧਿਆਨੇ ਹੀ ਕਿਹਾ। "ਖ਼ੁਦ ਹੀ ਪੀ ਲੈ। ਮੇਰਾ ਖ਼ਿਆਲ ਹੈ ਮੈਂ ਰਤਾ ਸੈਰ ਕਰਨ ਜਾਵਾਂ। ਬਾਹਰ ਖੁਲ੍ਹੀ ਹਵਾ ਵਿਚ ਜ਼ਿਆਦਾ ਮਜ਼ਾ ਹੈ।"

ਪਰ ਈਲੀਆ ਮਾਤਵੀਯੇਵਿਚ ਵੀ ਪੀਣੀ ਨਹੀਂ ਸੀ ਚਾਹੁੰਦਾ। ਉਸ ਨੇ ਵੀ ਮੇਜ਼ ਉਤੋਂ ਆਪਣੀ ਪੁਰਾਣੀ ਟੋਪੀ ਚੁੱਕੀ ਤੇ ਉਠ ਖਲੋਤਾ।

# ਕਾਂਡ ਨੌਂ

ਜਦੋਂ ਛੁੱਟੀ ਪਿਛੋਂ ਅਗਲੇ ਦਿਨ ਈਲੀਆ ਮਾਤਵੀਏਵਿਚ ਕੰਮ ਉਤੇ ਪਰਤਿਆ ਤਾਂ ਜਹਾਜ਼ ਵਾਲੀ ਥਾਂ ਸੀਮਿੰਟ ਦੀਆਂ ਚਾਦਰਾਂ ਦੇ ਕਿਨਾਰੇ ਭੁਰੇ ਪਏ ਸਨ। ਪੈੜਾਂ, ਨਾਲੀਆਂ, ਜੋੜਾਂ, ਬੋਰਡ, ਰੱਸੇ ਤੇ ਲੋਹੇ ਦੇ ਹੌਦੇ ਲੱਥੇ ਹੋਏ ਸਨ ਅਤੇ ਇਹ ਨਜ਼ਾਰਾ ਈਲੀਆ ਮਾਤਵੀਏਵਿਚ ਨੂੰ ਇਕ ਮੁਰਦਾ ਤੇ ਵੀਰਾਨ ਜਾਪ ਰਿਹਾ ਸੀ।

ਹਰ ਇਕ ਜਹਾਜ਼ ਦੇ ਪਾਣੀ ਵਿਚ ਉਤਾਰਨ ਪਿਛੋਂ ਅਜਿਹਾ ਨਜ਼ਾਰਾ ਦੇਖਣ ਵਿਚ ਆਉਂਦਾ ਸੀ। ਮਹੀਨਿਆਂ ਬੱਧੀ, ਕਦੀ ਕਦੀ ਸਾਲਾਂ ਬੱਧੀ ਈਲੀਆ ਮਾਤਵੀਏਵਿਚ ਰੋਜ਼ ਜਹਾਜ਼ ਕੋਲ ਆਉਂਦਾ ਰਹਿੰਦਾ ਅਤੇ ਉਸ ਨੂੰ ਦੇਖਣ ਦਾ ਆਦੀ ਹੋ ਜਾਂਦਾ ਸੀ — ਜਹਾਜ਼ ਉਸ ਦੇ ਜੀਵਨ ਦਾ ਇਕ ਹਿੱਸਾ ਬਣ ਜਾਂਦਾ ਸੀ। ਉਸ ਨੂੰ ਕਦੀ ਇਹ ਖ਼ਿਆਲ ਨਹੀਂ ਆਉਂਦਾ ਕਿ ਇਕ ਦਿਨ ਉਸੇ ਦੀ ਨਿਗਰਾਨੀ ਵਿਚ ਇਹ ਜਹਾਜ਼ ਉਨ੍ਹਾਂ ਨਾਲੋਂ ਵਿਛੜ ਜਾਏਗਾ। ਪਰ ਜਦੋਂ ਉਹ ਸਮਾਂ ਆਉਂਦਾ ਤਾਂ ਸਾਰੇ ਜਸ਼ਨਾਂ ਤੇ ਸ਼ਿੱਪਯਾਰਡ ਅਤੇ ਉਸ ਦੇ ਕਾਮਿਆਂ ਦੇ ਘਰਾਂ ਵਿਚ ਖ਼ੁਸ਼ੀਆਂ ਦੇ ਉਪਰੰਤ ਇਹ ਸਮਾਂ ਵਿਛੋੜੇ ਦਾ ਸਮਾਂ ਹੁੰਦਾ ਸੀ। ਟਰੈਕਟਰਾਂ ਦੇ ਕਾਰਾਂ ਦੇ ਕਾਰਖ਼ਾਨਿਆਂ ਦੇ ਐਨ ਉਲਟ — ਜਿਥੇ ਸੈਂਕੜਿਆਂ ਦੀ ਗਿਣਤੀ ਵਿਚ ਕਾਰਾਂ ਜਾਂ ਟਰੈਕਟਰ ਬਣਦੇ ਸਨ — ਹਰ ਜਹਾਜ਼ ਆਪਣੀਆਂ ਯਾਦਾਂ ਛਡ ਕੇ ਜਾਂਦਾ। ਇਕ ਜਹਾਜ਼ ਦੀ ਆਪਣੀ ਸ਼ਖ਼ਸੀਅਤ ਹੁੰਦੀ ਹੈ। ਜਦੋਂ ਤੁਸੀਂ ਆਪਣੇ ਕਾਰਖ਼ਾਨੇ ਦੀ ਬਣੀ ਕੋਈ ਕਾਰ ਲੰਘਦੇ ਦੇਖਦੇ ਹੋ ਤਾਂ ਮਨ ਵਿਚ ਸੋਚਦੇ ਹੋ: ਹਾਂ, ਫਲਾਂ ਸਾਲ ਵਿਚ ਇਸ ਮਾਡਲ ਦੀਆਂ ਕਾਰਾਂ ਬਣਦੀਆਂ ਸਨ।......ਪਰ ਇਕ ਜਹਾਜ਼! ਤੁਸੀਂ ਉਸ ਨੂੰ ਦਸ, ਵੀਹ ਜਾਂ ਤੀਹ ਸਾਲਾਂ ਪਿਛੋਂ ਵੀ ਬਿਨਾਂ ਕਿਸੇ ਨੰਬਰ ਜਾਂ ਮਾਰਕੇ ਤੋਂ, ਪਛਾਣ ਲੈਂਦੇ ਹੋ। ਉਸ ਨੂੰ ਪੁਰਾਣੇ ਮਿੱਤਰਾਂ ਵਾਂਗ ਮਿਲਦੇ ਹੋ, ਸਲਾਮ ਕਰਦੇ ਹੋ — ਜਿਸ ਨਾਲ ਨਾ ਕੇਵਲ ਤੁਹਾਨੂੰ ਉਸੇ ਦੀ ਸ਼ਖ਼ਸੀਅਤ ਦਾ ਹੀ ਖ਼ਿਆਲ ਆਉਂਦਾ ਹੈ, ਸਗੋਂ ਉਨ੍ਹਾਂ ਸਭਨਾਂ ਲੋਕਾਂ ਦਾ ਜਿਨ੍ਹਾਂ ਨੇ ਇਸ ਦੇ ਬਣਾਉਣ ਵਿਚ ਤੁਹਾਡੇ ਨਾਲ ਕੰਮ ਕੀਤਾ ਸੀ, ਉਨ੍ਹਾਂ ਦਿਨਾਂ ਦਾ ਤੁਹਾਡੇ ਸਾਥੀਆਂ ਤੇ ਰਿਸ਼ਤੇਦਾਰਾਂ ਦਾ, ਸਾਰੀਆਂ ਘਟਨਾਵਾਂ ਦਾ ਜਿਹੜੀਆਂ ਉਸ ਸਮੇਂ ਵਾਪਰੀਆਂ ਸਨ।

ਅਕਸਰ ਜਦੋਂ ਇਕ ਜਹਾਜ਼ ਨੂੰ ਪਾਣੀ ਵਿਚ ਉਤਾਰਿਆ ਜਾਂਦਾ, ਉਸ ਪਿਛੋਂ

ਈਲੀਆ ਮਾਤਵੀਏਵਿਚ ਕੋਲ ਉਸ ਬਾਰੇ ਸੋਚਣ ਦਾ ਉੱਕਾ ਸਮਾਂ ਨਹੀਂ ਹੁੰਦਾ — ਉਸ ਨੂੰ ਕੋਈ ਉਦਾਸੀ ਭਰਿਆ ਵਿਚਾਰ ਨਹੀਂ ਆਉਂਦਾ। ਕਿਉਂਕਿ ਉਸ ਦੇ ਨਾਲ ਹੀ ਨਵੇਂ ਜਹਾਜ਼ ਦੀ ਨੀਂਹ ਰੱਖ ਲਈ ਜਾਂਦੀ ਸੀ। ਉਹ ਨਵੇਂ ਪੈਂਦੇ ਦੇ ਥਾਂ ਉਤੇ ਨਿਸ਼ਾਨ-ਦੇਹੀ ਕਰਨ ਲਗ ਪੈਂਦੇ। ਫੇਰ ਉਹ ਚਾਦਰਾਂ, ਰਿਬਟਾਂ, ਸੀਮਿੰਟ ਦੇ ਬਲਾਕ ਤੇ ਫਿਰ ਉਹ ਪੱਧਰੇ ਥੜੇ ਉਤੇ ਨਵੀਆਂ ਚਾਦਰਾਂ ਵਿਛਾਉਣ ਲਗ ਪੈਂਦੇ — ਈਲੀਆ ਮਾਤਵੀਏਵਿਚ ਸਭ ਤੋਂ ਪਹਿਲੀ ਚਾਦਰ ਹਮੇਸ਼ਾ ਆਪਣੇ ਹੱਥ ਨਾਲ ਰਖਦਾ।

ਜਦੋਂ ਨੀਂਹ ਰੱਖੀ ਜਾਂਦੀ ਤਾਂ ਫਿਰ ਨਵੇਂ ਸਿਰਿਉਂ ਉਹੋ ਹੀ ਸਭ ਕੁਝ ਸ਼ੁਰੂ ਹੋ ਜਾਂਦਾ......ਕਰੇਨਾਂ ਦੀ ਘੂੰ ਘੂੰ, ਹਥੌੜਿਆਂ ਦੀ ਠੱਕ ਠੱਕ, ਬਿਜਲਈ ਵੈੱਲਡਰ ਦੇ ਫੂਕਾਰੇ ਅਤੇ ਕਰੇਨਾਂ ਨੂੰ ਇਸ਼ਾਰੇ ਦੇਣ ਵਾਲਿਆਂ ਦੀਆਂ ਕੂਕਾਂ ਤੇ ਰੌਲਾ। ਭਾਵੇਂ ਕਰੇਨ ਡਰਾਈਵਰ ਨੂੰ ਉਨ੍ਹਾਂ ਦੀ ਕੋਈ ਆਵਾਜ਼ ਸੁਣਾਈ ਨਾ ਦੇਂਦੀ।

ਹੁਣ ਫੇਰ ਹਰ ਥਾਂ ਈਲੀਆ ਮਾਤਵੀਏਵਿਚ ਨੂੰ ਬੁਲਾਇਆ ਜਾਣ ਲੱਗ ਪੈਂਦਾ। ਉਸ ਦੇ ਸਾਹਮਣੇ ਜਹਾਜ਼ ਦੇ ਨਵੇਂ ਨਕਸ਼ੇ ਤੇ ਬਲੂਪ੍ਰਿੰਟ ਵਿਛਾਏ ਜਾਂਦੇ......ਉਸ ਦੇ ਸਾਹਮਣੇ ਜਿਸ ਨੇ ਇਨ੍ਹਾਂ ਨੂੰ ਬਣਾਉਣ ਵਿਚ ਉਂਗਲ ਤੀਕ ਨਹੀਂ ਲਗਾਈ ਹੁੰਦੀ। ਟੀਮ ਲੀਡਰ, ਫ਼ੋਰਮੈਨ, ਉਸਰੱਈਏ ਤੇ ਡਾਇਰੈਕਟਰ ਖ਼ੁਦ ਨਵੇਂ ਜਹਾਜ਼ ਬਾਰੇ ਬੈਠ ਕੇ ਸਲਾਹਾਂ ਕਰਦੇ, ਬਹਿਸਾਂ ਕਰਦੇ। ਈਲੀਆ ਮਾਤਵੀਏਵਿਚ ਨੂੰ ਸਭਨਾਂ ਦੇ ਸਵਾਲਾਂ ਦਾ ਉੱਤਰ ਦੇਣਾ ਪੈਂਦਾ। ਤੁਰਤ ਫ਼ੈਸਲਾ ਕਰਦਾ ਤੇ ਕੋਈ ਝਗੜਾ ਖੜਾ ਨਾ ਹੋਣ ਦੇਂਦਾ। ਕਦੀ ਕੋਈ ਉਸ ਨੂੰ ਆ ਕੇ ਆਖਦਾ ਕਿ ਉਸ ਨੂੰ ਪਾਰਟੀ ਹੈਡਕੁਆਟਰਜ਼ ਵਿਚ ਬੁਲਾਇਆ ਹੈ, ਕੋਈ ਆਖਦਾ ਡਾਇਰੈਕਟਰ ਨੇ ਸੱਦਿਆ ਹੈ, ਪੈਂਦਾ ਵਰਕਸ਼ਾਪ ਵਾਲੇ ਬੁਲਾਉਂਦੇ ਹਨ। ਉਹ ਹਰ ਪਾਸੇ ਨੱਸਿਆ ਫਿਰਦਾ। ਸ਼ਿੱਪਯਾਰਡ ਕਮੇਟੀ ਵਾਲੇ ਕੰਮ ਦੇ ਕੋਟੇ ਤੇ ਪੈਸੇ ਦੇ ਹਿਸਾਬ ਲਈ ਮਿਲਣ ਆਉਂਦੇ। ਵੈੱਲਡਰ ਆਪਣੀ ਬਿਜਲਈ ਵੈੱਲਡਿੰਗ ਰਾਡ ਲਿਆ ਕੇ ਉਸ ਦੇ ਉਤੇ ਲਿਆ ਸੁਟਦੇ ਤੇ ਬਿਜਲਈ ਲਿਬਾਰਟਰੀ ਨੂੰ ਗਾਲ੍ਹਾਂ ਕਢਦੇ ਜਿਨ੍ਹਾਂ ਨਿਕੰਮਾ ਮਾਲ ਭੇਜ ਛਡਿਆ ਸੀ। ਰਿਬਟਾਂ ਲਗਾਉਣ ਵਾਲੇ ਰਿਬਟਾਂ ਗਰਮ ਕਰਨ ਵਾਲੀ ਕੁੜੀ ਨੂੰ ਖਿੱਚ ਕੇ ਉਸ ਦੇ ਦਫ਼ਤਰ ਵਿਚ ਲਿਆ ਖੜਾ ਕਰਦੇ ਤੇ ਹੈਰਾਨੀ ਨਾਲ ਆਖਦੇ : "ਦਸੋ ਇਸ ਕੁੜੀ ਦਾ ਕੀ ਕਰੀਏ ? ਇਹ ਰਿਬਟਾਂ ਨੂੰ ਲੋੜ ਤੋਂ ਵਧ ਲਾਲ ਕਰਦੀ ਰਹਿੰਦੀ ਹੈ !" ਮਿੱਡੇ ਨੱਕ ਵਾਲੀ ਕੁੜੀ ਟੀਮ ਲੀਡਰ ਦੇ ਪਿਛੇ ਛਾਪਲੀ, ਨਿਰਾਦਰੀ ਦੀ ਤਸਵੀਰ ਬਣੀ ਖਲੋਤੀ ਰਹਿੰਦੀ। ਸਪੱਸ਼ਟ ਸੀ ਕਿ ਕੀ ਹੋਇਆ ਸੀ। ਉਹ ਵਿਚਾਰੀ ਕਲ੍ਹ ਸ਼ਾਮ ਬਾਰੇ ਸੋਚਦੀ ਰਹੀ ਸੀ — ਕਿਸੇ ਵਾਸਿਯਾ, ਪੇਤਿਯਾ ਜਾਂ ਕਿਸੇ ਹੋਰ ਬਾਰੇ ਅਤੇ ਇਤਨੇ ਵਿਚ ਰਿਬਟ ਬਹੁਤ ਲਾਲ ਹੋ ਜਾਂਦੀ।

ਈਲੀਆ ਨੂੰ ਇਨ੍ਹਾਂ ਸਭਨਾਂ ਨਾਲ ਨਜਿੱਠਣਾ ਪੈਂਦਾ ਸੀ। ਜਹਾਜ਼ ਦੀ ਉਸਾਰੀ ਵਿਚ ਇਕ ਘੰਟੇ ਜਾਂ ਇਕ ਮਿੰਟ ਦੀ ਵੀ ਰੁਕਾਵਟ ਨਾ ਪੈਂਦੀ। ਦਿਨ ਪਤਾ ਨਹੀਂ

ਕਿਸ ਵੇਲੇ ਲੰਘ ਜਾਂਦਾ......... ।

ਐਤਕੀਂ ਹਰ ਚੀਜ਼ ਵੱਖਰੀ ਤਰ੍ਹਾਂ ਸੀ । ਇਹ ਠੀਕ ਸੀ ਕਿ ਹਰ ਵਾਰੀ ਜਹਾਜ਼ ਨੂੰ ਪਾਣੀ ਵਿਚ ਉਤਾਰਨ ਪਿਛੋਂ ਜਿਹੜੀਆਂ ਪੈੜਾਂ ਆਦਿ ਠੀਕ ਕੀਤੀਆਂ ਜਾਂਦੀਆਂ ਸਨ, ਉਹ ਹੋ ਰਹੀਆਂ ਸਨ । ਜਹਾਜ਼ ਦੇ ਲੰਘਣ ਵਾਲੀਆਂ ਲੀਕਾਂ ਉਤੋਂ ਵੀ ਗਰੀਸ ਪੂੰਝੀ ਜਾ ਰਹੀ ਸੀ । ਪਰ ਕੋਈ ਬੰਦਾ ਇਸ ਵਾਰ ਈਲੀਆ ਮਾਤਵੀਯੇਵਿਚ ਕੋਲ ਨਵੇਂ ਨਕਸ਼ੇ ਨਹੀਂ ਸੀ ਲੈ ਕੇ ਆਇਆ । ਉਸ ਨੂੰ ਪਤਾ ਵੀ ਨਹੀਂ ਸੀ ਕਿ ਨਵੇਂ ਜਹਾਜ਼ ਦੀ ਬੀੜ ਕਦੋਂ ਤੇ ਕਿਵੇਂ ਬੰਨ੍ਹਣੀ ਸੀ । ਉਸ ਨੂੰ ਕੇਵਲ ਨਕਸ਼ਿਆਂ ਉਤੋਂ ਇਤਨਾ ਕੁ ਪਤਾ ਜ਼ਰੂਰ ਸੀ ਕਿ ਪਿਛਲੀ ਵਾਰੀ ਵਰਕਸ਼ਾਪ ਵਾਲਿਆਂ ਨੇ ਜਿਹੜੇ ਬਲਾਕ ਬਣਾਏ ਸਨ ਉਹ ਇਸ ਜਹਾਜ਼ ਉਤੇ ਵਰਤੇ ਜਾਣੇ ਸਨ ।

ਸਮੁੰਦਰ ਵਿਚ ਨੀਵੇਂ ਨੀਵੇਂ ਬੱਦਲ ਧੁੰਦ ਵਾਂਗ ਤੈਰ ਰਹੇ ਸਨ, ਜੋ ਆਪਣੇ ਨਾਲ ਇਕਸਾਰ ਤੇ ਚੁੱਪ-ਚੁਪੀਤੀ ਵਰਖਾ ਲੈ ਕੇ ਆਏ ਸਨ । ਚਮਕੀਲੇ, ਧੁੰਦ ਵਰਗੇ ਪਾਣੀ ਦੇ ਟੇਪੇ ਈਲੀਆ ਮਾਤਵੀਯੇਵਿਚ ਦੇ ਸੰਘਣੇ ਭਰਵੱਟਿਆਂ ਉਤੇ ਆ ਚੁੰਮਟੇ ਸਨ ਅਤੇ ਟੋਪੀ ਉਤੋਂ ਤਿਲ੍ਹਕ ਕੇ ਉਹ ਉਸ ਦੇ ਕਾਲਰ ਵਿਚ ਜਾ ਰਹੇ ਸਨ । ਪਰ ਦਫ਼ਤਰ ਜਾਣ ਬਾਰੇ ਕੀ ਵਿਚਾਰ ਸੀ ? ਪਰ ਉਥੇ ਕਰਨ ਲਈ ਹੈ ਵੀ ਕੀ ਸੀ ? ਸਭ ਕੁਝ ਹੋ ਚੁੱਕਾ ਸੀ । ਈਲੀਆ ਨੇ ਮੁੜ ਕੇ ਸਾਗਰ ਵਲ ਨਿਗਾਹ ਮਾਰੀ — ਉਥੇ ਉਸ ਦਾ ਜਹਾਜ਼ ਖਲੋਤਾ ਸੀ ਜੋ ਹੁਣ ਨਵੇਂ ਹੱਥਾਂ ਵਿਚ ਸੀ । ਉਸ ਨੇ ਕੇਵਲ ਬਾਦਬਾਨ ਭੇਜਣੇ ਸਨ । ਪਹਿਲਾਂ ਵੈੱਲਡਰਾਂ ਨੇ ਬਾਦਬਾਨ ਖ਼ਰਾਬ ਕਰ ਦਿਤੇ ਸਨ । ਹੁਣ ਉਹ ਨਵੇਂ ਬਾਦਬਾਨ ਵੈੱਲਡ ਕਰਕੇ ਦੇਣਗੇ । ਪਰ ਇਹ ਬਾਦਬਾਨ ਤਾਂ ਕੁਝ ਵੀ ਕੰਮ ਨਹੀਂ ਸੀ ।

ਉਸ ਨੇ ਜੇਬ ਵਿਚੋਂ ਰੁਮਾਲ ਕਢਿਆ ਅਤੇ ਆਪਣੇ ਮੂੰਹ ਉਤੋਂ ਪਾਣੀ ਦੇ ਟੇਪੇ ਪੂੰਝੇ । ਕਦੀ ਕਦੀ ਉਸ ਦੀ ਜ਼ਿੰਦਗੀ ਵਿਚ ਅਜਿਹਾ ਵੀ ਹੁੰਦਾ ਸੀ ਕਿ ਉਸ ਨੂੰ ਯੋਗ ਸਿਗਰਟ ਪੀਣ ਲਈ ਨਹੀਂ ਸੀ ਮਿਲ ਸਕਦਾ । ਅਤੇ ਉਸ ਨੂੰ ਆਪਣੇ ਘਰ ਦੇ ਤਮਾਕੂ ਦੀ ਸਰਨ ਲੈਣੀ ਪੈਂਦੀ ਸੀ । "ਕੀ ਹੋ ਰਿਹਾ ਐ, ਪਿਤਾ ਜੀ ? ਨਕਸ਼ੇ ਮਿਲ ਗਏ ?" ਪਿਛੋਂ ਇਕ ਹਸਮੁੱਖ ਆਵਾਜ਼ ਨੇ ਬੁਲਾਇਆ ।

ਐਨਤੋਨ ਤੇ ਜ਼ੀਨਾ ਪੈੜਾਂ ਦੇ ਕੋਲ ਤੁਰੇ ਆ ਰਹੇ ਸਨ । ਉਨ੍ਹਾਂ ਇਕੋ ਜਿਹੇ ਲੰਮੇ ਮੋਮੀ ਕੋਟ ਪਹਿਨੇ ਹੋਏ ਸਨ ।

"ਤੈਨੂੰ ਇਸ ਦਾ ਖ਼ਿਆਲ ਕਿਵੇਂ ਆਇਆ ?" ਈਲੀਆ ਨੇ ਸਿਗਰਟ ਬਣਾਉਂਦਿਆਂ, ਜ਼ਬਾਨ ਨਾਲ ਕਾਗਜ਼ ਗਿੱਲਾ ਕਰਦਿਆਂ ਕਿਹਾ ।

"ਤੁਸਾਂ ਤੇ ਹੁਣੇ ਇਸ ਵਿਚਾਰੀ ਨੂੰ ਵਿਦਾ ਕਰ ਛੱਡਿਆ ਸੀ......" ਐਨਤੋਨ ਨੇ ਉਧਰ ਇਸ਼ਾਰਾ ਕੀਤਾ ਜਿਧਰ ਉਸ ਦਾ ਪਿਉ ਪਹਿਲਾਂ ਤੋਂ ਹੀ ਦੇਖ ਰਿਹਾ ਸੀ ।

"ਤੈਨੂੰ ਵੀ ਤਾਂ ਮੈਂ ਇਕ ਵਾਰੀ ਵਿਦਾ ਕੀਤਾ ਸੀ", ਰਤਾ ਕੁ ਰੁਕ ਕੇ ਈਲੀਆ

ਬੋਲਿਆ। "ਕਿਸੇ ਨੂੰ ਵਿਦਾ ਕਰਨ ਦਾ ਮਤਲਬ ਇਹ ਨਹੀਂ ਕਿ ਤੁਸਾਂ ਉਸ ਨੂੰ ਸਦਾ ਲਈ ਵਿਦਾ ਕਰ ਦਿਤਾ ਹੈ। ਅੱਛਾ, ਕੀ ਖ਼ਬਰ ਹੈ ਉਧਰੋਂ ?" ਉਸ ਨੇ ਵਿਸ਼ਾ ਬਦਲਿਆ। "ਕੀ ਕੰਮ ਤੁਰ ਰਿਹਾ ਹੈ ?"

"ਹੌਲੀ-ਹੌਲੀ, ਪਿਤਾ ਜੀ ! ਸਰਦੀਆਂ ਨੇੜੇ ਆ ਰਹੀਆਂ ਨੇ।"

"ਠੀਕ ਹੈ ! ਸਰਦੀਆਂ ਵਿਚ ਜਹਾਜ਼ ਬਣਾਉਣਾ ਵਧੇਰੇ ਕਠਨ ਹੁੰਦਾ ਹੈ।" ਉਹ ਫਿਰ ਰੁਕਿਆ ਤੇ ਨਿੱਕੀ ਜਿਹੀ ਹਾਸੀ ਹੱਸਿਆ।" ਤਾਂ ਐਤਕਾਂ ਮੈਨੂੰ ਨਹੀਂ ਸਗੋਂ ਨਕਸ਼ੇ "ਤੈਨੂੰ" ਮਿਲੇ ਹਨ ? ਸਰਦੀਆਂ ! ...... ਕੁਝ ਡਰ ਵਾਲੀ ਗੱਲ ਤਾਂ ਨਹੀਂ ? ਖ਼ੈਰ, ਜਦੋਂ ਘਰੋਗੀ ਜੰਗ ਪਿਛੋਂ ਅਸਾਂ ਸ਼ਿੱਪਯਾਰਡ ਦੀ ਮੁੜ-ਉਸਾਰੀ ਕੀਤੀ ਸੀ ਤਾਂ ਉਦੋਂ ਵੀ ਸਰਦੀਆਂ ਹੀ ਸਨ ਤੇ ਤਾਪਮਾਨ ਜ਼ੀਰੋ ਤੋਂ ਚਾਲ੍ਹੀ ਦਰਜੇ ਥੱਲੇ ਸੀ। ਸਾਨੂੰ ਧਰਤੀ ਪੁੱਟਣੀ ਪੈਂਦੀ ਤੇ ਫਿਰ ਨੰਗੇ ਹੱਥਾਂ ਨਾਲ ਮਿੱਟੀ ਹਟਾਉਣੀ ਪੈਂਦੀ ਸੀ। ਇੱਟਾਂ ਸਾਡੀਆਂ ਉਂਗਲਾਂ ਦੇ ਨਾਲ ਜੰਮ ਜਾਂਦੀਆਂ ਤੇ ਚਮੜੀ ਉਧੇੜ ਸੁੱਟਦੀਆਂ ਸਨ।"

"ਹੁਣ ਸਮਾਂ ਬਦਲ ਗਿਆ ਹੈ, ਪਿਤਾ ਜੀ ! ਤੁਸੀਂ ਵੋਲਗਾ-ਡਾਨ ਨਹਿਰ ਨੂੰ ਆਪਣੇ ਹੱਥਾਂ ਨਾਲ ਨਹੀਂ ਖੁਰਚ ਸਕਦੇ ਸਉ।"

"ਜੇ ਕਰਨਾ ਪੈਂਦਾ ਤਾਂ ਅਸੀਂ ਉਹ ਵੀ ਕਰਨਾ ਹੀ ਸੀ।" ਤਮਾਕੂ ਦਾ ਧੂੰਆਂ ਛਡਦਿਆਂ ਇ.ਲੀਆ ਮਾਤਵੀਯੇਵਿਚ ਨੇ ਜ਼ੀਨਾ ਵਲ ਤੱਕਿਆ। ਉਸ ਨੂੰ ਆਸ ਸੀ ਕਿ ਉਹ ਵੀ ਬਹਿਸ ਕਰਨ ਲਗ ਪਵੇਗੀ। ਨੌਜਵਾਨ ਸਦਾ ਇਕ ਦੂਜੇ ਦੇ ਬਰਾਬਰ ਖੜੇ ਹੋ ਕੇ ਸਹਾਇਤਾ ਕਰਦੇ ਹਨ।

ਅਤੇ ਬੇਸ਼ਕ ਜ਼ੀਨਾ ਨੇ ਵੀ ਕੁਝ ਕਿਹਾ, ਪਰ ਉਹ ਕੁਝ ਨਹੀਂ ਜਿਸ ਦੀ ਈਲੀਆ ਨੂੰ ਆਸ ਸੀ।

"ਈਲੀਆ ਮਾਤਵੀਯੇਵਿਚ", ਉਸ ਨੇ ਆਪਣੇ ਵਾਲਾਂ ਨੂੰ ਮੋਮੀ ਟੋਪੇ ਦੇ ਵਿਚ ਕਰਦਿਆਂ ਕਿਹਾ। "ਤੁਸੀਂ ਸਾਨੂੰ ਉਨ੍ਹਾਂ ਸਾਰਿਆਂ ਦੀਆਂ ਗੱਲਾਂ ਸੁਣਾਉ, ਇਕ ਦਿਨ। ਅਸਾਂ ਕੇਵਲ ਕਿਤਾਬ ਵਿਚ ਹੀ ਪੜ੍ਹੀਆਂ ਨੇ। ਤੇ ਐਨਤੋਨ ਇਲਿਚ ਗ਼ਲਤ ਹਨ। ਠੀਕ ਹੈ ਕਿ ਸਮਾਂ ਬਦਲ ਗਿਆ ਹੈ। ਪਰ ਕੀ ਲੋਕ ਵੀ ਬਦਲੇ ਹਨ ? ਉਹ ਮੁਸ਼ਕਲਾਂ ਤੋਂ ਉੱਕਾ ਨਹੀਂ ਘਬਰਾਉਂਦੇ। ਅਤੇ ਜੇਕਰ ਸਾਨੂੰ ਉਹੋ ਕੁਝ ਕਰਨਾ ਪੈਂਦਾ......।"

"ਨਹੀਂ, ਉਹ ਠੀਕ ਆਖ ਰਿਹਾ ਹੈ !" ਈਲੀਆ ਮਾਤਵੀਯੇਵਿਚ ਅਚਾਨਕ ਹੀ ਵਿਚੋਂ ਉੱਚੀ ਸਾਰੀ ਬੋਲਿਆ। "ਤੁਹਾਡਾ ਐਨਤੋਨ ਇਲਿਚ ਠੀਕ ਹੈ ! ਅਜ ਕਲ੍ਹ ਕੋਈ ਵੀ ਇੱਟਾਂ ਨਾਲ ਆਪਣੇ ਹੱਥਾ ਦਾ ਨਾਸ ਨਹੀਂ ਕਰੇਗਾ। ਉਹ ਇਹ ਕੰਮ ਮਸ਼ੀਨਾਂ ਨਾਲ ਕਰੇਗਾ। ਲੋਕ ਤਾਂ ਮੁਸ਼ਕਲਾਂ ਤੋਂ ਹਾਲੇ ਵੀ ਨਹੀਂ ਡਰਦੇ, ਪਰ ਅਜ ਕਲ੍ਹ ਦੀਆਂ ਮੁਸ਼ਕਲਾਂ ਵਖਰੀ ਕਿਸਮ ਦੀਆਂ ਹਨ।"

ਇਤਨੇ ਵਿਚ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਆ ਕੇ ਈਲੀਆ ਮਾਤਵੀਏਵਿਚ ਦੇ ਪਿਛੇ ਖੜਾ ਹੋ ਗਿਆ। ਉਸ ਨੇ ਆਪਣੀ ਐਨਕ ਸਾਫ਼ ਕੀਤੀ ਅਤੇ ਪੁੱਛਿਆ :

"ਮਿਸਾਲ ਵਜੋਂ, ਈਲੀਆ ?......"

"ਮਿਸਾਲ ਵਜੋਂ ? ਰਤਾ ਸਬਰ ਕਰ, ਤੈਨੂੰ ਖ਼ੁਦ ਹੀ ਬਥੇਰੀਆਂ ਮਿਸਾਲਾਂ ਮਿਲ ਜਾਣਗੀਆਂ।"

ਈਲੀਆ ਮਾਤਵੀਏਵਿਚ ਨੇ ਆਪਣੀ ਸਿਗਰਟ ਦਾ ਟੋਟਾ ਬਜਰੀ ਦੇ ਢੇਰ ਉਤੇ ਸੁੱਟਿਆ ਅਤੇ ਸ਼ਰਰ ਸ਼ਰਰ ਕਰਦਾ ਭੀੜ ਵਾਲੀ ਥਾਂ ਵਲ ਤੁਰ ਪਿਆ। ਉਸ ਨੇ ਨੌਜਵਾਨ ਇੰਜੀਨੀਅਰਾਂ ਬਾਰੇ ਸੋਚਿਆ — ਆਪਣੇ ਪੁੱਤਰ ਐਨਤੋਨ ਤੇ ਜ਼ੀਨਾ ਬਾਰੇ। ਹੈਰਾਨੀ ਦੀ ਗੱਲ ਸੀ ਕਿ ਉਹਨਾਂ ਦੀ ਆਪਸ ਵਿਚ ਜਿਤਨੀ ਆਸਾਨੀ ਨਾਲ ਬਣ ਗਈ। ਰਤਾ ਕੁ ਗੱਲ ਨਾਲ ਉਹਨਾਂ ਇਕ ਦੂਜੇ ਨੂੰ ਸਮਝ ਲਿਆ। ਉਹਨਾਂ ਲਈ ਹਰ ਚੀਜ਼ ਸਾਦਾ ਤੇ ਆਸਾਨ ਸੀ। ਸਰਦੀਆਂ ਦੀਆਂ ਮੁਸ਼ਕਲਾਂ ਸਨ, ਪਰ ਰੱਬ ਹੀ ਜਾਣਦਾ ਹੈ ਕਿ ਬੰਦੇ ਦੇ ਆਪਣੇ ਅੰਦਰ ਕਿਤਨੀਆਂ ਕੁ ਮੁਸ਼ਕਲਾਂ ਭਰੀਆਂ ਪਈਆਂ ਹਨ, ਜਿਨ੍ਹਾਂ ਬਾਰੇ ਉਹ ਪਰਵਾਹ ਨਹੀਂ ਕਰਦਾ, ਸੋਚਦਾ ਨਹੀਂ।

ਇਨ੍ਹਾਂ ਗੱਲਾਂ ਬਾਰੇ ਸੋਚਦਿਆਂ ਸੋਚਦਿਆਂ ਉਸ ਦੀ ਬਿਰਤੀ ਜਹਾਜ਼ ਉਤਾਰਨ ਵਾਲੇ ਦਿਨ — ਸਗੋਂ ਉਸ ਤੋਂ ਪਹਿਲੀ ਸ਼ਾਮ ਵਲ ਚਲੀ ਗਈ। ਕਿਤਨੀ ਭੈੜੀ ਸ਼ਾਮ ਸੀ ਉਹ।

ਪਹਿਲਾਂ ਤਾਂ ਹਰ ਚੀਜ਼ ਠੀਕ ਚਲਦੀ ਦਿਖਾਈ ਦੇਂਦੀ ਸੀ। ਲੀਡੀਆ ਤੋਂ ਬਿਨਾਂ, ਕਿਸ ਨੂੰ ਜ਼ੁਕਾਮ ਹੋਇਆ ਸੀ, ਸਾਰਾ ਟੱਬਰ ਸ਼ਿੱਪਯਾਰਡ ਵਿਚ ਆਇਆ ਸੀ — ਇਹ ਇਕ ਪੁਰਾਣੀ ਤੁਰੀ ਆਉਂਦੀ ਰੀਤ ਸੀ। ਘਰ ਜਾ ਕੇ ਉਨ੍ਹਾਂ ਮੇਜ਼ ਸਜਾਈ। ਅਗਾਫੀਯਾ ਕਾਰਪੋਵਨਾ ਹੋਰਨਾਂ ਨਾਲੋਂ ਪਹਿਲਾਂ ਘਰ ਆ ਗਈ ਸੀ। ਖਾਣਾ ਗਰਮ ਕਰਨ ਤੇ ਮੇਜ਼ ਲਗਾਉਣ ਲਈ। ਜਦੋਂ ਬਾਕੀ ਟੱਬਰ ਮੁੜਿਆ ਤਾਂ ਉਸ ਨੇ ਘਬਰਾਹਟ ਨਾਲ ਉਨ੍ਹਾਂ ਦਾ ਸੁਆਗਤ ਕੀਤਾ।

"ਸਾਡੀ ਲੀਡੀਆ ਨੂੰ ਕੀ ਹੋ ਗਿਆ ?" ਉਸ ਹੈਰਾਨੀ ਨਾਲ ਕਿਹਾ। "ਜਦੋਂ ਮੈਂ ਘਰ ਪੁੱਜੀ ਤਾਂ ਬਿਸਤਰ ਖ਼ਾਲੀ ਪਿਆ ਸੀ। ਪਰ ਮੇਰਾ ਖ਼ਿਆਲ ਹੈ ਕਿ ਅਜਿਹੇ ਮੌਕੇ ਉਤੇ ਉਹ ਟਿਕ ਕੇ ਲੇਟ ਨਹੀਂ ਸਕਦੀ। ਉਸ ਨੂੰ ਆਪਣਾ ਜ਼ੁਕਾਮ ਭੁੱਲ ਗਿਆ ਹੋਵੇਗਾ।"

ਜਦੋਂ ਈਲੀਆ ਮਾਤਵੀਏਵਿਚ, ਕੋਸਤਿਯਾ, ਅਲੈਕਸੇਈ, ਐਨਤੋਨ, ਦੂਨੀਯਾਸ਼ਾ, ਤੋਨਿਯਾ ਤੇ ਵਿਕਟਰ ਗਿੱਲੇ ਕਪੜੇ ਬਦਲ ਰਹੇ ਸਨ ਤਾਂ ਵੈਸੀਲੀ ਮਾਤਵੀਏਵਿਚ ਤੇ ਮਾਰੀਆ ਗਾਵਰੀਲੋਵਨਾ ਆ ਪਹੁੰਚੇ। ਇਤਨੇ ਵਿਚ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਆ ਕੇ ਖਿੜਕੀ ਦਾ ਬੂਹਾ ਖੜਕਾਇਆ। "ਮੇਰੇ ਲਈ ਥਾਂ ਨਹੀਂ ਤੁਹਾਡੇ ਕੋਲ ?"

ਉਹ ਵੀ ਇਕੱਲਾ ਨਹੀਂ ਸੀ । ਉਹ ਚਾਚੀ ਨਤਾਲਿਯਾ ਨੂੰ ਬੂਹੇ ਅੱਗੇ ਮਿਲ ਪਿਆ ਸੀ ਤੇ ਉਹ ਇਕੱਠੇ ਆਏ ਸਨ ।

"ਮੈਂ ਕੋਲੋਂ ਦੀ ਲੰਘੀ ਜਾ ਰਹੀ ਸਾਂ ਕਿ ਮਟਰ ਭੁੱਜਣ ਦੀ ਖ਼ੁਸ਼ਬੂ ਆ ਗਈ", ਚਾਚੀ ਨਤਾਲਿਯਾ ਨੇ ਮਸ਼ਕਰੀ ਨਾਲ ਗੱਲ ਸ਼ੁਰੂ ਕੀਤੀ । "ਮੈਥੋਂ ਰਿਹਾ ਨਾ ਗਿਆ। ਸੋਚਿਆ, ਚਲੋ ਮੁੰਡਿਆਂ-ਖੁੰਡਿਆਂ ਨਾਲ ਰਤਾ ਅੱਡੀ ਗਰਮ ਹੋ ਜਾਵੇਗੀ, ਨਾਲੇ ਕਿਸੇ ਸੁਆਦੀ ਚੀਜ਼ ਦੀ ਬੁਰਕੀ ਹੀ ਸਹੀ !"

"ਤੁਰਦੀ ਹੋ," ਈਲੀਆ ਮਾਤਵੀਏਵਿਚ ਬੋਲਿਆ । "ਅੱਜ ਕੋਈ ਬੁਰਕੀ-ਸ਼ੁਰਕੀ ਨਹੀਂ ਮਿਲਣੀ, ਤੇ ਮੁੰਡਿਆਂ-ਖੁੰਡਿਆਂ ਦੀ ਗੱਲ......ਹੋ ਸਕਦਾ ਐ, ਤੂੰ ਸਾਡੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬਾਰੇ ਸੋਚ ਰਹੀ ਹੋਵੇਂ ? ਮੈਨੂੰ ਪਤਾ ਐ, ਤੂੰ ਸੰਘ ਗਿਲਾ ਕਰਨ ਲਈ ਕੋਈ 'ਕੌੜਾ-ਘੁੱਟ' ਭਾਲਦੀ ਐਂ ।"

"ਚਲੋ ਜੇ ਇਹੋ ਗੱਲ ਐ, ਤਾਂ ਕੌੜੇ-ਘੁੱਟ ਦਾ ਗਲਾਸ ਵੀ ਅਜ ਵਰਗੇ ਠੰਢੇ ਦਿਨ ਕਿਹੜਾ ਚੂੰਢੀਆਂ ਵਢਦਾ ਐ ।"

"ਫੇਰ ਠੀਕ ਐ," ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਗੱਲ ਟੋਕੀ । "ਅਸਾਂ ਤਾਂ ਇਹ ਜਸ਼ਨ ਮਨਾਉਣਾ ਹੀ ਹੈ ਨਾ ।"

"ਹਸ਼, ਬੰਦਿਆ," ਅਗਾਫੀਯਾ ਕਾਰਪੋਵਨਾ ਰਸੋਈ ਵਿਚੋਂ ਸੈਂਡਵਿਚਸ ਦੀ ਪਲੇਟ ਚੁਕੀ ਆਉਂਦਿਆਂ ਬੋਲੀ। "ਤੂੰ ਤਾਂ ਪਹਿਲਾ ਹੀ ਹਵਾ ਦੇ ਘੋੜੇ ਤੇ ਸਵਾਰ ਐਂ ਮੈਨੂੰ ਦਿਸਦਾ ਪਿਆ ਏਂ......"

"ਮੈਂ ਕਿਥੋਂ ਪੀ ਲਈ ਭਲਾ ? ਮੈਂ ਤਾਂ ਸਿੱਧਾ ਕੰਮ ਤੋਂ ਆ ਰਿਹਾ ਹਾਂ। ਕੰਮ ਉਤੇ ਤੁਸੀਂ ਪੀ ਨਹੀਂ ਸਕਦੇ। ਡਿਸਿਪਲਿਨ ਆਗਿਆ ਨਹੀਂ ਦੇਂਦਾ।"

"ਠੀਕ ਐ, ਬਦਮਾਸ਼ ! ਤੇਰੇ ਮੂੰਹ ਵਿਚੋਂ ਮੈਨੂੰ 'ਡਿਸਿਪਲਿਨ' ਦੀ ਮੁਸ਼ਕ ਪਹਿਲਾਂ ਹੀ ਆ ਰਹੀ ਐ," ਅਗਾਫੀਯਾ ਬੋਲੀ।

"ਕਿਵੇਂ, ਅਗਾਫੀਯਾ ! ਮੇਰੇ ਕੋਲ ਕਿਥੋਂ ਆ ਗਈ। ਭਲਾ ਜੇ ਹੋਵੇ ਵੀ ਤਾਂ ਸਭ ਤੇਰਾ ਕਸੂਰ ਐ। ਤੂੰ ਐਸੇ ਝੱਖੜ ਨੂੰ ਜਨਮ ਜੁ ਦਿਤਾ ਐ," ਅਲੈਗਜ਼ਾਂਦਰ ਨੇ ਐਨਤੋਨ ਵਲ ਇਸ਼ਾਰਾ ਕੀਤਾ। "ਅਜ ਕਲ੍ਹ ਇਸ ਨੇ ਹਰ ਚੀਜ਼ ਕਿਤੇ ਦੀ ਕਿਤੇ ਵਗਾਹ ਮਾਰੀ ਐ। ਹਾਂ, ਬਈ ਐਨਤੋਨ ਇਲਿਚ, ਤੂੰ ਕਿਥੇ ਭੇਜ ਰਿਹਾ ਹੈਂ ਮੈਨੂੰ ? ਮੈਂ ਤੈਨੂੰ ਪੁੱਛਦਾ ਹਾਂ। ਆ ਬੋਲ ! ਦੇ ਜਵਾਬ ਮੈਨੂੰ !"

"ਕਿਤੇ ਵੀ ਨਹੀਂ, ਚਾਚਾ ਅਲੈਗਜ਼ਾਂਦਰ। ਤੂੰ ਆਪਣੀ ਪਹਿਲਾਂ ਵਾਲੀ ਥਾਂ ਤੇ ਹੀ ਕੰਮ ਕਰ। ਅਸੀਂ ਤੈਨੂੰ ਕਿਧਰੇ ਨਹੀਂ ਭੇਜ ਰਹੇ।"

"ਨਹੀਂ। ਮੇਰੇ ਕੰਨੀਂ ਸਭ ਕੁਝ ਪੈ ਜਾਂਦਾ ਐ। ਮੈਂ ਕਿਧਰੇ ਜਾ ਜ਼ਰੂਰ ਰਿਹਾ ਹਾਂ — ਪਤਾ ਨਹੀਂ ਉੱਤਰ ਵਿਚ ਜਾਂ ਦੱਖਣ ਵਿਚ।"

"ਤੁਹਾਨੂੰ ਕੋਈ ਫ਼ਰਕ ਨਹੀਂ ਪੈਂਦਾ। ਦੇਸ਼ ਵਿਚ ਕੋਈ ਐਸੀ ਥਾਂ ਨਹੀਂ ਜਿਹੜੀ ਪਿੱਛੇ ਵਲ ਜਾ ਰਹੀ ਹੋਵੇ। ਹਰ ਥਾਂ ਅਸਾਂ ਅੱਗੇ ਹੀ ਵਧਣਾ ਹੈ।"

ਉਹ ਮੇਜ਼ ਦੁਆਲੇ ਜਾ ਬੈਠੇ।

"ਪਰ ਲੀਡੀਆ ਨੂੰ ਕੀ ਹੋ ਗਿਆ ?" ਅਗਾਫੀਯਾ ਕਾਰਪੋਵਨਾ ਨੇ ਵਿਕਟਰ ਵਲ ਤੱਕ ਕੇ ਪੁੱਛਿਆ, ਉਸ ਦੀ ਆਵਾਜ਼ ਵਿਚ ਚਿਤਾਵਣੀ ਸੀ।

ਵਿਕਟਰ ਨੇ ਕੋਈ ਉੱਤਰ ਨਾ ਦਿਤਾ। ਉਸ ਨੇ ਆਪਣੇ ਕਾਂਟੇ ਉਤੇ ਅਚਾਰ ਦੀ ਖੁੰਮ ਚੜ੍ਹਾਈ, ਉਹ ਪਲੇਟ ਵਿਚ ਡਿੱਗ ਪਈ ਤੇ ਖ਼ਾਲੀ ਚਮਚ ਉਸ ਮੂੰਹ ਵਲ ਵਧਾਇਆ। ਅਗਾਫੀਯਾ ਕਾਰਪੋਵਨਾ ਨੇ ਹਉਕਾ ਭਰਿਆ। ਉਸੇ ਪਲ ਤੋਂ ਸਾਰਾ ਕੰਮ ਵਿਗੜਨਾ ਸ਼ੁਰੂ ਹੋ ਗਿਆ ਸੀ।

"ਕਮਾਲ ਔਰਤ ਐ!" ਈਲੀਆ ਮਾਤਵੀਯੇਵਿਚ ਬੋਲਿਆ। "ਜਾਂ ਸਾਰਾ ਦਿਨ ਘਰੇ ਲੇਟੀ ਰਹਿੰਦੀ ਐਂ ਤੇ ਜਾਂ ਫਿਰ ਹਲਕੀ-ਕੁੱਤੀ ਵਾਂਗ ਬਾਹਰ ਭੱਜੀ ਫਿਰਦੀ ਹੈ। ਇਸ ਨੂੰ ਕੁਝ ਮੱਤ ਦੇਣੀ ਚਾਹੀਦੀ ਹੈ। ਪੁਰਾਣੀ ਕਿਸਮ ਦੀ ਮੱਤ।"

"ਬੁੱਢੇ ਬਘਿਆੜ ਦੀ ਗੱਲ ਸੁਣੋ!" ਨਤਾਲਿਯਾ ਵੈਸਲੀਯੇਵਨਾ ਬੋਲੀ। "ਪਤਨੀ ਦੇ ਦਿਲ ਤੀਕ ਪੁੱਜਣ ਲਈ ਮਿਹਰਬਾਨੀ ਤੇ ਧਿਆਨ ਦੇਣ ਦੀ ਲੋੜ ਹੈ।"

"ਵੱਡੀ ਸਾਰੀ ਡਾਂਗ ਨਾਲ!"

"ਇਸ ਨਾਲ ਤੁਸੀਂ ਕੁਝ ਨਹੀਂ ਕਰ ਸਕਦੇ," ਮਾਰੀਆ ਗਾਵਰੀਲੋਵਨਾ ਨੇ, ਜੋ ਬੜੀ ਹੱਟੀ-ਕੱਟੀ ਔਰਤ ਸੀ, ਗੁੱਸੇ ਭਰੀਆਂ ਅੱਖਾਂ ਨਾਲ ਨਤਾਲਿਯਾ ਦੀ ਹਿਮਾਇਤ ਕੀਤੀ। "ਮੇਰਾਂ ਪਿਉ ਮੇਰੀ ਮਾਂ ਨੂੰ ਹਰ ਰੋਜ਼ ਕੁਟਦਾ ਸੀ, ਪਰ ਉਸ ਵਿਚ ਰੱਤੀ ਭਰ ਫ਼ਰਕ ਨਾ ਪਿਆ। ਉਹ ਉਸ ਨੂੰ ਟੋਕਨੋਂ ਤਾਂ ਡਰਦੀ ਸੀ, ਪਰ ਚੁੱਪ ਕਰ ਕੇ ਕਰਦੀ ਆਪਣੀ ਮਰਜ਼ੀ।"

"ਤੇਰਾ ਪਿਉ ਇਕ ਕੁਲਕ* ਸੀ," ਈਲੀਆ ਮਾਤਵੀਯੇਵਿਚ ਨੇ ਮਾਰੀਆਂ ਗਾਂਵਰੀਲੋਵਨਾ ਵਲ ਤੱਕੇ ਬਿਨਾਂ ਆਖਿਆ। "ਇਸੇ ਕਰ ਕੇ ਉਹ ਡਾਂਗ ਵਿਚ ਵਿਸ਼ਵਾਸ ਰਖਦਾ ਸੀ।"

"ਪਰ ਤੂੰ ਵੀ ਆਖ ਰਿਹਾ ਏਂ......"

"ਮੈਂ ਕਹਿੰਦਾ ਜ਼ਰੂਰ ਹਾਂ। ਪਰ ਰਤਾ ਤੂੰ ਸਮਝਣ ਦੀ ਕੋਸ਼ਿਸ਼ ਕਰ ਕਿ ਮੈਂ ਕੀ ਆਖਦਾ ਹਾਂ!"

ਐਨਤੋਨ ਨੇ ਗੱਲ-ਬਾਤ ਨੂੰ ਵਿਗੜਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ। ਪਰ ਅਸਫਲ ਰਿਹਾ। ਹਰ ਇਕ ਦੇ ਰਉਂ ਵਿਚ ਕੁੜੱਤਣ ਸਪਸ਼ਟ ਸੀ। ਇਸ ਵਿਚ ਕਸੂਰ

---

* ਕੁਲਕ – ਖਾਂਦਾ ਪੀਦਾ ਰੂਸੀ ਜਗੀਰਦਾਰ (ਜ਼ਾਰ ਸਮੇਂ)

ਲੀਡੀਆ ਦਾ ਸੀ। ਉਹ ਘਰ ਨਾ ਪਰਤੀ।

ਰਾਤ ਦੇ ਬਾਰਾਂ ਵਜੇ ਵਿਕਟਰ ਉਸ ਨੂੰ ਲੱਭਣ ਤੁਰ ਪਿਆ। ਉਸ ਦੇ ਨਾਲ ਕੋਸਤਿਯਾ ਤੇ ਅਲੈਕਸੇਈ ਵੀ ਸਨ। ਤੋਨਿਯਾ ਗੁਆਂਢੀਆਂ ਵਲ ਦੇਖਣ ਗਈ। ਵੈਸੀਲੀ ਮਾਤਵੀਯੇਵਿਚ ਨੇ ਪੁਲਿਸ ਨੂੰ ਖ਼ਬਰ ਕਰਨ ਦੀ ਸਲਾਹ ਦਿੱਤੀ।

''ਜਿਵੇਂ ਇਸ ਤੋਂ ਬਿਨਾਂ ਪਹਿਲੋਂ ਕਿਤੇ ਭਲੀ ਗੱਲ ਹੋਈ ਐ।'' ਈਲੀਆ ਮਾਤਵੀਯੇਵਿਚ ਗੁੱਸੇ ਨਾਲ ਗਰਜਿਆ। ''ਜ਼ੁਰਬੀਨਾ ਦੀ ਨੂੰਹ ਨੂੰ ਪੁਲਿਸ ਲਭਦੀ ਫਿਰੇ ?''

ਉਹਨਾਂ ਨੂੰ ਲੀਡੀਆ ਨਾ ਮਿਲੀ। ਸਾਰਾ ਟੱਬਰ ਰਾਤ ਭਰ ਜਾਗਦਾ ਰਿਹਾ ਤੇ ਛੁੱਟੀ ਦਾ ਸੱਤਿਆਨਾਸ ਹੋ ਗਿਆ। ਹਰ ਕੋਈ ਉਸ ਦੀ ਉਡੀਕ ਤੀਬਰਤਾ ਨਾਲ ਕਰ ਰਿਹਾ ਸੀ।......ਉਹ ਨਾ ਮੁੜੀ। ਜਿਸ ਕਿਸੇ ਤੋਂ ਵੀ ਪੁੱਛਿਆ ਉਸ ਨੇ ਉਸ ਨੂੰ ਕਿਧਰੇ ਨਹੀਂ ਦੇਖਿਆ ਸੀ......

ਅਤੇ ਫਿਰ ਉਹ ਆਪਣੇ ਦਫ਼ਤਰ ਦੇ ਮੇਜ਼ ਉਤੇ ਇੰਜ ਬੈਠੀ ਮਿਲੀ ਜਿਵੇਂ ਕੁਝ ਹੋਇਆ ਹੀ ਨਾ ਹੋਵੇ। ''ਮੈਂ ਘਰ ਨਹੀਂ ਜਾਵਾਂਗੀ,'' ਉਸ ਕਿਹਾ। ''ਇਸ ਕਰ ਕੇ ਤੁਸੀਂ ਮੈਨੂੰ ਇਹ ਗੱਲ ਆਖੋ ਹੀ ਨਾ।'' ਕਿਤਨੀ ਸ਼ਰਮ ਤੇ ਬੇਇੱਜ਼ਤੀ ਦੀ ਗੱਲ ਸੀ ! ਉਸ ਦੇ ਤੇ ਵਿਕਟਰ ਦਰਮਿਆਨ ਕੀ ਗੱਲ ਹੋਈ ਸੀ ?......

ਜ਼ਿੰਦਗੀ ਕਿਤਨੀ ਧੋਖੇਬਾਜ਼ ਸੀ, ਈਲੀਆ ਮਾਤਵੀਯੇਵਿਚ ਨੇ ਸੋਚਿਆ। ਇਉਂ ਜਾਪਦਾ ਸੀ ਜਿਵੇਂ ਦੁਨੀਆਂ ਦੀ ਕੋਈ ਤਾਕਤ ਬੰਦੇ ਨੂੰ ਭਰਪੂਰ ਜੀਵਨ ਜਿਊਣ ਤੋਂ ਨਾ ਰੋਕ ਸਕਦੀ ਹੋਵੇ। ਜਿਵੇਂ ਉਹ ਸੱਚ ਮੁਚ ਉਹ ਆਪਣੇ ਹੱਥਾਂ ਨਾਲ ਪਹਾੜ ਹਿਲਾ ਸਕਦਾ ਹੋਵੇ। ਪਰ ਫਿਰ ਰੋਕਦਾ ਕੌਣ ਸੀ। ਜ਼ਿੰਦਗੀ ਹੀ। ਮਿਸਾਲ ਵਜੋਂ ਵਿਕਟਰ ਤੇ ਲੀਡੀਆ ਨੇ ਜੋ ਘੜਮੱਸ ਕੀਤੀ ਸੀ, ਉਹੋ ਹੀ ਲੈ ਲਈ ਜਾਵੇ। ਕੀ ਇਹ ਘੜਮੱਸ ਉਹਨਾਂ ਨੂੰ ਭਰਪੂਰ ਜੀਵਨ ਜਿਊਣ ਤੋਂ ਰੋਕ ਸਕਦਾ ਸੀ ? ਹਾਂ। ਜ਼ਰੂਰ। ਤੇ ''ਲੋਕਾਂ ਦੇ ਅੰਦਰਲੀਆਂ ਮੁਸ਼ਕਲਾਂ'' ਇਹਨਾਂ ਨੂੰ ਹੀ ਤਾਂ ਆਖਦੇ ਹਨ। ਸੁਸਤ ਤੇ ਕਾਹਿਲ ਬੰਦੇ ਨੂੰ ਹੀ ਲੈ ਲਵੋ। ਉਸ ਨੂੰ ਅਜਿਹਾ ਬਣਾਉਣ ਵਾਲੀ ਕੀ ਚੀਜ਼ ਹੈ ? ਉਸ ਦੇ ਅੰਦਰ ਉਦੋਂ ਦੇ ਅਤੀਤ ਦਾ ਕੁਝ ਰਿਹਾ ਹੋਇਆ ਸੀ ਜਦੋਂ ਉਹ ਲੋਕਾਂ ਜਾਂ ਆਪਣੇ ਲਈ ਨਹੀਂ, ਸਗੋਂ ਆਪਣੇ ਮਾਲਕ ਲਈ ਕੰਮ ਕਰਦਾ ਸੀ। ਜਾਂ ਉਹ ਆਦਮੀ ਲੈ ਲਉ ਜੋ ਚੰਗਾ ਭਲਾ ਕੰਮ ਤਾਂ ਕਰਦਾ ਹੈ, ਪਰ ਸਾਂਝੀ ਲੋੜ ਵਿਚ ਦਿਲਚਸਪੀ ਨਹੀਂ ਲੈਂਦਾ — ਉਹ ਬਹੁਤੀ ਤਨਖ਼ਾਹ ਲੈਣ ਲਈ ਘੁਲਦਾ ਹੈ ਤੇ ਜਦੋਂ ਮਿਲ ਜਾਂਦੀ ਹੈ ਤਾਂ ਆਰਾਮ ਨਾਲ ਪਾਜਾਮਾ ਤੇ ਸਲੀਪਰ ਪਾ ਕੇ ਘਰ ਬੈਠਿਆ ਰਹਿੰਦਾ ਹੈ। ਉਸ ਵਲੋਂ ਭਾਵੇਂ ਕੁਝ ਪਿਆ ਹੋਵੇ ! ਆਖਦੇ ਹਨ ਕਿ ਇਹ ਸਭ ਕੁਝ ਪੂੰਜੀਵਾਦੀ ਨਜ਼ਾਮ ਦੇ ਦੋਸ਼ ਹਨ। ਪਰ ਉਹ ਤਾਂ ਖ਼ਤਮ ਹੋ ਜਾਵੇਗਾ। ਹੁਣ ਕਿਤਨੇ ਕੁ ਪੂੰਜੀਪਤੀ ਰਹਿ ਗਏ ਨੇ ? ਪਰ ਫੇਰ ਵੀ.. ਪਰ ਮੁਸ਼ਕਲਾਂ ਸਾਹਮਣੇ ਜਦੋਂ ਤੁਹਾਡਾ ਸਿਰ ਫਿਰ ਜਾਂਦਾ ਹੈ, ਉਦੋਂ

ਕੀ ਹੁੰਦਾ ਹੈ ?......ਉਹ ਕਮਜ਼ੋਰੀ ਕਿਥੋਂ ਆਉਂਦੀ ਹੈ ? ਬੰਦੇ ਨੂੰ ਬਾਹਾਂ ਛੁੰਗ ਕੇ ਹੀ ਜੀਵਨ ਗੁਜ਼ਾਰਨਾ ਪੈਂਦਾ ਹੈ।

ਈਲੀਆ ਮਾਤਵੀਯੇਵਿਚ ਇਹਨਾਂ ਸੋਚਾਂ ਵਿਚ ਡੁੱਬਾ ਆਪਣੇ ਦਫ਼ਤਰ ਆ ਪੁੱਜਾ। ਜਿਵੇਂ ਉਹ ਆਪਣੇ ਸ਼ਬਦਾਂ ਨੂੰ ਅਮਲੀ ਜਾਮਾ ਪਹਿਨਾ ਰਿਹਾ ਹੋਵੇ — ਉਸ ਨੇ ਰੇਨ ਕੋਟ ਤੇ ਟੋਪੀ ਲਾਹ ਕੇ ਬੈਂਚ ਉਤੇ ਸੁੱਟੀ ਤੇ ਆਪਣੇ ਨਿੱਕੇ ਕੋਟ ਦੀਆਂ ਬਾਹਾਂ ਛੁੰਗਣ ਲੱਗ ਪਿਆ। ਮੀਂਹ ਹਾਲੇ ਵੀ ਵੱਸ ਰਿਹਾ ਸੀ। ਉਸ ਨੇ ਆਪਣੇ ਹੱਥ ਧੋਣੇ ਸ਼ੁਰੂ ਕਰ ਦਿਤੇ।

— ੨ —

ਬੂਹਾ ਖੁਲ੍ਹਿਆ। ਰਿਜਨਲ ਪਾਰਟੀ ਕਮੇਟੀ ਦਾ ਸਕੱਤਰ ਕੋਵਾਲਿਯੋਵ ਸ਼ਿੱਪਯਾਰਡ ਦੇ ਪ੍ਰਤੀਨਿਧਾਂ ਨੂੰ ਆਪਣੇ ਦਫ਼ਤਰ ਦੇ ਬੂਹੇ ਅੱਗੇ ਮਿਲਿਆ। ਉਸ ਨੇ ਉਨ੍ਹਾਂ ਨੂੰ ਅੰਦਰ ਆਉਣ ਦਾ ਨਿਮੰਤਰਣ ਦਿੱਤਾ, ਪਰ ਉਨ੍ਹਾਂ ਨਾਲ ਹੱਥ ਮਿਲਾਉਣ ਦੀ ਕੋਈ ਕੋਸ਼ਿਸ਼ ਨਾ ਕੀਤੀ, ਸਗੋਂ ਆਪਣੇ ਹੱਥ ਦੀਆਂ ਉਂਗਲਾਂ ਇਉਂ ਫੈਲਾ ਰਖੀਆਂ ਜਿਵੇਂ ਬੜੇ ਤਪਾਕ ਨਾਲ ਹੱਥ ਮਿਲਾਉਣਾ ਚਾਹੁੰਦਾ ਹੋਵੇ। ਉਹਨਾਂ ਸਭਨਾਂ ਦੇ ਹੱਥ ਇਉਂ ਗਰੀਸ ਨਾਲ ਲਿਬੜੇ ਹੋਏ ਸਨ ਜਿਵੇਂ ਉਹ ਕਿਸੇ ਗੈਰਜ ਦੇ ਮਕੈਨਿਕ ਹੋਣ।

"ਆਉ, ਸਾਥੀਉ, ਅੰਦਰ ਆਉ।" ਕੋਵਾਲਿਯੋਵ ਨੇ ਕਈ ਵਾਰੀ ਦੁਹਰਾਇਆ। "ਆਪਣੇ ਬੈਠਣ ਲਈ ਥਾਂ ਲਭ ਲਉ। ਮੈਂ ਹੁਣ ਇਕ ਮਿੰਟ ਵਿਚ ਆਇਆ......" ਅਤੇ ਉਹ ਖ਼ੁਦ ਬਾਹਰ ਚਲਾ ਗਿਆ।

ਈਵਾਨ ਸਤੇਪਾਨੋਵਿਚ ਆਪਣਾ ਬਰੀਫ ਕੇਸ ਚੁੱਕੀ ਕਾਨਫਰੰਸ ਵਾਲੀ ਮੇਜ਼ ਦੁਆਲੇ ਬੈਠ ਗਿਆ, ਜਿਸ ਉਤੇ ਹਰੇ ਰੰਗ ਦਾ ਊਨੀ ਕਪੜਾ ਚੜ੍ਹਿਆ ਹੋਇਆ ਸੀ। ਮੇਜ਼ ਉਤੇ ਤਿੰਨ ਕਾਲੇ ਰੰਗ ਦੀਆਂ ਐਸ਼ ਟਰੇਆਂ ਪਈਆਂ ਸਨ ਤੇ ਪਾਣੀ ਦੇ ਦੋ ਜੱਗ। ਗੋਰਬੂਨੋਵ ਵੀ ਬੈਠ ਗਿਆ ਭਾਵੇਂ ਈਵਾਨ ਸਤੇਪਾਨੋਵਿਚ ਨਾਲੋਂ ਘਟ ਮੜਕ ਨਾਲ। ਉਸ ਨੇ ਆਪਣੇ ਲਈ ਇਕ ਪਾਣੀ ਦਾ ਗਲਾਸ ਭਰਿਆ। ਜ਼ੁਕੋਵ ਖਿੜਕੀ ਕੋਲ ਜਾ ਕੇ ਬਾਹਰ ਸ਼ਹਿਰ ਦਾ ਨਜ਼ਾਰਾ ਦੇਖਣ ਲੱਗਾ। ਐਨਤੋਨ ਅਤੇ ਹੋਰ ਇੰਜੀਨੀਅਰ, ਜੋ ਪਹਿਲੀ ਵਾਰੀ ਇਥੇ ਆਏ ਸਨ, ਚੰਗੀ ਤਰ੍ਹਾਂ ਦਫ਼ਤਰ ਨੂੰ ਘੋਖਣ ਲੱਗੇ।

ਕਦੀ ਸਮਾਂ ਸੀ ਜਦੋਂ ਰਿਜਨਲ ਪਾਰਟੀ ਕਮੇਟੀ ਦੇ ਸਕੱਤਰ ਦਾ ਦਫ਼ਤਰ ਸੂਬੇ ਵਿਚ ਬਣਨ ਵਾਲੀਆਂ ਸਾਰੀਆਂ ਜ਼ਰੂਰੀ ਚੀਜ਼ਾਂ ਦੇ ਮਾਡਲਾਂ ਨਾਲ ਭਰਿਆ ਹੁੰਦਾ ਸੀ। ਪਰ ਹੁਣ ਕੇਵਲ ਕੋਵਾਲਿਯੋਵ ਦੇ ਮੇਜ਼ ਉਤੇ ਇਕ ਕਾਰਗੋ ਤੇ ਸਵਾਰੀ ਜਹਾਜ਼ ਦਾ ਚਮਕੀਲਾ ਮਾਡਲ ਖਲੋਤਾ ਸੀ। ਇਹੋ ਜਿਹੇ ਜਹਾਜ਼ ਜੰਗ ਤੋਂ ਪਹਿਲਾਂ ਇਨ੍ਹਾਂ ਦਾ

ਸ਼ਿੱਪਯਾਰਡ ਬਣਾਉਂਦਾ ਹੁੰਦਾ ਸੀ। ਅਤੇ ਖਿੜਕੀ ਲਾਗ ਪਏ ਇਕ ਨਿੱਕੇ ਮੇਜ਼ ਉਤੇ ਜਿਸ ਉਤੇ ਨਾ-ਟੁੱਟਣ ਵਾਲਾ ਸ਼ੀਸ਼ਾ ਰਖਿਆ ਹੋਇਆ ਸੀ, ਕਈ ਬਹੁਤ ਵਿਸ਼ੇਸ਼ ਪ੍ਰਕਾਰ ਦੇ ਪੁਰਜ਼ੇ ਚਿਣੇ ਹੋਏ ਸਨ। ਦਫ਼ਤਰ ਵੱਡਾ ਤੇ ਨੰਗਾ ਨੰਗਾ ਸੀ । ਉਸ ਵਿਚ ਰਤਾ ਜਿੰਨੀ ਆਵਾਜ਼ ਵੀ ਦੂਣੀ ਹੋ ਕੇ ਸੁਣਾਈ ਦੇਂਦੀ । ਇੰਜੀਨੀਅਰ ਘੁਸਰ-ਮੁਸਰ ਕਰਨ ਲੱਗੇ।

ਕੋਵਾਲਿਯੋਵ ਜਦੋਂ ਪਰਤਿਆ ਤਾਂ ਉਸ ਦੇ ਮੋਢਿਆਂ ਉਤੇ ਤੌਲੀਆ ਸੀ। ਉਹ ਉਸ ਮੇਜ਼ ਕੋਲ ਗਿਆ ਜਿਥੇ ਕਿਸੇ ਯੰਤਰ ਦੇ ਪੁਰਜ਼ੇ ਪਏ ਸਨ। ਉਸ ਨੇ ਬੜੀ ਫੁਰਤੀ ਨਾਲ ਆਪਣੇ ਹੱਥ ਪੂੰਝੇ ਅਤੇ ਇਕ ਖ਼ੁਸ਼ ਤੇ ਚਹਿਕਵੀਂ ਆਵਾਜ਼ ਵਿਚ ਬੋਲਿਆ :

"ਤੁਹਾਨੂੰ ਪਤਾ ਹੈ ਸਾਥੀਓ, ਕਿ ਸਾਡੇ ਦੇਸ਼ ਦੇ ਕਾਰੀਗਰ ਬਿਲਕੁਲ ਸਮਝ ਤੋਂ ਬਾਹਰ ਦੇ ਲੋਕ ਹਨ । ਇਥੇ ਇਹ ਨਿੱਕਾ ਜਿਹਾ ਯੰਤਰ ਹੀ ਦੇਖ ਲਉ...... ਇਹ ਬਹੁਤ ਸਹੀ ਆਇਲਪ੍ਰੈਸ਼ਰ ਗੇਜ ਹੈ। ...... ਇੰਜਣਾਂ ਵਿਚ ਜਿਥੇ ਤੇਲ ਤੇ ਹਵਾ ਦੀ ਮਿਲਾਵਟ ਹੁੰਦੀ ਹੈ, ਇਹ ਵਰਤਿਆ ਜਾਂਦਾ ਹੈ। ਕੀ ਕੋਈ ਕਾਰੀਗਰ ਬਣਾ ਸਕਦਾ ਹੈ ਇਸ ਨੂੰ ? ਬੇਸ਼ੱਕ ਉਹ ਬਣਾ ਸਕਦੇ ਹਨ — ਹੱਥਾਂ ਨਾਲ ਹੀ। ਪਰ ਅਸੀਂ ਹਾਲੀਂ ਵੀ ਇਸ ਨੂੰ ਬਹੁਤਾਤ ਵਿਚ ਨਹੀਂ ਬਣਾ ਸਕਦੇ।

"ਫਿਰ ਮੁਸ਼ਕਿਲ ਕੀ ਹੈ ?" ਕਰੋਨੇਈ ਪਾਵਲੋਵਿਚ ਨੇ ਮੇਜ਼ ਕੋਲ ਆਉਂਦਿਆਂ ਪੁੱਛਿਆ।

"ਮੁਸ਼ਕਲ ? ਮੁਸ਼ਕਲ ਇਹ ਹੈ ਕਿ ਇਹ ਨਿੱਕਾ ਪਿਸਟਨ ਇਤਨੀ ਪੂਰੀ ਤਰ੍ਹਾਂ ਸਲੰਡਰ ਵਿਚ ਫ਼ਿੱਟ ਕੀਤਾ ਜਾਵੇ ਕਿ ਕੇਵਲ ਤੇਲ ਹੀ ਵਿਚੋਂ ਦੀ ਲੰਘ ਸਕੇ — ਹੋਰ ਕੁਝ ਨਾ।"

"ਹਮਮ", ਕੋਰਨੇਈ ਪਾਵਲੋਵਿਚ ਬੋਲਿਆ। "ਇਹ ਕੰਮ ਔਖਾ ਹੈ।"

"ਹਾਂ ! ਇਕ ਘੜੀਆਂ ਦੀ ਫ਼ੈਕਟਰੀ ਵਿਚੋਂ ਸਾਨੂੰ ਕੁਝ ਕਾਰੀਗਰ ਮਿਲੇ ਹਨ — ਦਰਅਸਲ ਇਸ ਸਮੇਂ ਉਥੇ ਦੋ ਹਨ — ਜਿਹੜੇ ਲੋੜੀਂਦਾ ਕੰਮ ਕਰ ਸਕਦੇ ਹਨ। ਇਸ ਤੋਂ ਉਪਰੰਤ...... ਉਹ ਸਲੰਡਰ ਤੇ ਪਿਸਟਨ ਦੀ ਸਤਾਹ ਦੀ ਜਾਂਚ ਕਰ ਸਕਦੇ ਹਨ......। ਤੁਸੀਂ ਯਕੀਨ ਨਹੀਂ ਕਰੋਗੇ......" ਕੋਵਾਲਿਯੋਵ ਨੇ ਮੁਸਕਰਾ ਕੇ ਚਾਰੇ ਪਾਸੇ ਤੱਕਿਆ। "ਮੈਨੂੰ ਪਤਾ ਹੈ ਤੁਸੀਂ ਯਕੀਨ ਨਹੀਂ ਕਰੋਗੇ...... ਉਹ ਆਪਣੀਆਂ ਉਂਗਲਾਂ ਨਾਲ ਇਸ ਦੀ ਜਾਂਚ ਕਰ ਸਕਦੇ ਹਨ।"

ਉਸ ਨੇ ਤੌਲੀਆ ਅਲਮਾਰੀ ਵਿਚ ਟੂੰਗਿਆ ਅਤੇ ਸਭਨਾਂ ਨੂੰ ਹਰੇ ਗਰਮ ਕਪੜੇ ਵਾਲੇ ਮੇਜ਼ ਦੁਆਲੇ ਆ ਕੇ ਬੈਠਣ ਲਈ ਕਿਹਾ। "ਠੀਕ, ਸਾਥੀਓ ! ਆਉ ਰਤਾ ਸੁਣੀਏ", ਉਸ ਕਿਹਾ। "ਕਿ ਮਸਲਾ ਕੀ ਹੈ ?"

"ਕੀ ਅਸੀਂ ਤੁਹਾਨੂੰ ਜਿਸ ਗੱਲ ਬਾਰੇ ਮਿਲਣ ਆਏ ਹਾਂ, ਉਹ ਇਹ ਹੈ, ਦਮਿੱਤਰੀ

ਦਮਿਤਰੀਯੇਵਿਚ", ਈਵਾਨ ਸਤੇਪਾਨੋਵਿਚ ਨੇ ਆਪਣੇ ਬਰੀਫ਼ ਕੇਸ ਵਿਚੋਂ ਸੋਵੀਅਤ ਯੂਨੀਅਨ ਦਾ ਨਕਸ਼ਾ ਕਢਿਆ ਤੇ ਉਸ ਨੂੰ ਮੇਜ਼ ਉਤੇ ਵਿਛਾ ਦਿਤਾ। ਇੰਜੀਨੀਅਰਾਂ ਨੇ ਨਕਸ਼ੇ ਦੇ ਵਲ ਕੱਢਣ ਵਿਚ ਉਸ ਦੀ ਸਹਾਇਤਾ ਕੀਤੀ । ਇਹ ਛੋਟੇ ਛੋਟੇ ਘੇਰੇ ਤੇ ਚੋਕੋਰਾਂ ਬਣੀਆਂ ਦੇਖਦੇ ਹੋ ਇਥੇ ? ...... ਚੋਥੀ ਲੜਾਈ ਦੀ ਯੋਜਨਾ ਵਾਂਗ ਜਾਪਦਾ ਹੈ, ਹੈ ਨਾ ? ਇਕ ਮਹੀਨਾ ਪਹਿਲਾਂ ਇਸੇ ਦਫ਼ਤਰ ਵਿਚ ਹੋਈ ਰਿਜਨਲ ਕਮੇਟੀ ਦੀ ਇਕ ਮੀਟਿੰਗ ਵਿਚ ਸਾਡੇ ਜ਼ਿਮੇਂ ਸਾਰੀਆਂ ਵਰਕਸ਼ਾਪਾਂ ਨੂੰ ਮੁੜ ਕੇ ਬਣਾਉਣ ਦਾ ਕੰਮ ਲਗਾਇਆ ਗਿਆ। ਅਤੇ ਸਾਰੀ ਯੋਜਨਾ ਇਸ ਪ੍ਰਕਾਰ ਬਣਾਈ ਗਈ ਕਿ ਇਕ ਜ਼ਹਾਜ਼ ਦੇ ਪੂਰਾ ਹੋਣ ਵਾਲੇ ਦਿਨ ਹੀ ਦੂਜੇ ਜਹਾਜ਼ ਦੀ ਬੀੜ ਬੰਨ੍ਹ ਲਈ ਜਾਵੇ ਤਾਂ ਜੁ ਜਹਾਜ਼ ਦੀ ਉਪਜ ਤਰੀਕੇ ਸਿਰ ਤੇ ਲਗਾਤਾਰ ਹੁੰਦੀ ਜਾਵੇ । ਅਸਾਂ ਰਿਜਨਲ ਕਮੇਟੀ ਦੇ ਫ਼ੈਸਲੇ ਨੂੰ ਅਮਲੀ ਜਾਮਾ ਪਹਿਨਾਉਣ ਲਈ ਸਾਰਾ ਇੰਤਜ਼ਾਮ ਕਰ ਲਿਆ ਹੈ। ਅਸਾਂ ਹਰ ਵਰਕਸ਼ਾਪ ਵਿਚ ਉਸ ਦੇ ਕੰਮ ਬਾਰੇ ਵਿਚਾਰ ਕਰ ਲਈ ਹੈ। ਪਰ ਹੁਣ ਸਾਡਾ ਇਕ ਹੋਰ ਪਾਸੇ ਦੀ ਜੰਗ ਨਾਲ ਟਾਕਰਾ ਹੋ ਗਿਆ ਹੈ । ਹੁਣ ਸਾਨੂੰ ਮਾਲ ਦੇਣ ਵਾਲੀਆਂ ਫ਼ੈਕਟਰੀਆਂ ਨਾਲ ਲੜਾਈ ਲੜਨੀ ਪਵੇਗੀ। ਇਹ ਸਹਾਇਤਾ ਸਾਡੀ ਤੁਸੀਂ ਕਰ ਸਕਦੇ ਹੋ ਦਮਿੱਤਰੀ ਦਮਿਤਰੀਯੇਵਿਚ।"

"ਕੀ ਭਲਾ ?"

"ਖ਼ੈਰ, ਰਿਜਨਲ ਕਮੇਟੀ ਤੇ ਅਸੀਂ ਵੀ ਇਹ ਜਾਣਦੇ ਹਾਂ ਕਿ ਸਾਡੀ ਪੁੱਜ ਬਹੁਤਾ ਕਰਕੇ, ਸਗੋਂ ਪੂਰਨ ਤੌਰ ਉਤੇ ਹੀ ਮਾਲ ਦੇਣ ਵਾਲੀਆਂ ਫ਼ੈਕਟਰੀਆਂ ਉਤੇ ਨਿਰਭਰ ਹੈ। ਨੋਵੋਕਰਾਮਾਤੋਰਸਕ ਵਰਕਸ, ਅਲੈਕਟਰੋਸਟਲ, ਉਰਾਂਲਮਾਸ਼......" ਜਿਤਨੇ ਨਾਂ ਉਸ ਨੇ ਲਏ ਉਤਨੀਆਂ ਹੀ ਥਾਵਾਂ ਉਤੇ ਉਸ ਨੇ ਆਪਣੀ ਉਂਗਲ ਨਾਲ ਨਿਸ਼ਾਨੀ ਲਗਾਈ। "ਇਹਨਾਂ ਥਾਵਾਂ ਤੋਂ ਅਸੀਂ ਆਪਣਾ ਵੱਡਾ ਮੋਟਾ ਮੋਟਾ ਕਾਰਟਿੰਗ ਵਾਲਾ ਮਾਲ ਲੈਂਦੇ ਹਾਂ। ਇਥੋਂ ਅਸੀਂ ਟਰਬਾਈਨਜ਼ ਲੈਂਦੇ ਹਾਂ...... ਇਥੋਂ ਬਿਜਲੀ ਦਾ ਸਾਮਾਨ...... ਟੈਲੀਫ਼ੋਨ ਐਕਸਚੇਂਜਸ......" ਤੇ ਹੋਰ ਕਿਤਨੀਆਂ ਸਾਰੀਆਂ ਚੀਜ਼ਾਂ ਦੇ ਉਸ ਨੇ ਨਾਂ ਗਿਣਾਏ।

ਕੋਈ ਅਣਜਾਣ ਜੇਕਰ ਈਵਾਨ ਸਤੇਪਾਨੋਵਿਚ ਦੀ ਗੱਲ ਸੁਣਦਾ ਤਾਂ ਇਹੋ ਸਮਝਦਾ ਕਿ ਸੋਵੀਅਤ ਯੂਨੀਅਨ ਦੀਆਂ ਸਾਰੀਆਂ ਫ਼ੈਕਟਰੀਆਂ ਹੀ ਸ਼ਿੱਪਯਾਰਡ ਨੂੰ ਮਾਲ ਦੇਣ ਉਤੇ ਲੱਗੀਆਂ ਹੋਈਆਂ ਸਨ — ਉਨ੍ਹਾਂ ਜਹਾਜ਼ਾਂ ਲਈ ਜਿਹੜੇ ਕਿਧਰੇ ਲਾਦਾ ਦੇ ਲਾਗੇ ਬਣਦੇ ਸਨ। ਤਾਂ ਵੀ ਸਚਾਈ ਤੋਂ ਬਹੁਤਾ ਦੂਰ ਨਾ ਰਹਿੰਦਾ। ਲਾਦਾ ਵਿਚ ਨਿਕਲ ਕੋਲਾ ਦੇ ਰੇਗਿਸਤਾਨ ਤੋਂ ਆਉਂਦਾ ਸੀ, ਤਾਂਬਾ ਬਾਲਖਾਸ਼ ਦੇ ਇਲਾਕੇ ਵਿਚੋਂ, ਪਟਸਨ ਮੱਧ ਏਸ਼ੀਆ ਵਿਚੋਂ, ਹਰ ਤਰ੍ਹਾਂ ਦੇ ਯੰਤਰ ਲੈਨਿਨਗ੍ਰਾਦ ਵਿਚੋਂ...... ਦੇਸ਼ ਦਾ ਕੋਈ ਹੀ ਹਿੱਸਾ ਅਜਿਹਾ ਸੀ ਜਿਹੜਾ ਲਾਦਾ ਦੇ ਜਹਾਜ਼ਾਂ ਦੇ ਕਾਰਖ਼ਾਨੇ ਲਈ

ਕੋਈ ਨਾ ਚੀਜ਼ ਬਣਾਉਂਦਾ ਹੋਵੇ।

"ਪਹਿਲਾਂ ਸਾਨੂੰ ਬਹੁਤਾ ਮਾਲ ਮਹੀਨਾ ਜਾਂ ਦੋ ਦੋ ਮਹੀਨੇ ਪਛੜ ਕੇ ਮਿਲਦਾ ਸੀ, "ਈਵਾਨ ਸਤੇਪਾਨੋਵਿਚ ਬੋਲਿਆ। ਪਰ ਹੁਣ ਇਕ ਮਹੀਨਾ ਜਾਂ ਹਫਤਾ ਤਾਂ ਕੀ ਇਕ ਦਿਨ ਦੀ ਪਿਛੇਤ ਵੀ ਸਾਰੇ ਸ਼ਿੱਪਯਾਰਡ ਦਾ ਕੰਮ ਠੱਪ ਕਰ ਸਕਦੀ ਹੈ। ਅਸੀਂ ਚਾਹੁੰਦੇ ਹਾਂ ਕਿ ਸਾਡੀ ਰਿਜਨਲ ਕਮੇਟੀ ਦੂਜੀਆਂ ਰਿਜਨਲ ਕਮੇਟੀਆਂ ਨਾਲ ਮਿਲ ਕੇ ਇਸ ਪ੍ਰਸ਼ਨ ਦਾ ਕੋਈ ਹੱਲ ਲੱਭੇ......।"

"ਈਵਾਨ ਸਤੇਪਾਨੋਵਿਚ", ਕੋਵਾਲਿਯੇਵ ਨੇ ਗੱਲ ਟੋਕੀ। "ਮੇਰਾ ਖ਼ਿਆਲ ਹੈ ਕਿ ਦੂਜੀਆਂ ਰਿਜਨਲ ਕਮੇਟੀਆਂ ਸਾਡੇ ਕਹਿਣ ਤੋਂ ਬਿਨਾਂ ਹੀ ਇਸ ਮਸਲੇ ਨੂੰ ਨਜਿੱਠਣ ਗੀਆਂ। ਆਖ਼ਰ ਕਿਸੇ ਯੋਜਨਾ ਦੀ ਪੂਰਤੀ ਲਈ ਅਸੀਂ ਆਪਣੇ ਰਿਜਨ ਵਿਚੋਂ ਵੀ ਤਾਂ ਫ਼ਰਮਾਂ ਤੋਂ ਵਿਸ਼ੇਸ਼ ਚਿੱਠੀਆਂ ਦੀ ਮੰਗ ਨਹੀਂ ਕਰਦੇ। ਸਾਡੀ ਇਕੱਲੀ ਹੀ ਪਾਰਟੀ ਸੰਸਥਾ ਨਹੀਂ ਹੈ ਜੋ ਯੋਜਨਾ ਦੀ ਪੂਰਤੀ ਦਾ ਧਿਆਨ ਰਖਦੀ ਹੈ। ਸਗੋਂ ਹਰ ਕਮੇਟੀ ਇਸ ਵਿਚ ਦਿਲਚਸਪੀ ਲੈਂਦੀ ਹੈ। ਇਹ ਸਭਨਾਂ ਕਮੇਟੀਆਂ ਦੀ ਸਾਂਝੀ ਜ਼ਿਮੇਂਦਾਰੀ ਹੈ ਕਿ ਦੇਸ਼ ਦੀ ਯੋਜਨਾ ਨੂੰ ਪੂਰੀ ਕਰਨ।"

"ਠੀਕ ਹੈ, ਪਰ ਲੋਕਾਂ ਨੂੰ ਆਪਣੀ ਹੋਂਦ ਬਾਰੇ ਦੱਸਣ ਵਿਚ ਕੋਈ ਹਰਜ ਵੀ ਤਾਂ ਨਹੀਂ," ਈਵਾਨ ਸਤੇਪਾਨੋਵਿਚ ਹਾਲੀਂ ਵੀ ਨਕਸ਼ੇ ਉਤੇ ਝੁਕਿਆ ਹੋਇਆ ਸੀ।

"ਠੀਕ ਹੈ, ਸਾਥੀਉ! ਅਸੀਂ ਹੋਰਨਾਂ ਰਿਜਨਲ ਕਮੇਟੀਆਂ ਨੂੰ ਚਿੱਠੀਆਂ ਪਾ ਦਿਆਂਗੇ। ਪਰ ਮਸਲਾ ਇਹ ਨਹੀਂ। ਮਸਲਾ ਕੋਈ ਹਜ਼ਾਰਾਂ ਕੋਹਾਂ ਉਤੇ ਵੀ ਨਹੀਂ। ਇਹ ਤਾਂ ਸਾਡੇ ਆਪਣੇ ਸ਼ਿੱਪਯਾਰਡ ਵਿਚ ਹੈ। ਹੁਣ ਬਿਜਲੀ ਦੀ ਵੈੱਲਡਿੰਗ ਹੀ ਪੂਰੀ ਤਰ੍ਹਾਂ ਰਿਬਟਾਂ ਦੀ ਥਾਂ ਲੈ ਲਵੇਗੀ। ਤੁਹਾਡੇ ਕੋਈ ਬਿਜਲੀ ਦੇ ਵੈੱਲਡਰ ਤਿਆਰ ਹਨ? ਤੁਸਾਂ ਸੋਚਿਆ ਹੈ ਕੋਈ ਹੱਲ ਕਿ ਤੁਹਾਡੇ ਰਿਬਟਰ ਕੰਮ ਤੋਂ ਖ਼ਾਲੀ ਨਾ ਰਹਿਣ? ਤੁਸਾਂ ਦੇਖ ਲਿਆ ਹੈ ਕਿ ਤੁਹਾਡੇ ਵੈੱਲਡਰ ਪੂਰੀ ਤਰ੍ਹਾਂ ਸਿਖਸ਼ਤ ਹਨ? ਕੀ ਉਹ ਆਟੋਮੈਟਿਕ ਵੈੱਲਡਿੰਗ ਚੰਗੀ ਤਰ੍ਹਾਂ ਜਾਣਦੇ ਹਨ? ਕੀ ਤੁਹਾਡੇ ਫ਼ੋਰਮੈਨ ਯੋਗ ਤਰੀਕੇ ਨਾਲ ਸਿਖਸ਼ਤ ਤੇ ਪੜ੍ਹੇ-ਗੁੜ੍ਹੇ ਹੋਏ ਹਨ?"

ਕੋਵਾਲਿਯੋਵ ਨੇ ਸਭਨਾਂ ਵਲ ਪ੍ਰਸ਼ਨਾਤਮਕ ਨਜ਼ਰਾਂ ਨਾਲ ਤੱਕਿਆ। ਕਿਸੇ ਨੇ ਉੱਤਰ ਨਾ ਦਿਤਾ। ਸਾਰੇ ਜਣੇ ਸ਼ਿੱਪਯਾਰਡ ਦੇ ਕਾਰਿੰਦਿਆਂ ਦੀ ਤਕਨੀਕੀ ਵਿਦਿਆ ਬਾਰੇ ਸੋਚ ਰਹੇ ਸਨ।

"ਜਦੋਂ ਮੈਂ ਤੁਹਾਡਾ ਪਲਾਨ ਘੋਖਿਆ ਤਾਂ ਪਤਾ ਹੈ ਸਭ ਤੋਂ ਪਹਿਲੀ ਗੱਲ ਮੈਨੂੰ ਕੀ ਅਹੁੜੀ ਸੀ?" ਕੋਵਾਲਿਯੋਵ ਫਿਰ ਬੋਲਨ ਲੱਗਾ। "ਜਿਹੜੀਆਂ ਤਬਦੀਲੀਆਂ ਹੋਣ ਵਾਲੀਆਂ ਹਨ। ਉਹ ਬਹੁਤੀਆਂ ਮਹੱਤਵ-ਪੂਰਨ ਨਹੀਂ। ਕੋਈ ਵਰਕਸ਼ਾਪ ਰਤਾ ਠੀਕ ਕਰ ਲਈ......ਕੋਈ ਵੀ ਗੱਲ ਬੁਨਿਆਦੀ ਨਹੀਂ। ਪਰ ਇਹ ਗੱਲ ਨਹੀਂ।

ਤਬਦੀਲੀਆਂ ਮਹਾਨ ਹੋਣਗੀਆਂ, ਪਰ ਜਿਤਨੀਆਂ ਸ਼ਿੱਪਯਾਰਡ ਦੇ ਆਪਣੇ ਅੰਦਰ ਹੋਣੀਆਂ ਹਨ, ਉਤਨੀਆਂ ਬਾਹਰ ਨਹੀਂ। ਪਹਿਲਾਂ ਉਹਨਾਂ ਚੀਜ਼ਾਂ ਬਾਰੇ ਸੋਚੋ ਜਿਹੜੀਆਂ ਆਪਣੇ ਘਰ ਵਿਚ ਹਨ।" ਉਹ ਰਤਾ ਕੁ ਰੁਕਿਆ।

ਈਵਾਨ ਸਤੇਪਾਨੋਵਿਚ ਨੇ ਇਸ ਦਾ ਲਾਭ ਉਠਾਨਾ ਚਾਹਿਆ, ਪਰ ਕੋਵਾਲਿਯੋਵ ਫਿਰ ਬੋਲ ਪਿਆ :

"ਪਰ ਇਹ ਜਾਦੂਗਰ ਕੀ ਕਰਨ ?" ਉਹ ਬੋਲਿਆ। "ਇਹ ਹਰ ਕੰਮ ਕਰਨ ਤੋਂ ਪਹਿਲਾਂ ਆਪਣੀਆਂ ਉਂਗਲਾਂ ਦਾ ਤਾਪਮਾਨ ਪਰਖਦੇ ਹਨ। ਮਤਲਬ ਅਸੀਂ ਚਾਹੁੰਦੇ ਹਾਂ ਕਿ ਅਸੀਂ ਜਿਹੜੇ ਯੰਤਰ ਬਣਾਈਏ ਉਹ ਪੂਰੀ ਤਰ੍ਹਾਂ ਮਕਾਨਕੀ ਢੰਗਾਂ ਨਾਲ। ਔਖਾ ਕੰਮ ਚੀਜ਼ ਬਣਾਉਣ ਦਾ ਨਹੀਂ, ਉਸ ਦੀਆਂ ਮਿਣਤੀਆਂ ਕਰਨ ਦਾ ਹੈ। ਅਸਾਂ ਮਿਣਤੀ ਦੇ ਅਜਿਹੇ ਯੰਤਰ ਤਿਆਰ ਕਰਨੇ ਹਨ ਜਿਨ੍ਹਾਂ ਉਤੇ ਕਿਸੇ ਪ੍ਰਕਾਰ ਦੇ ਤਾਪਮਾਨ ਦਾ ਅਸਰ ਨਾ ਪਵੇ।"

ਜਦੋਂ ਕੋਵਾਲਿਯੋਵ ਬੋਲ ਰਿਹਾ ਸੀ ਜ਼ੁਕੋਵ ਆਪਣੀ ਡਾਇਰੀ ਵਿਚ ਕੁਝ ਲਿਖੀ ਜਾ ਰਿਹਾ ਸੀ। ਜਦੋਂ ਕੋਵਾਲਿਯੋਵ ਰੁਕਿਆ ਤਾਂ ਉਸ ਆਖਿਆ :

"ਤੁਸੀਂ ਠੀਕ ਆਖਦੇ ਹੋ ਕਾਮਰੇਡ। ਜੋ ਕੁਝ ਅਸੀਂ ਕਰ ਰਹੇ ਹਾਂ ਉਹ ਬਹੁਤ ਜ਼ਰੂਰੀ ਹੈ। ਪਰ ਇਹ ਗੱਲ ਵੀ ਉਤਨੀ ਹੀ ਜ਼ਰੂਰੀ ਹੈ ਕਿ ਅਸੀਂ ਜਿਵੇਂ ਕਰਦੇ ਹਾਂ। ਅਸਾਂ ਨਵੇਂ ਢੰਗ ਅਪਣਾਉਣੇ ਹਨ। ਹੋਰਨਾਂ ਲੋਕਾਂ ਵਾਂਗ ਨਹੀਂ ਕਰਨਾ। ਸੇਂਟ ਇਜ਼ਾਕ ਦਾ ਗਿਰਜਾ ਬਣਦਿਆਂ ਚਾਲ੍ਹੀ ਸਾਲ ਹੋ ਗਏ ਹਨ, ਪਰ ਮਾਸਕੋ ਯੂਨੀਵਰਸਿਟੀ ਤਿੰਨ ਸਾਲ ਪਹਿਲਾਂ ਬਣਨ ਲਗੀ ਤੇ ਹੁਣ ਪੂਰੀ ਹੋ ਗਈ। ਕੰਮ ਕਰਨ ਦਾ ਇਹ ਢੰਗ ਅਸਲੀ ਤੇ ਸਹੀ ਹੈ।"

ਜ਼ੁਕੋਵ ਨਵੇਂ ਢੰਗ ਨਾਲ ਉਸਾਰੀ ਦੀਆਂ ਮਿਸਾਲਾਂ ਦੇ ਰਿਹਾ ਸੀ — ਕਮਿਊਨਿਸਟ ਢੰਗ ਦੀ ਉਸਾਰੀ।

ਐਨਤੋਨ ਉਸ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਦਾ ਰਿਹਾ। ਉਹ ਦੇਖ ਰਿਹਾ ਸੀ ਕਿ ਕਮਿਊਨਿਜ਼ਮ ਢੰਗ ਦੀ ਉਸਾਰੀ ਸਭਨਾਂ ਲੋਕਾਂ ਉਤੇ ਕਿਹੋ ਜਿਹਾ ਪ੍ਰਭਾਵ ਪਾ ਰਹੀ ਸੀ। ਕੋਵਾਲਿਯੋਵ ਤੇ ਜ਼ੁਕੋਵ ਠੀਕ ਆਖਦੇ ਸਨ ਕਿ ਫ਼ੋਰਮੈਨ, ਇੰਜੀਨੀਅਰ ਤੇ ਹੋਰ ਸਾਰਾ ਮਾਮਲਾ ਨਵੇਂ ਪ੍ਰਕਾਰ ਦੀ ਉਸਾਰੀ ਲਈ ਪੂਰੀ ਤਰ੍ਹਾਂ ਤਿਆਰ ਹੋਣਾ ਚਾਹੀਦਾ ਸੀ।

"ਹਾਂ," ਕੋਵਾਲਿਯੋਵ ਆਖ ਰਿਹਾ ਸੀ। "ਸਾਨੂੰ ਆਪਣੇ ਸਿਖਸ਼ਤ ਕਾਰੀਗਰਾਂ ਦੀ ਦੇਖ ਭਾਲ ਕਰਨੀ ਚਾਹੀਦੀ ਹੈ ਅਤੇ ਤੁਹਾਨੂੰ ਵੀ। ਨਾਲ ਹੀ ਸਾਨੂੰ ਨਵੇਂ ਕਾਰੀਗਰ ਪੈਦਾ ਕਰਨੇ ਚਾਹੀਦੇ ਹਨ — ਕਮਿਊਨਿਸਟ ਕੰਮ ਦੇ ਅਸਲੀ ਵਾਰਿਸ।"

ਕੋਵਾਰਿਯੋਵ ਉਠਿਆ ਤੇ ਫ਼ਾਇਲਾਂ ਫਰੋਲ ਕੇ ਵਿਚੋਂ ਇਕ ਤਸਵੀਰ ਚੁਕ

ਲਿਆਇਆ। ਇਹ ਤਸਵੀਰ ਇਕ ਗੁਲਾਬ ਦੇ ਫੁੱਲ ਦੀ ਸੀ — ਜਿਵੇਂ ਹੁਣੇ ਤਾਜ਼ਾ ਤੋੜਿਆ ਫੁੱਲ ਹੋਵੇ।"

"ਖ਼ੂਬਸੂਰਤ ਹੈ ਨਾ ?" ਜਦੋਂ ਤਸਵੀਰ ਸਭਨਾਂ ਦੇ ਹੱਥਾਂ ਤੀਕ ਪਹੁੰਚ ਚੁਕੀ, ਤਾਂ ਕੋਵਾਰਿਯੋਵ ਬੋਲਿਆ।

"ਬਹੁਤ ਖ਼ੂਬ !" ਕੋਰਨੇਈ ਪਾਵਲੋਵਿਚ ਨੇ ਉੱਤਰ ਦਿਤਾ।" ਇਹ ਹੈ ਉਸਾਰੂ ਢਲਾਈ। ਫ਼ੌਲਾਦ ਦਾ ਫੁੱਲ। ਪਿਛਲੇ ਸਾਲ ਮੈਂ ਇਹ ਅਸਲੀ ਫੁੱਲ ਊਰਲਜ਼ ਸਟੀਲ ਵਰਕਸ ਵਿਚ ਦੇਖਿਆ ਸੀ।"

"ਦੇਖਿਆ ਹੈ ਨਾ ਜਗਮਗ ਜਗਮਗ ਕਰਦਾ," ਕੋਵਾਲਿਯੋਵ ਬੋਲਿਆ। "ਲੋਹੇ ਤੇ ਤਾਂਬੇ ਦੇ ਫੁੱਲ ਵੀ ਕਾਰੀਗਰੀ ਦਾ ਨਮੂਨਾ ਹਨ। ਪਰ ਫੁੱਲ ਬਣਨ ਨੂੰ ਮਹੀਨੇ ਨਹੀਂ ਲਗਦੇ। ਸਕਿੰਟਾਂ ਵਿਚ ਬਣਦੇ ਹਨ। ਇਨ੍ਹਾਂ ਨੂੰ ਕਾਰੀਗਰ ਹੱਥੀਂ ਨਹੀਂ ਬਣਾਉਂਦੇ, ਮਸ਼ੀਨਾਂ ਬਣਾਉਂਦੀਆਂ ਹਨ। ਇਸੇ ਤਰ੍ਹਾਂ ਸਾਨੂੰ ਜਹਾਜ਼ ਬਣਾਉਣੇ ਚਾਹੀਦੇ ਹਨ। ਤਕਨੀਕ ਕੰਮ ਦਾ ਫ਼ੈਸਲਾ ਕਰੇ। ਤਕਨੀਕ ਕਲਾ ਦੀ ਸਿਖਰ ਤੀਕ ਪਹੁੰਚਣੀ ਚਾਹੀਦੀ ਹੈ। ਅਸੀਂ ਅਜਿਹੇ ਹੀ ਸਮੇਂ ਵਿਚ ਰਹਿ ਰਹੇ ਹਾਂ।"

— ੩ —

ਜਿਨ੍ਹਾਂ ਲੋਕਾਂ ਕੋਈ ਕਸਬ ਸਿਖਿਆ ਸੀ, ਅਤੇ ਜ਼ਿੰਦਗੀ ਦੇ ਕਿਤਨੇ ਕਿਤਨੇ ਸਾਲ ਉਸੇ ਕਸਬ ਵਿਚ ਗੁਜ਼ਾਰੇ ਸਨ, ਉਹ ਆਪਣੇ ਦੁਆਲੇ ਦੀਆਂ ਚੀਜ਼ਾਂ ਵਲ ਉਸੇ ਕਸਬ ਦੇ ਨੱਜ਼ਰੀਏ ਤੋਂ ਤੱਕਦੇ ਸਨ।

ਪਰ ਵਿਕਟਰ ਜ਼ੁਰਬੀਨ ਬਾਰੇ ਇਹ ਨਹੀਂ ਸੀ ਆਖਿਆ ਜਾ ਸਕਦਾ ਕਿ ਉਸ ਨੇ ਆਪਣੇ ਦੁਆਲੇ ਪਸਰੀ ਸੁੰਦਰਤਾ ਨੂੰ ਨਿਹਾਰਿਆ ਨਹੀਂ ਜਾਂ ਉਸ ਦੀ ਤਾਰੀਫ਼ ਨਹੀਂ ਕੀਤੀ। ਪਰ ਜਦੋਂ ਉਸ ਨੇ ਲਾਦਾ ਦੀ ਉਸ ਝਿੜੀ ਦੇ ਦਰਖ਼ਤਾਂ ਨੂੰ ਤੱਕਿਆ, ਜਿਹੜੇ ਅੱਜ ਤੋਂ ਵੀਹ ਸਾਲ ਪਹਿਲਾਂ ਇਥੇ ਲਗਾਏ ਗਏ ਸਨ, ਤਾਂ ਵਿਕਟਰ ਉਸ ਵਿਚ ਉਹ ਸੁੰਦਰਤਾ ਅਨੁਭਵ ਕੀਤੀ ਜੋ ਸਾਧਾਰਨ ਅੱਖ ਨਹੀਂ ਦੇਖ ਸਕਦੀ।

ਵਿਕਟਰ ਹਰ ਪ੍ਰਕਾਰ ਦੇ ਦਰਖ਼ਤਾਂ ਦੀ "ਧੁਰ ਆਤਮਾ" ਵਿਚ ਝਾਤੀ ਮਾਰਦਾ। ਇਨ੍ਹਾਂ ਆਤਮਾਵਾਂ ਵਿਚ ਕਿਤਨੇ ਹੀ ਕਾਲੇ ਧੱਬੇ ਸਨ! ਉਨ੍ਹਾਂ ਵਿਚ ਕਿਤਨੇ ਹੀ ਲੁਕਵੇਂ ਚੀਰ, ਗੱਠਾਂ, ਤਰੇੜਾਂ ਤੇ ਗਹਿਰੇ ਨੀਲੇ ਰੰਗ ਦੀ ਉੱਲੀ ਲਗੀ ਹੁੰਦੀ। ਇਨ੍ਹਾਂ ਨੁਕਸਾਂ ਵਿਚ ਕਿਤਨੀਆਂ ਕਿਤਨੀਆਂ ਝਪਕੀਆਂ ਹੁੰਦੀਆਂ। ਕਈ ਐਸੀਆਂ ਪੀਡੀਆਂ ਗੱਠਾਂ ਹੁੰਦੀਆਂ ਜੋ ਪੋਰੇ ਵਿਚੋਂ ਬਾਹਰ ਆ ਡਿਗਦੀਆਂ ਅਤੇ ਇਕ ਮੋਰੂ ਉਸ

ਵਿਚ ਝਾਕਦਾ ਰਹਿ ਜਾਂਦਾ। ਜਾਂ ਉਸ ਕਿਸਮ ਦੀਆਂ ਗੱਠਾਂ ਹੁੰਦੀਆਂ ਜਿਨ੍ਹਾਂ ਦੁਆਲੇ ਹਲਕਾ ਬੁਰਾਦਾ ਜੰਮਿਆ ਹੁੰਦਾ। ਗੱਠ ਸਭਨਾਂ ਨੁਕਸਾਂ ਨਾਲੋਂ ਵੱਡਾ ਦੇ ਖ਼ਤਰਨਾਕ ਨੁਕਸ ਸੀ। ਪਰ ਰੇਸ਼ੇ ਦੀਆਂ ਤਰੇੜਾਂ ਵੀ ਉਤਨੀਆਂ ਹੀ ਖ਼ਤਰਨਾਕ ਸਨ। ਕਦੀ ਤੁਸੀਂ ਇਕ ਗੇਲੀ ਚੁਕੋ ਤੇ ਉਹ ਤੁਹਾਨੂੰ ਬਹੁਤੀ ਭਾਰੀ ਨਹੀਂ ਜਾਪਦੀ। ਪਰ ਉਸ ਵਿਚ ਕੋਈ ਤਰੇੜ ਨਹੀਂ ਹੁੰਦੀ। ਤਰੇੜਾਂ ਵਾਲੀ ਲੱਕੜੀ ਵਿਚਕਾਰ ਰੇਸ਼ਾ ਲਹਿਰੀਏਦਾਰ ਪੌੜੀਆਂ ਵਾਂਗ ਹੁੰਦਾ ਹੈ। ਪਰ ਇਹ ਲੱਕੜੀ ਡੈੱਕ ਲਈ ਨਹੀਂ ਵਰਤੀ ਜਾ ਸਕਦੀ। ਨਾ ਹੀ ਜੋੜੀਆਂ, ਤਾਕੀਆਂ ਜਾਂ ਫ਼ਰਨੀਚਰ ਲਈ ਇਸ ਨੂੰ ਵਰਤਿਆ ਜਾ ਸਕਦਾ ਹੈ। ਪਰ ਗੋਲ ਰੇਸ਼ੇ ਵਾਲੀ ਲੱਕੜੀ ਨੂੰ ਇਕ ਸੁੰਦਰ ਨਮੂਨਾ ਬਣਾ ਦੇਂਦੇ ਹਨ। ਜਦੋਂ ਇਸ ਨੂੰ ਪਾਲਸ਼ ਕਰੋ ਤਾਂ ਤੁਹਾਡੇ ਸਾਹਮਣੇ ਇਕ ਅਜਿਹਾ ਡੀਜ਼ਾਈਨ ਆ ਜਾਂਦਾ ਹੈ ਜੋ ਇਸ ਦੀ ਕੀਮਤ ਦੁਗਣੀ ਚੌਗੁਣੀ ਕਰ ਦੇਂਦਾ ਹੈ।

ਵਿਕਟਰ ਪੈਟਰਨ ਤੇ ਮਾਡਲ ਬਣਾਉਣ ਤੋਂ ਪਹਿਲਾਂ ਕੈਬਨਿਟ ਬਣਾਇਆ ਕਰਦਾ ਸੀ। ਉਸ ਨੇ ਇਹ ਕੰਮ ਉਦੋਂ ਸ਼ੁਰੂ ਕੀਤਾ ਜਦੋਂ ਜੰਗ ਸਮੇਂ ਜਲ ਸੈਨਾ ਦੇ ਜਹਾਜ਼ ਸ਼ਿੱਪਯਾਰਡ ਵਿਚ ਮੁਰੰਮਤ ਹੋਣ ਲਈ ਆਉਂਦੇ ਹੁੰਦੇ ਸਨ। ਉਸ ਜ਼ਮਾਨੇ ਵਿਚ ਮੁੱਲ ਖ਼ੂਬਸੂਰਤੀ ਦਾ ਨਹੀਂ ਸੀ ਸਗੋਂ ਮੁਰੰਮਤ ਕਰਨ ਦੀ ਰਫ਼ਤਾਰ ਦਾ ਸੀ। ਅਕਸਰ ਅਗਲੇ ਪਹਿਲਾਂ ਨਕਸ਼ੇ ਬਣਾਉਣ ਦੀ ਥਾਂ ਮੁਰੰਮਤ ਵਾਲੀ ਥਾਂ ਉਤੇ ਜਾ ਕੇ ਜਹਾਜ਼ ਨੂੰ ਠੀਕ ਕਰ ਦੇਂਦੇ ਸਨ ਤਾਂ ਜੁ ਜਹਾਜ਼ ਬਹੁਤਾ ਚਿਰ ਸ਼ਿੱਪਯਾਰਡ ਵਿਚ ਹੀ ਨਾ ਖਲੋਤਾ ਰਹੇ। ਇਸ ਕੰਮ ਨੇ ਵਿਕਟਰ ਨੂੰ ਇਤਨਾ ਮੋਹ ਲਿਆ ਕਿ ਉਸ ਦਾ ਕੁਰਸੀਆਂ ਆਦਿ ਦੀ ਫ਼ਿਟਿੰਗ ਤੇ ਮੁਰੰਮਤ ਵਲ ਮੁੜਨ ਨੂੰ ਜੀ ਹੀ ਨਾ ਕੀਤਾ। ਵਿਕਟਰ ਕਾਰੀਗਰਾਂ ਨੂੰ ਲੈ ਕੇ ਜ਼ਹਾਜ਼ ਦੇ ਇੰਜਣ, ਪਰੋਪਲਰ ਸ਼ਾਫਟ, ਹਨੇਰੀਆਂ ਖੁੰਦਕਾਂ ਤੇ ਹੋਰ ਕਈ ਅਜਿਹੀਆਂ ਥਾਵਾਂ ਉਤੇ ਜਾ ਚੜ੍ਹਦਾ, ਜਿਨ੍ਹਾਂ ਬਾਰੇ ਬਹੁਤੇ ਜਹਾਜ਼ ਦੇ ਕਾਰਿੰਦੇ ਵੀ ਨਹੀਂ ਸਨ ਜਾਣਦੇ। ਅਤੇ ਉਸ ਜ਼ਮਾਨੇ ਵਿਚ ਸ਼ਿੱਪਯਾਰਡ ਵਿਚ ਬਹੁਤੇ ਹਿੱਸੇ ਅਜਿਹੇ ਸਨ ਜੋ ਨਕਸ਼ਿਆਂ ਦੀ ਥਾਂ ਸਿੱਧੇ ਵਿਕਟਰ ਦੇ ਮਾਡਲਾਂ ਤੋਂ ਹੀ ਬਣਦੇ ਸਨ।

ਇਹ ਮਸ਼ੀਨ, ਜੋ ਉਸ ਨੇ ਹੁਣ ਬਣਾਈ ਸੀ, ਵਧੇਰੇ ਯੋਗਤਾ ਨਾਲ ਕੰਮ ਕਰਨ ਵਿਚ ਸਹਾਈ ਹੋ ਸਕਦੀ ਸੀ। ਉਸ ਨੂੰ ਦਿਨ ਵਿਚ ਕਈ ਕਈ ਵਾਰ ਜਹਾਜ਼ ਤੋਂ ਉਤਰ ਕੇ ਅੱਗੇ ਪਿੱਛੇ ਨਹੀਂ ਸੀ ਜਾਣਾ ਪੈਂਦਾ। ਜ਼ੁਕੋਵ ਦੀ ਸਲਾਹ ਦਾ ਵੀ ਧੰਨਵਾਦ ਕਰਨਾ ਚਾਹੀਦਾ ਹੈ ਜਿਸ ਨੇ ਬਹੁਤੇ ਪੁਰਜ਼ੇ ਲੋਹੇ ਦੀ ਥਾਂ ਅਲਮੀਨੀਅਮ ਦੇ ਬਣਾਉਣ ਦੀ ਪ੍ਰੇਰਨਾ ਦਿਤੀ ਸੀ ਤੇ ਉਸ ਨੂੰ ਕਿਤੇ ਵੀ ਚੁੱਕ ਕੇ ਲੈ ਜਾਣਾ ਸੌਖਾ ਸੀ। ਉਹ ਆਪਣੀ ਇਸ ਨਿੱਕੀ ਮਸ਼ੀਨ ਨੂੰ ਜਿਥੇ ਕੋਈ ਤਬਦੀਲੀ ਕਰਨੀ ਹੁੰਦੀ ਲਗਾ ਲੈਂਦਾ ਅਤੇ ਝਟ-ਪਟ ਉਥੇ ਹੀ ਸਾਰਾ ਕੰਮ ਨਿਬੇੜ ਕੇ ਉਠਦਾ। ਜਦੋਂ ਉਹਨਾਂ ਇਸ ਮਸ਼ੀਨ ਨੂੰ ਪਹਿਲੀ ਵਾਰੀ ਅਜ਼ਮਾ ਕੇ ਦੇਖਿਆ ਸੀ ਤਾਂ ਜ਼ੀਨਾਇਦਾ ਪਾਵਲੋਵਨਾ ਦੇ ਕਹਿਣ

ਅਨੁਸਾਰ ਇਹ ਇਕ ਪੂਰਨ ਜਿੱਤ ਸੀ।

ਪਰ ਐਨ ਉਸ ਸਮੇਂ ਜਦੋਂ ਵਿਕਟਰ ਨੂੰ ਆਪਣੀ ਇਸ ਮਹਾਨ ਜਿੱਤ ਦਾ ਗਰਵ ਸਪੱਸ਼ਟ ਤੌਰ ਤੇ ਹੋਇਆ ਸੀ, ਲੀਡੀਆ ਨੇ ਇਹ ਚੰਦ ਚੜ੍ਹਾ ਦਿਤਾ ਸੀ। ਘਰ ਵਾਲਿਆਂ ਨੇ ਲੀਡੀਆ ਦੇ ਅਲੋਪ ਹੋ ਜਾਣ ਦੇ ਮਸਲੇ ਬਾਰੇ ਕਿਸ ਤਰ੍ਹਾਂ ਵਿਚਾਰ ਕੀਤੀ ਸੀ ! ਬਾਬਾ ਮਾਤਵੇਈ ਨੇ ਤਾਂ ਇਹ ਵੀ ਫ਼ੈਸਲਾ ਕਰ ਦਿਤਾ ਸੀ ਕਿ ਉਹ ਸੋਨਾ ਲੱਭਣ ਲਈ ਆਲਦਨ ਚਲੀ ਗਈ ਸੀ। "ਆਪਣੀ ਇਸ ਬੁੱਢੀ ਜ਼ਬਾਨ ਨੂੰ ਠੱਪ ਕੇ ਹੀ ਰੱਖ !" ਅਗਾਫੀਜ਼ਾ ਕਾਰਪੋਵਨਾ ਨੇ ਗ਼ੁੱਸੇ ਨਾਲ ਕਿਹਾ ਸੀ। "ਅਜਿਹੀ ਗੱਲ ਬਾਰੇ ਵੀ ਤੈਨੂੰ ਮਜ਼ਾਕ ਹੀ ਸੁਝਦੇ ਨੇ, ਬਾਬਾ ਜੀ !"

"ਫਿਰ ਇਸ ਵਿਚ ਰੋਣ ਵਾਲੀ ਵੀ ਕੀ ਗੱਲ ਹੈ ?" ਬਾਬਾ ਮਾਤਵੇਈ ਨੇ ਉੱਤਰ ਦਿਤਾ। "ਦੁਨੀਆਂ ਵਿਚ ਔਰਤਾਂ ਦਾ ਘਾਟਾ ਐ ? ਜੇ ਉਹ ਚਲੀ ਗਈ ਤਾਂ ਵਿਕਟਰ ਕਿਸੇ ਹੋਰ ਨਾਲ ਵਿਆਹ ਕਰਵਾ ਲਵੇਗਾ।" ਉਸ ਦੀ ਗੱਲ ਕਿਸੇ ਨਾ ਸੁਣੀ। ਕਿਸੇ ਨੇ ਉਸ ਦੀ ਗੱਲ ਦਾ ਯਕੀਨ ਨਾ ਕੀਤਾ। ਇਹ ਕੇਵਲ "ਢੱਠੇ ਖੂਹ ਵਿਚ ਜਾਵੇ" ਵਾਲਾ ਰਵੱਈਆ ਸੀ, ਜੋ ਮਰਦ ਅਜਿਹੇ ਮੌਕਿਆਂ ਉਤੇ ਅਕਸਰ ਅਪਣਾਉਂਦੇ ਹਨ। ਉਹ ਖ਼ੁਦ ਵੀ ਇਸ ਵਿਚ ਵਿਸ਼ਵਾਸ ਨਹੀਂ ਸੀ ਰੱਖਦਾ। ਉਸ ਦਾ ਨਿਸ਼ਚਾ ਸੀ ਕਿ ਦੁਨੀਆਂ ਵਿਚ ਕੇਵਲ ਇਕੋ ਔਰਤ ਹੀ ਇਕ ਬੰਦੇ ਦੇ ਜੀਵਨ ਵਿਚ ਖੇੜਾ ਲਿਆ ਸਕਦੀ ਹੈ ! ਸਵਾਲ ਇਹ ਸੀ ਕਿ "ਨੱਸੀ" ਹੋਈ ਲੀਡੀਆ ਕੀ ਉਹਨਾਂ ਔਰਤਾਂ ਵਿਚੋਂ ਹੈ ਸੀ !

ਪਰ ਇਕ ਅਜਿਹੀ ਔਰਤ ਲਭਣਾ ਵੀ ਕੋਈ ਸੌਖਾ ਕੰਮ ਨਹੀਂ ਸੀ। ਅਤੇ ਤੁਸੀਂ ਉਸ ਨੂੰ ਕਿਥੋਂ ਲੱਭੋਗੇ ? ਹਰ ਕੋਈ ਲੱਭਣ ਦੇ ਆਪੋ ਆਪਣੇ ਢੰਗ ਦੱਸ ਰਿਹਾ ਸੀ।

ਜਦੋਂ ਸਾਰਾ ਟੱਬਰ ਇਸ ਮਸਲੇ ਬਾਰੇ ਬਹਿਸ ਕਰ ਰਿਹਾ ਸੀ, ਵਿਕਟਰ ਚੁੱਪ ਬੈਠਾ ਸੀ। ਉਸ ਨੂੰ ਅਨੁਭਵ ਹੋਇਆ ਜਿਵੇਂ ਕਿਸੇ ਤਰ੍ਹਾਂ ਕਸੂਰ ਉਸ ਦਾ ਆਪਣਾ ਹੀ ਸੀ। ਉਸ ਨੇ ਮਹਿਸੂਸ ਕੀਤਾ ਕਿ ਉਸ ਦੀ ਤੇ ਲੀਡੀਆ ਦੀ ਪਹਿਲੇ ਦਿਨ ਤੋਂ ਹੀ ਨਹੀਂ ਬਣੀ ਸੀ। ਠੀਕ ਸੀ ਕਿ ਸ਼ੁਰੂ ਵਿਚ ਉਹਨਾਂ ਦਾ ਪ੍ਰੇਮ ਸੀ, ਪਰ ਪਿਛੋਂ ਦੋਸਤੀ ਨਾ ਚੱਲ ਸਕੀ। ਅਤੇ ਫੇਰ ?......ਮੁਸ਼ਕਲ ਇਹ ਸੀ ਕਿ ਉਹਨਾਂ ਦੀਆਂ ਦਿਲਚਸਪੀਆਂ ਵੀ ਸਾਂਝੀਆਂ ਨਹੀਂ ਸਨ। ਲੀਡੀਆ ਦੀ ਡਿਸਪੈਂਸਰੀ ਭਲਾ ਵਿਕਟਰ ਲਈ ਕੀ ਅਰਥ ਰਖਦੀ ਸੀ ਜਿਸ ਵਿਚ ਕੇਵਲ ਨਵੀਂ ਤੇ ਪੁਰਾਣੀ ਬਸਤੀ ਦੇ ਬੀਮਾਰ ਲੋਕਾਂ ਦੇ ਕਾਰਡ ਹੀ ਪਏ ਸਨ ! ਅਤੇ ਵਿਕਟਰ ਦੇ ਬੋਰਡ, ਪਲਾਈ ਵੁੱਡ ਤੇ ਗੇਲੀਆਂ ਲੀਡੀਆ ਲਈ ਕੀ ਅਰਥ ਰਖਦੀਆਂ ਸਨ ?

ਪਰ ਫੇਰ ਵੀ ਵਿਕਟਰ ਆਪਣੀ ਪਤਨੀ ਦਾ ਆਦੀ ਹੋ ਗਿਆ ਸੀ। ਉਸ ਨਾਲ ਉਸ ਦਾ ਲਗਾਉ ਜ਼ਰੂਰ ਸੀ। ਅਤੇ ਉਹ ਇਕ ਤਰ੍ਹਾਂ ਨਾਲ ਉਸ ਨੂੰ ਪਿਆਰੀ ਸੀ।

ਜਾਪਦਾ ਸੀ ਜਿਵੇਂ ਉਹ ਉਸ ਦੀ ਮੌਜੂਦਗੀ ਦੀ ਪਰਵਾਹ ਨਹੀਂ ਸੀ ਕਰਦਾ, ਪਰ ਗ਼ੈਰ-ਹਾਜ਼ਰੀ ਉਸ ਨੂੰ ਜ਼ਰੂਰ ਚੁਭਦੀ ਸੀ।

ਵਿਕਟਰ ਨੇ ਛੁੱਟੀ ਤੀਕ ਲੀਡੀਆ ਨੂੰ ਨਾ ਦੇਖਿਆ। ਅੰਤ ਉਸ ਨੇ ਉਸ ਨੂੰ ਕਲੀਨਿਕ ਵਿਚ ਆਪਣੀ ਨਿਤਾਪ੍ਰਤੀ ਵਾਲੀ ਥਾਂ ਬੈਠਿਆਂ ਤੱਕਿਆ।

''ਤੇਰਾ ਮੇਰੇ ਪਿੱਛੇ ਆਉਣਾ ਫ਼ਜ਼ੂਲ ਹੈ,'' ਲੀਡੀਆ ਨੇ ਬੜੀ ਠੰਢੀ ਤਰ੍ਹਾਂ ਉਸ ਨੂੰ ਕਿਹਾ — ਜਿਵੇਂ ਕਿਸੇ ਅਜਨਬੀ ਨੂੰ ਆਖ ਰਹੀ ਹੋਵੇ। ''ਮੈਂ ਘਰ ਨਹੀਂ ਪਰਤਾਂਗੀ। ਮੇਰਾ ਕਦੀ ਕੋਈ ਘਰ ਨਹੀਂ ਸੀ ਤੇ ਹੁਣ ਵੀ ਨਹੀਂ। ਇਸ ਗੱਲ ਦਾ ਤੈਨੂੰ ਵੀ ਪਤਾ ਹੈ।''

ਵਿਕਟਰ ਜਾਣਦਾ ਸੀ ਲੀਡੀਆ ਦੇ ਮਾਪੇ ਉਦੋਂ ਮਰ ਗਏ ਸਨ ਜਦੋਂ ਉਹ ਹਾਲੀ ਸਤ-ਅੱਠ ਸਾਲ ਦੀ ਹੀ ਸੀ। ਉਹ ਕਿਸੇ ਦੂਰ ਦੇ ਰਿਸ਼ਤੇਦਾਰ ਕੋਲ ਰਹਿੰਦੀ ਸੀ ਅਤੇ ਜਦੋਂ ਵਿਕਟਰ ਨੂੰ ਮਿਲੀ ਸੀ ਤਾਂ ਉਸ ਨਾਲ ਇਕ ਦਮ ਵਿਆਹ ਕਰਵਾ ਲਿਆ ਸੀ। ਤਾਂ ਜੁ ਉਹ ਟੱਬਰ ਤੋਂ ਦੂਰ ਹੋ ਸਕੇ ਜਿਸ ਨੂੰ ਉਹ ਪਸੰਦ ਨਹੀਂ ਸੀ ਕਰਦੀ।

''ਪਰ ਇਹ ਸਭ ਕੁਝ ਕਾਹਦੇ ਲਈ, ਲੀਡੀਆ ?'' ਉਹ ਪੰਜੀਕਰਣ ਵਾਲੀ ਖਿੜਕੀ ਤੋਂ ਬਾਹਰ ਖਲੋਤਾ ਮਸਕੀਣ ਜਿਹਾ ਬਣਿਆ ਪੁੱਛ ਰਿਹਾ ਸੀ।

ਲੀਡੀਆ ਨੇ ਉੱਤਰ ਦਿਤਾ ਕਿ ਉਹ ਉਸ ਨਾਲ ਗੱਲ ਨਹੀਂ ਸੀ ਕਰਨਾ ਚਾਹੁੰਦੀ। ਖ਼ਾਸ ਕਰ ਕੇ ਕੰਮ ਦੇ ਸਮੇਂ। ਪਰ ਉਹਨਾਂ ਗੱਲ ਕੀਤੀ ਜ਼ਰੂਰ। ਸ਼ਾਮ ਵੇਲੇ ਵਿਕਟਰ ਲੀਡੀਆ ਨੂੰ ਕਲੀਨਿਕ ਦੇ ਬੂਹੇ ਉਤੇ ਮਿਲਿਆ। ਉਹ ਗਲੀਆਂ ਵਿਚ ਕੋਈ ਤਿੰਨ ਘੰਟੇ ਤੁਰਦੇ ਰਹੇ ਅਤੇ ਲੀਡੀਆ ਨੇ ਉਸ ਨੂੰ ਉਹ ਸਭ ਕੁਝ ਕਿਹਾ ਜੋ ਉਸ ਨੇ ਪਹਿਲਾਂ ਕਦੀ ਨਹੀਂ ਸੀ ਸੁਣਿਆ।

''ਤੁਸੀਂ ਸਾਰਾ ਟੱਬਰ, ਤੇ ਤੂੰ ਖ਼ਾਸ ਕਰ ਕੇ, ਬਹੁਤ ਸ੍ਵੈ-ਮਾਣ ਵਿਚ ਰਹਿੰਦੇ ਹੋ,' ਉਸ ਦੀ ਆਵਾਜ਼ ਵਿਚ ਇਕ ਵਿਸ਼ੇਸ਼ ਜੋਸ਼ ਸੀ — ਤੇ ਅਸਲੀ ਗ਼ੁੱਸਾ। ''ਤੁਸੀਂ ਕਦੀ ਵੀ ਜਹਾਜ਼ਾਂ, ਸ਼ਿੱਪਯਾਰਡ ਜਾਂ ਇਹੋ ਜਿਹੀਆਂ ਹੀ, ਤੁਹਾਡੀ ਦਿਲਚਸਪੀ ਦੀਆਂ ਇਕ ਦੋ ਹੋਰ ਚੀਜ਼ਾਂ ਤੋਂ ਬਿਨਾਂ ਕਾਸੇ ਬਾਰੇ ਨਹੀਂ ਸੋਚਦੇ। ਇਹ ਤੁਹਾਡਾ ਸ੍ਵੈ-ਮਾਣ ਹੈ! ਜੇ ਮੇਰੀਆਂ ਦਿਲਚਸਪੀਆਂ ਵਖਰੀਆਂ ਹੋਣ ਤਾਂ ਮੈਨੂੰ ਨਿਰਾ ਕੂੜਾ ਹੀ ਸਮਝਿਆ ਜਾਂਦਾ ਹੈ......ਹਾਂ, ਨਿਰਾ ਕੂੜਾ!''

''ਕੀ ਆਖ ਰਹੀ ਹੈਂ, ਲੀਡੀਆ ? ਕੌਣ ਤੈਨੂੰ ਕੂੜਾ ਸਮਝਦਾ ਹੈ ?''

''ਕੌਣ ? ਤੂੰ — ਤੁਸੀਂ ਸਾਰੇ! ਛੇ ਨਵੰਬਰ ਬਾਰੇ ਸੋਚ ਜ਼ਰਾ ?''

ਵਿਕਟਰ ਨਹੀਂ ਸੀ ਸੋਚ ਸਕਦਾ ਕਿ ਇਸ ਗੱਲ ਦਾ ਛੇ ਨਵੰਬਰ ਨਾਲ ਕੀ ਸਬੰਧ। ਪਰ ਉਸ ਨੇ ਅਚਾਨਕ ਸ਼ਰਮ ਅਨੁਭਵ ਕੀਤੀ। ਉਹ ਕਿਸ ਤਰ੍ਹਾਂ ਭੁੱਲ ਸਕਦਾ ਸੀ ਕਿ ਛੇ ਨਵੰਬਰ ਉਹਨਾਂ ਦਾ ਵਿਆਹ ਵਾਲਾ ਦਿਨ ਸੀ। ਬਾਰਾਂ ਸਾਲ ਉਸ ਦਿਨ

ਘਰ ਵਿਚ ਕੁਝ ਰੌਣਕ ਮੇਲਾ ਜ਼ਰੂਰ ਹੁੰਦਾ ਰਿਹਾ ਸੀ। ਸਵੇਰ ਵੇਲੇ ਸਾਰੇ ਹੀ ਲੀਡੀਆ ਨੂੰ ਤੁਹਫੇ ਦੇਂਦੇ ਤੇ ਘਰ ਵਿਚ ਪਕਵਾਨ ਪੱਕਦੇ। ਤੇ ਸ਼ਾਮ ਨੂੰ ਖ਼ੂਬ ਰੌਲਾ ਰੱਪਾ ਪੈਂਦਾ। ਵਿਕਟਰ ਹਮੇਸ਼ਾ ਸਭ ਤੋਂ ਵਧੀਆ ਤੁਹਫ਼ਾ ਦੇਂਦਾ ਸੀ। ਇਹ ਕਿਵੇਂ ਹੋਇਆ ਕਿ ਤੇਰ੍ਹਵੀਂ ਵਰ੍ਹੇ-ਗੰਢ ਉੱਕਾ ਹੀ ਵਿਸਰ ਗਈ ਸੀ ? ਉਹਨਾਂ ਪਕਵਾਨ ਪਕਾਏ ਜ਼ਰੂਰ ਸਨ, ਪਰ ਲੀਡੀਆ ਦੇ ਜ਼ੁਰਬੀਨ ਘਰਾਣੇ ਵਿਚ ਆਉਣ ਕਰ ਕੇ ਨਹੀਂ। ਤੇ ਤੁਹਫ਼ੇ... ...ਅਗਲਿਆਂ ਨੂੰ ਤਾਂ ਉਸ ਨੂੰ ਮੁਬਾਰਕਬਾਦ ਦੇਣ ਦਾ ਵੀ ਸਵੇਰੇ ਖਿਆਲ ਨਹੀਂ ਸੀ ਆਇਆ......ਇਹ ਜਹਾਜ਼ ਦਾ ਕਸੂਰ ਸੀ ਸਾਰਾ। ਲੀਡੀਆ ਠੀਕ ਆਖਦੀ ਸੀ। ਉਹਨਾਂ ਨੂੰ ਕੇਵਲ ਜਹਾਜ਼ ਦਾ ਹੀ ਧਿਆਨ ਸੀ। ਉਹ ਦੁਨੀਆਂ ਦੀ ਹੋਰ ਚੀਜ਼ ਨੂੰ ਭੁਲ ਬੈਠੇ ਸਨ।

"ਮੇਰੀ ਇਕ ਪੁਰਾਣੀ ਜਮਾਤਣ ਸਹੇਲੀ ਹੈ," ਲੀਡੀਆ ਬੋਲੀ। "ਉਹ ਪੁਲ ਤੋਂ ਪਾਰ ਰਹਿਦੀ ਹੈ। ਮੈਂ ਛੇ ਨਵੰਬਰ ਉਸ ਨਾਲ ਮਨਾਇਆ ਸੀ। ਪਰ ਆਪਣੀ ਵਿਆਹ ਦੀ ਵਰ੍ਹੇ ਗੰਢ ਨਹੀਂ।"

ਵਿਕਟਰ ਨੇ ਉਸ ਨੂੰ ਘਰ ਪਰਤਣ ਲਈ ਕਿਹਾ। ਅਤੇ ਆਪਣੇ ਆਪ ਨੂੰ ਬਦਲਣ ਦਾ ਇਕਰਾਰ ਕੀਤਾ। ਉਸ ਦੇ ਵਾਅਦੇ ਬਹੁਤ ਪੱਕੇ ਨਹੀਂ ਸਨ ਜਾਪਦੇ ਕਿਉਂਕਿ ਉਸ ਨੂੰ ਇਹ ਪਤਾ ਨਹੀਂ ਸੀ ਕਿ ਉਹ ਆਪਣੇ ਵਿਚ ਕੀ ਤਬਦੀਲੀ ਲਿਆਵੇ। ਉਸ ਦੀਆਂ ਸਾਰੀਆਂ ਗੱਲਾਂ ਦਾ ਲੀਡੀਆ ਉਤੇ ਕੋਈ ਅਸਰ ਨਾ ਹੋਇਆ। ਉਹ ਆਪਣੇ ਫ਼ੈਸਲੇ ਉਤੇ ਡਟੀ ਰਹੀ ਭਾਵੇਂ ਕਦੀ ਕਦੀ ਉਸ ਦੀਆਂ ਅੱਖਾਂ ਵਿਚ ਅਥਰੂ ਜ਼ਰੂਰ ਛਲਕ ਪਏ ਸਨ। ਫਿਰ ਉਸ ਨੇ ਇਕ ਟਰਾਲੀ ਬਸ ਫੜੀ ਤੇ ਚਲੀ ਗਈ।

ਘਰ ਆ ਕੇ ਵਿਕਟਰ ਨੇ ਆਪਣੀ ਮੁਲਾਕਾਤ ਦਾ ਜ਼ਿਕਰ ਕੀਤਾ।

"ਓ, ਵਿਕਟਰ ! ਵਿਕਟਰ !" ਈਲੀਆ ਮਾਤਵੀਏਵਿਚ ਕੇਵਲ ਆਪਣਾ ਸਿਰ ਹਿਲਾ ਕੇ ਇਤਨਾ ਹੀ ਆਖ ਸਕਿਆ। "ਮੈਂ ਸਮਝਦਾ ਹਾਂ ਕਿ ਸਾਰਾ ਕਸੂਰ ਤੇਰਾ ਹੈ, ਮੁੰਡਿਆ ! ਕਾਸ਼ ਕੋਸਤਿਯਾ ਵਾਂਗ ਆਪਣੀ ਪਤਨੀ ਨਾਲ ਨਿਭਾ ਸਕਦਾ। ਉਹ ਦੂਨੀਯਾਸ਼ਾ ਦਾ ਕਿਤਨਾ ਖਿਆਲ ਰਖਦਾ ਹੈ। ਇਕੱਠੇ ਸਿਨੇਮਾ ਜਾਂਦੇ ਹਨ...... ਇਕੱਠੇ ਖਾੜੀ ਵਿਚ......ਸਾਰਾ ਦਿਨ ਟਿਚਰਾਂ ਤੇ ਹਾਸਾ। ਆਪਣੀ ਮਾਂ ਤੇ ਮੇਰੇ ਵਲ ਦੇਖ। ਅਸੀਂ ਘੁੱਗੀਆਂ ਦੇ ਜੋੜੇ ਵਾਂਗ ਰਹਿੰਦੇ ਹਾਂ। ਅਸੀਂ ਬਾਹਰ ਇਕੱਠੇ ਜਾਂਦੇ ਹਾਂ। ਕਲ੍ਹ ਉਪੇਰਾ ਦੇਖਣ ਵੀ ਇਕੱਠੇ ਗਏ ਸਾਂ। ਤੇ ਤੂੰ ਕਿਵੇਂ ਰਹਿੰਦਾ ਰਿਹਾ ਆਪਣੀ ਪਤਨੀ ਨਾਲ ? ਤੁਹਾਡੇ ਦੋਹਾਂ ਦੇ ਆਪੋ ਆਪਣੇ ਰਾਹ ਹਨ — ਵਖ ਵਖ। ਤੂੰ ਸਾਧ ਬਣਿਆ ਫਿਰਦਾ ਹੈਂ ਤੇ ਚਾਹੁੰਦਾ ਹੈਂ ਕਿ ਉਹ ਵੀ ਤੇਰੇ ਵਾਂਗ ਹੀ ਬਣ ਜਾਵੇ। ਪਰ ਇਕ ਜਵਾਨ ਤੇ ਸੁਹਣੀ ਔਰਤ ਇਸ ਤਰ੍ਹਾਂ ਨਿਭਾ ਨਹੀਂ ਕਰ ਸਕਦੀ।

ਮੈਂ ਉਸ ਨੂੰ ਦੋਸ਼ੀ ਨਹੀਂ ਠਹਿਰਾਉਂਦਾ — ਕਸੂਰ ਤੇਰਾ ਹੈ, ਪੁੱਤਰਾ !"

"ਆਪਣੇ ਆਪ ਨੂੰ ਦੋਸ਼ੀ ਠਹਿਰਾ, ਈਲੀਆ ! ਹੋਰ ਕਿਸੇ ਨੂੰ ਨਹੀਂ !" ਵੈਸੀਲੀ ਮਾਤਵੀਯੇਵਿਚ ਨੇ ਕਿਹਾ ਜੋ ਉਸ ਸ਼ਾਮ ਐਨਚੋਰ ਸਟ੍ਰੀਟ ਆਇਆ ਹੋਇਆ ਸੀ ।

"ਆਪਣੇ ਘਰ ਵਿਚ ਧਿਆਨ ਨਾ ਦੇਣ ਕਰ ਕੇ । ਆਪਣੇ ਘਰ ਵਿਚ ਇਕ ਬੰਦੇ ਨੂੰ ਇਕ ਅਜਨਬੀ ਵਾਂਗ ਰਖਣ ਕਰ ਕੇ । ਤੂੰ ਘਰ ਦੇ ਮਾਮਲਿਆਂ ਵਲ ਬਹੁਤਾ ਧਿਆਨ ਨਹੀਂ ਦੇਂਦਾ । ਇਥੇ ਹੋ ਕੀ ਰਿਹਾ ਹੈ ? ਪਹਿਲਾਂ ਅਲੈਕਸੇਈ ਮੁਸੀਬਤ ਵਿਚ ਸੀ ਤੇ ਹੁਣ ਵਿਕਟਰ......ਅਤੇ ਟੱਬਰ ਦੇਸ਼ ਦਾ ਸਭ ਤੋਂ ਪ੍ਰਸਿਧ ਘਰਾਣਾ ਹੈ । ਸਾਡੇ ਵਿਚੋਂ ਕਿਸੇ ਨੂੰ ਵੀ ਹੱਕ ਨਹੀਂ ਕਿ ਘਰ ਪ੍ਰਤੀ ਕੁਤਾਹੀ ਕਰੇ ।"

ਉਹ ਇਕ ਦੂਜੇ ਨਾਲ ਝਗੜਦੇ ਤੇ ਦਲੀਲਬਾਜ਼ੀ ਕਰਦੇ ਰਹੇ । ਮੇਜ਼ ਉਤੇ ਮੁੱਕੀਆਂ ਮਾਰਦੇ ਰਹੇ । ਸਭ ਤੋਂ ਵਧ ਮੁੱਕੀਆਂ ਈਲੀਆ ਮਾਤਵੀਯੇਵਿਚ ਨੇ ਮਾਰੀਆਂ ।

"ਕਿਸੇ ਨੇ ਉਸ ਨੂੰ ਨੱਥ ਪਾਈ ਸੀ ?" ਈਲੀਆ ਚੀਕਿਆ । "ਜੋ ਕੁਝ ਉਸ ਨੇ ਚਾਹਿਆ, ਅਸਾਂ ਉਸ ਨੂੰ ਕਰਨ ਦਿਤਾ ।"

"ਪਰ ਕੀ ਤੁਸਾਂ ਕਦੀ ਇਸ ਗੱਲ ਵਿਚ ਵੀ ਦਿਲਚਸਪੀ ਲਈ ਕਿ ਉਹ ਕਰਨਾ ਕੀ ਚਾਹੁੰਦੀ ਸੀ ? ਤੂੰ ਸਾਰਾ ਦਿਨ ਸਵੇਰ ਤੋਂ ਸ਼ਾਮ ਤੀਕ ਇਥੇ ਬੈਠਾ ਆਪਣੀ ਹੀ ਤੂਤਨੀ ਵਜਾਉਂਦਾ ਰਹਿੰਦਾ ਹੈਂ......"

"ਤਾਂ ਫਿਰ ਉਸ ਨੂੰ ਆਪਣੀ ਵਜਾਉਣ ਦਿਉ । ਰੋਕਦਾ ਕੌਣ ਹੈ ਉਸ ਨੂੰ ?"

ਦੋਹਾਂ ਭਰਾਵਾਂ — ਈਲੀਆ ਤੇ ਵੈਸੀਲੀ — ਦਾ ਜ਼ਿੰਦਗੀ ਅਤੇ ਲੋਕਾਂ ਵਲ ਦੇਖਣ ਦਾ ਨਜ਼ਰੀਆ ਵਖ ਵਖ ਸੀ । ਈਲੀਆ ਉਨ੍ਹਾਂ ਲੋਕਾਂ ਨੂੰ ਪਸੰਦ ਕਰਦਾ ਸੀ ਜਿਨ੍ਹਾਂ ਵਿਚ ਕੁਝ ਕਰਨ ਦੀ ਅੱਗ ਹੋਵੇ, ਜੋ ਇਹ ਜਾਣਦੇ ਹੋਣ ਕਿ ਆਪਣੀ ਲੋੜ ਦੀ ਚੀਜ਼ ਕਿਵੇਂ ਲਈਦੀ ਹੈ । ਵੈਸੀਲੀ ਲੋਕਾਂ ਨੂੰ ਹੁਸ਼ਿਆਰ ਰਹਿਣ ਲਈ ਸਿਖਾਉਣਾ ਚਾਹੁੰਦਾ ਸੀ । ਇਹ ਜੋਸ਼ ਉਹ ਆਪਣੇ ਅੰਦਰ ਵੀ ਪੈਦਾ ਕਰਨਾ — ਉਹ ਚਾਹੁੰਦਾ ਸੀ — ਜੀਵਨ ਦੀ ਜਾਚ । ਈਲੀਆ ਉਹ ਬੰਦਾ ਸੀ ਜੋ ਚੁਰਾਹੇ ਉਤੇ ਖਲੋ ਕੇ ਦੇਖ ਰਿਹਾ ਸੀ ਤੇ ਉਸ ਨੂੰ ਅਗੇ ਤੁਰਨ ਲਈ ਆਪਣਾ ਰਾਹ ਨਜ਼ਰ ਨਹੀਂ ਸੀ ਆ ਰਿਹਾ । ਵੈਸੀਲੀ ਉਹ ਬੰਦਾ ਸੀ ਜੋ ਇਹ ਸਮਝਦਾ ਸੀ ਕਿ ਹਰ ਇਕ ਲਈ ਰਾਹ ਜ਼ਰੂਰ ਹੈ ਪਰ ਕੇਵਲ ਉਸ ਨੂੰ ਗਹੁ ਨਾਲ ਦੇਖਣ ਦੀ ਲੋੜ ਹੈ : "ਤਾਂ ਜੁ ਗ਼ਲਤ ਰਾਹ ਉਤੇ ਨਾ ਭਟਕਿਆ ਜਾਵੇ; ਤਾਂ ਜੁ ਉਹ ਸਾਡੇ ਨਾਲ ਹੀ ਮੋਢਾ ਡਾਹ ਕੇ ਤੁਰਨ ।"

"ਸਾਥੀਓ, ਤੇ ਸ਼ਿੱਪਯਾਰਡ ਕਮੇਟੀ ਦੇ ਮੈਂਬਰੋ !" ਗੋਰਬੂਨੋਵ ਨੇ ਆਪਣੀਆਂ ਕੂਹਣੀਆਂ ਮਸਲਦਿਆਂ ਆਖਿਆ। "ਸਰਕਾਰੀ ਅੰਕੜਿਆਂ ਅਨੁਸਾਰ ਸਾਡਾ ਕਲੱਬ ਦੇਸ਼ ਦੇ ਸਭਨਾਂ ਕਾਰਖ਼ਾਨਿਆਂ ਨਾਲੋਂ ਅਗੇ ਹੈ। ਜਿਥੋਂ ਤੀਕ ਬਿਲਡਿੰਗ ਤੇ ਸਾਮਾਨ ਦਾ ਸਵਾਲ ਹੈ, ਇਹ ਸਭ ਤੋਂ ਵਧੀਆ ਕਲੱਬ ਹੈ। ਪਰ ਜਿਥੋਂ ਤੀਕ ਕੰਮ ਦਾ ਸਵਾਲ ਹੈ, ਰੱਬ ਦੀ ਸਹੁੰ ਇਹ ਸਭ ਤੋਂ ਭੈੜਾ ਹੈ। ਇਹ ਕਿਉਂ ਹੈ, ਮੈਂ ਜਾਣਨਾ ਚਾਹੁੰਦਾ ਹਾਂ !"

"ਕਾਰਨ ਬਿਲਕੁਲ ਸਾਧਾਰਨ ਹੈ," ਜ਼ੁਨੋਵ ਬੋਲਿਆ। "ਇਹ ਕਲੱਬ ਨਹੀਂ, ਇਹ ਇਕ ਘਟੀਆ ਸਿਨੇਮਾ ਹਾਲ ਤੇ ਨਾਚ-ਘਰ ਹੈ !"

"ਤੁਸੀਂ ਲਾਇਬਰੇਰੀ ਬਾਰੇ ਭੁੱਲ ਗਏ ਹੋ," ਵੇਨੀਆਮਿਨ ਸਿਮਿਯੋਨੋਵਿਚ ਨੇ ਵਿਚੋਂ ਟੋਕਿਆ। ਉਹ ਆਪਣੇ ਅਗੇ ਇਕ ਖੁਲ੍ਹੀ ਡਾਇਰੀ ਰੱਖੀ ਖੂੰਜੇ ਵਿਚ ਬੈਠਾ ਹੋਇਆ ਸੀ। ਉਸ ਨੇ ਅਰਧ-ਫ਼ੌਜੀ ਵਰਦੀ ਪਹਿਨੀ ਤੇ ਚੰਗੀ ਤਰ੍ਹਾਂ ਸ਼ੇਵ ਕੀਤੀ ਹੋਈ ਸੀ। "ਲਾਇਬਰੇਰੀ ਦੇ ੬੫੦ ਪੱਕੇ ਮੈਂਬਰ ਹਨ !" ਉਸ ਨੇ ਆਪਣੀ ਅੱਠਾਂ ਖੂੰਜਿਆਂ ਵਾਲੀ ਰੋਹਬਦਾਰ ਐਨਕ ਨੂੰ ਨੱਕ ਦੀ ਘੋੜੀ ਉਤੇ ਠੀਕ ਕੀਤਾ।

"ਇਕ ਲਾਇਬਰੇਰੀ, ਨਾਚ ਅਖਾੜਾ ਤੇ ਸਿਨੇਮਾ ਤਾਂ ਕਲੱਬ ਨਹੀਂ ਬਣਾਉਂਦਾ," ਜ਼ੁਕੋਵ ਨੇ ਉੱਤਰ ਦਿਤਾ। "ਸਾਨੂੰ ਇਹ ਦਸੋ ਕਿ ਕਿਤਨੇ ਬੰਦੇ ਨਾਚ ਕਰਨ ਤੇ ਹੱਸਣ-ਖੇਡਣ ਬਾਕਾਇਦਾ ਆਉਂਦੇ ਹਨ ! ਸਾਨੂੰ ਦਸੋ ਕਿ ਸ਼ਿੱਪਯਾਰਡ ਦੀ ਨਵ-ਉਸਾਰੀ ਲਈ ਕਲੱਬ ਵਾਲਿਆਂ ਨੇ ਕੀ ਕੀ ਕਦਮ ਉਠਾਏ ਹਨ ? ਇਹ ਲੋਕਾਂ ਨੂੰ ਸਿਖ਼ਸ਼ਾ ਤੇ ਵਿਦਿਆ ਦੇਣ ਵਿਚ ਕੀ ਸਹਾਇਤਾ ਕਰਦਾ ਹੈ। ਅਸੀਂ ਤਾਂ ਕੇਵਲ ਇਹੋ ਸੁਣਨਾ ਚਾਹੁੰਦੇ ਹਾਂ।"

"ਜਿਥੋਂ ਤੀਕ ਸੰਮਤੀਆਂ ਦਾ ਸਬੰਧ ਹੈ......੨੬ ਬੰਦੇ ਸਿਊਣ-ਸੰਮਤੀ ਵਿਚ ਆਉਂਦੇ ਹਨ," ਵੇਮੀਆਮਿਨ ਸੇਮਿਯੋਨੋਵਿਚ ਨੇ ਆਪਣੀ ਨੋਟ-ਬੁੱਕ ਦੇ ਪੱਤਰੇ ਪਲਟਾਉਂਦਿਆਂ ਕਿਹਾ। "ਸੰਗੀਤ-ਸੰਮਤੀ ਵਿਚ ਸਨ......"

" 'ਸਨ ਕਿਉਂ' ? 'ਹਨ ਕਿਉਂ' ਨਹੀਂ ?"

"ਸੰਮਤੀ-ਲੀਡਰ ਚਲਾ ਗਿਆ ਹੈ। ਸਾਨੂੰ ਹਾਲੀਂ ਹੋਰ ਨਹੀਂ ਲਭਿਆ। ਮੈਂ ਖ਼ੁਦ ਤਾਂ ਸੰਗੀਤਕਾਰ ਨਹੀਂ ਹਾਂ ਨਾ !" ਵੇਮੀਆਮਿਨ ਦੇ ਬੁੱਲ੍ਹਾਂ ਉਤੇ ਇਕ ਅਜਿਹੀ ਮੁਸਕਰਾਹਟ ਸੀ ਜੋ ਕਿਸੇ ਉਸ ਬੰਦੇ ਦੇ ਬੁੱਲ੍ਹਾਂ ਉਤੇ ਹੁੰਦੀ ਹੈ ਜਿਸ ਨੂੰ ਇਹ ਪਤਾ ਹੋਵੇ ਕਿ ਉਹ ਠੀਕ ਆਖਦਾ ਹੈ।

"ਪਰ ਤੁਸੀਂ ਖ਼ੁਦ ਤਾਂ," ਜ਼ੁਕੋਵ ਨੇ "ਖ਼ੁਦ" ਸ਼ਬਦ ਉਤੇ ਜ਼ੋਰ ਦਿਤਾ। "ਕਿਸੇ

ਸਮੇਂ ਨਿਰਦੇਸ਼ਕ ਸਉ, ਜੇ ਮੈਂ ਭੁੱਲ ਨਹੀਂ ਰਿਹਾ ਤਾਂ। ਫਿਰ ਇਹ ਸੰਗੀਤ-ਸੰਮਤੀ ਤੇ ਨਾਟਕ-ਸੰਮਤੀ ਦਾ ਕੰਮ ਕਿਉਂ ਨਹੀਂ ਹੋ ਰਿਹਾ ?"

"ਇਸ ਬਾਰੇ ਕਾਮਰੇਡ ਗੋਰਬੂਨੋਵ ਤੋਂ ਪੁੱਛੋ," ਵੇਮੀਆਮਿਨ ਸਿਮਿਯੋਵਿਚ ਦੀਆਂ ਅੱਖਾਂ ਉਸ ਦੀਆਂ ਐਨਕਾਂ ਹੇਠਾਂ ਚਮਕੀਆਂ।

"ਇਹ ਚੰਗੀ ਗੱਲ ਨਹੀਂ," ਗੋਰਬੂਨੋਵ ਨੇ ਆਪਣੇ ਕਾਗ਼ਜ਼ਾਂ ਵਲੋਂ ਧਿਆਨ ਹਟਾ ਕੇ ਕਿਹਾ। "ਮੈਂ ਇਸ ਦੀਆਂ ਸ਼ਰਤਾਂ ਉਤੇ ਨਹੀਂ ਚਲ ਸਕਦਾ, ਸਾਥੀਉ। ਨਾਟਕ-ਸੰਮਤੀ ਦਾ ਨਿਰਦੇਸ਼ਨ ਕਰਨ ਲਈ ਕਾਮਰੇਡ ਵੇਮੀਆਮਿਨ ਸਿਮਿਯੋਨੋਵਿਚ ੧,੨੦੦ ਰੂਬਲ ਮਹੀਨੇ ਮੰਗਦਾ ਹੈ। ਮਤਲਬ ਇਹ ਕਿ ੧੦੦੦ ਰੂਬਲ ਕਲੱਬ ਚਲਾਉਣ ਲਈ ਤੇ ੧੨੦੦ ਨਾਟਕ-ਸੰਮਤੀ ਚਲਾਉਣ ਲਈ......"

"ਪਰ ਇਹ ਇਕ ਕਲਾ ਹੈ ?" ਵੇਮੀਆਮਿਨ ਸਿਮਿਯੋਨੋਵਿਚ ਨੇ ਉਸ ਦੀ ਗੱਲ ਟੋਕੀ। "ਤੁਹਾਨੂੰ ਨਹੀਂ ਪਤਾ ? ਕਲਾ ਲਈ ਇਕ ਬੰਦੇ ਦੀ ਪੂਰੀ ਤਾਕਤ ਲੋੜੀਂਦੀ ਹੈ। ਤੇ ਜੇ ਇਕ ਬੰਦਾ ਆਪਣੀ ਪੂਰੀ ਤਾਕਤ ਖ਼ਰਚ ਕਰਦਾ ਹੈ ਤਾਂ ਉਸ ਨੂੰ......"

"ਅਸੀਂ ਸਿਰਫ਼ ਕੰਮ ਦੀ ਹੀ ਗੱਲ ਕਰੀਏ," ਸਤੇਪਾਨੋਵਿਚ ਵਿਚੋਂ ਹੀ ਬੋਲਿਆ। "ਕਲੱਬ ਨੂੰ ਕੰਮ ਅਵੱਸ਼ ਕਰਨਾ ਚਾਹੀਦਾ ਹੈ ! ਇਸ ਬਿਲਡਿੰਗ ਵਲ ਤੱਕੋ — ਪੂਰਾ ਮਹੱਲ ਹੈ ! ਸੋਚੋ ਕਿ ਸਾਨੂੰ ਇਸ ਦਾ ਕਿਤਨਾ ਖ਼ਰਚਾ ਪੈਂਦਾ ਹੈ !" ਈਵੀਨ ਸਤੇਪਾਨੋ-ਵਿਚ ਨੇ ਇਤਨੀ ਰਕਮ ਦਸੀ ਕਿ ਉਸ ਦਾ ਆਪਣਾ ਮੂੰਹ ਲਾਲ ਹੋ ਗਿਆ। "ਸਾਡਾ ਪੈਸਾ ਇਸ ਨਾਲ ਉੱਡ ਰਿਹਾ ਹੈ। ਇਹ ਕਲੱਬ ਨਹੀਂ ਸਗੋਂ ਮੁਰਦੇਖ਼ਾਨਾ ਹੈ ! ਮੈਂ ਕਹਾਂਗਾ ਕਿ ਇਸ ਲਈ ਕੋਈ ਨਿਸ਼ਚਿਤ ਕੰਮ ਕੀਤਾ ਜਾਵੇ !"

"ਮੈਂ ਸਮਝਦਾ ਹਾਂ ਕਿ ਤੁਸੀਂ ਮੈਨੂੰ ਨੌਕਰੀ ਤੋਂ ਕੱਢਣ ਦੀ ਸੋਚ ਰਹੇ ਹੋ — ਤੁਸਾਂ, ਜਦੋਂ ਤੋਂ ਕਲੱਬ ਬਣਿਆ ਹੈ, ਲੋਕਾਂ ਨੂੰ ਨੌਕਰੀ ਤੋਂ ਕੱਢਣ ਤੋਂ ਬਿਨਾਂ ਹੋਰ ਕੁਝ ਨਹੀਂ ਕੀਤਾ।" ਵੇਮੀਆਮਿਨ ਸਿਮਿਯੋਨੋਵਿਚ ਨੇ ਆਪਣੇ ਮੋਢੇ ਸੁਕੇੜੇ ਤੇ ਨੋਟ-ਬੁੱਕ ਜੇਬ ਵਿਚ ਪਾਈ ਜਿਵੇਂ ਆਖ ਰਿਹਾ ਹੋਵੇ : ਮੈਂ ਪਹਿਲਾਂ ਵੀ ਇਹ ਗੱਲ ਸੁਣ ਰੱਖੀ ਹੈ। "ਕਲੱਬ ੧੪ ਸਾਲਾਂ ਤੋਂ ਚੱਲ ਰਿਹਾ ਹੈ ਅਤੇ ਮੇਰੇ ਆਉਣ ਤੋਂ ਪਹਿਲਾਂ ਇਸ ਦੇ ੧੫ ਮੈਨੇਜਰ ਬਦਲੇ ਹਨ। ਜੇ ਤੁਸੀਂ ਚਾਹੋ ਤਾਂ ਮੈਂ ਤੁਹਾਨੂੰ ਉਨ੍ਹਾਂ ਦੇ ਨਾਂ ਦੇ ਸਕਦਾ ਹਾਂ।"

ਉਸ ਨੇ ਆਪਣੇ ਸਰੋਤਿਆਂ ਨੂੰ ਹੈਰਾਨ ਕਰ ਦਿਤਾ ਸੀ। ਅੱਜ ਤੋਂ ਪਹਿਲਾਂ ਕਿਸੇ ਨੇ ਅਜਿਹੀ ਗੱਲ ਨਹੀਂ ਸੀ ਆਖੀ। ਕਲੱਬ ਦੇ ਮੈਨੇਜਰ ਬਿਨਾਂ ਕੋਈ ਨਿਸ਼ਾਨ ਪਿਛੇ ਛਾਡਿਆਂ ਇਥੋਂ ਜਾਂਦੇ ਰਹੇ ਸਨ। ਪਰ ਕੀ ਉਨ੍ਹਾਂ ਦੀ ਗਿਣਤੀ ੧੫ ਹੋ ਸਕਦੀ ਸੀ ? ਇਹ ਕਹਿਣਾ ਮੁਸ਼ਕਲ ਸੀ ਕਿ ਕਦੋਂ ਤੇ ਕਿਵੇਂ ਫਲਾਣੇ ਫਲਾਣੇ ਮੈਨੇਜਰ ਨੂੰ ਨੌਕਰੀ ਤੋਂ ਕਢਿਆ ਗਿਆ ਸੀ। ਕਈਆਂ ਨੇ ਦੋ ਤਿੰਨ ਮਹੀਨੇ ਕਲੱਬ ਚਲਾਇਆ ਸੀ ਤੇ

ਕਈ ਵਿਚਾਰੇ ਪੰਜ ਜਾਂ ਛੇ ਦਿਨਾਂ ਤੋਂ ਵਧ ਨਹੀਂ ਸਨ ਰਹੇ।

ਵੇਮਿਆਮਿਨ ਸਿਮਿਯੋਨੋਵਿਚ ਸਭ ਤੋਂ ਵਧ ਸਮਾਂ ਰਿਹਾ ਸੀ — ਢਾਈ ਸਾਲ।

ਉਹ ਬਹੁਤ ਕਰੂ ਬੰਦਾ ਸੀ। ੧੪ ਸਾਲ ਦੀ ਉਮਰ ਵਿਚ ਉਸ ਨੇ ਪਹਿਲੀ ਨਜ਼ਮ ਲਿਖੀ ਸੀ। ਜਦੋਂ ਉਹ ੧੭ ਸਾਲ ਦਾ ਹੋਇਆ ਤਾਂ ਰਿਜਨਲ ਨਿਊਜ਼ ਪੇਪਰਾਂ ਨੇ ਉਸ ਦੀਆਂ ਕਿਤਨੀਆਂ ਹੀ ਕਵਿਤਾਵਾਂ ਛਾਪੀਆਂ ਸਨ। ਭਾਵੇਂ ਉਹ ਕਵਿਤਾਵਾਂ ਅੱਠਾਂ ਜਾਂ ਦੱਸਾਂ ਸਤਰਾਂ ਦੀਆਂ ਹੀ ਹੁੰਦੀਆਂ ਸਨ, ਪਰ ਉਸ ਦੇ ਯੂਨੀਵਰਸਿਟੀ ਦੀਆਂ ਕੁੜੀਆਂ ਦਾ ਦਿਲ ਮੋਹਣ ਲਈ ਕਾਫ਼ੀ ਸਨ। ਇਸ ਤਰ੍ਹਾਂ ਉਸ ਨੂੰ ਇਕ ਪਤਨੀ ਮਿਲ ਗਈ ਸੀ ਜਿਸ ਨੇ ਧੀ ਨੂੰ ਜਨਮ ਦਿਤਾ, ਜਿਸ ਦਾ ਉਸ ਨੇ ਇਕ ਵਿਦੇਸ਼ੀ ਨਾਮ ਰੱਖਿਆ ਸੀ : ਤਿਆਗਿਨਾ। ਹੁਣ ਉਸ ਲਈ ਪੜ੍ਹਾਈ ਕਰਨੀ ਕਠਨ ਹੋ ਗਈ ਸੀ ਅਤੇ ਉਸ ਨੂੰ ਟੱਬਰ ਪਾਲਣ ਲਈ ਪੈਸਾ ਕਮਾਉਣਾ ਪਿਆ ਸੀ...... ਉਸ ਨੇ ਇਕ ਵਿਸ਼ਰਾਮ ਕੇਂਦਰ ਵਿਚ ਖ਼ੁਸ਼ੀਆਂ-ਖੇਡਾਂ ਦੇ ਪ੍ਰਬੰਧਕ ਵਜੋਂ ਨੌਕਰੀ ਲਈ ਤੇ ਕੁਝ ਮਹੀਨਿਆਂ ਪਿਛੋਂ ਇਕ ਪੁਸਤਿਕਾ ਲਿਖੀ — ਖ਼ੁਸ਼ੀਆਂ-ਖੇਡਾਂ ਦਾ ਪ੍ਰਬੰਧ ਕਰਨ ਬਾਰੇ। ਇਕ ਪੁਸਤਿਕਾ ਪ੍ਰਕਾਸ਼ਿਤ ਹੋਈ।

ਇਸ ਪੁਸਤਿਕਾ ਨੇ ਉਸ ਲਈ ਅਖ਼ਬਾਰਾਂ ਦੇ ਬੂਹੇ ਖੋਲ੍ਹ ਦਿਤੇ ਸਨ। ਉਹ ਖ਼ੁਦੀ ਬੰਦਾ ਸੀ ਇਸ ਲਈ ਕਿਸੇ ਅਖ਼ਬਾਰ ਵਿਚ ਟਿੱਕ ਕੇ ਨੌਕਰੀ ਨਾ ਕਰ ਸਕਿਆ। ਪਰ ਉਸ ਨੇ ਹੌਸਲਾ ਨਾ ਛਡਿਆ। ਉਹ ਸਮਾਂ ਮਹਾਨ ਉਸਾਰੀ ਦਾ ਸਮਾਂ ਸੀ। ਉਹ ਵਖ ਵਖ ਉਸਾਰੀ ਖੇਤਰਾਂ ਵਿਚ ਨੱਸਿਆ ਫਿਰਦਾ ਰਿਹਾ — ਉਨ੍ਹਾਂ ਲਈ ਲਿਖਦਾ ਰਿਹਾ, ਉਨ੍ਹਾਂ ਦੇ ਕੰਮਾਂ ਸੰਬੰਧੀ ਰੇਡੀਓ ਨੂੰ ਵਾਰਤਾਵਾਂ ਲਿਖ ਲਿਖ ਦੇਂਦਾ ਰਿਹਾ।

ਸਤਾਲਿਨਗ੍ਰਾਦ ਦੇ ਇਕ ਟਰੈਕਟਰਾਂ ਦੇ ਕਾਰਖ਼ਾਨੇ ਦੇ ਕਲੱਬ ਦਾ ਮੈਨੇਜਰ ਬਣ ਕੇ ਉਸ ਨੇ ਇਕ ਐਕਟਰੈੱਸ ਨਾਲ ਇਸ਼ਕ ਕੀਤਾ ਜਿਸ ਦੇ ਇਕ ਪੁੱਤਰ ਵੀ ਸੀ, ਜੋ ਉਸ ਨਾਲੋਂ ਕੇਵਲ ਦੋ ਸਾਲ ਛੋਟਾ ਸੀ। ਐਕਟਰੈੱਸ ਨੇ ਵੇਮੀਆਮਿਨ ਸਿਮਿਯੋਨੋਵਿਚ ਨੂੰ ਪੂਰੀ ਤਰ੍ਹਾਂ ਕਾਬੂ ਕਰ ਲਿਆ ਸੀ। ਉਸ ਨੇ ਆਪਣੀ ਪਤਨੀ ਨੂੰ ਤਲਾਕ ਦੇ ਦਿਤਾ ਅਤੇ ਉਸ ਨੂੰ ਤੇ ਤਿਆਗਿਨਾ ਨੂੰ ਛਡ ਦਿਤਾ। ਐਕਟਰੈੱਸ ਨੇ ਉਸ ਨੂੰ ਇਕ ਸਥਾਨ ਥੀਏਟਰ ਵਿਚ ਮਸੌਦਾ ਮੈਨੇਜਰ ਦੇ ਸਹਾਇਕ ਵਜੋਂ ਨੌਕਰੀ ਦਿਲਵਾ ਦਿਤੀ। ਫਿਰ ਉਹ ਸਹਾਇਕ ਨਿਰਦੇਸ਼ਕ ਬਣ ਗਿਆ ਤੇ ਹੌਲੀ ਹੌਲੀ ਪੂਰਾ ਨਿਰਦੇਸ਼ਕ। ਪਰ ਫੇਰ ਵੀ ਉਸ ਦੀ ਖ਼ੁਦੀ ਆਦਤ ਉਸ ਨੂੰ ਇਕ ਸਾਲ ਤੋਂ ਵਧ ਕਿਸੇ ਥੀਏਟਰ ਵਿਚ ਟਿਕਣ ਨਾ ਦੇਂਦੀ। ਇਸ ਨੂੰ ਉਸ ਨੇ ਆਪਣੇ ਵਿਰੁਧ ਚਾਲ ਅਤੇ ਉਸ ਦੇ ਕੰਮ ਕਰਨ ਦੇ ਢੰਗ ਨੂੰ ਨਾ ਸਮਝਣ ਲਈ ਲੋਕਾਂ ਨੂੰ ਹੀ ਦੋਸ਼ੀ ਠਹਿਰਾਇਆ। ਪਰ ਇਸ ਤਰ੍ਹਾਂ ਘਾਟ ਘਾਟ ਦਾ ਪਾਣੀ ਪੀਣ ਦਾ ਉਸ ਨੂੰ ਲਾਭ ਵੀ ਹੋਇਆ। ਤਿਆਗਿਨਾ ਦੀ ਮਾਂ ਨੇ ਉਸ ਵਿਰੁਧ ਡਿਗਰੀ ਲੈ ਲਈ ਸੀ, ਪਰ ਅਦਾਲਤੀ ਹੁਕਮਨਾਮਾ ਉਸ ਨੂੰ ਫੜ ਨਾ

ਸਕਿਆ। ਐਕਟਰੈੱਸ ਬੁੱਢੀ ਹੋ ਗਈ, ਤਿਆਗਿਨਾ ਜਵਾਨ ਹੋ ਗਈ — ਸਭ ਕੁਝ ਬਦਲ ਗਿਆ, ਪਰ ਵੇਮੀਆਮਿਨ ਸਿਮਿਯੋਨੋਵਿਚ ਨਾ ਬਦਲਿਆ।

ਆਜ਼ਾਦੀ ਦੀ ਜੰਗ ਦਾ ਉਸ ਉਤੇ ਕੋਈ ਅਸਰ ਨਾ ਪਿਆ। ਉਹ ਇਸ ਸਮੇਂ ਕਿਰਗੀਜ਼ੀਆ ਵਿਚ ਟਿਕਿਆ ਰਿਹਾ। ਜੰਗ ਪਿਛੋਂ ਉਸ ਨੇ ਆਪਣਾ ਥੀਏਟਰਾਂ, ਅਖ਼ਬਾਰਾਂ ਤੇ ਲੈਕਚਰਾਂ ਦਾ ਚੱਕਰ ਫੇਰ ਚਲਾਇਆ। ਅਖ਼ੀਰ ਕਿਸਮਤ ਉਸ ਨੂੰ ਲਾਦਾ ਵਿਚ ਲੈ ਆਈ।

ਸ਼ਿੱਪਯਾਰਡ ਵਿਚ ਇਹ ਚਰਚਾ ਸੀ ਕਿ ਸ਼ਿੱਪਯਾਰਡ ਦੀ ੭੫-ਵੀਂ ਵਰ੍ਹੇ-ਗੰਢ ਸਮੇਂ ਕੁਝ ਬੰਦਿਆਂ ਨੂੰ ਸਨਮਾਨ ਤੇ ਮੈਡਲ ਮਿਲ ਰਹੇ ਸਨ। ਵੇਮੀਆਮਿਨ ਸਿਮਿਯੋਨੋਵਿਚ ਨੂੰ ਸਨਮਾਨ ਦੀ ਬੁਰੀ ਤਰ੍ਹਾਂ ਲੋੜ ਸੀ। ਪਰ ਜੁਬਲੀ ਲੰਘ ਗਈ, ਬਹੁਤ ਸਾਰੇ ਬੰਦਿਆਂ ਨੂੰ — ਰਿਬਟਰਾਂ, ਚੌਕੀਦਾਰਾਂ ਤੀਕ ਨੂੰ ਸਨਮਾਨ ਮਿਲਿਆ, ਪਰ ਵੇਮੀਆਮਿਨ ਸਿਮਿਯੋਨੋਵਿਚ ਨੂੰ ਨਾ ਮਿਲਿਆ।

ਉਸ ਨੂੰ ਉਦਾਸੀ ਹੋਈ। ਬੰਦਾ ਇੰਜ ਕਿਉਂ ਆਪਣਾ ਲੱਕ ਤੁੜਵਾਵੇ — ਨਾ ਇਥੇ ਮਸ਼ਹੂਰੀ ਸੀ ਤੇ ਨਾ ਪੈਸਾ।

ਐਤਕਾਂ ਪਹਿਲੀ ਵਾਰੀ ਹੀ ਉਸ ਨੂੰ ਸ਼ਿੱਪਯਾਰਡ ਯੂਨੀਅਨ ਵਿਚ ਬੁਲਾਇਆ ਗਿਆ ਸੀ — ਕਲੱਬ ਦਾ ਸੁਧਾਰ ਕਰਨ ਲਈ। ਹੁਣ ਉਹ ਲਾਪਰਵਾਹ ਹੋ ਚੁੱਕਾ ਸੀ। ਉਸ ਨੂੰ ਕਿਸੇ ਦਾ ਭੈਅ ਨਹੀਂ ਸੀ ਰਿਹਾ। ਆਖ਼ਰ ਉਹ ਉਸ ਦਾ ਵਿਗਾੜ ਵੀ ਕੀ ਸਕਦੇ ਸਨ? ਨੌਕਰੀ ਤੋਂ ਹਟਾ ਸਕਦੇ ਸਨ? ਸੋਵੀਅਤ ਯੂਨੀਅਨ ਬਹੁਤ ਵਿਸ਼ਾਲ ਦੇਸ਼ ਸੀ। ਹਜ਼ਾਰਾਂ ਕਲੱਬ ਸਨ ਇਥੇ। ਉਹ ਕਿਧਰੇ ਵੀ ਜਾ ਸਕਦਾ ਸੀ। ਮਾਣ! ਮਾਣ! ਸੋਵੀਅਤ ਯੂਨੀਅਨ ਵਿਚ ਮਾਣ ਦੀ ਬਹੁਤ ਕਦਰ ਸੀ। ਜੇ ਪੈਸੇ ਨਾਲ ਖ਼ਰੀਦਿਆ ਜਾ ਸਕਦਾ ਤਾਂ ਉਸ ਨੇ ਜ਼ਰੂਰ ਖ਼ਰੀਦ ਲੈਣਾ ਸੀ। ਮਾਣ ਦੇਣ ਦੀ ਥਾਂ ਅਗਲੇ ਉਸ ਤੋਂ ਪੁੱਛ-ਪੜਤਾਲ ਕਰ ਰਹੇ ਸਨ।

"ਚੰਗਾ ਫਿਰ ਐਹ ਸਾਂਭੋ ਆਪਣੀ ਨੌਕਰੀ", ਉਹ ਬੋਲਿਆ। "ਕੋਈ ਸਤਾਰਾਂ ਨੰਬਰ ਮੈਨੇਜਰ ਲੱਭ ਲਉ।"

"ਅਸੀਂ ਇਹ ਤਾਂ ਕਰਾਂਗੇ ਹੀ", ਜ਼ੁਕੋਵ ਨੇ ਧੀਰਜ ਨਾਲ ਕਿਹਾ। "ਤੂੰ ਇਕ ਸੰਮਤੀ ਤਾਂ ਚਲਾ ਹੀ ਸਕਦਾ ਹੈਂ।"

"ਹੁਣ ਮੇਰੇ ਲਈ ਸੰਮਤੀ ਲੀਡਰ ਬਣਨ ਦਾ ਸਮਾਂ ਨਹੀਂ ਰਿਹਾ। ਮੈਂ ਛੇਤੀ ਹੀ ਚਾਲੀਆਂ ਵਰ੍ਹਿਆਂ ਦਾ ਹੋ ਜਾਵਾਂਗਾ।"

"ਕਾਮਰੇਡ ਜ਼ੁਕੋਵ ਠੀਕ ਆਖਦੇ ਹਨ", ਗੋਰਬੂਨੋਵ ਬੋਲਿਆ। "ਜੇ ਅਸੀਂ ਸੋਲਾਂ ਲਭ ਸਕਦੇ ਹਾਂ ਤਾਂ ਸਤਾਰ੍ਹਵਾਂ ਮੈਨੇਜਰ ਵੀ ਮਿਲ ਸਕਦਾ ਹੈ। ਵੇਮੀਆਮਿਨ ਸਿਮਿਯੋਨੋਵਿਚ ਕੋਈ ਕੰਮ ਨਹੀਂ ਕਰ ਸਕਦਾ।"

"ਹਾਲੀਂ ਤਾਂ ਇਹ ਕਾਫ਼ੀ ਕੁਝ ਕਰ ਸਕਦਾ ਹੈ। ਆਪਣੇ ਨਾਲੋਂ ਅੱਧੀ ਉਮਰ ਦੀ ਪਤਨੀ ਲਭ ਸਕਦਾ ਹੈ — ਵੱਡਾ ਆਸ਼ਕ !" ਮੀਸ਼ਾ ਤਾਰਾਸੋਵ ਜੋ ਵੈਸੀਲੀ ਮਾਤਵੀਯੇਵਿਚ ਦੇ ਲਾਗੇ ਬੈਠਾ ਸੀ, ਬੋਲਿਆ।

"ਇਹ ਮੇਰਾ ਜ਼ਾਤੀ ਮਾਮਲਾ ਹੈ।" ਸਿਮਿਯੋਨੋਵਿਚ ਨੇ ਗੁੱਸੇ ਭਰੀਆਂ ਨਜ਼ਰਾਂ ਨਾਲ ਤਾਰਾਸੋਵ ਵਲ ਤੱਕਿਆ। "ਟਰੇਡ-ਯੂਨੀਅਨ ਕਮੇਟੀ ਦਾ ਇਸ ਮਸਲੇ ਬਾਰੇ ਗੱਲ ਕਰਨ ਦਾ ਕੋਈ ਹੱਕ ਨਹੀਂ। ਕਿਰਪਾ ਕਰਕੇ ਮੇਰੀ ਨਿੱਜੀ ਜ਼ਿੰਦਗੀ ਨੂੰ ਇਸ ਮਾਮਲੇ ਵਿਚ ਨਾ ਘਸੀਟੋ।"

"ਨਹੀਂ, ਪਰ ਇਹ ਮਸਲਾ ਜਨਤਾ ਦੀ ਰਾਇ ਦੇ ਅਧੀਨ ਤਾਂ ਆਉਂਦਾ ਹੀ ਹੈ।" ਜ਼ੁਕੋਵ ਬੋਲਿਆ।

ਜ਼ੁਕੋਵ ਭਾਵੇਂ ਸਭਨਾਂ ਵਾਂਗ ਵੇਮੀਆਮਿਨ ਬਾਰੇ ਭੈੜੀ ਰਾਇ ਹੀ ਰਖਦਾ ਸੀ। ਪਰ ਉਹ ਜਾਣਦਾ ਸੀ ਕਿ ਜੇ ਉਹ ਇਹ ਗੱਲ ਜ਼ਾਹਿਰ ਕਰ ਦੇਵੇ ਤਾਂ ਮੀਟਿੰਗ ਦਾ ਅਸਲੀ ਨਿਸ਼ਾਨਾ ਤਾਂ ਇਕ ਪਾਸੇ ਰਹਿ ਜਾਵੇਗਾ ਤੇ ਹੋਰ ਹੀ ਯੱਕੜਾਂ ਸ਼ੁਰੂ ਹੋ ਜਾਣਗੀਆਂ। ਉਸ ਨੇ ਅਜਿਹਾ ਹੋਣ ਤੋਂ ਰੋਕਣ ਲਈ ਫ਼ੌਰਨ ਪੁੱਛਿਆ :

"ਕੀ ਕੋਈ ਹੋਰ ਮਸ਼ਵਰਾ ਹੈ ? ਕੀ ਅਸੀਂ ਮੈਨੇਜਰ ਨੂੰ ਨੌਕਰੀ ਤੋਂ ਹਟਾ ਦੇਈਏ ? ਜੇ ਇੰਜ ਹੋਵੇ ਤਾਂ ਫਿਰ ਅਗੋਂ ਕੀ ਕਰੀਏ ?"

"ਨਵਾਂ ਮੈਨੇਜਰ ਰਖ ਲਉ।"

"ਕਿਹੜਾ ?"

"ਮੈਂ ਤਾਂ ਇਹ ਸਮਝਦਾ ਹਾਂ ਕਿ......" ਤਾਰਾਸੋਵ ਉੱਠਿਆ, ਆਪਣੀਆਂ ਮੁੱਛਾਂ ਠੀਕ ਕੀਤੀਆਂ ਤੇ ਖੰਘਿਆ। "ਅਸੀਂ ਕੋਸ਼ਿਸ਼ ਕਰਦੇ ਜਾਈਏ ਤੇ ਵਿਚੋਂ ਕੁਝ ਨਾ ਨਿਕਲੇ। ਭਾਵੇਂ ਅਸੀਂ ਕੋਈ ਵੀ ਬੰਦਾ ਰੱਖੀਏ। ਮੇਰਾ ਖ਼ਿਆਲ ਹੈ ਸਾਨੂੰ ਕੋਈ ਸ਼ਿੱਪਯਾਰਡ ਦਾ ਚੰਗਾ ਕਾਮਾ ਬਣਨਾ ਚਾਹੀਦਾ ਹੈ। ਹੋਵੇ ਉਹ ਜਿਹੜਾ ਇਕ ਚੰਗਾ ਸੋਸ਼ਲ ਵਰਕਰ ਵੀ ਹੋਵੇ...... ਅਸੀਂ ਉਸ ਨੂੰ ਆਖੀਏ : "ਦੇਖ ਭਰਾ ਐਹ ਤੇਰੇ ਲਈ ਇਕ ਕੰਮ ਹੈ ਜੋ ਸਾਰੇ ਸ਼ਿੱਪਯਾਰਡ ਦੇ ਵਰਕਰਾਂ ਵਿਚੋਂ ਛਾਂਟ ਕੇ ਤੈਨੂੰ ਦਿਤਾ ਗਿਆ ਹੈ। ਇਸ ਨੂੰ ਖ਼ੂਬ ਜ਼ੋਰ ਲਗਾ ਕੇ ਕਰ !' ਮੈਨੂੰ ਅਜਿਹੇ ਬੰਦੇ ਦਾ ਵੀ ਪਤਾ ਹੈ......।"

"ਮੈਨੂੰ ਆਗਿਆ ਦਿਤੀ ਜਾਵੇ", ਵੇਮੀਆਮਿਨ ਸਿਮਿਯੋਨੋਵਿਚ ਨੇ ਬੋਲਣ ਲਈ ਆਗਿਆ ਮੰਗੀ। ਬਿਨਾਂ ਆਗਿਆ ਮਿਲਣ ਦੀ ਉਡੀਕ ਕੀਤਿਆਂ ਉਹ ਬੋਲਣ ਲੱਗਾ : "ਸ਼ਾਇਦ ਮੇਰੀ ਰਾਇ ਟਰੇਡ ਯੂਨੀਅਨ ਕਮੇਟੀ ਨੂੰ ਜਚੀ ਨਹੀਂ। ਪਰ ਜਦੋਂ ਇਹੋ ਜਿਹੀਆਂ ਊਟ-ਪਟਾਂਗ ਗੱਲਾਂ ਦੱਸੀਆਂ ਜਾ ਰਹੀਆਂ ਹਨ, ਮੈਂ ਚੁੱਪ ਨਹੀਂ ਰਹਿ ਸਕਦਾ। ਹਰ ਪ੍ਰਕਾਰ ਦੇ ਸਭਿਆਚਾਰਕ ਕੰਮ ਦੇ ਆਪਣੀ ਕਿਸਮ ਦੇ ਮਸਲੇ ਹੁੰਦੇ ਹਨ। ਕਲੱਬ ਦੇ ਕੰਮ ਦੇ ਤਾਂ ਖ਼ਾਸ ਤੌਰ ਤੇ ਹੀ। ਫ਼ਰਜ਼ ਕਰੋ ਤੁਸੀਂ ਅਜਿਹਾ ਬੰਦਾ

ਚੁਣ ਲੈਂਦੇ ਹੋ ਜਿਸ ਨੂੰ ਇਨ੍ਹਾਂ ਮਸਲਿਆਂ ਦਾ ਪਤਾ ਹੀ ਨਾ ਹੋਵੇ ! ਨਤੀਜਾ ਕੀ ਹੋਏਗਾ, ਸਾਥੀਓ ? ਪੁਰਾਣੀ ਕਿਸਮ ਦੀ ਗੜਬੜ ਤੇ ਅਫੜਾ-ਦਫੜੀ ।''

''ਤੁਸੀਂ ਆਪਣਾ ਦਿਮਾਗ਼ ਸਾਂਭ ਕੇ ਰੱਖੋ ਤੇ ਨਾਲੇ ਆਪਣੇ ਵਿਸ਼ੇਸ਼ ਮਸਲੇ ।'' ਤਾਰਾਸੋਵ ਨੂੰ ਗ਼ੁੱਸਾ ਆ ਗਿਆ । ''ਭਲਾ ਕਿਹੜੇ ਹਨ ਉਹ ਮਸਲੇ ਜਿਨ੍ਹਾਂ ਬਾਰੇ ਤੂੰ ਆਖ ਰਿਹਾ ਹੈਂ ?''

''ਮਸਲੇ ਤਾਂ ਹਨ, ਮੀਸ਼ਾ !'' ਜ਼ੁਕੋਵ ਬੋਲਿਆ । ''ਜਿਸ ਸਾਥੀ ਨੂੰ ਤੁਸੀਂ ਇਥੇ ਲਗਾਉਗੇ ਉਸ ਨੂੰ ਉਨ੍ਹਾਂ ਮਸਲਿਆਂ ਦਾ ਸਾਹਮਣਾ ਵੀ ਕਰਨਾ ਪਵੇਗਾ । ਪਰ ਉਹ ਉਨ੍ਹਾਂ ਨਾਲ ਜਜਿੱਠਣਾ ਸਿਖ ਲਵੇਗਾ । ਕਿਸ ਦਾ ਨਾਂ ਤੁਸੀਂ ਲੈਣਾ ਚਾਹੁੰਦੇ ਹੋ ?''

''ਉਸ ਦਾ !'' ਤਾਰਾਸੋਵ ਨੇ ਵੈਸੀਲੀ ਮਾਤਵੀਯੇਵਿਚ ਵਲ ਇਸ਼ਾਰਾ ਕੀਤਾ । ''ਵੈਸੀਲੀ ਜ਼ੁਰਬੀਨ ।''

''ਕੀ ?'' ਵੈਸੀਲੀ ਆਪਣੀ ਕੁਰਸੀ ਵਿਚੋਂ ਇੰਜ ਭੁੜਕਿਆ ਜਿਵੇਂ ਕਿਸੇ ਸਪਰਿੰਗ ਨੇ ਉਸ ਨੂੰ ਹੇਠੋਂ ਉਤਾਂਹ ਧੱਕਿਆ ਹੋਵੇ । ''ਕੋਈ ਅਕਲ ਦੀ ਗੱਲ ਕਰ । ਤੂੰ ਭਾਵੇਂ ਇਸ ਨੂੰ ਮਜ਼ਾਕ ਹੀ ਸਮਝਦਾ ਰਹੀਂ, ਪਰ ਲੋਕੀ ਤੈਨੂੰ ਸੰਜੀਦਗੀ ਨਾਲ ਲੈਣਗੇ !''

''ਅਤੇ ਮੈਂ 'ਸੰਜੀਦਗੀ' ਨਾਲ ਹੀ ਕਹਿ ਰਿਹਾ ਹਾਂ । ਤੂੰ ਇਸ ਕਲੱਬ ਲਈ ਸਭ ਤੋਂ ਯੋਗ ਬੰਦਾ ਹੈਂ ! ਤੂੰ ਸ਼ਿੱਪਯਾਰਡ ਵਿਚ ਸੋਸ਼ਲ ਕੰਮ ਕਰਦਾ ਹੈਂ ਤੇ ਤੂੰ ਮਾਰਕਸਇਜ਼ਮ-ਲੈਨਨਇਜ਼ਮ ਯੂਨੀਵਰਸਿਟੀ ਵਿਚ ਵੀ ਪੜ੍ਹਿਆ ਹੈਂ...... ।''

''ਜੇ ਤੈਨੂੰ ਇਤਨਾ ਹੀ ਫਿਕਰ ਹੈ, ਤਾਂ ਖ਼ੁਦ ਕਿਉਂ ਨਹੀਂ ਕਰਦਾ ?'' ਵੈਸੀਲੀ ਮਾਤਵੀਯੇਵਿਚ ਵਿਰੋਧਤਾ ਕਰਦਾ ਰਿਹਾ ।

ਵੇਮੀਆਮਿਨ ਸਿਮਿਯੋਨੋਵਿਚ ਹੱਸਿਆ ।

''ਕਲੱਬ ਦਾ ਪ੍ਰਬੰਧ ਕਰਨਾ, ਕੋਈ ਸੌਖਾ ਕੰਮ ਨਹੀਂ !'' ਉਸ ਆਖਿਆ ।

''ਫੇਰ ਕੀ ਖ਼ਿਆਲ ਹੈ, ਵੈਸੀਲੀ ਮਾਤਵੀਯੇਵਿਚ ?'' ਗੋਰਬੂਨੋਵ ਬੋਲਿਆ । ''ਕੋਸ਼ਿਸ਼ ਕਰ ਦੇਖ, ਅਸੀਂ ਤੇਰੀ ਸਹਾਇਤਾ ਕਰਾਂਗੇ । ਤੇਰੇ ਵਿਚ ਹਿੰਮਤ ਵੀ ਹੈ ਤੇ ਆਚਰਣ ਵੀ...... ਰੱਬ ਜਾਣਦਾ ਹੈ...... ਅਸੀਂ ਨਵਾਂ ਕਲੱਬ ਮੈਨੇਜਮੈਂ[illegible] ਲਵਾਂਗੇ । ਅਸੀਂ ਤਾਂ ਵੇਮੀਆਮਿਨ ਸਿਮਿਯੋਨੋਵਿਚ ਦੀਆਂ ''ਇਹ ਕ[illegible]। ''ਤੂੰ ਇਕ ''ਉਹ ਕਰ ਦਿਆਂਗਾ'', ਸੁਣ ਕੇ ਸੁੱਤੇ ਹੀ ਰਹੇ ਸਾਂ ।''

ਤਾਰਾਸੋਵ ਦੀ ਇਹ ਰਾਏ ਸੁਣ ਕੇ ਪ੍ਰੇਸ਼ਾਨ ਬੈਠਾ ਵੈਸੀਲੀ, ਮੋਰਯੂਨੋਵ ਦੀ ਜਿਵੇਂ ਗੱਲ ਹੀ ਨਾ ਸੁਣ ਰਿਹਾ ਹੋਵੇ । ''ਨਹੀਂ, ਮੈਂ ਇਹ ਜ਼ਿੰਮੇਦਾਰੀ ਨਹੀਂ ਲਵਾਂਗਾ !'' ਉਸ ਨੇ ਦੁਹਰਾਇਆ ।

ਅਖ਼ੀਰ ਇਕ ਹਫ਼ਤਾ ਇਸ ਮਸਲੇ ਬਾਰੇ ਸੋਚਣ ਦੀ ਮੁਹਲਤ ਲੈ ਕੇ ਇਕੱਤਰਤਾ ਵਿਛੜ ਗਈ ।

ਜ਼ੁਕੋਵ ਹਫ਼ਤਾ ਭਰ ਹਰ ਰੋਜ਼ ਵੈਸੀਲੀ ਮਾਤਵੀਯੇਵਿਚ ਨੂੰ ਮਿਲਦਾ ਰਿਹਾ। ਉਸ ਨੇ ਇਕੋ ਨਾਂਹ ਫੜੀ ਰੱਖੀ।

ਵੈਸੀਲੀ ਦੀ ਪਤਨੀ ਮਾਰੀਆ ਗੋਵਰੀਲੋਵਨਾ ਵੀ ਆਪਣੇ ਪਤੀ ਦੀ ਹਿਮਾਇਤ ਕਰਾਉਣ ਲਗੀ। ਇਕ ਦਿਨ ਉਹ ਗੋਰਬੂਨੋਵ ਦੇ ਦਫ਼ਤਰ ਵਿਚ ਜਾ ਧਮਕੀ, "ਇਹ ਕੀ ਹੋ ਰਿਹਾ ਹੈ ?" ਉਹ ਚੀਕੀ। "ਇਕ ਕਾਮੇ ਦੀ ਧੌਲੀ ਦਾੜ੍ਹੀ ਵਿਚ ਖੇਹ ਪਾਉਣ ਲੱਗੇ ਹੋ ? ਹੁਣ ਉਹ ਮੁੰਡਿਆਂ ਕੁੜੀਆਂ ਨਾਲ ਨੱਚਿਆ ਕਰੇਗਾ। ਕਾਮੇ ਦੀ ਮਿੱਟੀ ਪਲੀਤ ਕਰ ਰਹੇ ਹੋ — ਕਿਰਤੀ ਸ਼੍ਰੇਣੀ ਦੀ ਨਿਰਾਦਰੀ। ਮੈਂ ਸਤਾਲਿਨ ਨੂੰ ਚਿੱਠੀ ਲਿਖਾਂਗੀ। ਤੁਹਾਨੂੰ ਕੋਈ ਹਕ ਨਹੀਂ ਲੋਕਾਂ ਨਾਲ ਅਜਿਹੇ ਤਮਾਸ਼ੇ ਕਰਨ ਦਾ ?"

"ਤਮਾਸ਼ੇ ਤਾਂ ਕੋਈ ਨਹੀਂ ਕਰ ਰਿਹਾ। ਅਸੀਂ ਤਾਂ ਸਗੋਂ ਉਸ ਨੂੰ ਤਰੱਕੀ ਦੇਣੀ ਚਾਹੁੰਦੇ ਹਾਂ।"

"ਐਸੀ ਤੈਸੀ ਤੁਹਾਡੀ ਨਾਲੇ ਤੁਹਾਡੀ ਤਰੱਕੀ ਦੀ। ਸਾਰਾ ਟੱਬਰ ਸ਼ਿੱਪਯਾਰਡ ਵਿਚ ਕੰਮ ਕਰਦਾ ਹੈ ਅਤੇ ਇਸ ਬੁੱਢੇ ਨੂੰ ਹੁਣ ਨੱਚਣ ਕੁੱਦਣ ਉਤੇ ਲਗਾ ਰਹੇ ਹੋ ?"

ਮਾਰੀਆ ਗੋਵਰੀਲੋਵਨਾ ਨੇ ਡਾਇਰੈਕਟਰ ਅਤੇ ਜ਼ੁਕੋਵ ਦੀ ਵੀ ਇਸੇ ਤਰ੍ਹਾਂ ਝੰਡ ਕੀਤੀ।

ਪਰ ਫਿਰ ਹਾਲਾਤ ਯਕਦਮ ਬਦਲ ਗਏ। ਇਹ ਉਦੋਂ ਬਦਲੇ ਜਦੋਂ ਜ਼ੁਕੋਵ ਨੇ ਵੈਸੀਲੀ ਮਾਤਵੀਯੇਵਿਚ ਦਾ ਖਹਿੜਾ ਛੱਡ ਕੇ ਕੋਈ ਹੋਰ ਬੰਦਾ ਲੱਭਣ ਦਾ ਫ਼ੈਸਲਾ ਕਰ ਲਿਆ ਗਿਆ ਸੀ। ਗੱਲ ਬਾਤ ਦੇ ਅਖ਼ੀਰ ਵਿਚ ਉਸ ਕਿਹਾ :

"ਖ਼ੈਰ, ਅਸੀਂ ਕਿਸੇ ਨੂੰ ਜ਼ਬਰਦਸਤੀ ਤਾਂ ਉਥੇ ਨਹੀਂ ਭੇਜ ਸਕਦੇ, ਕਾਮਰੇਡ ਜ਼ੁਰਬੀਨ। ਸਾਨੂੰ ਪਤਾ ਹੈ ਕਿ ਤੂੰ ਜ਼ਿਮੇਂਦਾਰੀ ਤੋਂ ਕਤਰਾਉਂਦਾ ਹੈਂ ਤੇ ਇਹ ਕਿਸੇ ਹੋਰ ਦੇ ਗਲ ਮੜ੍ਹਨਾ ਚਾਹੁੰਦਾ ਹੈਂ।"

ਵੈਸੀਲੀ ਦੇ ਮੱਥੇ ਉਤੇ ਤਿਊੜੀ ਪੈ ਗਈ। ਪਾਰਟੀ ਪ੍ਰਬੰਧਕ ਦੇ ਸ਼ਬਦਾਂ ਨੇ ਜਿਵੇਂ ਉਸ ਨੂੰ ਵਿੰਨ੍ਹ ਸੁਟਿਆ ਹੋਵੇ।

[illegible] ਇਕ ਕਮ ਹੈ [illegible]ਤਰਾਉਂਦਾ ਹਾਂ ?" ਉਸ ਧੀਮੇ ਜਿਹੇ ਕਿਹਾ। "ਆਪਣੀ ਜ਼ਿੰਮੇਂਦਾਰੀ ਇਸ ਨੂੰ ਖ਼ੂਬ [illegible] ਗਲ ਮੜ੍ਹਨਾ ਜ਼ੁਰਬੀਨਾ ਦੇ ਖ਼ੂਨ ਵਿਚ ਨਹੀਂ ! ਮੈਂ ਇਸ ਕਲੱਬ ਦਾ [illegible] ਸਕਾਂਗਾ !"

ਸ਼ਿੱਪਯਾਰਡ ਤੋਂ ਉਹ ਸਿੱਧਾ ਕਲੱਬ ਗਿਆ। ਵੱਡੇ ਵੱਡੇ ਹਾਲ ਕਮਰਿਆਂ, ਰੇਡੀਉ-ਗ੍ਰਾਮੋਫ਼ੋਨਾਂ ਤੇ ਨਾਚ-ਫ਼ਰਸ਼ਾਂ ਵਿਚੋਂ ਦੀ ਲੰਘਦਾ ਉਹ ਪੌੜੀਆਂ ਚੜ੍ਹਿਆ। ਉਹ ਬਾਲਕੋਨੀ ਵਿਚ ਪਹੁੰਚ ਕੇ ਸਾਹਮਣੇ ਸ਼ਿੱਪਯਾਰਡ ਨੂੰ ਦੇਖ ਰਿਹਾ ਸੀ।

"ਆਪਣੀ ਨਵੀਂ ਰਿਆਸਤ ਦਾ ਮੁਆਇਨਾ ਕਰ ਰਹੇ ਹੋ ?" ਪਿਛੋਂ ਆਵਾਜ਼ ਆਈ। ਉਸ ਮੁੜ ਕੇ ਤੱਕਿਆ ਵੇਮੀਆਮਿਨ ਸਿਮਿਯੋਨੋਵਿਚ ਸੀ। "ਫ਼ਿਕਰ ਨਾ ਕਰੋ।

ਮੈਂ ਤੁਹਾਡੀ ਸਹਾਇਤਾ ਕਰਾਂਗਾ।"

ਵੈਸੀਲੀ ਮਾਤਵੀਯੇਵਿਚ ਖ਼ਾਮੋਸ਼ ਸੀ। ਇਤਨੇ ਵਿਚ ਬਰਫ਼ ਦਾ ਇਕ ਕੱਲਮ-ਕੱਲਾ ਗੋਹੜਾ ਉਤੋਂ ਆਉਂਦਾ ਨਜ਼ਰ ਆਇਆ। ਉਸ ਨੇ ਆਪਣਾ ਹੱਥ ਅੱਗੇ ਵਧਾ ਕੇ ਗੋਹੜਾ ਹਥੇਲੀ ਉਤੇ ਬੋਚ ਲਿਆ। ਫਿਰ ਦੂਜਾ ਤੇ ਤੀਜਾ......। ਗਰਮੀ ਜਾਂਦੀ ਰਹੀ ਸੀ। ਸਰਦੀਆਂ ਸ਼ੁਰੂ ਹੋ ਗਈਆਂ ਸਨ। ਵੈਸੀਲੀ ਦਾ ਚਿੱਤ ਰਤਾ ਕੁ ਬਹਿਲ ਗਿਆ। ਹੁਣ ਅਗਲੀਆਂ ਗਰਮੀਆਂ ਤੀਕ ਮੌਸਮ ਠੰਢਾ ਰਹਿਣਾ ਸੀ।

ਕਲੱਬ ਵਿਚੋਂ ਜਾਣ ਤੋਂ ਪਹਿਲਾਂ ਵੈਸੀਲੀ ਮਾਤਵੀਯੇਵਿਚ ਨੇ ਪੁਰਾਣੇ ਮੈਨੇਜਰ ਨੂੰ, ਜੋ ਹੁਣ ਉਸ ਦਾ ਸਹਾਇਕ ਸੀ, ਕਿਹਾ:

"ਮੈਂ ਪਰਸੋਂ ਠੀਕ ਨੌਂ ਵਜੇ ਇਥੇ ਪਹੁੰਚ ਜਾਵਾਂਗਾ।"

"ਇੱਕੀ, ਜ਼ੀਰੋ, ਜ਼ੀਰੋ ਉਤੇ ?" ਵੈਮੀਆਮਿਨ ਨੇ ਮਜ਼ਾਕ ਨਾਲ ਕਿਹਾ।

"ਪੂਰੇ ਨੌਂ ਵਜੇ। ਕੋਈ ਜ਼ੀਰੋ ਜ਼ੀਰੋ ਨਹੀਂ। ਅਤੇ ਹਰ ਕੋਈ ਆਪਣੇ ਆਪਣੇ ਕੰਮ ਉਤੇ ਖਲੋਤਾ ਹੋਵੇ — ਸਮਝਿਆ ?"

# ਕਾਂਡ ਦੱਸ

ਐਤਕਾਂ ਸਰਦੀਆਂ ਦਾ ਮੌਸਮ ਸ਼ਿੱਪਯਾਰਡ ਲਈ ਬਹੁਤ ਭਾਰੂ ਸੀ। ਕੇਵਲ ਤੇਜ਼- ਠੰਢੀਆਂ ਹਵਾਵਾ ਹੀ ਨਹੀਂ ਸਨ ਚਲਦੀਆਂ ਸਗੋਂ ਲਾਦਾ ਦਾ ਪਾਣੀ ਇਤਨਾ ਜੰਮ ਗਿਆ ਸੀ ਕਿ ਤਿੰਨ-ਟਨ ਦਾ ਟਰੱਕ ਸਿੱਧਾ ਬਰਫ਼ ਦੇ ਉਤੋਂ ਦੀ ਲੰਘ ਸਕਦਾ ਸੀ। ਬਰਫ਼ਾਂ ਪੁਲੀਆਂ ਵਿਚ ਤੇ ਮਮਟੀਆਂ ਉਤੇ ਜੰਮ ਕੇ ਪੱਥਰ ਹੋ ਗਈਆਂ ਸਨ। ਧੁੱਪ ਵਿਚ ਉਹ ਸ਼ੀਸ਼ੇ ਵਾਂਗ ਚਮਕਦੀਆਂ। ਲੋਕੀਂ ਸਰਦੀ ਨਾਲ ਕੰਬਦੇ ਅਤੇ ਠੰਢ ਲਗਣ ਤੋਂ ਚੇਤੰਨ ਰਹਿੰਦੇ। ਪਾਣੀ ਦੀਆਂ ਨਾਲੀਆਂ ਜੰਮ ਕੇ ਫਟ ਗਈਆਂ ਸਨ।

ਪਰ ਫੇਰ ਵੀ ਕੁਦਰਤ ਦਾ ਕਹਿਰ ਹੀ ਮੁਖ ਕਠਨਾਈ ਨਹੀਂ ਸੀ। ਮੁਸ਼ਕਲ ਇਹ ਸੀ ਕਿ ਉਹਨਾਂ ਨੂੰ ਇਤਨੀ ਠੰਢ ਵਿਚ ਉਸਾਰੀ ਕਰਨੀ ਪੈ ਰਹੀ ਸੀ ਤੇ ਕਰਨੀ ਵੀ ਤੇਜ਼ੀ ਨਾਲ ਪੈ ਰਹੀ ਸੀ। ਐਤਕਾਂ ਦਾ ਟੀਚਾ ਜੰਗ ਦੇ ਦਿਨਾਂ ਦੇ ਟੀਚੇ ਨਾਲੋਂ ਘੱਟ ਨਹੀਂ ਸੀ। ਉਹਨਾਂ ਨੇ ਕੇਵਲ ਜਹਾਜ਼ ਹੀ ਨਹੀਂ ਸਨ ਬਣਾਉਣੇ ਸਗੋਂ ਸਾਰੇ ਸ਼ਿੱਪਯਾਰਡ ਨੂੰ ਬਣਾਉਣਾ ਸੀ। ਮੁੱਖ ਉਸਾਰੀ ਬਹਾਰ ਆਉਣ ਤੀਕ ਖ਼ਤਮ ਕਰਨੀ ਸੀ। ਇਸ ਦਾ ਮਤਲਬ ਕੇਵਲ ਵਰਕਸ਼ਾਪਾਂ ਦੀਆਂ ਬਿਲਡਿੰਗ ਬਣਾਉਣਾ ਹੀ ਨਹੀਂ ਸੀ ਸਗੋਂ ਬੇਅੰਤ ਯੰਤਰ ਤੇ ਸੰਦ ਤਿਆਰ ਕਰਨਾ ਵੀ ਸੀ। ਨਾਲ ਹੀ ਕਰੇਨਾਂ ਦੇ ਸੰਦ ਬਣਾਉਣਾ ਵੀ ਸ਼ਾਮਲ ਸੀ।

ਈਵਾਨ ਸਤੇਪਾਨੋਵਿਚ ਉਤੇ ਅਕਸਰ ਲੋਕਾਂ ਨਾਲ ਦੋਸਤੀ ਪੁਗਾਉਣ ਤੇ ਉਹਨਾਂ ਦੀਆਂ ਕਮਜ਼ੋਰੀਆਂ ਨੂੰ ਹੱਲਾ-ਸ਼ੇਰੀ ਦੇਣ ਦਾ ਦੋਸ਼ ਲਗਾਇਆ ਜਾਂਦਾ। ਪਰ ਉਸ ਦੇ ਕਿਰਦਾਰ ਵਿਚ ਹੋਰ ਕਈ ਖ਼ੂਬੀਆਂ ਅਜਿਹੀਆਂ ਸਨ ਜਿਨ੍ਹਾਂ ਅਗੇ ਉਸ ਦੇ ਆਲੋਚਕ ਠੰਢੇ ਹੋ ਜਾਂਦੇ ਸਨ। ਉਹ ਇਕ ਮਾਹਿਰ ਇੰਜੀਨੀਅਰ ਸੀ ਤੇ ਪ੍ਰਬੰਧਕ ਵੀ ਭੈੜਾ ਨਹੀਂ ਸੀ। ਉਹ ਇਕ ਅਜਿਹਾ ਪ੍ਰਬੰਧਕ ਸੀ ਜੋ ਆਪਣੇ ਸਟਾਫ਼ ਤੋਂ ਰੋਹਬ ਨਾਲ ਨਹੀਂ ਸਗੋਂ ਪਿਆਰ ਤੇ ਮਿਲਣਸਾਰੀ ਨਾਲ ਕੰਮ ਲੈਣਾ ਜਾਣਦਾ ਸੀ। ਉਹ ਨਿੱਘੇ ਸ਼ਬਦਾਂ ਜਾਂ ਚੰਗੇ ਵਰਤਾਉ ਨਾਲ ਬੰਦੇ ਦੇ ਧੁਰ ਅੰਦਰ ਦਿਲ ਤੀਕ ਪਹੁੰਚ ਜਾਂਦਾ ਸੀ। ਅਜਿਹੇ ਤੰਦੀ ਦੇ ਮੌਕੇ ਉਤੇ ਤੁਰਤ ਹੁਕਮ ਦੇਣ ਦੀ ਲੋੜ ਹੁੰਦੀ ਸੀ ਤੇ ਫਿਰ ਇਹ ਦੇਖਣ ਦੀ ਵੀ ਕਿ ਕੀ ਹੁਕਮ ਦੀ ਪੂਰੀ ਤਾਮੀਲ ਹੋਈ ਹੈ ਕਿ ਨਹੀਂ। ਮੌਕੇ ਮੌਕੇ ਸਿਰ ਬੰਦੇ ਨੂੰ ਵਖ ਵਖ ਢੰਗ ਅਪਣਾਉਣੇ ਪੈਂਦੇ ਹਨ। ਤੱਦੀ ਵੇਲੇ ਹੁਕਮ ਤੇ ਸ਼ਾਂਤੀ ਵੇਲੇ

ਪਿਆਰ ਭਰੇ, ਨਿੱਘੇ ਸ਼ਬਦ।

ਲੰਮੇ ਬੂਟ ਤੇ ਕਾਲਰ ਨਾਲ ਸਿੱਲ੍ਹੀ ਫ਼ਰ ਦੀ ਟੋਪੀ ਪਾ ਕੇ ਈਵਾਨ ਸਤੇਪਾਨੋਵਿਚ ਬਰਫ਼ ਪੈਂਦੀ ਵਿਚ ਅੱਧਾ ਦਿਨ ਉਸਾਰੀ ਕਰਨ ਵਾਲੇ ਬੰਦਿਆਂ ਨਾਲ ਗੁਜ਼ਾਰਦਾ। ਉਹ ਉਹਨਾਂ ਨਾਲ ਗੱਲਾਂ ਕਰਦਾ, ਸਿਗਰਟਾਂ ਪੀਂਦਾ ਤੇ ਮਜ਼ਾਕ ਕਰਦਾ। ਕਈ ਵਾਰੀ ਉਹ ਆਪ ਚੁੱਕ ਕੇ ਇੱਟਾਂ ਧਰਨ ਲੱਗ ਪੈਂਦਾ। ਰਾਜਾਂ ਨੇ ਡਾਇਰੈਕਟਰ ਦੇ ਕੰਮ ਦੀ ਸਲਾਹੁਣਾ ਕੀਤੀ। ਉਹ ਖ਼ੁਦ ਹਥੌੜਾ ਫੜ ਕੇ ਗਾਡਰ ਸਿੱਧਾ ਕਰਦਾ, ਪਰ ਹਰ ਸੱਟ ਨਾਲ ਉਸ ਦਾ ਸਾਹ ਜ਼ਰੂਰ ਚੜ੍ਹ ਜਾਦਾ। ਉਸ ਦੀ ਉਮਰ ਮੂੰਹ ਚੜ੍ਹ ਕੇ ਬੋਲਣ ਲੱਗ ਪਈ ਸੀ।

ਉਸਾਰੀ ਕਰਨ ਵਾਲਿਆਂ ਲਈ ਨਿੱਘੇ ਹੋਸਟਲ ਬਣਾਏ ਗਏ। ਉਹਨਾਂ ਨੂੰ ਯੋਗ ਗਰਮ ਕਪੜੇ ਮਿਲਣ ਦਾ ਧਿਆਨ ਰੱਖਿਆ ਜਾਂਦਾ। ਲੰਮੇ ਬੂਟ, ਫਰ ਦੀਆਂ ਟੋਪੀਆਂ ਤੇ ਨਿੱਘੀਆਂ ਜੈਕਟਾਂ ਦਿਤੀਆਂ ਗਈਆਂ। ਬਿਲਡਿੰਗ ਦਾ ਸਾਮਾਨ ਵੀ ਠੀਕ ਲਗਾਤਾਰ ਮਿਲ ਰਿਹਾ ਸੀ। ਪਰ ਇਹ ਮਸਲਾ ਈਵਾਨ ਸਤੇਪਾਨੋਵਿਚ ਲਈ ਨਜਿੱਠਣਾ ਕਾਫ਼ੀ ਮੁਸ਼ਕਲ ਸੀ। ਪਰ ਉਸ ਨੇ ਬੜੇ ਸਲੀਕੇ ਨਾਲ ਸਭ ਚੀਜ਼ਾਂ ਦਾ ਪ੍ਰਬੰਧ ਕੀਤਾ। ਰਾਜ ਲੋਕ ਆਖਦੇ : ਦੇਖਿਆ ਸਾਡਾ ਡਾਇਰੈਕਟਰ !......ਅਸੀਂ ਅਜਿਹੇ ਬੰਦੇ ਲਈ ਤਨੋ ਮਨੋ ਵੀ ਬਹੁਤਾ ਕੰਮ ਕਰ ਸਕਦੇ ਹਾਂ।

ਸ਼ਿੱਪਯਾਰਡ ਦਾ ਚੱਕਰ ਕਟਦਿਆਂ ਈਵਾਨ ਸਤੇਪਾਨੋਵਿਚ ਦਾ ਅਕਸਰ ਐਨਤੋਨ ਜ਼ੁਰਬੀਨ ਨਾਲ ਟਾਕਰਾ ਹੁੰਦਾ। ਉਹ ਉਸ ਨੂੰ ਉਦੋਂ ਤੋਂ ਜਾਣਦਾ ਸੀ ਜਦੋਂ ਉਹ ਹਾਲੀਂ ਬੱਚਾ ਹੀ ਸੀ, ਪਰ ਅਸਲੀ ਢੰਗ ਨਾਲ ਉਸ ਨੂੰ ਜਾਣਨ ਦਾ ਮੌਕਾ ਉਸ ਕਹਿਰਾਂ ਭਰੇ ਸਿਆਲ ਦੀ ਰੁੱਤ ਵਿਚ ਮਿਲਿਆ। ਜਦੋਂ ਮੁੜ-ਉਸਾਰੀ ਦਾ ਕੰਮ ਸ਼ੁਰੂ ਹੋ ਗਿਆ ਤਾਂ ਪ੍ਰੋਫ਼ੈਸਰ ਬੇਲੋਵ ਚਲਾ ਗਿਆ ਅਤੇ ਇੰਸਟੀਚਿਊਟ ਵਲੋਂ ਐਨਤੋਨ ਹੀ ਸ਼ਿੱਪਯਾਰਡ ਵਿਚ ਪ੍ਰਤੀਨਿਧ ਰਹਿ ਗਿਆ, ਤਾਂ ਆਰੰਭ ਵਿਚ ਈਵਾਨ ਸਤੇਪਾਨੋਵਿਚ ਨੇ ਇਸ ਨੌਜਵਾਨ ਇੰਜੀਨੀਅਰ ਵਿਚ ਕੋਈ ਦਿਲਚਸਪੀ ਨਾ ਲਈ। ਉਸ ਦੀਆਂ ਨਜ਼ਰਾਂ ਵਿਚ ਉਹ ਹਜ਼ਾਰਾਂ ਹੋਰ ਇੰਜੀਨੀਅਰਾਂ ਵਰਗਾ ਇਕ ਇੰਜੀਨੀਅਰ ਸੀ। ਫ਼ਰਕ ਇਹ ਸੀ ਕਿ ਹੱਥੀਂ ਕੰਮ ਸਿੱਖਣ ਦੇ ਨਾਲ ਉਹ ਸਿਧਾਂਤ ਵੀ ਸਿੱਖ ਆਇਆ ਸੀ। ਪਰ ਸਮੇਂ ਨੇ ਈਵਾਨ ਸਤੇਪਾਨੋਵਿਚ ਦੀ ਰਾਏ ਬਦਲ ਦਿਤੀ।

ਇਕ ਦਿਨ ਉਹ ਐਨਤੋਨ ਨਾਲ ਕਿਸੇ ਵਿਸ਼ੇ ਉਤੇ ਗੱਲਬਾਤ ਕਰਨ ਲੱਗਾ। ਉਸ ਦੀ ਗੱਲ ਉਹਨੇ ਬੜੇ ਧਿਆਨ ਨਾਲ ਸੁਣੀ। ਉਹ ਐਨਤੋਨ ਦਾ ਨਜ਼ਰੀਆ ਸੁਣ ਕੇ ਦੰਗ ਰਹਿ ਗਿਆ। ਈਲੀਆ ਮਾਤਵੀਯੇਵਿਚ ਦਾ ਇਹ ਉਹੀ ਪੁੱਤਰ ਸੀ ਜੋ ਕੁਝ ਸਮਾਂ ਪਹਿਲਾਂ ਹਾਲੀਂ ਫਿਟਰ ਦੇ ਤੌਰ ਉਤੇ ਕੰਮ ਕਰਿਆ ਕਰਦਾ ਸੀ। ਹੁਣ ਉਹ ਬ੍ਰਿਟਿਸ਼ ਸ਼ਿੱਪ ਬਿਲਡਿੰਗ ਦੀ ਟੈਕਨੌਲੋਜੀ ਬਾਰੇ ਈਵਾਨ ਸਤੇਪਾਨੋਵਿਚ ਨਾਲੋਂ ਵੀ

ਵਧ ਜਾਣਦਾ ਸੀ। ਭਾਵੇਂ ਉਹ ਇੰਗਲੈਂਡ ਕਦੀ ਨਹੀਂ ਸੀ ਗਿਆ। ਉਸ ਦੀਆਂ ਗੱਲਾਂ ਸੁਣਦਿਆਂ ਈਵਾਨ ਨੂੰ ਉਨ੍ਹਾਂ ਗੱਲਾਂ ਦਾ ਚੇਤਾ ਆਇਆ ਜੋ ਉਸ ਨੇ ਬ੍ਰਿਟਿਸ਼ ਇਜਲਾਸ ਵਿਚ ਅੱਖੀਂ ਦੇਖੀਆਂ ਸਨ। ਐਨਤੋਨ ਦੀਆਂ ਗੱਲਾਂ ਨੇ ਆਪਣੇ ਸਰੋਤੇ ਦੀ ਦਿੱਬ ਦ੍ਰਿਸ਼ਟੀ ਨੂੰ ਉਹ ਚੀਜ਼ਾਂ ਦੇਖਣ ਲਈ ਮਜਬੂਰ ਕਰ ਦਿਤਾ ਸੀ ਜਿਹੜੀਆਂ ਉਹ ਆਪਣੀ ਯਾਤਰਾ ਸਮੇਂ ਅਣਗਉਲੀਆਂ ਛੱਡ ਆਇਆ ਸੀ। ਐਨਤੋਨ ਉਥੋਂ ਦੀ ਹਰ ਚੀਜ਼ ਬਾਰੇ ਜਾਣਦਾ ਸੀ — ਨਿੱਕੀ ਤੋਂ ਵੱਡੀ ਚੀਜ਼ ਤੀਕ।

ਹੁਣ ਈਵਾਨ ਸਤੇਪਾਨੋਵਿਚ ਨੂੰ ਪਤਾ ਲਗ ਗਿਆ ਸੀ ਕਿ ਐਨਤੋਨ ਸ਼ਿੱਪਬਿਲਡਿੰਗ ਟੈਕਨੋਲੋਜੀ ਬਾਰੇ ਬਹੁਤ ਕੁਝ ਜਾਣਦਾ ਸੀ — ਇਸ ਦੇ ਪੁਰਾਤਨ ਇਤਿਹਾਸ ਤੋਂ ਲੈ ਕੇ ਅਜੋਕੀਆਂ ਨਵੀਨਤਮ ਤਕਨੀਕਾਂ ਬਾਰੇ। ਜੇ ਉਸ ਨੂੰ ਇਕ ਕਾਗਜ਼ ਤੇ ਪੈਨਸਲ ਦੇ ਦਿਤੀ ਜਾਵੇ ਤਾਂ ਦੁਨੀਆਂ ਦੇ ਸਾਰੇ ਸ਼ਿੱਪਯਾਰਡਾਂ ਦਾ ਨਕਸ਼ਾ ਮਿੰਟਾਂ ਵਿਚ ਵਾਹ ਸਕਦਾ ਸੀ। ਈਵਾਨ, ਐਨਤੋਨ ਨਾਲ ਹਰ ਪ੍ਰਕਾਰ ਦੇ ਤਕਨੀਕੀ ਮਸਲੇ ਬਾਰੇ ਗੱਲ-ਬਾਤ ਕਰ ਸਕਦਾ ਸੀ। ਉਹ ਉਸ ਦੀ ਰਾਏ ਨੂੰ — ਹਰ ਚੀਜ਼ ਬਾਰੇ — ਪੱਕੀ ਤੇ ਵਜ਼ਨਦਾਰ ਮੰਨਣ ਲੱਗ ਪਿਆ ਸੀ।

ਜਦੋਂ ਈਵਾਨ ਦੀ ਆਪਣੀ ਉਮਰ ਐਨਤੋਲ ਜਿੰਨੀ ਸੀ ਤਾਂ ਉਸ ਕੋਲ ਗਿਆਨ ਦਾ ਇਤਨਾ ਭੰਡਾਰ ਨਹੀਂ ਸੀ। ਕਿਉਂ ? ਕੀ ਇਹ ਇਸ ਕਰ ਕੇ ਸੀ ਕਿ ਸੋਵੀਅਤ ਯੂਨੀਅਨ ਹੁਣ ਤੋਂ ੨੦ ਜਾਂ ੨੫ ਵਰ੍ਹੇ ਪਹਿਲਾਂ ਵੱਖਰੀ ਕਿਸਮ ਦਾ ਸੀ ? ਕੀ ਉਦੋਂ ਸੋਵੀਅਤ ਵਿਗਿਆਨ, ਪ੍ਰੈਕਟੀਕਲ ਕੰਮ ਨਾਲੋਂ ਕਿਤੇ ਪਿੱਛੇ ਸੀ ? ਜਾਂ ਕੀ ਇਹ ਜੀਵਨ ਦਾ ਕਾਨੂੰਨ ਸੀ। ਇਕ ਪੀੜ੍ਹੀ ਅਗਲੀ ਪੀੜ੍ਹੀ ਲਈ ਰਾਹ ਸਾਫ਼ ਕਰਦੀ ਹੈ ਤੇ ਅਗਲੀਆਂ ਪੀੜ੍ਹੀਆਂ ਰਾਹ ਵਿਚ ਖਿੰਡੇ ਰੋੜਿਆਂ ਤੇ ਪੱਥਰ ਨਾਲ ਠੁੱਡਾ ਖਾ ਕੇ ਨਹੀਂ ਡਿਗਦੀਆਂ ਸਗੋਂ ਅਗੇ ਵਧਦੀਆਂ ਜਾਂਦੀਆਂ ਹਨ — ਇਕ ਨਿਰੰਤਰ ਚਾਲ ਨਾਲ।

ਐਨਤੋਨ ਨੇ ਈਵਾਨ ਸਤੇਪਾਨੋਵਿਚ ਨੂੰ ਦਸਿਆ ਉਸ ਨੇ ਇੰਸਟੀਚਿਊਟ ਵਿਚ ਪੜ੍ਹਾਈ ਕਿਵੇਂ ਕੀਤੀ ਸੀ।

"ਮੈਂ ਸਵੇਰੇ ਨੌਂ ਵਜੇ ਤੋਂ ਰਾਤ ਦੇ ਦਸ ਵਜੇ ਤੀਕ ਲਾਇਬ੍ਰੇਰੀ ਵਿਚ ਬੈਠ ਕੇ ਕੰਮ ਕਰਦਾ। ਇਕ ਘੰਟਾ ਰੋਟੀ ਖਾਣ ਦਾ ਕੱਢ ਦਿਉ ਤਾਂ ੧੨ ਘੰਟੇ ਬਣਦੇ ਹਨ। ਛੇ ਸਾਲ ਮੈਂ ਡਿਪਲੋਮਾ ਪ੍ਰਾਪਤ ਕਰਨ ਲਈ ਕੰਮ ਕੀਤਾ। ਯਾਨੀ ੧੨ ਨੂੰ ੩੬੫ ਦਿਨਾਂ ਨਾਲ ਜ਼ਰਬ ਦਿਉ ਤੇ ਉਸ ਨੂੰ ਛੇ ਸਾਲਾਂ ਨਾਲ। ਮੈਂ ੨੬,੦੦੦ ਘੰਟੇ ਪੜ੍ਹਾਈ ਕੀਤੀ ਹੈ। ਕੀ ਤੁਸੀਂ ਕੋਈ ਕੰਮ ਨਿਬੇੜ ਸਕਦੇ ਹੋ ਇਤਨੇ ਸਮੇਂ ਵਿਚ ? ਹਾਂ ਜ਼ਰੂਰ, ਈਵਾਨ ਸਤੇਪਾਨੋਵਿਚ ! ਤੁਸੀਂ ਪਹਾੜਾਂ ਤੀਕ ਹਿਲਾ ਸਕਦੇ ਹੋ।"

"ਪਰ ਤੁਹਾਡੇ ਵਿਚ ਖ਼ੁਦ ਵੀ ਤਾਂ ਜਿੰਨ ਵਰਗਾ ਹੌਸਲਾ ਚਾਹੀਦਾ ਹੈ !

ਨੌਜਵਾਨ ਬੰਦੇ ਦੀਆਂ ਕਿਤਨੀਆਂ ਹੀ ਇੱਛਾਵਾਂ ਹੁੰਦੀਆਂ ਹਨ — ਉਹ ਸਿਨੇਮਾ ਜਾਣਾ ਚਾਹੁੰਦਾ ਹੈ, ਪਾਰਟੀਆਂ ਵਿਚ ਜਾਣਾ ਚਾਹੁੰਦਾ ਹੈ, ਆਪਣੀ ਸਹੇਲੀ ਕੁੜੀ ਨਾਲ ਗੱਲਾਂ ਕਰਨੀਆਂ ਲੋਚਦਾ ਹੈ। ਮੈਨੂੰ ਯਾਦ ਹੈ ਕਿ ਅਸੀਂ ਪੰਜ ਘੰਟੇ ਰੋਜ਼ ਮਸਾਂ ਪੜ੍ਹਦੇ ਸਾਂ। ਬਾਰਾਂ ਘੰਟੇ ਪੜ੍ਹਾਈ ਕਰਨ ਲਈ ਤਾਂ ਮਚ-ਮਾਰਨ ਦੀ ਲੋੜ ਹੈ।"

"ਅਸੀਂ ਤਿੰਨ ਜਣੇ ਇਕੋ ਜਿਹੇ ਸਾਂ, ਸਾਡੇ ਗਰੁੱਪ ਵਿਚ। ਤਿੰਨੇ ਹੀ ਫ਼ੌਜ ਵਿਚ ਰਹਿ ਕੇ ਆਏ ਸਾਂ।"

"ਉਨ੍ਹਾਂ ਸਮੇਂ ਦੀ ਕਦਰ ਕਰਨਾ ਸਿਖਿਆ ਹੋਇਆ ਸੀ।"

"ਵਡੀ ਗੱਲ ਇਹ ਹੈ ਕਿ ਉਨ੍ਹਾਂ ਜ਼ਿੰਦਗੀ ਦੀ ਕਦਰ ਕਰਨੀ ਸਿੱਖੀ ਹੋਈ ਸੀ। ਜ਼ਿੰਦਗੀ ਸਮਾਂ ਗਵਾਉਣ ਲਈ ਬਹੁਤ ਛੋਟੀ ਹੈ!"

"ਹਾਂ," ਈਵਾਨ ਸਤੇਪਾਨੋਵਿਚ ਨੇ ਵਿਚਾਰਸ਼ੀਲ ਹੋ ਕੇ ਕਿਹਾ। "ਸਾਡਾ ਨਿਸ਼ਾਨਾ ਵੀ ਤਾਂ ਬਹੁਤ ਮਹਾਨ ਹੈ। ਇਹ ਤੁਹਾਨੂੰ ਨਸਾਈ ਰਖਦਾ ਹੈ। ਮੈਂ ਆਪ ਦੇਖਿਆ ਹੈ। ਤੁਸੀਂ ਹਰ ਰੋਜ਼ ਜਹਾਜ਼ ਨੂੰ ਬੀੜ ਉਤੇ ਖਲੋਤਿਆਂ ਦੇਖ ਦੇ ਦੁਖੀ ਹੁੰਦੇ ਹੋ। ਇਹ ਕੰਮ ਹੀ ਇਤਨਾ ਸੁਸਤ ਹੈ।"

ਐਨਤੋਨ ਲਈ ਈਵਾਨ ਸਤੇਪਾਨੋਵਿਚ ਦੇ ਦਿਲ ਵਿਚ ਦਿਨ-ਬ-ਦਿਨ ਇੱਜ਼ਤ ਵਧਦੀ ਗਈ — ਉਸ ਮੁੰਡੇ ਲਈ ਜਿਸ ਦਾ ਕਦੀ ਉਸ ਨੇ ਧਿਆਨ ਵੀ ਨਹੀਂ ਸੀ ਕੀਤਾ। ਜਦੋਂ ਵੀ ਕਦੀ ਕੋਈ ਔਖਿਆਈ ਪੇਸ਼ ਆਉਂਦੀ ਤਾਂ ਈਵਾਨ ਸਤੇਪਾਨੋਵਿਚ ਐਨਤੋਨ ਨੂੰ ਬੁਲਾਉਂਦਾ ਉਸ ਦੀ ਰਾਏ ਪੁੱਛਦਾ, ਤੇ ਕਈ ਵਾਰੀ ਆਪ ਵੀ ਚਲ ਕੇ ਐਨਤੋਨ ਕੋਲ ਪਹੁੰਚ ਜਾਂਦਾ।

"ਜ਼ੁਰਬੀਨ ਬਹੁਤ ਵਡੀ ਤਾਕਤ ਹਨ," ਕਈ ਵਾਰੀ ਉਹ ਆਪਣੇ ਦਿਲ ਵਿਚ ਸੋਚਦਾ।

ਇਕ ਦਿਨ ਸ਼ਾਮ ਨੂੰ ਅੱਠ ਵਜੇ ਈਵਾਨ ਸਤੇਪਾਨੋਵਿਚ ਇਕ ਵਰਕਸ਼ਾਪ ਵਿਚ ਜਾ ਨਿਕਲਿਆ। ਉਥੇ ਉਸ ਦੇਖਿਆ ਕਿ ਐਨਤੋਨ, ਸੈਕਟਰ ਦੀ ਟਰੇਡ-ਯੂਨੀਅਨ ਦਾ ਪ੍ਰਬੰਧਕ, ਸ਼ਾਪ ਕਮੇਟੀ ਦਾ ਚੇਅਰਮੈਨ ਤੇ ਗੋਰਬੂਨੋਵ ਮੌਜੂਦ ਸਨ।

"ਪਰ ਮੈਂ ਕੀ ਕਰ ਸਕਦਾ ਹਾਂ, ਸਾਥੀਉ। ਮੈਂ ਉਸ ਦਾ ਕੀ ਲਗਦਾ ਹਾਂ?" ਐਨਤੋਨ ਪੁੱਛ ਰਿਹਾ ਸੀ।

"ਕੀ ਤੂੰ ਉਸ ਦਾ ਭਰਾ ਨਹੀਂ ਹੈਂ?" ਸ਼ਾਪ ਕਮੇਟੀ ਦੇ ਚੇਅਰਮੈਨ ਨੇ ਦਲੀਲ ਦਿਤੀ।

"ਮਾਮਲਾ ਕੀ ਹੈ?" ਈਵਾਨ ਸਤੇਪਾਨੋਵਿਚ ਨੇ ਪੁੱਛਿਆ।

ਟਰੇਡ-ਯੂਨੀਅਨ ਪ੍ਰਬੰਧਕ ਨੇ ਦੂਜੀ ਖਾੜੀ ਵਿਚ ਪਈ ਧਾਤ ਦੇ ਫ਼ਰੇਮ ਵਲ ਇਸ਼ਾਰਾ ਕੀਤਾ। ਇਹ ਜਹਾਜ਼ ਦੇ ਹਿੱਸੇ ਜੋੜਨ ਵਾਲਾ ਸੰਦ ਹੈ। ਇਕ ਫ਼ਰੇਮ ਦੇ

ਚੌਖਟੇ ਉਤੇ ਇਕ ਵੈਲਡਰ ਬੈਠਾ ਸੀ। ਉਸ ਦਾ ਚਿਹਰਾ ਬਚਾਉ ਕਰਨ ਵਾਲੇ ਮਖੌਟੇ ਨਾਲ ਢਕਿਆ ਹੋਇਆ ਸੀ। ਆਪਨੀ ਵਡੀ ਜੇਬ ਵਿਚੋਂ ਵੈੱਲਡਰ-ਰਾਡ ਕੱਢ ਕੇ ਉਸ ਨੇ ਇਸ ਨੂੰ ਹੋਲਡਰ ਵਿਚ ਫਿੱਟ ਕੀਤਾ। ਵੈੱਲਡਿੰਗ ਯੰਤਰ ਦਾ ਮੂੰਹ ਸ਼ਾਂ-ਸ਼ਾਂ ਕਰਨ ਲੱਗਾ, ਹਰ ਪਾਸੇ ਚੰਗਾੜੇ ਉੜਾਉਂਦਾ ਹੋਇਆ। ਵੈੱਲਡਰ ਅਗੇ ਨੂੰ ਵਧਿਆ — ਇਕ ਨਵਾਂ ਬਿਜਲਈ ਰਾਡ, ਫੇਰ ਉਹੋ ਕੰਮ। ਉਹ ਤੇਜ਼ੀ ਤੇ ਪੂਰੀ ਸ਼ਾਂਤੀ ਤੇ ਠਰ੍ਹੰਮੇ ਨਾਲ ਕੰਮ ਕਰ ਰਿਹਾ ਸੀ। ਅਤੇ ਇਹ ਗੱਲ ਸਮਝਣੀ ਮੁਸ਼ਕਲ ਸੀ ਕਿ ਟਰੇਡ-ਯੂਨੀਅਨ ਦੇ ਬੰਦੇ ਉਸ ਬਾਰੇ ਇਤਨੇ ਚਿੰਤਾਤੁਰ ਕਿਉਂ ਸਨ।

"ਦਿਨ ਦੀ ਸ਼ਿਫ਼ਟ ਪਿਛੋਂ ਉਹ ਵਰਕਸ਼ਾਪ ਵਿਚੋਂ ਨਹੀਂ ਜਾਂਦਾ। ਈਵਾਨ ਸਤੇਪਾਨੋਵਿਚ," ਗੋਰਬੂਨੋਵ ਨੇ ਹੈਰਾਨੀ ਪ੍ਰਗਟ ਕੀਤੀ। "ਸਾਨੂੰ ਇਸ ਦੀ ਰਿਪੋਰਟ ਕਰਨੀ ਪਵੇਗੀ।"

"ਕੌਣ ਹੈ ਇਹ ?"

"ਐਨਤੋਨ ਇਲਿਚ ਦਾ ਭਰਾ, ਕੌਸਤਾਂਤਿਨ ਜ਼ੁਰਬੀਨ।"

"ਅਤੇ ਇਹ ਚਾਹੁੰਦੇ ਹਨ ਕਿ ਮੈਂ ਉਸ ਨੂੰ ਗਲੋਂ ਫੜ ਕੇ ਖਿੱਚ ਕੇ ਬਾਹਰ ਕੱਢਾਂ," ਐਨਤੋਨ ਨੇ ਹੱਸਦਿਆਂ ਕਿਹਾ। "ਘਰ ਵਿਚ ਮੈਂ ਉਸ ਦਾ ਵੱਡਾ ਭਰਾ ਹੋ ਸਕਦਾ ਹਾਂ, ਪਰ ਇਥੇ ਅਸੀਂ ਸਾਰੇ ਬਰਾਬਰ ਹਾਂ। ਮੈਨੂੰ ਇਹ ਕੰਮ ਖ਼ਤਮ ਕਰ ਲੈਣ ਦਿਉ, ਸਾਥੀਉ। ਮੈਂ ਆਪਣੇ ਭਰਾਵਾਂ ਨੂੰ ਨਵੇਂ-ਸਿਰਿਉਂ ਸਿਖਿਆ ਦੇਣ ਦਾ ਜ਼ਿਮਾ ਲੈ ਸਕਦਾ ਹਾਂ।"

"ਜ਼ੁਰਬੀਨ !" ਈਵਾਨ ਸਤੇਪਾਨੋਵਿਚ ਨੇ ਚੀਕ ਕੇ ਕਿਹਾ। "ਜ਼ੁਰਬੀਨ ! ਇਥੋਂ ਹੇਠਾਂ ਆ — ਫ਼ੌਰਨ ਹੇਠਾਂ ਉੱਤਰ ! ਤੂੰ ਕਰ ਕੀ ਰਿਹਾ ਹੈਂ ਉਥੇ ?"

"ਮੈਂ ਬੱਸ ਹੁਣ ਕੰਮ ਨਿਬੇੜ ਲਵਾਂਗਾ — ਦੋ ਮਿੰਟਾਂ ਵਿਚ। ਫਿਰ ਹੇਠਾਂ ਆ ਜਾਵਾਂਗਾ," ਕੌਸਤਿਯਾ ਨੇ ਬਿਨਾਂ ਉਸ ਵਲ ਤੱਕਿਆਂ ਕਿਹਾ।

"ਜ਼ੁਰਬੀਨ !" ਈਵਾਨ ਸਤੇਪਾਨੋਵਿਚ ਨੇ ਹੋਰ ਚੀਕ ਕੇ ਦੁਬਾਰਾ ਕਿਹਾ। "ਤੈਨੂੰ ਪਤਾ ਹੈ, ਤੂੰ ਕੀ ਕਰ ਰਿਹਾ ਹੈਂ ?"

"ਕੀ ?" ਕੋਸਤਿਯਾ ਨੇ ਯੰਤਰ ਦਾ ਸਵਿੱਚ ਬੰਦ ਕੀਤਾ ਤੇ ਆਪਣੇ ਮੂੰਹ ਉਤੋਂ ਮਖੌਟਾ ਉਤਾਂਹ ਚੁੱਕਿਆ।

"ਇਹੋ ਹੀ , ਜੇਕਰ ਬੀ. ਬੀ. ਸੀ. ਜਾਂ ਵਾਇਸ ਆਫ਼ ਅਮਰੀਕਾ ਵਾਲਿਆਂ ਨੂੰ ਤੇਰੀ ਇਸ ਗੱਲ ਦਾ ਪਤਾ ਲੱਗ ਗਿਆ ਤਾਂ ਉਹ ਸਾਰੀ ਦੁਨੀਆਂ ਵਿਚ ਜ਼ਬਰਦਸਤੀ ਮੁਸ਼ੱਕਤ ਕਰਵਾਉਣ ਬਾਰੇ ਭੌਂਕਦੇ ਫਿਰਨਗੇ।"

"ਉਂਜ ਵੀ ਤਾਂ ਉਹ ਇਸ ਤਰ੍ਹਾਂ ਕਰਦੇ ਹੀ ਹਨ, ਕਾਮਰੇਡ ਡਾਇਰੈਕਟਰ ! ਜੇ ਤੁਸੀਂ ਦਿਨ ਵਿਚ ਤਿੰਨ ਘੰਟੇ ਵੀ ਕੰਮ ਕਰੋ ਤਾਂ ਵੀ ਉਹਨਾਂ ਜ਼ਬਰਦਸਤੀ ਮੁਸ਼ੱਕਤ

ਦਾ ਰੌਲਾ ਪਾਉਣਾ ਹੀ ਹੈ! ਉਹਨਾਂ ਦੀ ਪਰਵਾਹ ਕਰਨ ਦਾ ਕੀ ਲਾਭ !......ਕੀ ਤੁਸੀਂ ਚਾਹੁੰਦੇ ਹੋ ਕਿ ਮੈਂ ਇਸ ਕੰਮ ਨੂੰ ਸੋਮਵਾਰ ਤੀਕ ਇਸੇ ਤਰ੍ਹਾਂ ਪਿਆ ਰਹਿਣ ਦੇਵਾਂ ? ਕਿਉਂ ! ਇਸ ਦਾ ਮਤਲਬ ਹੈ ਕਿ ਮੈਂ ਆਪਣਾ ਸਾਰਾ ਐਤਵਾਰ ਤਬਾਹ ਕਰ ਲਵਾਂ ?"

"ਤੇਰਾ ਐਤਵਾਰ ਇਸ ਨਾਲ ਕਿਵੇਂ ਤਬਾਹ ਹੋ ਜਾਵੇਗਾ ?"

"ਇਹ ਕੰਮ ਮੇਰੇ ਸਿਰ ਉਤੇ ਚੜ੍ਹਿਆ ਰਹੇਗਾ। ਮੈਂ ਕੰਮ ਅਧੂਰਾ ਛੱਡਣਾ ਚੰਗਾ ਨਹੀਂ ਸਮਝਦਾ। ਬੱਸ ਮੈਂ ਐਵੇਂ ਰਤਾ ਕੁ ਝਰੀਟ ਹੋਰ ਮਾਰਨੀ ਹੈ।"

"ਥੱਲੇ ਆ !"

"ਕਰਨ ਦਿਉ ਉਸ ਨੂੰ, ਈਵਾਨ ਸਤੇਪਾਨੋਵਿਚ", ਐਨਤੋਨ ਨੇ ਡਾਇਰੈਕਟਰ ਦੀ ਬਾਂਹ ਫੜੀ। "ਉਹ ਨਹੀਂ ਸੁਣੇਗਾ।"

"ਕੀ ਇਹੋ ਜ਼ੁਰਬੀਨਾਂ ਦਾ ਆਚਰਣ ਹੈ ?"

"ਨਹੀਂ, ਇਸ ਵੇਲੇ ਉਹ ਕੋਈ ਹੋਰ ਬੰਦਾ ਬਣਿਆ ਹੋਇਆ ਹੈ ਜੋ ਲਗਦੇ ਹੱਥ ਕੰਮ ਨਿਬੇੜਨਾ ਚਾਹੁੰਦਾ ਹੈ।"

ਪਰ ਈਵਾਨ ਸਤੇਪਾਨੋਵਿਚ ਫੇਰ ਵੀ ਨਾ ਟਲਿਆ। ਉਸ ਨੇ ਇਥੇ ਹੀ ਗੱਲ ਨਾ ਛੱਡੀ। ਉਸ ਨੇ ਸੋਮਵਾਰ ਨੂੰ ਕੋਸਤਿਵਾ ਨੂੰ ਆਪਣੇ ਦਫ਼ਤਰ ਵਿਚ ਬੁਲਾਇਆ ਤੇ ਉਸ ਨੂੰ ਦੱਸਣ ਲੱਗਾ।

"ਬੀ. ਬੀ. ਸੀ. ਨੂੰ ਭੁੱਲ ਜਾਉ। ਅਸੀਂ ਉਸ ਨਾਲ ਤਾਂ ਖ਼ੈਰ ਨਿਬੜ ਹੀ ਲਵਾਂਗੇ", ਉਸ ਕਿਹਾ। "ਬੁਰੀ ਗੱਲ ਤਾਂ ਇਹ ਹੈ ਕਿ ਓਵਰਟਾਈਮ ਨਾਲ ਸਾਰੇ ਸ਼ਿੱਪਯਾਰਡ ਉਤੇ ਬੁਰਾ ਅਸਰ ਪੈਂਦਾ ਹੈ। ਹੁਣ ਕੋਈ ਜੰਗ ਦਾ ਜ਼ਮਾਨਾ ਨਹੀਂ। ਇਸ ਨਾਲ ਲੋਕਾਂ ਨੂੰ ਇਹ ਕਹਿਣ ਦਾ ਮੌਕਾ ਮਿਲਦਾ ਹੈ ਕਿ ਅਸੀਂ ਇਕਸਾਰ ਤੇ ਢੰਗ ਨਾਲ ਕੰਮ ਨਹੀਂ ਕਰਦੇ। ਆਪਣੇ ਟਾਈਮ ਟੇਬਲ ਉਤੇ ਨਹੀਂ ਚਲਦੇ — ਸਗੋਂ ਅਜੇ ਵੀ ਫਟਾ-ਫੱਟ ਵਾਲਾ ਕੰਮ ਕਰ ਰਹੇ ਹਾਂ। ਸਮਝੇ ?"

"ਨਹੀਂ, ਮੈਂ ਨਹੀਂ ਸਮਝਿਆ।" ਕੋਸਤਿਯਾ ਨੇ ਧੜੱਲੇ ਨਾਲ ਉੱਤਰ ਦਿਤਾ। "ਇਹ ਕੋਈ ਫਟਾ-ਫੱਟ ਵਾਲਾ ਕੰਮ ਨਹੀਂ। ਜਦੋਂ ਅਸੀਂ ਬੱਚੇ ਸਾਂ ਤਾਂ ਪਤੈ ਸਾਡਾ ਪਿਉ ਸਾਨੂੰ ਕੀ ਆਖਿਆ ਕਰਦਾ ਸੀ ? ਆਪਣੇ ਥਾਲੀ ਤੇ ਆਪਣੇ ਹੱਥਲੇ ਕੰਮ ਨੂੰ ਸਦਾ ਸਾਫ਼ ਕਰ ਕੇ ਉਠੋ। ਅੱਧ-ਵਿਚਾਲੇ ਲਟਕਦਾ ਕੰਮ ਕਦੀ ਨਾ ਰੱਖੋ।"

"ਕੀ ਤੂੰ ਘੁੱਗੂ ਬੋਲਣ ਤੋਂ ਪਹਿਲਾਂ ਆਪਣੇ ਹਿੱਸੇ ਦਾ ਕੰਮ ਮੁਕਾ ਬੈਠਾ ਸੈਂ ?"

"ਮੈਂ ਹਿੱਸੇ ਨਾਲੋਂ ੪੦ ਪ੍ਰਤੀਸ਼ਦ ਵਧ ਕਰ ਬੈਠਾ ਸਾਂ।"

"ਫੇਰ ਤਾਂ ਤੇਰਾ ਕੰਮ ਹਾਲੀਂ ਅੱਧਾ ਵੀ ਖ਼ਤਮ ਨਹੀਂ ਸੀ ਹੋਇਆ, ਜ਼ੁਰਬੀਨ।"

"ਪਰ ਮੈਂ ਉਸ ਨੂੰ ਸੋਮਵਾਰ ਤੀਕ ਲਟਕਾਉਣਾ ਨਹੀਂ ਸਾਂ ਚਾਹੁੰਦਾ।"

"ਮੈਂ ਇਹ ਨਹੀਂ ਪੁੱਛ ਰਿਹਾ ਕਿ ਤੂੰ ਕੀ ਚਾਹੁੰਦਾ ਸੈਂ। ਇਸ ਸ਼ਿੱਪਯਾਰਡ ਦੇ

ਕੁਝ ਨਿਯਮ ਹਨ ਤੇ ਤੈਨੂੰ ਉਹਨਾਂ ਦੀ ਪਾਲਣਾ ਕਰਨੀ ਪਵੇਗੀ।''

''ਮੈਂ ਹਾਲੀ ਵੀ ਤੁਹਾਡੀ ਗੱਲ ਨਹੀਂ ਸਮਝਿਆ, ਈਵਾਨ ਸਤੇਪਾਨੋਵਿਚ। ਤੁਸੀਂ ਕੀ ਸਮਝਦੇ ਹੋ, ਮੈਂ ਕੌਣ ਹਾਂ — ਕਿਰਾਏ ਦਾ ਮਜ਼ਦੂਰ ? ਮੈਂ ਇਕ ਕਾਮਾ ਹਾਂ।''

ਇਸ ਲਈ ਡਾਇਰੈਕਟਰ ਤੇ ਕਾਮਾ ਕਿਸੇ ਇਕ ਗੱਲ ਉਤੇ ਸਹਿਮਤ ਨਾ ਹੋ ਸਕੇ।

ਜਦੋਂ ਕੋਸਤਿਯਾ ਚਲਾ ਗਿਆ ਤਾਂ ਈਵਾਨ ਨੂੰ ਉਹ ਦਿਨ ਯਾਦ ਆਏ ਜਦੋਂ ਉਹ ਕੋਮਸੋਮੋਲ ਦਾ ਲੀਡਰ ਹੁੰਦਾ ਸੀ। ਕੰਮ ਚੋਰਾਂ ਵਿਰੁਧ ਲੜਦਾ ਹੁੰਦਾ ਸੀ। ਉਹ ਉਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹੁੰਦਾ ਸੀ ਕਿ ਉਹਨਾਂ ਨੂੰ ਨਵੇਂ ਤਰੀਕੇ ਨਾਲ ਕੰਮ ਕਰਨਾ ਚਾਹੀਦਾ ਹੈ, ਸਮਾਜਵਾਦੀ ਤਰੀਕੇ ਨਾਲ। ਪਰ ਅਕਸਰ ਉਹ ਅਸਫਲ ਰਿਹਾ ਸੀ।

''ਹੁਣ ਤੂੰ ਸ਼ਿੱਪਯਾਰਡ ਦਾ ਮਾਲਕ ਹੈਂ'', ਉਹ ਉਹਨਾਂ ਨੂੰ ਸਮਝਾਉਂਦਾ।

''ਮੈਂ ? ਮਾਲਕ ?'' ਮੁੰਡਾ ਅਗੋਂ ਹੱਸ ਪੈਂਦਾ। ''ਮਾਲਕ ਤਾਂ ਡਾਇਰੈਕਟਰ ਹੈ। ਸਾਡਾ ਕੰਮ ਤਾਂ ਵਕਤ ਟਪਾਉਣਾ ਹੈ ਤੇ ਸਾਨੂੰ ਇਸ ਦੇ ਪੈਸੇ ਮਿਲਦੇ ਹਨ।''

ਭੂਤ ਕਾਲ ਦਾ ਬੋਝ ਭਾਰੀ ਸੀ। ਕਈ ਵਾਰੀ ਜਾਪਦਾ ਕਿ ਉਹ ਉਸ ਨੂੰ ਸ਼ਾਇਦ ਹਾਲੀਂ ਇਕ ਸੌ ਸਾਲ ਹੋਰ ਸਿਰ ਤੋਂ ਨਹੀਂ ਲਾਹ ਸਕੇਗਾ।

ਜਦੋਂ ਤੋਂ ਈਵਾਨ ਸਤੇਪਾਨੋਵਿਚ ਸਿਆਣਾ ਹੋਇਆ ਸੀ, ਉਹ ਉਸ ਰਸਤੇ ਬਾਰੇ ਸੋਚਦਾ ਜੋ ਦੇਸ਼ ਨੇ ਝਾਗਿਆ ਸੀ ਤੇ ਦੇਸ਼ ਦੇ ਨਾਲ ਉਸ ਨੇ ਆਪ ਵੀ ਇਹ ਪੈਂਡਾ ਮਾਰਿਆ ਸੀ। ਉਸ ਦੀ ਰਾਏ ਸੀ ਕਿ ਬੰਦੇ ਨੂੰ ਕੇਵਲ ਭਵਿੱਖ ਵਲ ਹੀ ਨਹੀਂ ਸਗੋਂ ਆਪਣੇ ਅਤੀਤ ਵਲ ਵੀ ਝਾਤ ਮਾਰਨੀ ਚਾਹੀਦੀ ਹੈ। ਨਹੀਂ ਤਾਂ ਤੁਸੀਂ ਆਪਣੀਆਂ ਪ੍ਰਾਪਤੀਆਂ ਦਾ ਕਿਸੇ ਚੀਜ਼ ਨਾਲ ਮੁਕਾਬਲਾ ਨਹੀਂ ਕਰ ਸਕਦੇ। ਕੋਸਤਿਯਾ ਜ਼ੁਰਬੀਨ ਮਿਸਾਲ ਵਜੋਂ ਉਹ ਜਾਣਦਾ ਸੀ ਕਿ ਸੋਵੀਅਤ ਯੂਨੀਅਨ ਵਿਚ ਹਰ ਬੰਦੇ ਨੂੰ ਕੰਮ ਕਰਨ ਦਾ ਹੱਕ ਸੀ। ਕੰਮ ਕਰਨ ਦਾ ਹੀ ਨਹੀਂ ਸਗੋਂ ਕੰਮ ਦੀ ਰਚਨਾ ਕਰਨ ਦਾ ਵੀ। ਪਰ ਕੀ ਉਸ ਨੂੰ ਪਤਾ ਸੀ ਕਿ ਜਦੋਂ ਉਹ ਜੰਮਿਆ ਸੀ ਤਾਂ ਲੋਕਾਂ ਨੂੰ ਕੰਮ ਲੈਣ ਲਈ ਕਈ ਕਈ ਹਫ਼ਤੇ ਕਤਾਰਾਂ ਵਿਚ ਖਲੋ ਕੇ ਉਡੀਕ ਕਰਨੀ ਪੈਂਦੀ ਸੀ ?

ਕੀ ਕੋਸਤਿਯਾ ਨੂੰ ਸਿਗਰਟ ਲਾਈਟਰ ਕਾਂਡ ਦਾ ਪਤਾ ਸੀ ? ਸੰਦਾਂ ਦੇ ਚੋਗ, ਜਾਂ ਮਸ਼ੀਨਾਂ ਖ਼ਰਾਬ ਕਰਨ ਵਾਲਿਆਂ ਬਾਰੇ ਉਹ ਕੀ ਜਾਣਦਾ ਸੀ ? ਉਸ ਨੇ ਇਹ ਗੱਲਾਂ ਨਾਵਲਾਂ ਜਾਂ ਕਹਾਣੀਆਂ ਦੇ ਰੂਪ ਵਿਚ ਤਾਂ ਭਾਵੇਂ ਸੁਣੀਆਂ ਹੋਣ।

ਕੀ ਕੋਸਤਿਯਾ ਨੇ ਕਦੀ ਇਹ ਸੋਚਿਆ ਸੀ ਕਿ ਪਹਿਲੇ ਸਮਾਜਵਾਦੀ ਕਾਮਿਆਂ ਨਾਲ ਕੀ ਦੁਰਗਤ ਹੁੰਦੀ ਸੀ ? ਉਹਨਾਂ ਲੋਕਾਂ ਵਲੋਂ ਜੋ ਸਮੇਂ ਦੇ ਪਹੀਏ ਨੂੰ ਪੁੱਠਾ ਘੁਮਾਉਣਾ ਚਾਹੁੰਦੇ ਸਨ। ਉਹ ਕਿਸ ਤਰ੍ਹਾਂ ਲੁਕ ਛਿਪ ਕੇ ਉਹਨਾਂ ਨੂੰ ਮਾਰਦੇ ਸਨ, ਕਿਸ ਤਰ੍ਹਾਂ ਉਹਨਾਂ ਉਤੇ ਪਿਛੋਂ ਪੱਥਰ ਸੁੱਟਦੇ ਸਨ ? ਉਸ ਨੂੰ ਤਾਂ ਕੇਵਲ ਉਸ ਆਦਰ

ਦਾ ਪਤਾ ਸੀ ਜੋ ਅੱਜ ਸਤਾਖਾਨੋਵਾਈਟਾਂ ਨੂੰ ਮਿਲਦਾ ਸੀ।

ਹਾਂ, ਬਹੁਤ ਕੁਝ ਅਜਿਹਾ ਸੀ ਜਿਸ ਦਾ ਕੋਸਤਿਯਾ ਨੂੰ ਪਤਾ ਨਹੀਂ ਸੀ।

ਈਵਾਨ ਸਤੇਪਾਨੋਵਿਚ ਆਪਣੇ ਆਪ ਨਾਲ ਜਦੋਂ ਇਹ ਦਲੀਲਬਾਜ਼ੀ ਕਰ ਹਟਦਾ ਤਾਂ ਉਸ ਨੂੰ ਆਪਣਾ ਭਾਰ ਬਹੁਤ ਹੌਲਾ ਜਾਪਦਾ ਤੇ ਉਹ ਵਧੇਰੇ ਸੁਚੇਤ ਹੋ ਕੇ ਕੰਮ ਕਰਦਾ। ਉਤਾਂਹ ਚੜ੍ਹਨ ਲਈ ਪੌੜੀਆਂ ਦੇ ਡੰਡੇ ਉਸ ਨੂੰ ਤੁੱਛ ਜਾਪਦੇ।

ਉਸ ਨੂੰ ਉਹਨਾਂ ਲੋਕਾਂ ਦੀ ਸੱਚੇ ਦਿਲੋਂ ਇੱਜ਼ਤ ਸੀ ਜਿਹੜੇ ਉਸ ਨਾਲ ਇਸ ਪੌੜੀ ਉਤੇ ਚੜ੍ਹਨ ਵਿਚ ਸਹਾਈ ਹੋ ਰਹੇ ਸਨ। ਖ਼ਾਸ ਕਰ ਕੇ ਐਨਤੋਨ ਵਰਗੇ ਬੰਦੇ। ਐਨਤੋਨ ਆਪਣੇ ਵਿਚਾਰਾਂ ਦੀ ਖ਼ਾਤਰ ਜਿਊਣ ਵਾਲਾ ਆਦਮੀ ਸੀ। ਇਕ ਦਿਨ ਉਸ ਨੇ ਈਵਾਨ ਸਤੇਪਾਨੋਵਿਚ ਨੂੰ ਕਿਹਾ :

"ਜੇ ਸਾਡੀ ਨਵ-ਉਸਾਰੀ ਪੂਰਨ ਤੌਰ ਉਤੇ ਸਫਲ ਨਾ ਹੋ ਸਕੀ ਤਾਂ ਅਸੀਂ ਕੀ ਕਰਾਂਗੇ ? ਮੈਂ ਤਾਂ ਸੱਚ ਮੁਚ ਦੀ ਢੰਗ ਸਿਰ ਦੀ ਅਸੈਂਬਲੀ ਲਾਈਨ ਬਾਰੇ ਸੋਚ ਰਿਹਾ ਹਾਂ। ਜਿਹੋ ਜਿਹੇ ਟਰੈਕਟਰਾਂ ਤੇ ਕਾਰਾਂ ਦੇ ਕਾਰਖ਼ਾਨਿਆਂ ਵਿਚ ਹੁੰਦੀ ਹੈ।"

"ਇਕ ਕਾਰ ਤੇ ਜਹਾਜ਼ ਵਿਚ ਬਹੁਤ ਵੱਡਾ ਫ਼ਰਕ ਹੈ, ਐਨਤੋਨ ਇਲਿਚ :"

"ਪਰ ਕਿਉਂ ? ਜੇਕਰ ਹਰ ਹਿੱਸਾ, ਹਰ ਇਕਾਈ, ਹਰ ਮੈਕੇਨਿਜ਼ਮ ਨੂੰ ਆਖ਼ਰੀ ਹੱਦ ਤੀਕ ਇਕ ਲੜੀ ਵਿਚ ਪਰੋ ਲਿਆ ਜਾਵੇ — ਭਾਵੇਂ ਉਹ ਇਕੋ ਕਿਸਮ ਦਾ ਜਹਾਜ਼ ਹੀ ਕਿਉਂ ਨਾ ਹੋਵੇ — ਤਾਂ ਅਸੈਂਬਲੀ ਲਾਈਨ ਸੰਭਵ ਹੋ ਸਕਦੀ। ਇਹ ਬੇਹਦ ਜ਼ਰੂਰੀ ਹੈ। ਨਹੀਂ ਤਾਂ ਅਸੀਂ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਕਾਫ਼ੀ ਜਹਾਜ਼ ਨਹੀਂ ਬਣਾ ਸਕਾਂਗੇ। ਤੁਸੀਂ ਇਸ ਨੂੰ ਕੰਮ ਚਲਾਊ ਨਹੀਂ ਰਖ ਸਕਦੇ। ਦੇਸ ਵਿਚ ਫੈਲੀ ਮੋਟਰਾਂ ਦੀ ਆਵਾਜਾਈ ਵਲ ਦੇਖੋ ! ਇਹ ਸਭ ਅਸੈਂਬਲੀ ਲਾਈਨ ਦੀਆਂ ਬਰਕਤਾਂ ਹਨ। ਪਰ ਅਸੀਂ ਜਹਾਜ਼ ਬਣਾਉਣ ਵਾਲੇ ਹਾਲੇ ਕੰਮ-ਚਲਾਊ ਢੰਗ ਨਾਲ ਹੀ ਗੱਡੀ ਰੇੜ੍ਹ ਰਹੇ ਹਾਂ। ਅਤੇ ਸ਼ਾਇਦ ਸਾਨੂੰ ਉਤਨੇ ਹੀ ਜਹਾਜ਼ ਚਾਹੀਦੇ ਹਨ ਜਿਤਨੀਆਂ ਕਾਰਾਂ। ਇਹ ਨਾ ਭੁੱਲੋ ਕਿ ਸਾਡੇ ਕੋਲ ਪਾਣੀ ਦਾ ਰਸਤਾ ਵੀ ੫੦,੦੦੦ ਕਿੱਲੋਮੀਟਰ ਲੰਮਾ ਹੈ !......"

— ੨ —

ਪੁਰਾਣੇ ਢੰਗ ਨਾਲ ਬਣਨ ਵਾਲਾ ਬੜਾ ਜਹਾਜ਼ ਉਹੋ ਹੀ ਸੀ ਜੋ ਛੇ ਨਵੰਬਰ ਨੂੰ ਪਾਣੀ ਵਿਚ ਉਤਾਰਿਆ ਗਿਆ ਸੀ — ਅਕਤੂਬਰ ਇਨਕਲਾਬ ਦੀ ਸ਼ਾਮ ਦੇ ਅਵਸਰ ਉਤੇ ਹੁਣ ਸ਼ਿੱਪਯਾਰਡ ਵਡੇ ਜਹਾਜ਼ ਬਣਾਉਣ ਲਗ ਪਿਆ ਸੀ ਜੋ ਸਾਰੇ ਦੇ ਸਾਰੇ

ਵੈੱਲਡ ਹੋ ਕੇ ਬਣਦੇ ਸਨ। ਇਹ ਜਹਾਜ਼ ਹੁਣ ਤੀਕ ਕੇਵਲ ਨਕਸ਼ਿਆਂ ਵਿਚ ਹੀ ਮੌਜੂਦ ਨਹੀਂ ਸਨ, ਸਗੋਂ ਬੀੜ ਉਤੇ ਵੀ ਮੌਜੂਦ ਸਨ। ਉਹਨਾਂ ਦੇ ਕਾਫ਼ੀ ਹਿੱਸੇ ਪਹਿਲਾਂ ਤੋਂ ਹੀ ਬਣਾ ਕੇ ਰੱਖੇ ਹੋਏ ਸਨ। ਪਰ ਹੁਣ ਪੁਰਾਣੀਆਂ ਜਾਂ ਨਵੀਆਂ ਬੀੜਾਂ ਉਤੇ ਉਹਨਾਂ ਵਿਚੋਂ ਕੋਈ ਜਹਾਜ਼ ਨਹੀਂ ਸੀ ਜੋ ਮਨਿਸਟਰੀ ਵਲੋਂ ਬਣਾਉਣ ਲਈ ਆਖੇ ਗਏ ਸਨ।

ਇਸ ਖੱਪੇ ਨੂੰ ਪੂਰਾ ਕਰਨ ਲਈ ਮਨਿਸਟਰੀ ਨੇ ਸ਼ਿੱਪਯਾਰਡ ਨੂੰ ਹਲਕੇ-ਭਾਰੂ-ਜਹਾਜ਼ਾਂ ਦਾ ਤਾਂਤਾ ਬੰਨ੍ਹਣ ਲਈ ਕਿਹਾ ਸੀ। ਇਥੇ ਇਸ ਪ੍ਰਕਾਰ ਦੇ ਜਹਾਜ਼ ਪਹਿਲਾਂ ਵੀ ਬਣੇ ਸਨ। ਉਹਨਾਂ ਦੇ ਨਕਸ਼ੇ ਤੇ ਪੈਟਰਨ ਮੌਜੂਦ ਸਨ ਇਸ ਕਰ ਕੇ ਇਸ ਹੁਕਮ ਨਾਲ ਉਹਨਾਂ ਨੂੰ ਕੋਈ ਕਠਿਨਾਈ ਪੇਸ਼ ਨਾ ਆਈ। ਪੁਰਾਣੀਆਂ ਤੇ ਨਵੀਆਂ ਬੀੜਾਂ ਉਤੇ ਉਹਨਾਂ ਨੇ ਇਕੋ ਸਮੇਂ ਛੇ ਜਹਾਜ਼ ਪਰੁਨ੍ਹ ਲਏ ਸਨ। ਦੋਹਾਂ ਬੀੜਾਂ ਉਤੇ ਤਿੰਨ ਤਿੰਨ।

ਇਕ ਵਾਰ ਫੇਰ ਈਲੀਆ ਮਾਤਵੀਯੇਵਿਚ ਦੇ ਸਾਰੇ ਫ਼ੋਰਮੈਨ, ਮੁਹਰੀ ਫ਼ਿਟਰ ਤੇ ਬਿਜਲੀ ਦੀ ਵੈੱਲਡਿੰਗ ਕਰਨ ਵਾਲੇ, ਜਿਨ੍ਹਾਂ ਦੀ ਪਹਿਲਾਂ ਬਦਲੀ ਹੋ ਗਈ ਸੀ, ਪਰਤ ਆਏ ਸਨ। ਕੋਸਤਿਯਾ ਵੀ ਮੁੱਖ ਅਸੈਂਬਲੀ ਲਾਈਨ ਦੇ ਢਾਂਚੇ ਦੀ ਵੈੱਲਡਿੰਗ ਕਰ ਚੁੱਕਣ ਪਿਛੋਂ ਵਾਪਸ ਆ ਗਿਆ ਸੀ। ਹੁਣ ਬਿਜਲੀ ਦੀ ਨਵੀਂ ਵੈੱਲਡਿੰਗ ਆਰਕ ਉਹਨਾਂ ਨੂੰ ਅਗਾਂਹ ਹੀ ਅਗਾਂਹ ਲੈ ਜਾ ਰਹੀ ਸੀ।

ਆਪਣੀ ਪੁਰਾਣੀ ਪ੍ਰਸਿਧੀ ਤੋਂ ਉਪਰੰਤ ਹੁਣ ਫੇਰ ਅਲੈਕਸੇਈ ਆਪਣੇ ਆਪ ਨੂੰ ਕੁਝ ਰਉਂ ਵਿਚ ਅਨੁਭਵ ਕਰਨ ਲਗ ਪਿਆ ਸੀ। ਉਸ ਨੇ ਆਪਣੇ ਸਾਰੇ ਸੁਪਨੇ ਪੂਰੇ ਕਰ ਲਏ ਸਨ — ਟੀਮ-ਲੀਡਰ ਦੀ ਪਦਵੀ ਤੀਕ ਪਹੁੰਚ ਚੁੱਕਾ ਸੀ। ਹੁਣ ਉਸ ਅੱਗੇ ਮਸਲਾ ਇਹ ਸੀ ਕਿ ਰਿਬਟਿੰਗ ਦਾ ਕੰਮ ਤਾਂ ਉੱਕਾ ਹੀ ਖ਼ਤਮ ਹੋ ਰਿਹਾ ਸੀ। ਹੁਣ ਉਹ ਅਗੋਂ ਲਈ ਕੀ ਕਰੇ? ਕੀ ਬਿਜਲੀ ਦੀ ਵੈੱਲਡਿੰਗ ਕਰਨਾ ਸਿੱਖੇ। ਹਾਂ, ਇਹੋ ਹੀ ਇਕ ਰਸਤਾ ਸੀ ਜਿਸ ਉਤੇ ਚਲ ਕੇ ਉਹ ਮੁੜ ਕੇ ਪਹਿਲਾਂ ਵਾਲੀ ਪ੍ਰਸਿਧੀ ਪ੍ਰਾਪਤ ਕਰ ਸਕਦਾ ਸੀ।

ਅਖ਼ੀਰ ਅਲੈਕਸੇਈ ਨੇ ਬਿਜਲੀ ਵੈੱਲਡਿੰਗ ਸਿੱਖਣ ਦਾ ਫ਼ੈਸਲਾ ਕੀਤਾ। ਸਪਸ਼ਟ ਸੀ ਕਿ ਜਹਾਜ਼ ਬਣਾਉਣ ਵਾਲਿਆਂ ਦਾ ਭਵਿੱਖ ਵੈੱਲਡਿੰਗ ਵਿਚ ਸੀ। ਸ਼ੁਰੂ ਵਿਚ ਉਹ ਇਹ ਦੇਖਣ ਗਿਆ ਕਿ ਕੋਸਤਿਯਾ ਕਿਵੇਂ ਕੰਮ ਕਰਦਾ ਸੀ। ਇਸ ਵੇਲੇ ਉਹ ਵਰਕਸ਼ਾਪ ਵਿਚ ਉਸ ਢਾਂਚੇ ਦੀ ਵੈੱਲਡਿੰਗ ਕਰ ਰਹੇ ਸਨ — ਜੋ ਕੋਸਤਿਯਾ ਤੇ ਉਸ ਦਾ ਚੇਲਾ ਇਗੋਰ ਚਿਰਵੈਨ। ਉਹ ਹੱਥ-ਵੈੱਲਡਰਾਂ ਨਾਲ ਕੰਮ ਕਰ ਰਹੇ ਸਨ। ਇਗੋਰ ਦਾ ਹੱਥ ਹੌਲੀ, ਪਰ ਪੂਰੇ ਵਿਸ਼ਵਾਸ ਨਾਲ ਚਲ ਰਿਹਾ ਸੀ। ਪਰ ਕੋਸਤਿਯਾ? — ਜਿਵੇਂ ਮਸ਼ੀਨੀ ਪੁਰਜ਼ਾ ਚਲ ਚਲ ਰਿਹਾ ਹੋਵੇ। ਉਸ ਦੇ ਹੱਥਾਂ ਦੀਆਂ ਹਰਕਤਾਂ ਤੇ ਸੰਦਾਂ ਵਿਚ ਇਕ

ਅਦਭੁਤ ਤਾਲ-ਮੇਲ ਸੀ, ਜਿਸ ਦੀਆਂ ਇਕੱਲੀਆਂ ਇਕੱਲੀਆਂ ਹਰਕਤਾਂ ਨੂੰ ਦੇਖਣਾ ਕਠਨ ਸੀ।

ਉਸ ਦੀ ਸ਼ੈਲੀ ਇਕ ਸਿਤਾਰ ਵਜਾਉਣ ਵਾਲੇ ਉਸਤਾਦ ਵਾਂਗ ਸੀ। ਉਹ ਤਾਰਾਂ ਵਲ ਨਹੀਂ ਸੀ ਦੇਖਦਾ। ਕੇਵਲ ਇਕਸੁਰ ਤੇ ਮਨਮੋਹਣੀ ਆਵਾਜ਼ ਉਸ ਦੀਆਂ ਉਂਗਲਾਂ ਜਿਵੇਂ ਖ਼ੁਦ ਹੀ ਕੱਢੀਂਦੀਆਂ ਜਾ ਰਹੀਆਂ ਹੋਣ। ਪਹਿਲਾਂ ਅਲੈਕਸੇਈ ਨੇ ਸੋਚਿਆ ਕਿ ਕੰਮ ਕੋਸਤਿਯਾ ਦੀ ਥਾਂ ਇਗੋਰ ਤੋਂ ਸਿਖਿਆ ਜਾਵੇ।

"ਨਹੀਂ" ਫਿਰ ਉਸ ਆਪਣੇ ਆਪ ਨੂੰ ਕਿਹਾ। "ਜੇ ਮੈਂ ਕੁਝ ਸਿੱਖਣਾ ਹੀ ਹੈ ਤਾਂ ਉਸਤਾਦ ਕਾਰੀਗਰ ਤੋਂ ਹੀ ਸਿੱਖਾਂਗਾ। ਇਹ ਅਨਾੜੀ ਮੁੰਡੇ ਖੁੰਡੇ ਤੁਹਾਨੂੰ ਇਕ ਦੋ ਗੱਲਾਂ ਤਾਂ ਸਿਖਾ ਸਕਦੇ ਹਨ, ਪਰ ਅਸਲੀ ਤੌਰ ਉਤੇ ਪੜ੍ਹਾ ਨਹੀਂ ਸਕਦੇ।"

"ਸੁਣ ਬਈ, ਮਾਹਾਰਾਜ," ਕੋਸਤਿਯਾ ਨੇ ਅਲੈਕਸੇਈ ਨੂੰ ਉੱਚੀ ਸਾਰੀ ਕਿਹਾ। "ਕਿਸ ਚੀਜ਼ ਦੇ ਪਿੱਛੇ ਪਿਆ ਹੈਂ? ਸਾਡੇ ਮੂੰਹਾਂ ਵਿਚੋਂ ਬੁਰਕੀ ਕੱਢਣ ਬਾਰੇ ਸੋਚ ਰਿਹਾ ਹੈਂ?"

"ਹੋ ਸਕਦਾ ਹੈ। ਤੂੰ ਕਿਸ ਦਿਨ ਕੰਮ ਸਿਖਾਉਂਦਾ ਹੈਂ? ਮੈਂ ਵੀ ਆ ਜਾਇਆ ਕਰਾਂਗਾ।"

"ਨਹੀਂ, ਤੂੰ ਨਹੀਂ ਆ ਸਕਦਾ। ਅਸੀਂ ਸਿਰ ਉਤਲੀਆਂ ਛੱਤਾਂ ਦੀ ਵੈੱਲਡਿੰਗ ਕਰਨ ਲਗਾਂਗੇ। ਤੇਰੇ ਲਈ ਇਹ ਕੰਮ ਸਿੱਖਣਾ ਔਖਾ ਹੋਵੇਗਾ। ਤੈਨੂੰ ਤਾਂ ਘਰ ਵਿਚ ਟਿਊਸ਼ਨ ਪੜ੍ਹਾਉਣ ਦੀ ਲੋੜ ਹੈ, ਹੋਰਨਾਂ ਬੰਦਿਆਂ ਨਾਲ ਰਲਣ ਲਈ। ਜਿਵੇਂ ਤੂੰ ਕਿਸੇ ਪ੍ਰੋਫ਼ੈਸਰ ਨੂੰ ਟਿਊਸ਼ਨ ਦੇਂਦਾ ਹੈਂ — ਇਸੇ ਤਰ੍ਹਾਂ ਮੈਨੂੰ ਵੀ ਘੰਟੇ ਦੇ ਪੰਜਾਹ ਰੂਬਲ ਦੇ ਦੇਵੀਂ। ਮੈਂ ਤੈਨੂੰ ਕੰਮ ਸਿਖਾ ਦਿਆਂਗਾ। ਛੇਤੀ ਹੀ ਤੂੰ ਹੋਰਨਾਂ ਮੁੰਡਿਆਂ ਨਾਲ ਰਲ ਜਾਵੇਂਗਾ।"

"ਦਿਨ-ਦਿਹਾੜੇ ਡਾਕਾ!" ਅਲੈਕਸੇਈ ਨੇ ਉੱਤਰ ਦਿਤਾ।

"ਫੇਰ ਕੋਈ ਸਸਤਾ ਉਸਤਾਦ ਲੱਭ ਲੈ।"

ਇਗੋਰ ਨੂੰ ਸਮਝ ਨਾ ਆਈ ਕਿ ਦੋਵੇਂ ਭਰਾ ਆਪਸ ਵਿਚ ਮਜ਼ਾਕ ਕਰ ਰਹੇ ਸਨ ਕਿ ਨਹੀਂ।

ਕੁਝ ਦਿਨਾਂ ਪਿਛੋਂ ਅਲੈਕਸੇਈ ਐਨਚੋਰ ਸਟ੍ਰੀਟ ਆਉਣ ਲਗਾ। ਉਹ ਤੇ ਕੋਸਤਿਯਾ ਆਪਣੇ ਆਪ ਨੂੰ ਤੋਨਿਯਾ ਦੇ ਕਮਰੇ ਵਿਚ ਬੰਦ ਕਰ ਲੈਂਦੇ। ਫਿਰ ਬਿਜਲੀ ਦੀ ਵੈੱਲਡਿੰਗ ਬਾਰੇ ਗੱਲ-ਬਾਤ ਸ਼ੁਰੂ ਹੁੰਦੀ।

"ਅਲੈਕਸੇਈ, ਜੇ ਤੂੰ ਚੰਗੀ ਤਰ੍ਹਾਂ ਤਰ੍ਹਾਂ ਵੈੱਲਡਿੰਗ ਸਿੱਖਣਾ ਚਾਹੁੰਦਾ ਹੈਂ ਤਾਂ ਪਹਿਲੀ ਗੱਲ ਤੈਨੂੰ ਇਹ ਯਾਦ ਰਖਣੀ ਚਾਹੀਦੀ ਹੈ....." ਕੋਸਤਿਯਾ ਨੇ ਆਪਣੇ ਮੂਹ ਵਿਚ ਮਿੱਠੀ ਗੋਲੀ ਪਾਈ। ਜਦੋਂ ਤੋਂ ਦੂਨੀਯਾਸ਼ਾ ਦੇ ਪੁੱਤਰ ਜੰਮਿਆ ਸੀ ਉਦੋਂ

ਤੋਂ ਉਸ ਨੇ ਸਿਗਰਟ ਛੱਡ ਦਿਤੀ ਸੀ। ਦੁਨੀਯਾਸ਼ਾ ਆਖਦੀ ਸੀ ਕਿ ਨਿੱਕੇ ਸ਼ਾਸ਼ਾ ਲਈ ਸਿਗਰਟ ਦਾ ਧੂੰਆਂ ਚੰਗਾ ਨਹੀਂ ਸੀ। ਸੋ ਜਦੋਂ ਉਹ ਸਿਗਰਟ ਪੀਣ ਤੋਂ ਟਲਦਾ ਉਦੋਂ ਮੂੰਹ ਵਿਚ ਇਕ ਮਿੱਠੀ ਗੋਲੀ ਪਾ ਲੈਂਦਾ। ਉਹ ਗੋਲੀ ਨੂੰ ਗਲ੍ਹ ਵਿਚ ਨੱਪ ਕੇ ਫੇਰ ਕਹਿਣ ਲਗਾ: "ਪਹਿਲੀ ਗੱਲ ਇਹ ਹੈ ਕਿ ਮੂੰਹ ਉੱਤੇ ਮਖੌਟਾ ਚੜ੍ਹਾਏ ਬਿਨਾਂ ਕਦੀ ਵੈਲਡਿੰਗ ਆਰਕ ਵਲ ਨਾ ਤੱਕੋ।"

"ਮੈਨੂੰ ਪਤਾ ਹੈ," ਅਲੈਕਸੇਈ ਬੋਲਿਆ। "ਇਹ ਅੱਖਾਂ ਲਈ ਬੁਰੀ ਹੈ ਅਤੇ ਹੋਰ ਕਈ ਕੁਝ।"

"ਬਹੁਤੀ ਕਾਹਲੀ ਨਾ ਕਰ," ਕੋਸਤਿਯਾ ਨੇ ਰੁਕ ਕੇ ਕਿਹਾ। "ਤੈਨੂੰ ਪਤਾ ਹੈ ਕਿ ਆਰਕ ਵਿਚੋਂ ਜੋ ਰੋਸ਼ਨੀ ਨਿਕਲਦੀ ਹੈ ਉਹ ਉਸ ਰੋਸ਼ਨੀ ਨਾਲੋਂ, ਜਿਸ ਨੂੰ ਨੰਗੀ ਅੱਖ ਬਿਨਾਂ ਕਿਸੇ ਨੁਕਸਾਨ ਤੋਂ ਝੱਲ ਸਕਦੀ ਹੈ, ਦਸ ਹਜ਼ਾਰ ਗੁਣਾ ਵਧ ਹੁੰਦੀ ਹੈ? ਮੈਂ ਇਸੇ ਤਰ੍ਹਾਂ ਕੰਮ ਸਿਖਿਆ ਸੀ। ਪਤਾ ਹੈ ਪਹਿਲਾਂ ਪਹਿਲਾਂ ਦਸ ਦਿਨ ਮੰਜੀ ਵਿਚ ਲੰਮਾ ਪਿਆ ਸਾਂ — ਇਸੇ ਗ਼ਲਤੀ ਕਾਰਨ। ਦੂਜੀ ਗੱਲ ਹੈ — ਸਾਵਧਾਨੀ।"

ਹੁਣ ਅਲੈਕਸੇਈ ਨੇ ਮੁੜ ਆਪਣੇ ਭਰਾ ਦੀ ਗੱਲ ਨੂੰ ਨਾ ਟੋਕਿਆ। ਭਲਾ ਜੇ ਉਹ ਇਕ ਪ੍ਰੋਫ਼ੈਸਰ ਬਣਨ ਦਾ ਪੱਜ ਕਰ ਰਿਹਾ ਸੀ ਤਾਂ ਕਰਨ ਦਿਉ। ਉਸ ਦਾ ਕੀ ਹਰਜ ਸੀ? ਕੋਸਤਿਯਾ ਨੇ ਬਿਜਲਈ ਵੈੱਲਡਰ ਤੇ ਹੋਰ ਯੰਤਰਾਂ ਬਾਰੇ ਗੱਲਾਂ ਕੀਤੀਆਂ। ਜਾਣ ਵੇਲੇ ਕੋਸਤਿਯਾ ਨੇ ਆਪਣਾ ਦਰਾਜ਼ ਖੋਲ੍ਹਿਆ ਅਤੇ ਅਲੈਕਸੇਈ ਨੂੰ ਵੈਲਡਿੰਗ ਬਾਰੇ ਪੜ੍ਹਨ ਲਈ ਕੁਝ ਪੁਸਤਕਾਂ ਤੇ ਪੈਂਮਫਲਿਟ ਦਿਤੇ।

ਘਰ ਆ ਕੇ ਅਲੈਕਸੇਈ ਨੇ ਉਸ ਦੀਆਂ ਦਿੱਤੀਆਂ ਕਿਤਾਬਾਂ ਖੋਲ੍ਹੀਆਂ, ਪਰ ਟੁੱਟੇ ਜਿਹੇ ਦਿਲ ਨਾਲ। ਪਰ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਸ ਪਾਸੋਂ ਉਹ ਕਿਤਾਬਾਂ ਛੁੱਟਣ ਹੀ ਨਾ। ਉਹ ਉਸ ਨੂੰ ਬੇਹਦ ਦਿਲਚਸਪ ਲੱਗੀਆਂ। ਖ਼ਾਸ ਤੌਰ ਉਤੇ ਵੈੱਲਡਿੰਗ ਦਾ ਇਤਿਹਾਸ ਤਾਂ ਉਸ ਨੂੰ ਬਹੁਤਾ ਹੀ ਚੰਗਾ ਲਗਿਆ। ਉਸ ਨੇ ਬੇਨਾਰਦੋਸ ਬਾਰੇ ਪੜ੍ਹਿਆ, ਜੋ ਦੁਨੀਆਂ ਵਿਚ ਪਹਿਲਾ ਰੂਸੀ ਇੰਜੀਨੀਅਰ ਸੀ ਜਿਸ ਨੇ ਬਿਜਲਈ ਵੈਲਡਿੰਗ ਦੀ ਕਾਢ ਕਢੀ। ਉਸ ਪੜ੍ਹਿਆ ਕਿ ਕਿਸ ਤਰ੍ਹਾਂ ਰੂਸੀ ਕਾਢ ਵਿਦੇਸ਼ਾਂ ਵਾਲਿਆਂ ਨੇ ਅਪਣਾ ਲਈ ਸੀ। ਕਿਸ ਤਰ੍ਹਾਂ ਇਕ ਹੋਰ ਰੂਸੀ ਇੰਜੀਨੀਅਰ ਨੇ ਬੇਨਾਰਦੋਸ ਦੀ ਕਾਢ ਵਿਚ ਵਾਧਾ ਕੀਤਾ ਜਿਸ ਦਾ ਨਾਂ ਸਲਾਵਿਯਾਨੋਵ ਸੀ। ਸਲਾਵਿਯਾਨੋਵ ਤੋਂ ੨੭ ਵਰ੍ਹੇ ਪਿਛੋਂ ਕਿਵੇਂ ਅਮਰੀਕਨ ਪੂੰਜੀਵਾਦੀਆਂ ਨੇ ਉਸ ਮਹਾਨ ਇੰਜੀਨੀਅਰ ਦੀ ਕਾਢ ਦਾ ਲਾਭ ਉਠਾਇਆ। ਜਦੋਂ ਅਮਰੀਕਾ ਨੇ ਜਰਮਨੀ ਉਤੇ ਜੰਗ ਦਾ ਐਲਾਨ ੧੯੧੭ ਵਿਚ ਕੀਤਾ ਤਾਂ ਉਹਨਾਂ ਆਪਣੀਆਂ ਬੰਦਰਗਾਹਾਂ ਵਿਚ ਜਰਮਨੀ ਦੇ ਕਾਫ਼ੀ ਸਾਰੇ ਜਹਾਜ਼ ਡੱਕ ਲਏ ਸਨ। ਪਰ ਜਰਮਨ ਕਪਤਾਨ ਇਤਨੇ ਤੇਜ਼ ਸਨ ਕਿ ਉਹਨਾਂ ਜਹਾਜ਼ਾਂ ਦਾ ਉਹ ਸਤਿਆਨਾਸ ਕੀਤਾ ਕਿ ਅਮਰੀਕਨ ਉਹਨਾਂ ਨੂੰ

ਕਾਫ਼ੀ ਸਮਾਂ ਵਰਤ ਨਾ ਸਕੇ। ਉਸ ਸਮੇਂ ਅਮਰੀਕਨ ਪੂੰਜੀਵਾਦੀਆਂ ਨੇ ਰੂਸੀ ਤਕਨੀਕ ਨਾਲ ਹੀ ਉਹਨਾਂ ਜਹਾਜ਼ ਨੂੰ ਕੁਝ ਕੁ ਮਹੀਨਿਆਂ ਵਿਚ ਫਿਰ ਚਲਦੇ ਕਰ ਲਿਆ ਸੀ।

ਜਦੋਂ ਕਾਫ਼ੀ ਸਮਾਂ ਇਹ ਤਕਨੀਕ ਪੂੰਜੀਵਾਦੀ ਨਿਜ਼ਾਮਾਂ ਵਿਚ ਵਰਤੀ ਜਾਂਦੀ ਰਹੀ ਤਾ ਬਿਜਲਈ ਵੈੱਲਡਿੰਗ ਦਾ ਉਦਯੋਗ ਵਿਚ ਇਕ ਵੱਡਾ ਸਥਾਨ ਕਾਇਮ ਹੋ ਗਿਆ।

ਪਰ ਕਾਢ, ਜੋ ਰੂਸ ਦੀ ਹੀ ਕਢੀ ਹੋਈ ਸੀ, ਆਪਣੇ ਅਸਲੀ ਵਤਨ ਵਿਚ ਉਦੋਂ ਪਰਤੀ ਜਦੋਂ ਅਕਤੂਬਰ ਇਨਕਲਾਬ ਹੋਇਆ।

ਖ਼ੈਰ, ਕੋਸਤਿਯਾ ਕਦੀ ਵੀ ਆਪਣੇ ਦਿਤੇ ਵਚਨਾਂ ਤੋਂ ਪਿਛੇ ਨਹੀਂ ਸੀ ਹਟਦਾ। ਉਸ ਨੇ ਅਲੈਕਸੇਈ ਨੂੰ ਹੱਥੀਂ ਕੰਮ ਕਰਨਾ ਸਿਖਾਇਆ। ਉਸ ਨੇ ਅਲੈਕਸੇਈ ਨੂੰ ਵੈਲਡਿੰਗ ਆਰਕ ਤੇ ਮਖੌਟਾ ਪਾਉਣ ਲਈ ਦਿਤਾ ਤੇ ਖ਼ੁਦ ਵੀ ਪਹਿਨ ਲਿਆ।

"ਹੁਣ ਦੇਖਦਾ ਰਹੀਂ," ਉਹ ਜਹਾਜ਼ ਦੇ ਪੇਂਦੇ ਦੀਆਂ ਦੋ ਚਾਦਰਾਂ ਨੂੰ ਆਪਸ ਵਿਚ ਜੋੜਨ ਲਈ ਵੈਲਡਿੰਗ ਕਰਨ ਲੱਗਾ।

ਜਦੋਂ ਉਹਨਾਂ ਦੀ ਵੈਲਡਿੰਗ ਹੋ ਚੁਕੀ ਤਾਂ ਦੋਹਾਂ ਭਰਾਵਾਂ ਨੇ ਉਹਨਾਂ ਨੂੰ ਲੋਹੇ ਦੇ ਸਰੀਆਂ ਨਾਲ ਉੱਲ ਦੇ ਕੇ ਚਾਦਰਾਂ ਦੇ ਢੇਰ ਉਤੇ ਰੋੜ੍ਹ ਦਿਤਾ। ਵੈਲਡਿੰਗ ਦੀਆਂ ਸਿਊਣਾਂ ਹਮੇਸ਼ਾਂ ਲਈ ਪੱਕੀਆਂ ਹੋ ਚੁਕੀਆਂ ਸਨ।

"ਹੁਣ ਤੂੰ ਖ਼ੁਦ ਕਰ ਕੇ ਦੇਖ !......"

ਅਲੈਕਸੇਈ ਨੇ ਕੰਮ ਆਰੰਭ ਕੀਤਾ। ਉਹ ਵੈਲਡਿੰਗ ਕਰਨ ਵਾਲੀ ਬਿਜਲਈ ਗਡ ਨੂੰ ਦੋਹਾਂ ਸਿਊਣਾਂ ਦੇ ਪੱਖੋ ਵਿਚਕਾਰ ਟਿਕਾ ਕੇ ਨਹੀਂ ਸੀ ਰਖ ਸਕਦਾ। ਉਸ ਨੂੰ ਉਹ ਦਿਨ ਯਾਦ ਆਇਆ ਜਦੋਂ ਜ਼ੀਨਾ ਨੇ ਉਸ ਦੀ ਵਰਕਸ਼ਾਪ ਵਿਚ ਆ ਕੇ ਰਿਬਟਾਂ ਲਗਾਉਣ ਦੀ ਕੋਸ਼ਿਸ਼ ਕੀਤੀ ਸੀ ਤੇ ਹਰ ਰਿਬਟ ਹਥੌੜੇ ਦੀ ਸੱਟ ਨਾਲ ਠੀਕ ਥਾਂ ਬੈਠਣ ਦੀ ਥਾਂ ਪੈਸੇ ਵਾਂਗ ਚਿੱਪਿਆ ਜਾਂਦਾ ਸੀ। ਉਹ ਉਦੋਂ ਜ਼ੀਨਾ ਉਤੇ ਹੱਸਿਆ ਸੀ। ਪਰ ਕੋਸਤਿਯਾ ਉਸ ਉਤੇ ਹੱਸ ਨਹੀਂ ਸੀ ਰਿਹਾ। ਉਹ ਆਖ ਰਿਹਾ ਸੀ :

"ਆਰੰਭ ਵਿਚ ਇਸ ਤਰ੍ਹਾਂ ਹਰ ਇਕ ਨਾਲ ਹੀ ਹੁੰਦਾ ਹੈ। ਫ਼ਿਕਰ ਨਾ ਕਰ। ਰਤਾ ਕੁ ਸੰਭਲ ਕੇ ਕੰਮ ਕਰ।"

ਅਲੈਕਸੇਈ ਨੇ ਰਤਾ ਕੁ ਹੋਰ ਪੀਡਾ ਤੇ ਸ਼ਾਂਤ ਹੋ ਕੇ ਕੰਮ ਕੀਤਾ। ਉਹ ਥੱਕ ਗਿਆ। ਦੋਵੇਂ ਭਰਾ ਸਿਗਰਟ ਪੀਣ ਤੇ ਸਾਹ ਲੈਣ ਲਈ ਬੈਠ ਗਏ। ਕੋਸਤਿਯਾ ਨੇ ਪਹਿਲਾਂ ਮਿੱਠੀ ਗੋਲੀ ਚੱਬਣੀ ਸ਼ੁਰੂ ਕੀਤੀ, ਪਰ ਫੇਰ ਉਸ ਨੂੰ ਥੁੱਕ ਦਿਤਾ ਤੇ ਸਿਗਰਟ ਪੀਣ ਲੱਗਾ।

"ਚੀਫ਼ ਮਕੈਨਿਕ ਦੇ ਦਫ਼ਤਰ ਦਾ ਇਕ ਬੰਦਾ ਦਸ ਰਿਹਾ ਸੀ," ਕੋਸਤਿਯਾ ਬੋਲਿਆ। "ਕਿ ਕੀਵ ਵਿਚ ਉਹਨਾਂ ਇਕ ਆਟੋਮੈਟਿਕ ਵੈਲਡਰ ਬਣਾਇਆ ਹੈ ਜੋ ਕੰਧਾਂ ਉਤੇ ਆਪਣੇ ਆਪ ਵੈਲਡਿੰਗ ਕਰੀ ਜਾਂਦਾ ਹੈ। ਪਰ ਅਸੀਂ ਤਾਂ ਇਸੇ ਤਰ੍ਹਾਂ

ਹੀ ਸਿਰ ਉਤਲੀਆਂ ਸਿਊਣਾਂ ਨੂੰ ਵੈੱਲਡ ਕਰਨ ਦਾ ਆਨੰਦ ਲਵਾਂਗੇ।"

"ਪਰ ਉਹ ਉਸ ਵੈੱਲਡਰ ਨੂੰ ਚਲਾਉਂਦੇ ਕਿਵੇਂ ਹਨ ?"

"ਮੈਗਨਿਟ ਨਾਲ। ਮੈਗਨਿਟ ਸੰਦ ਨੂੰ ਵੈਲਡਿੰਗ ਹੋਣ ਵਾਲੀ ਥਾਂ ਉਤੇ ਟਿਕਾਈ ਰਖਦੇ ਹਨ।"

ਹਰ ਰੋਜ਼ ਘੁੱਗੂ ਵਜਦਾ। ਦੋਵੇਂ ਭਰਾ ਪੈਂਦਾ-ਵਰਕਸ਼ਾਪ ਵਿਚ ਜਾਂਦੇ ਤੇ ਇਕ ਖੂੰਜਾ ਮਲ ਕੇ ਕੰਮ ਕਰਦੇ ਰਹਿੰਦੇ ਤਾਂ ਜੁ ਰਾਤ ਦੀ ਸ਼ਿਫ਼ਟ ਵਾਲਿਆਂ ਨੂੰ ਕੋਈ ਤੰਗੀ ਨਾ ਹੋਵੇ। ਉਹ ਉਥੇ ਖ਼ਰਾਬ ਪਈਆਂ ਚਾਦਰਾਂ ਆਦਿ ਨੂੰ ਵੈੱਲਡ ਕਰਦੇ ਰਹਿੰਦੇ।

ਉਹਨਾਂ ਨੂੰ ਉਥੇ ਇਕ ਬਾਦਬਾਨ ਦਾ ਪੋਲ ਪਿਆ ਮਿਲ ਗਿਆ ਜੋ ਕਿਸੇ ਵੈੱਲਡਰ ਹਥੋਂ ਖ਼ਰਾਬ ਹੋ ਗਿਆ ਸੀ।

"ਇਹ ਉਹਨਾਂ ਨੇ ਖ਼ਰਾਬ ਕਰ ਛਡਿਆ ਹੈ," ਕੋਸਤਿਯਾ ਬੋਲਿਆ। "ਆਲਯੋਸ਼ਾ, ਇਹ ਤੇਰੇ ਲਈ ਇਕ ਮਿਸਾਲ ਹੈ। ਦੇਖਿਆ ਉਹਨਾਂ ਪਿਛਲੀਆਂ ਬਹਾਰਾਂ ਸਮੇਂ ਕਿਵੇਂ ਧਾਤ ਖ਼ਰਾਬ ਕੀਤੀ ? ਤੂੰ ਪਿਤਾ ਜੀ ਨੂੰ ਗਾਲ੍ਹਾਂ ਕਢਦੇ ਫਿਰਦੇ ਤਾਂ ਸੁਣਿਆ ਹੀ ਹੋਵੇਗਾ। ਉਹ ਇਸੇ ਬਾਦਬਾਨ ਕਰ ਕੇ ਖਿਝੇ ਰਹਿੰਦੇ ਸਨ। ਇਹ ਭਲਾ ਕਿਸ ਦਾ ਕਸੂਰ ਹੈ ? ਜਿਸ ਬੰਦੇ ਨੇ ਵੈੱਲਡਿੰਗ ਕੀਤੀ। ਹੁਣ ਮੈਂ ਤੈਨੂੰ ਇਸ ਉਤੇ ਲੈਕਚਰ ਦਿਆਂਗਾ। ਤੂੰ ਦੋ ਰੇਲ ਦੀਆਂ ਲਾਈਨਾਂ ਵਿਚਕਾਰ ਥੋੜ੍ਹੀ ਜਿਹੀ ਵਿੱਥ ਦੇਖੀ ਹੈ ?"

"ਹਾਂ।"

"ਉਹ ਕਾਹਦੇ ਲਈ ਰਖਦੇ ਹਨ ?"

"ਹਰ ਕੋਈ ਜਾਣਦਾ ਹੈ ਇਹ ਤਾਂ। ਇਸ ਲਈ ਧੁੱਪ ਪੈਣ ਨਾਲ ਜਦੋਂ ਲਾਈਨਾਂ ਫੈਲਣ ਤਾਂ ਆਪਸ ਵਿਚ ਟਕਰਾ ਕੇ ਟੇਢੀਆਂ ਨਾ ਹੋ ਜਾਣ।"

"ਠੀਕ। ਧਾਤ ਤਾਪਮਾਨ ਵਧਣ ਨਾਲ ਫੈਲਦੀ ਹੈ। ਅਤੇ ਬਿਜਲਈ ਆਰਕ ਕਈ ਹਜ਼ਾਰ ਡਿਗਰੀ ਦਾ ਤਾਪਮਾਨ ਪੈਦਾ ਕਰਦੀ ਹੈ। ਜਿਥੇ ਤੁਸੀਂ ਵੈੱਲਡਿੰਗ ਕਰ ਰਹੇ ਹੁੰਦੇ ਹੋ, ਧਾਤ ਉਥੋਂ ਫੈਲਦੀ ਹੈ। ਪਰ ਜਦੋਂ ਠੰਢੀ ਹੋ ਜਾਂਦੀ ਹੈ ਤਾਂ ਵੈੱਲਡ ਕੀਤੀ ਥਾਂ ਸੁਕੜਦੀ ਹੈ। ਜੇਕਰ ਯੋਗ ਵਿੱਥ ਨਾ ਛੱਡੀ ਹੋਵੇ ਤਾਂ ਵੈੱਲਡਿੰਗ ਕੀਤੀ ਥਾਂ ਖ਼ਰਾਬ ਹੋ ਜਾਂਦੀ ਹੈ। ਇਸ ਪੋਲ ਵਿਚ ਉਹ ਵਿੱਥ ਨਹੀਂ ਸੀ ਛੱਡੀ ਗਈ।"

"ਕੀ ਇਹ ਠੀਕ ਨਹੀਂ ਹੋ ਸਕਦੀ ? ਡਾਕਟਰ ਨਵੇਂ ਫੇਫੜੇ ਪਾ ਦੇਂਦੇ ਹਨ। ਇਹ ਤਾਂ ਉਤਨਾਂ ਔਖਾ ਕੰਮ ਨਹੀਂ ਹੋ ਸਕਦਾ।"

"ਤੂੰ ਜ਼ਰਾ ਕਰ ਕੇ ਦੇਖ — ਜੇ 'ਇਤਨਾ ਔਖਾ' ਨਹੀਂ।" ਕੋਸਤਿਯਾ ਉਸ ਬਾਦਬਾਨੀ ਪੋਲ ਦੁਆਲੇ ਫਿਰ ਰਿਹਾ ਸੀ। ਉਸ ਨੇ ਹਥੌੜੇ ਨਾਲ ਕਈ ਥਾਵਾਂ ਤੋਂ ਉਸ ਨੂੰ ਠਕੋਰ ਕੇ ਦੇਖਿਆ। "ਦੇਖ ਸੁਣ ! ਇਥੇ ਵੈੱਲਡਿੰਗ ਘਟ ਮੋਟੀ ਹੋਈ ਹੈ। ਆਵਾਜ਼ ਤੋਂ ਤੁਹਾਨੂੰ ਪਤਾ ਲਗ ਸਕਦਾ ਹੈ। ਅਤੇ ਇਥੇ ਧਾਤ ਨੂੰ ਲੋੜ ਤੋਂ ਵਧ

ਗਰਮ ਕੀਤਾ ਗਿਆ ਹੈ......ਇਹ ਉਹ ਥਾਂ ਹੈ ਜਿਥੋਂ ਵੈੱਲਡਰ ਨੇ ਮੁੜ ਠੀਕ ਕਰਨ ਦੀ ਕੋਸ਼ਿਸ਼ ਕੀਤੀ ਹੋਵੇਗੀ ।

ਕਾਫ਼ੀ ਸਮਾਂ ਹੋ ਗਿਆ ਸੀ । ਹੁਣ ਘਰ ਜਾਣ ਦਾ ਵੇਲਾ ਸੀ, ਪਰ ਕੋਸਤਿਯਾ ਉਸ ਪੋਲ ਦੁਆਲੇ ਚੱਕਰ ਕਟਦਾ ਫਿਰ ਰਿਹਾ ਸੀ ਅਤੇ ਅਲੈਕਸੇਈ ਨੂੰ ਉਹ ਕਾਰਨ ਦਸ ਰਿਹਾ ਸੀ, ਜਿਨ੍ਹਾਂ ਕਰ ਕੇ ਇਸ ਨੂੰ ਦੁਬਾਰਾ ਠੀਕ ਕਰਨਾ ਅਸੰਭਵ ਸੀ ।

— ੩ —

ਘਰ ਵਿਚ ਉਦਾਸ ਹੋਣ ਦੇ ਡਰੋਂ ਛੁੱਟੀ ਪਿਛੋਂ ਆਪਣੀ ਵਰਕਸ਼ਾਪ ਵਿਚ ਹੀ ਰਹਿੰਦਾ । ਦਿਨ ਵੇਲੇ ਕੰਮ ਵਿਚ ਰੁਝਿਆਂ ਉਸ ਨੂੰ ਕਿਸੇ ਘਰੇਲੂ ਗੱਲ ਦਾ ਖ਼ਿਆਲ ਨਾ ਆਉਂਦਾ । ਉਸ ਨੂੰ ਉੱਕਾ ਯਾਦ ਨਾ ਰਹਿੰਦਾ ਕਿ ਉਸ ਦੀ ਪਤਨੀ ਉਸ ਨੂੰ ਛੱਡ ਕੇ ਚਲੀ ਗਈ ਸੀ ।

ਅਖ਼ੀਰ ਉਸ ਨੂੰ ਕੋਈ ਬਹਾਨਾ ਘੜਨ ਦੀ ਲੋੜ ਨਾ ਰਹੀ । ਇਕ ਸ਼ਾਮ ਕੁਝ ਨਵੇਂ ਮੁੰਡੇ ਉਸ ਦੀ ਵਰਕਸ਼ਾਪ ਵਿਚ ਆ ਵੜੇ । "ਵਿਕਟਰ ਇਲਿਚ ! ਅੰਕਲ ਵਿਕਟਰ ! ਸਾਨੂੰ ਆਪਣੀ ਮਸ਼ੀਨ ਬਾਰੇ ਕੁਝ ਦਸ ।" ਉਹ ਮਸ਼ੀਨ ਬਾਰੇ ਉਹਨਾਂ ਮੁੰਡਿਆਂ ਨੂੰ ਰੋਜ਼ ਸ਼ਾਮੀ ਭਾਸ਼ਨ ਦੇਂਦਾ । ਉਸ ਦੇ ਸਰੋਤਿਆਂ ਦੀ ਗਿਣਤੀ ਵਧਦੀ ਗਈ ਤੇ ਅਖ਼ੀਰ ਉਸ ਦੀ ਵਰਕਸ਼ਾਪ ਇਕ ਸਕੂਲ ਬਣ ਗਈ । ਉਸ ਨੇ ਦੇਖਿਆ ਕਿ ਨਵੇਂ ਮੁੰਡੇ ਇਸ ਮਸ਼ੀਨ ਨੂੰ ਬੜੀ ਆਸਾਨੀ ਨਾਲ ਚਲਾ ਸਕਦੇ ਸਨ ।

ਇਕ ਦਿਨ ਸ਼ਿੱਪਯਾਰਡ ਦੇ ਚੀਫ਼ ਇੰਜੀਨੀਅਰ ਨੇ ਵਿਕਟਰ ਨੂੰ ਆਪਣੇ ਦਫ਼ਤਰ ਵਿਚ ਸਦਿਆ ।

"ਅਸਾਂ ਤੇਰੀ ਮਸ਼ੀਨ ਦੀ ਪੂਰੀ ਜਾਣਕਾਰੀ ਸੂਚੀ ਬਣਾਉਣੀ ਹੈ, ਕਾਮਰੇਡ ਜ਼ੁਰਬੀਨ ।" ਉਸ ਕਿਹਾ । "ਇਹ ਸੂਚੀ ਪੜ੍ਹ ਕੇ ਦੇਖ ਲੈ — ਇਸ ਵਿਚ ਜੇ ਕੋਈ ਗ਼ਲਤੀ ਹੋਵੇ ਤਾਂ ਹਾਸ਼ੀਏ ਵਿਚ ਆਪਣੇ ਵਲੋਂ ਲਿਖ ਦੇਵੀਂ । ਫਿਰ ਅਸੀਂ ਦੋਵੇਂ ਇਕੱਠੇ ਮਿਲ ਕੇ ਇਸ ਨੂੰ ਠੀਕ ਕਰ ਲਵਾਂਗੇ । ਕੀ ਤੁਸਾਂ ਹਾਲੀਂ ਇਸ ਮਸ਼ੀਨ ਦਾ ਨਾਂ ਨਹੀਂ ਰਖਿਆ ਕੋਈ ?"

"ਕਿਉਂ ਨਹੀਂ ? ਇਸ ਦਾ ਨਾਂ ਤਾਂ ਰਖਿਆ ਹੈ । 'ਜ਼ੁਸਕੀਵ' ਨੰਬਰ: ੧ ।"

"ਜ਼ੁਸਕੀਵ ? ਕੀ ਮਤਲਬ ਹੈ ਇਸ ਦਾ ?"

"ਇਹ ਉਹਨਾਂ ਬੰਦਿਆਂ ਦੇ ਨਾਂ ਸੰਖੇਪਕਰਣ ਹੈ, ਜਿਨ੍ਹਾਂ ਇਸ ਨੂੰ ਬਣਾਉਣ ਲਈ ਕੰਮ ਕੀਤਾ । ਪੂਰਾ ਨਾਂ ਬਣਦਾ ਹੈ : ਯੂਨੀਵਰਸਲ ਜੁਆਨਰੀ ਮਸ਼ੀਨ ਬਈ ਜ਼ੁਰਬੀਨ,

ਸਕੋਬੇਲੇਵ ਅਤੇ ਇਵਾਨੋਵਾ, ਮਾਡਲ ਨੰ: ੨।''

''ਇਕ ਮਿੰਟ ਜ਼ਰਾ। ਭਲਾ ਸਕੋਬੇਲੇਵ ਤੇ ਇਵਾਨੋਵਾ ਦਾ ਇਸ ਨਾਲ ਕੀ ਸੰਬੰਧ ? ਮਸ਼ੀਨ ਬਣਾਈ ਕਿਸ ਨੇ ?''

''ਅਸੀਂ ਇਕੱਠਿਆਂ — ਤਿੰਨਾਂ ਨੇ।''

''ਤਾਂ ਤੂੰ ਹੀ ਬਣਾਈ ਨਾ ! ਮੈਂ ਇਹ ਗੱਲ ਪਹਿਲਾਂ ਸੁਣ ਰੱਖੀ ਹੈ। ਮੈਨੂੰ ਪਤਾ ਹੈ ਉਹਨਾਂ ਸਾਥੀਆਂ ਨੇ ਤੇਰੀ ਸਹਾਇਤਾ ਕੀਤੀ। ਪਰ......''

''ਉਹਨਾਂ ਮੇਰੀ ਪੂਰੀ ਤਰ੍ਹਾਂ ਸਹਾਇਤਾ ਕੀਤੀ। ਅਸੀਂ ਇਕੱਠਿਆਂ ਕੰਮ ਕੀਤਾ।'' ਵਿਕਟਰ ਨੇ ਧੜੱਲੇ ਨਾਲ ਉੱਤਰ ਦਿਤਾ।

ਉਸ ਨੇ ਸੂਚੀ ਪੜ੍ਹੀ। ਕੋਈ ਗ਼ਲਤੀ ਨਹੀਂ ਸੀ। ਜ਼ੀਨਾ ਨੇ ਇਹ ਤਿਆਰ ਕੀਤੀ ਸੀ। ਫਿਰ ਉਹ ਤੁਰ ਪਿਆ। ਪਰ ਹਾਲੀ ਉਹ ਬੂਹੇ ਤੀਕ ਨਹੀਂ ਸੀ ਪੁੱਜਾ ਕਿ ਉਸ ਨੂੰ ਕਿਹਾ ਗਿਆ ਕਿ ਡਾਇਰੈਕਟਰ ਉਸ ਨੂੰ ਬੁਲਾ ਰਿਹਾ ਸੀ।

''ਇਹ ਸਭ ਕੀ ਹੈ ?'' ਈਵਾਨ ਸਤੇਪਾਨੋਵਿਚ ਨੇ ਕਹਿਣਾ ਸ਼ੁਰੂ ਕੀਤਾ। ''ਤੂੰ ਉਹਨਾਂ ਨੂੰ ਆਪਣੇ ਜੋੜੀਦਾਰ ਕਾਮੇਂ ਤਾਂ ਨਹੀਂ ਆਖ ਸਕਦਾ। ਇਵਾਨੋਵਾ ਹਾਲੀ ਕੁੜੀ ਜਿਹੀ ਹੈ — ਕਾਢਾਂ ਕੱਢਣ ਤੋਂ ਪਹਿਲਾਂ ਉਸ ਨੂੰ ਕੰਮ ਸਿਖਣਾ ਪਵੇਗਾ। ਤੇ ਸਕੋਬੇਲੇਵ ?......... ਬਕਵਾਸ ਹੈ ਨਿਰੀ, ਵਿਕਟਰ ਇਲਿਚ। ਮੈਨੂੰ ਪਤਾ ਹੈ ਕਿ ਉਹਨਾਂ ਤੇਰੀ ਮਦਦ ਜ਼ਰੂਰ ਕੀਤੀ ਸੀ। ਹਰ ਇੰਜੀਨੀਅਰ ਦਾ ਫ਼ਰਜ਼ ਹੈ ਕਿ ਈਜਾਦਕਾਰਾਂ ਦੀ ਸਹਾਇਤਾ ਕਰੇ। ਇਹ ਉਸ ਦਾ ਕੰਮ ਹੈ। ਉਸ ਨੂੰ ਇਸੇ ਗੱਲ ਦੀ ਤਾਂ ਤਨਖ਼ਾਹ ਮਿਲਦੀ ਹੈ।''

''ਤੁਸੀਂ ਗ਼ਲਤ ਕਹਿ ਰਹੇ ਹੋ, ਈਵਾਨ ਸਤੇਪਾਨੋਵਿਚ ! ਜੋ ਕੁਝ ਉਹਨਾਂ ਕੀਤਾ, ਉਸ ਕਰਕੇ ਉਹਨਾਂ ਨੂੰ ਤਨਖ਼ਾਹ ਨਹੀਂ ਮਿਲਦੀ। ਮਸ਼ੀਨ ਦਾ ਨਾਂ 'ਜ਼ੁਸਕੀਵ' ਹੀ ਰਹੇਗਾ। ਜਾਂ ਫਿਰ ਜੋ ਤੁਸੀਂ ਚਾਹੋ ਉਹ ਰਖ ਲਉ। ਨਾਂ ਦੀ ਕੋਈ ਖ਼ਾਸ ਗੱਲ ਨਹੀਂ। ਖ਼ਾਸ ਗੱਲ ਤਾਂ ਇਹ ਹੈ ਕਿ ਇਸ ਦੇ ਡਿਜ਼ਾਈਨਰ ਤਿੰਨ ਹਨ। ਕੀ ਤੁਸੀਂ ਚਾਹੁੰਦੇ ਹੋ ਕਿ ਮੈਂ ਇਸ ਵਿਚ ਟਪਲੇਬਾਜ਼ੀ ਕਰਾਂ ? ਅਜਿਹਾ ਕੰਮ ਕਰਕੇ ਮੈਂ ਆਪਣੇ ਸਾਥੀਆਂ ਦੇ ਮੱਥੇ ਲਗਣ ਜੋਗਾ ਨਹੀਂ ਰਹਿਣਾ।''

'ਪਰ ਸੁਣੋ, ਵਿਕਟਰ ਇਲਿਚ। ਅਸੀਂ ਤੁਹਾਡਾ ਨਾਂ ਸਤਾਲਿਨ ਇਨਾਮ ਲਈ ਭੇਜ ਰਹੇ ਹਾਂ। ਅਤੇ ਕ੍ਰਿਤੀ-ਕਾਢੂ ਤੂੰ ਹੈਂ, ਸਕੋਬੇਲੇਵ ਨਹੀਂ — ਉਹ ਅਜਿਹੇ ਸਨਮਾਨ ਦਾ ਹੱਕਦਾਰ ਨਹੀਂ ਹੈ।''

''ਸਤਾਲਿਨ ਇਨਾਮ ਲਈ !'' ਵਿਕਟਰ ਨੇ ਜੇਬ ਵਿਚੋਂ ਮੂੰਹ ਪੂੰਝਣ ਲਈ ਰੁਮਾਲ ਕਢਿਆ ਜਿਵੇਂ ਉਥੇ ਪਸੀਨਾ ਆ ਗਿਆ ਹੋਵੇ। ''ਈਵਾਨ ਸਤੇਪਾਨੋਵਿਚ ਤੁਹਾਨੂੰ ਅਜਿਹਾ ਨਹੀਂ ਕਰਨਾ ਚਾਹੀਦਾ।''

"ਮਨਿਸਟਰੀ ਤੇਰੀ ਹਿਮਾਇਤ ਕਰੇਗੀ। ਇਹ ਇਕ ਕੀਮਤੀ ਕਾਢ ਹੈ।"

"ਮੈਨੂੰ ਪਤਾ ਹੈ, ਪਰ........."

"ਪਰ ਕੀ ?"

ਈਵਾਨ ਸਤੇਪਾਨੋਵਿਚ ਨੇ ਟੈਲੀਫ਼ੋਨ ਦਾ ਇਕ ਨੰਬਰ ਘੁਮਾਇਆ।

"ਕਾਮਰੇਡ ਜ਼ੁਕੋਵ ? ਜੇ ਤੁਹਾਡੇ ਕੋਲ ਸਮਾਂ ਹੈ ਤਾਂ ਮੈਨੂੰ ਆ ਕੇ ਮਿਲੋ। ਆਉਗੇ ? ਮੈਨੂੰ ਤੁਹਾਡੀ ਹਿਮਾਇਤ ਦੀ ਲੋੜ ਹੈ।"

ਜਦੋਂ ਜ਼ੁਕੋਵ ਆਇਆ ਤਾਂ ਈਵਾਨ ਸਤੇਪਾਨੋਵਿਚ ਨੇ ਵਿਕਟਰ ਨੂੰ ਆਖਿਆ :

"ਚੰਗਾ ਹੁਣ ਤੁਸੀਂ ਖ਼ੁਦ ਹੀ ਕੇਂਦਰੀ ਕਮੇਟੀ ਦੇ ਪਾਰਟੀ ਪ੍ਰਬੰਧਕ ਨੂੰ ਦਸ ਦਿਓ ਕਿ ਸਾਨੂੰ 'ਅਜਿਹਾ ਕਿਉਂ ਨਹੀਂ ਕਰਨਾ ਚਾਹੀਦਾ'।"

"ਇਸ ਵਿਚ ਵਿਸਥਾਰ ਵਾਲੀ ਤਾਂ ਕੋਈ ਗੱਲ ਨਹੀਂ। ਸਾਡੀ ਨਿੱਕੀ ਜਿਹੀ ਮਸ਼ੀਨ ਸੋਵੀਅਤ ਉਦਯੋਗ ਵਿਚ ਇਕ ਇਤਨਾ ਛੋਟਾ ਪੇਚ ਹੈ ਕਿ ਤੁਹਾਨੂੰ ਇਸ ਨੂੰ ਦੇਖਣ ਲਈ ਖ਼ੁਰਦਬੀਨ ਦੀ ਲੋੜ ਪਵੇਗੀ। ਬਸ ਇਹੋ ਮੇਰੀ ਦਲੀਲ ਹੈ।"

"ਖ਼ੈਰ, ਮੈਂ ਜ਼ਿੰਦਗੀ ਵਿਚ ਪਹਿਲੀ ਵਾਰੀ ਕਿਸੇ ਬੰਦੇ ਨੂੰ ਆਪਣੇ ਕੰਮ ਦੀ ਇਸ ਤਰ੍ਹਾਂ ਆਲੋਚਨਾ ਕਰਦੇ ਸੁਣਿਆਂ ਹੈ ! ਕੀ ਤੁਹਾਡਾ ਭਾਵ ਹੈ ਕਿ ਇਹ ਮਸ਼ੀਨ ਕਿਸੇ ਕੰਮ ਦੀ ਨਹੀਂ ?"

"ਨਹੀਂ ! ਇਹ ਚੰਗੀ ਮਸ਼ੀਨ ਹੈ। ਪਰ ਇਹ ਇਨਾਮ ਦੇ ਯੋਗ ਨਹੀਂ।"

ਈਵਾਨ ਸਤੇਪਾਨੋਵਿਚ ਨੇ ਇਉਂ ਹੱਥ ਹਿਲਾਇਆ ਜਿਵੇਂ ਉਸ ਨੇ ਹਾਰ ਮੰਨ ਲਈ ਹੋਵੇ।

"ਜੇ ਤੁਸੀਂ ਕੋਈ ਅਜਿਹੀ ਦਵਾਈ ਈਜਾਦ ਕਰੋ ਜਿਸ ਨਾਲ ਹਜ਼ਾਰਾਂ ਜਾਨਾਂ ਬਚਦੀਆਂ ਹੋਣ ਤਾਂ ਵੀ ਕੋਈ ਗੱਲ ਹੈ", ਵਿਕਟਰ ਬੋਲਦਾ ਗਿਆ। "ਨਵੀਂ ਕਿਸਮ ਦਾ ਜਹਾਜ਼, ਨਵਾਂ ਰੇਲਵੇ ਇੰਜਣ ਤਾਂ ਕੋਈ ਗੱਲ ਹੋਈ। ਪਰ ਜੇ ਕੋਈ ਮਾਲੀ ਆਪਣੀ ਗੈਂਤੀ ਨੂੰ ਤਿੱਖਾ ਕਰ ਲਵੇ ਤਾਂ ਇਹ ਕੋਈ ਕਾਢ ਥੋੜ੍ਹਾ ਹੀ ਹੋ ਜਾਂਦੀ ਹੈ। ਪਤਾ ਨਹੀਂ ਮੈਂ ਕਿਸ ਤਰ੍ਹਾਂ ਦੱਸਾਂ...... ।"

"ਪਰ ਤੂੰ ਤਾਂ ਗੈਂਤੀ ਤਿੱਖੀ ਨਹੀਂ ਕੀਤੀ !"

"ਇਹ ਕੋਈ ਉਸ ਨਾਲੋਂ ਬਹੁਤੀ ਵੱਡੀ ਗਲ ਨਹੀਂ। ਮੈਂ ਪਾਰਟੀ ਦਾ ਮੈਂਬਰ ਹਾਂ, ਕਾਮਰੇਡ ਜ਼ੁਕੋਵ। ਮੈਂ ਚੀਜ਼ਾਂ ਵਲ ਆਪਣੇ ਹੀ ਨਜ਼ਰੀਏ ਤੋਂ ਨਹੀਂ ਦੇਖ ਸਕਦਾ। ਮੈਨੂੰ ਆਪਣੀ ਮਸ਼ੀਨ ਪਿਆਰੀ ਲਗਦੀ ਹੈ — ਠੀਕ ! ਪਰ ਜਦੋਂ ਤੁਸੀਂ ਦੇਸ਼ ਦੇ ਨਜ਼ਰੀਏ ਤੋਂ ਇਸ ਵਲ ਤੱਕੋ — ਤਾਂ ਇਹ ਕੋਈ ਵੋਲਗਾ-ਡਾਨ ਦੀ ਨਹਿਰ ਨਹੀਂ, ਨਾ ਹੀ ਮਾਸਕੋ ਦਾ ਮੀਟਰੋ ਹੈ।"

"ਤੁਹਾਡੀ ਦਲੀਲ ਗ਼ਲਤ ਹੈ, ਕਾਮਰੇਡ ਜ਼ੁਰਬੀਨ।" ਜ਼ੁਕੋਵ ਨੇ ਖਿੜਕੀ ਤੋਂ

ਬਾਹਰ ਤੱਕਦੇ ਹੋਏ ਕਿਹਾ । ਇਕ ਨਿੱਕਾ ਜਿਹਾ ਪੇਚ ਵੀ ਨੀਪਰ ਹਾਈਡਰੋ ਇਲੈਕਟਰਿਕ ਸਟੇਸ਼ਨ ਨਾਲੋਂ ਵਧ ਮਹੱਤਤਾ ਰਖ ਸਕਦਾ ਹੈ। ਸਵਾਲ ਹੈ ਕਿ ਕਿਹੜਾ ਪੇਚ ? ਇਹ ਕਾਢਾਂ ਦਰਅਸਲ ਇਹਦੇ ਭਵਿੱਖ ਲਈ ਬੀਜੇ ਜਾਣ ਵਾਲੇ ਬੀਜ ਤੋਂ ਪਰਖੀਆਂ ਜਾਂਦੀਆਂ ਹਨ। ਇਹਨਾਂ ਨੂੰ ਅਸੀਂ ਕੱਦ ਜਾਂ ਸ਼ਕਲ ਦੇ ਪੱਖੋਂ ਨਹੀਂ ਦੇਖਦੇ। ਲੋਕੀਂ ਹਥੌੜਿਆਂ ਦੀਆਂ ਕਿਸਮਾਂ ਬਣਾਉਂਦੇ ਹਨ — ਕੋਈ ਗੱਲ ਨਹੀਂ, ਪਰ ਇਕ ਬੰਦਾ ਅਜਿਹਾ ਹਥੌੜਾ ਬਣਾਉਂਦਾ ਹੈ ਜਿਸ ਨਾਲ ਲਾਗਲੀਆਂ ਕੰਧਾਂ ਨੂੰ ਧਮਕ ਨਹੀਂ ਪਹੁੰਚਦੀ, ਬਿਜਲੀ ਘਟ ਖ਼ਰਚ ਹੁੰਦੀ ਹੈ ਆਦਿ — ਇਹ ਇਕ ਕਾਢ ਹੈ।"

"ਅਜਿਹੇ ਕੰਮ ਲਈ ਤਾਂ ਮੈਂ ਵੀ ਬੰਦੇ ਨੂੰ ਇਨਾਮ ਦੇਣ ਵਾਸਤੇ ਕਹਾਂਗਾ।"

"ਉਸ ਨੂੰ ਮਿਲ ਚੁੱਕਾ ਹੈ।"

"ਤਾਂ ਇਸ ਦਾ ਭਾਵ ਇਹ ਹੈ ਕਿ ਮੈਂ ਜਾਣਦਾ ਹਾਂ ਕਿ ਇਨਾਮ ਕਿਸ ਚੀਜ਼ ਉਤੇ ਮਿਲਣਾ ਚਾਹੀਦਾ ਹੈ ਤੇ ਕਿਸ ਉਤੇ ਨਹੀਂ।"

"ਹਾਂ, ਤੇਰੀ ਮਸ਼ੀਨ ਵੀ ਸਾਡੇ ਉਦਯੋਗ ਵਿਚ ਅਗਾਂਹ ਵਲ ਪੁੱਟਿਆ ਗਿਆ ਇਕ ਕਦਮ ਹੈ।

"ਇਕ ਅਗਾਂਹ ਵਲ ਪੁੱਟਿਆ ਗਿਆ ਕਦਮ !" ਵਿਕਟਰ ਨੇ ਉੱਤਰ ਦਿਤਾ। "ਇਸ ਨੂੰ ਕੇਵਲ ਇਕ ਕਦਮ ਹੀ ਕਹੋ। ਇਹ ਤਾਂ ਇਕ ਨਿੱਕੀ ਜਿਹੀ ਥਿੜਕੀ ਪਲਾਂਘ ਹੈ। ਜਦੋਂ ਮੈਂ ਤਿੰਨ ਜਾਂ ਚਾਰ ਕਦਮ ਪੁੱਟ ਲਏ ਫੇਰ ਤੁਸੀਂ ਇਨਾਮਾਂ ਦੀ ਗੱਲ ਕਰਨਾਂ, ਕਾਮਰੇਡ ਜ਼ੁਕੋਵ।"

"ਕੀ ਅਜਿਹੇ ਮਾਮਲਿਆਂ ਉਤੇ ਡਿਜ਼ਾਈਨਰ ਨੂੰ ਹਮੇਸ਼ਾ ਹੀ ਪੁੱਛਿਆ ਜਾਂਦਾ ਹੈ ?" ਜ਼ੁਕੋਵ ਬੋਲਿਆ।

ਪਰ ਵਿਕਟਰ ਆਪਣੇ ਵਿਚਾਰ ਤੋਂ ਰਤੀ ਭਰ ਵੀ ਥਿੜਕੇ ਬਿਨਾਂ ਉਥੋਂ ਚਲਾ ਗਿਆ।

ਵਿਕਟਰ ਤੇ ਡਾਇਰੈਕਟਰ ਦੀਆਂ ਗੱਲਾਂ ਦੀ ਖ਼ਬਰ ਸਕੋਬੇਲੇਵ ਕੋਲ ਵੀ ਪੁੱਜ ਗਈ। ਉਸ ਨੂੰ ਬੇਹਦ ਚਾਅ ਚੜ੍ਹਿਆ। ਹੁਣ ਭਲਾ ਕੌਣ ਕਹਿ ਸਕਦਾ ਸੀ ਕਿ ਉਹ, ਸਕੋਬੇਲੇਵ, ਮਹੱਤਵਪੂਰਨ ਮਨੁੱਖ ਨਹੀਂ ਸੀ ! ਉਸ ਨੇ ਤਾਂ ਇਕ ਨਵੀਂ ਕਾਢ ਕਢੀ ਸੀ। ਉਹ ਕੋਈ ਸਾਧਾਰਨ ਇੰਜੀਨੀਅਰ ਨਹੀਂ ਸੀ ਹੁਣ, ਸਗੋਂ ਇਕ ਕਾਢੂ ਸੀ — ਰਚਣਹਾਰ।

ਪਰ ਇਹ ਭਾਵ ਉਸ ਵਿਚ ਤਿੰਨ ਦਿਨ ਵੀ ਨਾ ਰਿਹਾ। ਉਸ ਦੇ ਮਨ ਵਿਚ ਸ਼ੰਕੇ ਉਤਪਨ ਹੋਣ ਲੱਗੇ : ਜੇ ਭਲਾ ਉਹ ਮਿਲ ਕੇ ਸਚਾਈ ਦੀ ਤਹਿ ਤੀਕ ਪੁਜ ਗਏ। ਫੇਰ ਕੀ ਬਣੇਗਾ ? ਫੇਰ ਹਰ ਬੱਚਾ ਗਲੀ ਵਿਚ ਜਾਂਦਿਆਂ ਉਸ ਵਲ ਉਂਗਲੀਆਂ ਚੁੱਕੇਗਾ ਤੇ ਕਹੇਗਾ : ਕਿਸੇ ਹੋਰ ਬੰਦੇ ਦੀ ਕਾਢ ਉਤੇ ਹੀ ਕਬਜ਼ਾ ਕਰ ਬੈਠਾ।

ਸਕੋਬੇਲੇਵ ਦਾ ਹੌਸਲਾ ਪਸਤ ਹੋ ਗਿਆ। ਉਸ ਨੂੰ ਆਪਣਾ ਜੀਵਨ ਡੋਲਦਾ ਜਾਪਿਆ — ਕਦੀ ਹੇਠਾਂ, ਕਦੀ ਉਤੇ। ਉਸ ਨੇ ਵਿਕਟਰ ਜ਼ੁਰਬੀਨ ਦੇ ਮਸ਼ੀਨ ਵਿਚ ਕੋਈ ਹਿੱਸਾ ਨਾ ਪਾਉਣ ਲਈ ਦਲੀਲਾਂ ਲੱਭ ਲਈਆਂ। ਉਸ ਨੇ ਇਹ ਨਾ ਉਡੀਕਿਆ ਕਿ ਉਸ ਦੀ ਥਾਂ ਕੋਈ ਹੋਰ ਇਹ ਕੰਮ ਕਰੇ।

ਉਹ ਸਿੱਧਾ ਈਵਾਨ ਸਤੇਪਾਨੋਵਿਚ ਕੋਲ ਗਿਆ ਅਤੇ ਉਸ ਨੂੰ ਆਪਣੇ ਆਉਣ ਦਾ ਕਾਰਨ ਦੱਸਿਆ।

"ਤੁਸੀਂ ਸਾਰੇ ਪਾਗਲ ਹੋ ਗਏ ਹੋ," ਈਵਾਨ ਨੇ ਚੀਕ ਕੇ ਕਿਹਾ। "ਇਹ ਸ਼ਿੱਪਯਾਰਡ ਨਹੀਂ, ਤੁਹਾਡੇ ਲਈ ਤਾਂ ਇਕ ਕੁੜੀਆਂ ਦਾ ਸਕੂਲ ਬਣਿਆਂ ਹੋਇਆ ਹੈ। ਜਾ ਆਪੇ ਜਾ ਕੇ ਜ਼ੁਰਬੀਨ ਨਾਲ ਫ਼ੈਸਲਾ ਕਰ ਲੈ। ਮੇਰੇ ਨਾਲ ਬਥੇਰੀ ਹੋ ਚੁੱਕੀ ਹੈ।"

ਜਦੋਂ ਤੁਹਾਡੇ ਆਪਣੇ ਵਿਚਾਰ ਵਡੇ ਹੋਏ ਹੋਣ ਤਾਂ ਅਜਿਹਾ ਕਦਮ ਚੁੱਕਣਾ ਸੌਖੀ ਗੱਲ ਨਹੀਂ। ਆਖ਼ਿਰ ਤੁਸਾਂ ਕੁਝ ਮਹੱਤਵਪੂਰਨ ਕੰਮ ਕੀਤਾ ਹੈ। ਅਤੇ ਹੁਣ ਤੁਸੀਂ ਇਹ ਸਿੱਧ ਕਰਦੇ ਫਿਰੋ ਕਿ ਇਹ ਮਹੱਤਵਪੂਰਨ ਚੀਜ਼ ਤੁਹਾਡੀ ਨਹੀਂ — ਤੁਹਾਡਾ ਇਸ ਉਤੇ ਕੋਈ ਹੱਕ ਨਹੀਂ।

ਡਾਇਰੈਕਟਰ ਦੇ ਰੁੱਖੇ ਉੱਤਰ ਨੇ ਸਕੋਬੇਲੇਵ ਨੂੰ ਕਠੋਰ ਬਣਾ ਦਿਤਾ। ਉਸ ਦੇ ਡੋਲਦੇ ਮਨ ਵਿਚ ਤੇਜ਼ੀ ਨਾਲ ਤਬਦੀਲੀਆਂ ਹੋ ਰਹੀਆਂ ਸਨ।

"ਤਾਂ ਤੁਸੀਂ ਇਨਕਾਰ ਕਰ ਰਹੇ ਹੋ," ਉਸ ਕਿਹਾ। "ਪਰ ਯਾਦ ਰੱਖੋ ਮੈਂ ਅਸਲੀ ਈਜਾਦਕਾਰ ਦੇ ਹੱਕ ਦੀ ਅਵੱਸ਼ ਰਖਿਆ ਕਰਾਂਗਾ। ਇਕ ਸੋਵੀਅਤ ਨਾਗਰਿਕ ਹੋਣ ਦੇ ਨਾਤੇ ਇਹ ਮੇਰਾ ਫ਼ਰਜ਼ ਹੈ।

ਇਸ ਨਵੇਂ ਵਿਚਾਰ ਨੇ — ਕਿਸੇ ਦੇ ਹੱਕਾਂ ਦੀ ਰਖਿਆ ਕਰਨ ਦੇ ਵਿਚਾਰ ਨੇ — ਸਕੋਬੇਲੇਵ ਨੂੰ ਬਹੁਤ ਢਾਰਸ ਬੰਨ੍ਹਾਈ। ਉਹ ਜ਼ੁਕੋਵ ਤੇ ਗੋਰਬੂਨੋਵ ਦੇ ਪਿਛੇ ਪੈ ਗਿਆ। ਤੇ ਹਰ ਥਾਂ ਗੱਲਾਂ ਕਰਦਾ ਫਿਰਿਆ ਕਿ ਉਹ ਕਿਸ ਤਰ੍ਹਾਂ ਉਸ ਨੂੰ ਵਿਕਟਰ ਦਾ ਜੋਟੀਦਾਰ ਕਾਢੂ ਬਣਾ ਰਹੇ ਸਨ। ਉਹ ਕਦੀ ਵੀ ਕਿਸੇ ਮਹਾਨ ਸ਼ਖ਼ਸੀਅਤ ਦਾ ਹੱਕ ਇਸ ਤਰ੍ਹਾਂ ਮਰਨ ਨਹੀਂ ਦੇਵੇਗਾ।

ਇਕ ਦਿਨ ਉਹ ਪੈਟਰਨ ਵਰਕਸ਼ਾਪ ਵਿਚ ਜਾ ਧਮਕਿਆ।

"ਹੈਲੋ, ਵਿਕਟਰ ਇਲਿਚ! ਕੀ ਹਾਲ ਹੈ ਤੁਹਾਡਾ? ਮੈਂ ਸੁਣਿਆ ਹੈ ਕਿ ਕਮੇਟੀ ਵਾਲੇ ਕੋਈ ਜੋਟੀਦਾਰ ਕਾਢੂ ਤੇਰੇ ਗਲ ਮੜ੍ਹ ਰਹੇ ਹਨ। ਮੈਂ ਤਾਂ ਇਸ ਬਾਰੇ ਕਦੀ ਨਹੀਂ ਮੰਨਾਂਗਾ।"

"ਉਹ ਮੇਰੇ ਗਲ ਨਹੀਂ ਮੜ੍ਹ ਰਹੇ," ਵਿਕਟਰ ਨੇ ਹੱਥ ਹਿਲਾਉਂਦਿਆਂ ਕਿਹਾ। "ਸਗੋਂ ਗੱਲ ਇਸ ਦੇ ਉਲਟ ਹੈ। ਉਹ ਤੈਨੂੰ ਤੇ ਜ਼ੀਨਾਇਦਾ ਪਾਵਲੋਵਨਾ ਨੂੰ ਵਿਚ ਨਹੀਂ ਰਖਣਾ ਚਾਹੁੰਦੇ। ਮੈਂ ਇਸ ਗੱਲ ਦੀ ਵਿਰੋਧਤਾ ਕੀਤੀ।"

"ਬੜੀ ਗ਼ਲਤੀ ਹੈ ਤੇਰੀ। ਤੂੰ ਮੈਨੂੰ ਤੇ ਜ਼ੀਨਾਇਦਾ ਨੂੰ ਆਪਣਾ ਜੋਟੀਦਾਰ ਕਾਢੂ ਨਹੀਂ ਕਹਿ ਸਕਦਾ ? ਅਸੀਂ ਜੋ ਸਹਾਇਤਾ ਕਰ ਸਕਦੇ ਸਾਂ, ਕੀਤੀ। ਬਸ। ਤੂੰ ਹੀ ਹੈਂ ਇਸ ਮਸ਼ੀਨ ਦਾ ਬਣਾਉਣ ਵਾਲਾ ਤਾਂ!" ਸਕੋਬੇਲੇਵ ਨੇ 'ਜ਼ੁਸਕੀਵ" ਨੂੰ ਪਲੋਸਿਆ ਅਤੇ ਉਸ ਨੂੰ ਉਹਨਾਂ ਸੁਹਾਵਣੇ ਦਿਨਾਂ ਦਾ ਚੇਤਾ ਆਇਆ ਜਦੋਂ ਉਹ ਇਕੱਠੇ ਕੰਮ ਕਰਦੇ ਸਨ।

— ੪ —

ਉਸ ਸਵੇਰ ਬਰਫ਼ ਪਥਰ ਵਾਂਗ ਸੀ। ਖ਼ੁਸ਼ਕ ਤੇ ਸਖ਼ਤ। ਇਹ ਸ਼ਿੱਪਯਾਰਡ ਦੇ ਦਰਵਾਜ਼ੇ ਕੋਲ ਲੱਗੇ ਨੋਟਿਸ ਬੋਰਡ ਕੋਲ ਇਸੇ ਤਰ੍ਹਾਂ ਜਾਪ ਰਹੀ ਸੀ। ਲੋਕੀਂ ਦੋ ਨਿੰਬੂ-ਰੰਗੇ ਗੋਲਿਆਂ ਨੂੰ ਦੇਖਣ ਲਈ ਬੋਰਡ ਅੱਗੇ ਰੁਕਦੇ, ਜੋ ਕਾਰਡ ਬੋਰਡ ਉਤੇ ਪੀਲੇ ਰੰਗ ਵਿਚ ਵਾਹੇ ਹੋਏ ਸਨ ਅਤੇ ਉਹਨਾਂ ਦੇ ਹੇਠਾਂ ਇਹ ਸ਼ਬਦ ਕਾਲੀ ਸਿਆਹੀ ਨਾਲ ਲਿਖੇ ਹੋਏ ਸਨ :

## ਨਿੰਬੂ

ਨਿੰਬੂਆਂ ਨੂੰ ਚਾਰ ਦੀਵਾਰੀ ਦੇ ਅੰਦਰ ਕਿਵੇਂ ਉਗਾਇਆ ਜਾਵੇ
ਭਾਸ਼ਨ : ਵੀ. ਵੀ. ਲੋਬਾਨੋਵ
ਭਾਸ਼ਨ ਰਾਤ ਨੂੰ ਅੱਠ ਵਜੇ ਸ਼ੁਰੂ ਹੋਵੇਗਾ।

ਪਰ ਕਿਸੇ ਤਰ੍ਹਾਂ ਵੀ ਮਨ ਜਨਵਰੀ ਦੀ ਇਹ ਕੜਾਕੇਦਾਰ ਬਰਫ਼ੀਲੀ ਠੰਢ ਨੂੰ ਨਿੰਬੂਆਂ ਜਿਹੇ ਫਲ ਨਾਲ ਮਿਲਾਉਣ ਲਈ ਰਾਜ਼ੀ ਨਹੀਂ ਸੀ ਹੁੰਦਾ। ਲੋਕ ਆਪਣੇ ਮੋਢੇ ਸੁਕੇੜਦੇ ਤੇ ਪਾਸ-ਦਫ਼ਤਰ ਵਲ ਵਧ ਜਾਂਦੇ। ਪਰ ਜਦੋਂ ਹਰ ਥਾਂ ਉਹਨਾਂ ਇਹਨਾਂ ਨਿੰਬੂ-ਰੰਗੇ ਗੋਲਿਆਂ ਨੂੰ ਤੱਕਿਆ — ਪਾਸ-ਦਫ਼ਤਰ ਵਿਚ, ਵਰਕਸ਼ਾਪਾਂ ਵਿਚ, ਕੰਧਾਂ ਉਤੇ ਤੇ ਕੰਮ ਵਾਲੀਆਂ ਥਾਵਾਂ ਉਤੇ — ਤਾਂ ਉਹਨਾਂ ਤੋਂ ਜਿਵੇਂ ਬਚਣਾ ਕਠਨ ਜਾਪਦਾ ਹੋਵੇ। ਉਸ ਨਵੇਂ ਕਲੱਬ ਮੈਨੇਜਰ ਵੈਸੀਲੀ ਮਾਤਵੀਯੇਵਿਚ ਦੇ ਸਿਰ ਤੇ ਨਿੰਬੂ ਚੜ੍ਹੇ ਹੋਣਗੇ।

ਨਿੰਬੂਆਂ ਵਾਲੀ ਗੱਲ ਸਾਰਾ ਦਿਨ ਚਲਦੀ ਰਹੀ ਤੇ ਇਸ ਦਾ ਲੋਕੀਂ ਮਜ਼ਾਕ ਉੜਾਉਂਦੇ ਰਹੇ। ਵੈਸੀਲੀ ਮਾਤਵੀਯੇਵਿਚ ਉਤੇ ਵੀ ਲੋਕੀਂ ਹੱਸੇ। ਇੰਜੀਨੀਅਰ

ਪੋਲੀਕਾਰਪੋਵ ਨੇ ਗੋਰਬੂਨੋਵ ਨੂੰ ਟੈਲੀਫੋਨ ਉਤੇ ਪੁੱਛਿਆ ਕਿ ਕੀ ਕਲੱਬ ਵਾਲੇ ਲਾਦਾ ਦੇ ਕੁਦਰਤੀ ਫਲਾਂ ਦੀ ਨੁਮਾਇਸ਼ ਕਰਨ ਬਾਰੇ ਸੋਚ ਰਹੇ ਸਨ।

ਜਦੋਂ ਵੇਸੀਲੀ ਮਾਤਵੀਯੇਵਿਚ ਕਲੱਬ ਦਾ ਮੈਨੇਜਰ ਬਣਿਆ ਤਾਂ ਗੋਰਬੂਨੋਵ ਨੇ ਉਸ ਨੂੰ ਅਖਿਆ : "ਚੰਗਾ ਇਹ ਹੈ ਕਿ ਤੁਸੀਂ ਕੰਮ ਦੀ ਯੋਜਨਾ ਤਿਆਰ ਕਰ ਲਵੋ। ਇਸ ਨੂੰ ਵੇਮੀਆਮਿਨ ਸਿਮਿਯੋਨੋਵਿਚ ਨਾਲ ਵਿਚਾਰ ਕੇ ਇਥੇ ਲੈ ਆਉਣਾ। ਆਪਾਂ ਇਸ ਨੂੰ ਇਕੱਠੇ ਬੈਠ ਕੇ ਦੇਖ ਲਵਾਂਗੇ। "ਵੈਸੀਲੀ ਨੇ ਵੇਨੀਆਮਿਨ ਤੋਂ ਬਿਨਾਂ ਇਕੱਲਿਆਂ ਹੀ ਯੋਜਨਾ ਬਣਾ ਲਈ। ਇਸ ਕੰਮ ਨੂੰ ਮਹੀਨਾ ਲਗ ਗਿਆ। ਗੋਰਬੂਨੋਵ ਉਸ ਨੂੰ ਛੇਤੀ ਕਰਨ ਲਈ ਆਖਦਾ ਰਹਿੰਦਾ, ਪਰ ਅਗੋਂ ਇਕੋ ਜਵਾਬ ਮਿਲਦਾ : "ਪਹਿਲਾਂ ਮੈਂ ਬਿਲਡਿੰਗ ਨੂੰ ਠੀਕ ਕਰਾਂਗਾ। ਤੁਸੀਂ ਜਿਥੇ ਇਤਨਾ ਅਰਸਾ ਉਡੀਕ ਕੀਤੀ ਹੈ, ਥੋੜਾ ਚਿਰ ਹੋਰ ਕਰ ਲਵੋ।"

ਅਖ਼ੀਰ ਯੋਜਨਾ ਬਣ ਗਈ। ਵੈਸੀਲੀ ਮਾਤਵੀਯੇਵਿਚ ਉਸ ਨੂੰ ਸ਼ਿੱਪਯਾਰਡ ਕਮੇਟੀ ਕੋਲ ਲੈ ਕੇ ਆਇਆ — ਮੋਟੇ ਮੋਟੇ ਹੱਥ ਨਾਲ ਲਿਖੇ ਤਿੰਨ ਸਫ਼ੇ। ਆ ਕੇ ਉਹ ਗੋਰਬੂਨੋਵ ਦੇ ਬਰਾਬਰ ਕੁਰਸੀ ਉਤੇ ਬੈਠ ਗਿਆ।

"ਇਸ ਨੂੰ ਪੜ੍ਹ ਲੈ, ਗੋਰਬੂਨੋਵ ਤੇ ਮਨਜ਼ੂਰੀ ਦੇ ਦੇ।"

ਯੋਜਨਾ ਪੜ੍ਹਦਾ ਪੜ੍ਹਦਾ ਗੋਰਬੂਨੋਵ ਘਬਰਾ ਗਿਆ।

"ਤੈਨੂੰ ਇਹ ਨਿੰਬੂਆਂ ਦਾ ਖ਼ਿਆਲ ਕਿਥੋਂ ਆਇਆ, ਵੈਸੀਲੀ ਮਾਤਵੀਯੇਵਿਚ ?" ਉਸ ਪੁੱਛਿਆ।

"ਇਕ ਦਿਨ ਸ਼ਹਿਰ ਦਾ ਮੁਖ ਮਾਲੀ ਲੋਬਾਨੋਵ ਇਥੇ ਆਇਆ ਸੀ...... ਉਹ ਜਿਹੜਾ ਸ਼ਿੱਪਯਾਰਡ ਦੇ ਮੈਦਾਨਾਂ ਵਿਚ ਬੂਟੇ ਲਗਾਉਣ ਲਈ ਰਖਿਆ ਹੈ। ਅਸੀਂ ਕਾਫ਼ੀ ਮਸਲਿਆਂ ਬਾਰੇ ਗੱਲਾਂ ਕੀਤੀਆਂ। ਉਹ ਇਕ ਦਿਨ ਮੇਰੇ ਘਰ ਆਇਆ ਤੇ ਉਸ ਨੇ ਮਾਰੀਆ ਦੇ ਲਗਾਏ ਗਮਲੇ ਵਿਚ ਨਿੰਬੂਆਂ ਦੇ ਬੂਟੇ ਦੇਖੇ ਅਤੇ ਦਸਿਆ ਕਿ ਤੁਸੀਂ ਇਹਨਾਂ ਤੋਂ ਫਲ ਲੈ ਸਕਦੇ ਹੋ। ਬਹੁਤ ਦਿਲਚਸਪ ਮਜ਼ਮੂਨ ਹੈ।"

"ਠੀਕ ਹੈ ਦਿਲਚਸਪ ਹੋਵੇਗਾ, ਪਰ ਦੇਖੋ ਨਾ...... ਅਤੇ ਇਹ ਛੋਟੀਆਂ ਕਿਸ਼ਤੀਆਂ ਭਲਾ ਕਾਹਦੇ ਲਈ ? ਐਵੇਂ ਕਾਗਜ਼ੀ ਮਾਲ ? ......ਇਹ ਕੋਈ ਅਗਾਂਹ ਵਧਣ ਵਾਲੀ ਯੋਜਨਾ ਨਹੀਂ।"

"ਕੀ ਮਤਲਬ ਤੇਰਾ — ਅਗਾਂਹ ਵਧਣ ਵਾਲੀ ਨਹੀਂ ਤੋਂ ?" ਵੈਸੀਲੀ ਮਾਤਵੀਯੇਵਿਚ ਨੂੰ ਗੁੱਸਾ ਆਉਣ ਲੱਗਾ। "ਇਹ ਉਤਨੀਆਂ ਹੀ ਅਗਾਂਹ-ਵਧੂ ਹੋਣਗੀਆਂ ਜਿਤਨੀਆਂ ਉਹ ਇਹਨਾਂ ਨੂੰ ਬਣਾ ਲੈਣ।"

"ਖ਼ੈਰ, ਹੋ ਸਕਦਾ ਹੈ ਇਹ ਅਗਾਂਹ-ਵਧੂ ਹੋਣ...... ਪਰ ਕੀ ਤੇਰਾ ਖਿਆਲ ਨਹੀਂ ਕਿ ਇਹ ਰਤਾ ਘੱਟ ਸਿਆਸੀ ਹੈ ?"

"ਨਹੀਂ, ਮੈਨੂੰ ਸਿਆਸਤ ਦੇ ਫ਼ਰਕਾਂ ਬਾਰੇ ਦੱਸਣਾ ਸ਼ੁਰੂ ਨਾ ਕਰ । ਮੈਨੂੰ ਪਤਾ ਹੈ ਕੀ ਸਿਆਸੀ ਹੈ ਤੇ ਕੀ ਗ਼ੈਰ ਸਿਆਸੀ ।"

ਜੇਕਰ ਵੈਸੀਲੀ ਦੀ ਥਾਂ ਉਸ ਦਾ ਭਰਾ ਈਲੀਆ ਜਾਂ ਅਲੈਗਜ਼ਾਂਦਰ ਅਲੈਗਜ਼ਾਦਰੋਵਿਚ ਹੁੰਦਾ ਤਾਂ ਉਹਨਾਂ ਨੇ ਉਹਨਾਂ ਸਾਰੀਆਂ ਲੜਾਈਆਂ ਦੀ ਸੂਚੀ ਗਿਣਾ ਦੇਣੀ ਸੀ ਜਿਥੋਂ ਉਹਨਾਂ ਸਿਆਸਤ ਸਿੱਖੀ ਸੀ । ਪਰ ਵੈਸੀਲੀ ਮਾਤਵੀਯੇਵਿਚ, ਜੋ ਰਤਾ ਕੁ ਜ਼ਿਆਦਾ ਹੀ ਗੰਭੀਰ ਸੁਭਾ ਦਾ ਸੀ, ਇਤਨਾ ਹੀ ਬੋਲਿਆ :

"ਮੈਂ ਇਸ ਯੋਜਨਾ ਦੀ ਪੂਰੀ ਜ਼ਿਮੇਂਦਾਰੀ ਲੈਂਦਾ ਹਾਂ । ਜੇ ਇਹ ਨਾ ਚੱਲੀ ਤਾਂ ਤੁਸੀਂ ਮੈਨੂੰ ਹਟਾ ਦੇਣਾ । ਪਰ ਹਾਲ ਦੀ ਘੜੀ ਮੈਂ ਇੰਚਾਰਜ ਹਾਂ । ਮੈਨੂੰ ਹੀ ਇਸ ਲਈ ਉੱਤਰ ਦੇਹ ਬਣਨਾ ਪੈਣਾ ਹੈ ।"

ਉਹਨਾਂ ਇਕ ਦੂਜੇ ਵਲ ਤੱਕਿਆ ਤੇ ਦੋਹਾਂ ਨੇ ਇਕ ਦੂਜੇ ਤੋਂ ਅਸੰਤੁਸ਼ਟ ਅਨੁਭਵ ਕੀਤਾ : ਕੀ ਗੱਲ ਹੈ ਕਿ ਆਪਣਾ ਹੀ ਘੋੜਾ ਭਜਾਈ ਜਾ ਰਿਹਾ ਹੈਂ ?

ਵੈਸੀਲੀ ਮਾਤਵੀਯੇਵਿਚ ਗੋਰਬੂਨੋਵ ਕੋਲੋਂ ਉੱਠ ਕੇ ਸਿੱਧਾ ਜ਼ੁਕੋਵ ਕੋਲ ਗਿਆ । ਪਾਰਟੀ ਪ੍ਰਬੰਧਕ ਨੂੰ ਵੀ ਨਿੰਬੂਆਂ ਨੇ ਬਹੁਤਾ ਖ਼ੁਸ਼ ਨਾ ਕੀਤਾ ।

"ਇਹ ਕਾਫ਼ੀ ਵਧੀਆ ਤੇ ਦਿਲਚਸਪ ਯੋਜਨਾ ਹੈ", ਉਸ ਕਿਹਾ । "ਮੈਨੂੰ ਕੋਈ ਵਿਸ਼ੇਸ਼ ਵਿਰੋਧ ਨਹੀਂ ਇਸ ਬਾਰੇ । ਰਤਾ ਕੁ ਆਮ ਨਾਲੋਂ ਹਟਵੀਂ ਜ਼ਰੂਰ ਹੈ, ਪਰ ਅਸੀਂ ਅਜ਼ਮਾ ਕੇ ਦੇਖਾਂਗੇ । ਪਰ ਕਾਮਰੇਡ ਜ਼ੁਰਬੀਨ, ਆਉ, ਇਕ ਦੋ ਚੀਜ਼ਾਂ ਹੋਰ ਪਾ ਲਈਏ ਇਸ ਵਿਚ । ਮੇਰਾ ਖਿਆਲ ਹੈ ਤੁਸੀਂ ਵੀ ਅਨੁਭਵ ਕਰਦੇ ਹੋਵੋਗੇ ਕਿ ਇਸ ਵਿਚ ਕੀ ਘਾਟ ਹੈ ?" ਜ਼ੁਕੋਵ ਨੇ ਲਾਲ ਪੈਨਸਿਲ ਚੁੱਕੀ । "ਸਾਡੇ ਲਈ ਮੁਖ ਗੱਲ ਕੇਵਲ ਆਪਣਾ ਹੀ ਦੇਸ਼ ਨਹੀਂ ਹੈ, ਸਗੋਂ ਸਾਰੀ ਦੁਨੀਆਂ ਦੇ ਉਸਾਰੀ ਵਿਚ ਜੁਟੇ ਲੋਕ ਵੀ ਹਨ । ਕੀ ਅਸੀਂ ਉਹਨਾਂ ਨੂੰ ਵਿਚ ਸ਼ਾਮਲ ਕਰ ਲਈਏ ? ਸਾਨੂੰ ਕਰਨਾ ਚਾਹੀਦਾ ਹੈ । ਕੁਦਰਤ ਤੇ ਤਕਨੀਕੀ ਮਸਲਿਆਂ ਬਾਰੇ ਭਾਸ਼ਨ...... ਪਰ ਭਾਸ਼ਨ ਕਾਫ਼ੀ ਦਿਲਚਸਪ ਤੇ ਜਾਨਦਾਰ ਚਾਹੀਦੇ ਹਨ । ਸਾਨੂੰ ਅਜਿਹੇ ਖ਼ੁਸ਼ਕ ਭਾਸ਼ਨ ਨਹੀਂ ਕਰਵਾਉਣੇ ਚਾਹੀਦੇ ਜਿਨ੍ਹਾਂ ਬਾਰੇ ਇਤਿਹਾਸ ਵਿਚ ਪਹਿਲਾਂ ਕਦੀ ਜ਼ਿਕਰ ਹੀ ਨਾ ਆਇਆ ਹੋਵੇ ।"

"ਮੇਰਾ ਵੀ ਇਹੋ ਖਿਆਲ ਹੈ । ਮੈਨੂੰ ਵੀ ਖ਼ੁਸ਼ਕ ਵਿਸ਼ਿਆਂ ਵਿਚ ਕੋਈ ਦਿਲਚਸਪੀ ਨਹੀਂ । ਹੁਣ ਤੀਕ ਪਹਿਲਾਂ ਵਾਲੇ ਸੋਲਾਂ ਮੈਨੇਜਰਾਂ ਨੇ ਸਾਨੂੰ ਬਥੇਰੇ ਪਿਲਾਏ ਨੇ ਅਜਿਹੇ ਭਾਸ਼ਨ ..... ਇਥੇ ਤੀਕ ਭਰੇ ਪਏ ਹਾਂ...... ।" ਉਸ ਨੇ ਆਪਣੇ ਸੰਘ ਉਤੇ ਉਂਗਲੀ ਰੱਖੀ ।

ਗੋਰਬੂਨੋਵ ਨੂੰ ਕਲੱਬ ਵਿਚ ਥਾਂ ਥਾਂ ਨਿੰਬੂਆਂ ਦੇ ਇਸ਼ਤਿਹਾਰਾਂ ਤੋਂ ਡਰ ਆਇਆ । ਜਿਸ ਦਿਨ ਭਾਸ਼ਨ ਹੋਣਾ ਸੀ ਗੋਰਬੂਨੋਵ ਨਾ ਤਾਂ ਟਰੇਡ-ਯੂਨੀਅਨ ਕਮੇਟੀ ਦੇ ਦਫ਼ਤਰ ਵਿਚ ਹੀ ਬੈਠ ਸਕਿਆ ਤੇ ਨਾ ਹੀ ਘਰ ਜਾ ਸਕਿਆ । ਉਸ ਨੂੰ ਪਤਾ ਸੀ ਕਿ ਵੈਸੀਲੀ

ਮਾਤਵੀਏਵਿਚ ਨੇ ਕਲੱਬ ਵਿਚ ਕਿਸ ਤਰ੍ਹਾਂ ਧਿਆਨ ਨਾਲ ਮਰੰਮਤ ਕਰਵਾਈ ਸੀ। ਥਾਂ ਥਾਂ ਬੱਤੀਆਂ ਲਗਵਾਈਆਂ ਸਨ — ਡਿਉੜ੍ਹੀ ਵਿਚ, ਬਰਾਂਡੇ ਵਿਚ, ਲਾਂਊਜਾਂ ਵਿਚ ਤੇ ਬਾਕੀ ਦੇ ਸਾਰੇ ਕਮਰਿਆਂ ਵਿਚ।

ਵੈਸੀਲੀ ਮਾਤਵੀਏਵਿਚ ਨੇ ਖਰ੍ਹਵੇ ਤੇ ਸੁੱਕੇ ਹੋਏ ਖਜੂਰਾਂ ਦੇ ਘਟੀਆ ਬੂਟੇ ਬਾਹਰ ਸੁਟ ਦਿਤੇ ਸਨ ਤੇ ਉਹਨਾਂ ਦੀ ਥਾਂ ਵਧੀਆ ਖਜੂਰ ਲਿਆ ਕੇ ਲਗਵਾਏ ਸਨ। ਸੋਫ਼ਿਆਂ ਉਤੋਂ ਸਦੀਆਂ ਦੀ ਜੰਮੀ ਮਿੱਟੀ ਸਾਫ਼ ਕਰਵਾਈ ਸੀ।

ਜਿਸ ਹਾਲ ਵਿਚ ਭਾਸ਼ਨ ਹੋਣਾ ਸੀ, ਉਸ ਦੇ ਕੋਲ ਗੋਰਬੂਨੋਵ ਨੂੰ ਫ਼ੋਰਮੈਨ ਤਾਰਾਸੋਵ ਨਜ਼ਰ ਆਇਆ। ਕੋਲ ਹੀ ਵੋਕੇਸ਼ਨਲ ਸਕੂਲ ਦੇ ਦੋ ਮੁੰਡੇ ਖਲੋਤੇ ਸਨ। ਤਾਰਾਸੋਵ ਆਖ ਰਿਹਾ ਸੀ :

"ਹਾਂ, ਤੁਸੀਂ ਬੀਜ ਲਗਾ ਕੇ ਵੀ ਉਗਾ ਸਕਦੇ ਹੋ। ਕੇਵਲ ਤੁਹਾਨੂੰ ਇਸ ਲਈ ਹਾਲੀਂ ੧੫ ਸਾਲ ਹੋਰ ਉਡੀਕ ਕਰਨੀ ਪਵੇਗੀ। ਹਾਲ ਦੀ ਘੜੀ ਤਾਂ ਤੁਸੀਂ ਕਲਮਾਂ ਤੋਂ ਹੀ ਬੂਟੇ ਲਗਾ ਸਕਦੇ ਹੋ।"

ਕੋਰਸੇਈ ਪਾਵਲੋਵਿਚ ਮੁੱਖ ਉਸਰੱਈਆ, ਬਰਾਂਡੇ ਵਿਚ ਟਹਿਲ ਰਿਹਾ ਸੀ ਤੇ ਦੀਵਾਰਾਂ ਉਤੇ ਲਗੀਆਂ ਤਸਵੀਰਾਂ ਨੂੰ ਦੇਖ ਰਿਹਾ ਸੀ।

"ਇਸ ਦਾ ਖਿਆਲ ਕਿਸ ਨੂੰ ਆਇਆ ?" ਉਸ ਨੇ ਗੋਰਬੂਨੋਵ ਤੋਂ ਪੁੱਛਿਆ।

"ਯਾਦ ਨਹੀਂ", ਗੋਰਬੂਨੋਵ ਬੋਲਿਆ। "ਇਹ ਤਾਂ ਬੜੇ ਚਿਰਾਂ ਤੋਂ ਲੱਗੀਆਂ ਹਨ। ਜਦੋਂ ਦੀ ਇਹ ਬਿਲਡਿੰਗ ਬਣੀ ਹੈ।"

"ਮੇਰਾ ਮਤਲਬ ਤਸਵੀਰਾਂ ਤੋਂ ਨਹੀਂ। ਇਹ ਨਿੰਬੂਆਂ ਦਾ ਖ਼ਿਆਲ ਕਿਸ ਨੂੰ ਆਇਆ ?"

"ਕਿਉਂ ? ਕੋਈ ਬੁਰੀ ਗੱਲ ਹੈ ਇਹ ?"

"ਬੁਰੀ ਗੱਲ ਕੀ ਹੈ ਇਸ ਵਿਚ ! ਬੜੀ ਦਿਲਚਸਪ ਹੈ ਸਗੋਂ। ਮੈਂ ਕਿਤਨੇ ਸਾਲਾਂ ਤੋਂ ਨਿੰਬੂ ਉਗਾ ਰਿਹਾ ਹਾਂ। ਇਕ ਵਾਰੀ ਮੈਂ ਮਿਚੁਰਿਨਸਕ ਤੋਂ ਵਧੀਆ ਕਲਮਾਂ ਮੰਗਵਾਈਆਂ ਸਨ। ਪਰ ਜੰਗ ਸਮੇਂ ਮੈਂ ਉਹਨਾਂ ਨੂੰ ਬਚਾ ਨਾ ਸਕਿਆ। ਜਿਹੜੇ ਮੈਂ ਨਵੇਂ ਬੂਟੇ ਲਗਾਏ ਹਨ, ਉਹ ਬਿਲਕੁਲ ਚੰਗੇ ਨਹੀਂ।"

"ਕੀ ਤੁਸਾਂ ਇਹ ਕਲਮਾਂ ਹੀ ਲਗਾਈਆਂ ਸਨ ਜਾਂ ਬੀਜ ਵੀ ਬੀਜ ਕੇ ਦੇਖੇ ਸਨ ?" ਗੋਰਬੂਨੋਵ ਨੇ ਪੁੱਛਿਆ।

"ਮੈਂ ਬੀਜ ਵੀ ਲਗਾਏ ਤੇ ਕਲਮਾਂ ਵੀ — ਹਰ ਤਰ੍ਹਾਂ। ਕੀ ਤੁਸੀਂ ਵੀ ਨਿੰਬੂਆਂ ਦੇ ਸ਼ੌਕੀਨ ਹੋ ?"

ਘੰਟੀ ਵੱਜੀ। ਲੋਕ ਬਰਾਂਡੇ ਵਿਚੋਂ ਦੀ, ਗੋਰਬੂਨੋਵ ਦੇ ਕੋਲੋਂ ਦੇ ਅੰਦਰ ਹਾਲ ਵਲ ਜਾਣ ਲੱਗੇ। ਉਹ ਲਗ ਭਗ ਸਭਨਾਂ ਨੂੰ ਜਾਣਦਾ ਸੀ। ਇਹਨਾਂ ਵਿਚ ਫ਼ਿਟਰ,

ਟਰਨਰ, ਉਸਰੱਈਏ, ਪੱਕੀ ਉਮਰ ਦੀਆਂ ਔਰਤਾਂ, ਅਕਾਊਟੈਂਟ, ਸਿਖਾਂਦਰੂ, ਘਰੇਲੂ ਪਤਨੀਆਂ, ਮਿਸਤਰੀ — ਸਭ ਲੋਕ ਹੀ ਸਨ। ਉਹ ਉਹਨਾਂ ਲੋਕਾਂ ਨੂੰ ਸ਼ਕਲੋਂ ਜਾ ਉਹਨਾਂ ਦੇ ਕੰਮ ਦੇ ਰਿਕਾਰਡ ਤੋਂ ਤਾਂ ਜਾਣਦਾ ਸੀ — ਪਰ ਉਸ ਨੂੰ ਉਹਨਾਂ ਦੇ ਨਿੰਬੂਆਂ ਪ੍ਰਤੀ ਜੋਸ਼ ਤੇ ਸ਼ੌਕ ਦਾ ਪਤਾ ਨਹੀਂ ਸੀ।

ਸਾਰੇ ਕੁਰਸੀਆਂ ਉਤੇ ਜਾ ਬੈਠੇ। ਇਸ ਹਾਲ ਵਿਚ ੧੫੦ ਬੰਦਿਆਂ ਦੀ ਥਾਂ ਸੀ ਤੇ ਸ਼ਾਇਦ ਹੀ ਕੋਈ ਸੀਟ ਖ਼ਾਲੀ ਰਹੀ ਸੀ।

ਇਤਨੇ ਵਿਚ ਲੋਬਾਨੋਵ, ਸ਼ਹਿਰ ਦਾ ਮਾਲੀ ਆਇਆ। ਉਹ ਸ਼ਕਲੋਂ ਤੇ ਕੱਦੋਂ ਲੁਹਾਰ ਜਾਪਦਾ ਸੀ — ਮਧਰਾ ਕੱਦ, ਚੌੜੇ ਮੌਢੇ, ਲੰਮੀਆਂ ਤਗੜੀਆਂ ਬਾਹਾਂ, ਧੌਲੇ ਵਾਲਾਂ ਵਿਚ ਕਿਤੇ ਕਿਤੇ ਕਾਲੇ ਵਾਲਾਂ ਦੀ ਲਿਟ। ਉਸ ਬੋਲਣਾ ਅਰੰਭ ਕੀਤਾ।

"ਪਿਆਰੇ ਸਾਥੀਓ, ਮੈਨੂੰ ਨਹੀਂ ਪਤਾ", ਤਗੜੀ, ਗਹਿਰੀ ਆਵਾਜ਼ ਸੁਣਾਈ ਦਿਤੀ। "ਮੈਨੂੰ ਨਹੀਂ ਪਤਾ ਕਿ ਇਹ ਕਦੋਂ ਆਵੇਗਾ — ਪਰ ਆਵੇਗਾ ਜ਼ਰੂਰ — ਇਹ ਗਰਮ ਦੇਸ਼ਾਂ ਦਾ ਬੂਟਾ, ਸਾਡੇ ਲਾਦਾ ਵਿਚ ਵੀ ਜ਼ਰੂਰ ਆਵੇਗਾ। ਤੇ ਤੁਸੀਂ ਆਪਣੀ ਖਿੜਕੀ ਵਿਚੋਂ ਬਾਂਹ ਕੱਢ ਕੇ ਨਿੰਬੂ ਤੋੜ ਸਕਿਆ ਕਰੋਗੇ।"

ਸਾਰੇ ਹਾਲ ਵਿਚ ਇਕ ਖ਼ੁਸ਼ੀ ਭਰੀ ਘੁਸਰ ਮੁਸਰ ਹੋਈ।

"ਹਾਂ, ਮੈਨੂੰ ਇਸ ਦਾ ਪੂਰਾ ਵਿਸ਼ਵਾਸ਼ ਹੈ। ਇਹ ਸ਼ਹਿਰ ੩੦੦ ਸਾਲ ਤੋਂ ਲਾਦਾ ਦੇ ਕੰਢੇ ਖਲੋਤਾ ਹੈ। ੨੯੬ ਵਰ੍ਹੇ ਇਥੇ ਕੇਵਲ ਕੰਡਿਆਂ ਵਾਲੀਆਂ ਝਾੜੀਆਂ, ਸਫੈਦੇ ਤੇ ਚੀਲ ਦੇ ਦਰਖ਼ਤ ਹੀ ਉਗਦੇ ਰਹੇ। ਪਰ ੨੯੭ਵੇਂ ਸਾਲ ਮੈਂ ਅੰਗੂਰਾਂ ਦਾ ਪਹਿਲਾ ਗੁੱਛਾ ਤੋੜਿਆ ਅਤੇ ਆਪਣੇ ਬਾਗ਼ ਵਿਚ ੨੯੯ਵੇਂ ਸਾਲ — ਯਾਨੀ ਪਿਛਲੇ ਵਰ੍ਹੇ — ਮੈਂ ਪਹਿਲਾ ਆੜੂ ਤੋੜ ਕੇ ਖਾਧਾ। ਮੈਂ ਕੋਈ ਮਨਘੜਤ ਗੱਲਾਂ ਨਹੀਂ ਕਰ ਰਿਹਾ — ਇਹ ਮੈਂ ਖ਼ੁਦ ਕਮਾਏ ਫਲਾਂ ਦੀ ਗੱਲ ਕਰ ਰਿਹਾ ਹਾਂ।" ਲੋਬਾਨੋਵ ਨੇ ਰੁਮਾਲ ਜੇਬ ਵਿਚੋਂ ਕੱਢ ਕੇ ਮੂੰਹ ਸਾਫ਼ ਕੀਤਾ।

ਉਸ ਨੇ ਨਿੰਬੂ ਉਗਾਉਣ ਦੇ ਢੰਗ ਦੱਸੇ, ਉਹਨਾਂ ਦੀਆਂ ਕਿਸਮਾਂ ਦਾ ਵੇਰਵਾ ਦਿਤਾ ਅਤੇ ਆਸ ਪ੍ਰਗਟ ਕੀਤੀ ਕਿ ਕੁਝ ਸਾਲਾਂ ਵਿਚ ਨਿੰਬੂ ਦਾ ਬੂਟਾ ਸਾਡੇ ਜਲ-ਵਾਯੂ ਦਾ ਆਦੀ ਹੋ ਜਾਵੇਗਾ। ਅਤੇ ਸਾਡੇ ਬਾਗ਼ਾਂ ਵਿਚ ਨਿੰਬੂ ਆਮ ਮਿਲ ਸਕਣਗੇ।

"ਆਖ਼ਰ ਇਸ ਭਾਸ਼ਨ ਦਾ ਕੋਈ ਮਤਲਬ ਤਾਂ ਸੀ", ਗੋਰਬੂਨੋਵ ਨੇ ਸੋਚਿਆ। "ਮੈਨੂੰ ਤਾਂ ਇਸ ਦੀ ਕਾਮਯਾਬੀ ਦੀ ਏਨੀ ਆਸ ਹੀ ਨਹੀਂ ਸੀ।" ਉਹ ਇਸ ਸ਼ਾਨਦਾਰ ਭਾਸ਼ਨ ਉਤੇ ਬਹੁਤ ਖ਼ੁਸ਼ ਹੋਇਆ ਅਤੇ ਜ਼ੁਕੋਵ ਕੋਲ ਜਾ ਕੇ ਵੈਸੀਲੀ ਦੀ ਸਮਝਦਾਰੀ ਤੇ ਮਿਹਨਤ ਦੀ ਸ਼ਲਾਘਾ ਕੀਤੀ। ਜ਼ੁਕੋਵ ਦਾ ਵੀ ਡਰ ਜਾਂਦਾ ਰਿਹਾ ਸੀ। ਉਸ ਨੂੰ ਹੁਣ ਵੈਸੀਲੀ ਮਾਤਵੀਯੇਵਿਚ ਉਤੇ ਪੂਰਾ ਭਰੋਸਾ ਹੋ ਗਿਆ ਸੀ।

ਫੇਰ ਮਧ ਵਿਸ਼ਰਾਮ ਪਿਛੋਂ ਲੋਬਾਨੋਵ ਨੇ ਲੋਕਾਂ ਦੇ ਪ੍ਰਸ਼ਨਾਂ ਦੇ ਉੱਤਰ ਦੇਣੇ ਸਨ।

ਭਾਸ਼ਨ ਸਮਾਪਤ ਹੋਣ ਪਿਛੋਂ ਵੀ ਕਾਫ਼ੀ ਲੋਕ ਉਸ ਨੂੰ ਬਾਹਰ ਲਾਊਂਜ ਵਿਚ ਲੈ ਗਏ ਤੇ ਉਸ ਤੋਂ ਭਾਂਤ ਭਾਂਤ ਦੇ ਸਵਾਲ ਪੁਛਦੇ ਰਹੇ।

ਭਾਸ਼ਨ ਸਮਾਪਤ ਹੋਣ ਪਿਛੋਂ ਜ਼ੁਕੋਵ ਤੇ ਗੋਰਬੂਨੋਵ ਵੈਸੀਲੀ ਮਾਤਵੀਯੇਵਿਚ ਨੂੰ ਦੇਖਣ ਗਏ, ਜੋ ਭਾਸ਼ਨ ਵਿਚ ਸ਼ਾਮਲ ਨਹੀਂ ਸੀ ਹੋਇਆ ਸਗੋਂ ਦਫ਼ਤਰ ਵਿਚ ਹੀ ਬੈਠਾ ਰਿਹਾ ਸੀ। ਉਹ ਪੁਰਾਣੇ ਮੈਨੇਜਰ ਨੂੰ ਨਾਟਕ ਸੰਮਤੀ ਚਲਾਉਣ ਲਈ ਕਹਿ ਰਿਹਾ ਸੀ ਤੇ ਅਗੋਂ ਵੇਮੀਆਮਿਨ ਸਿਮਿਯੋਨੋਵਿਚ ਜ਼ਿਦ ਫੜੀ ਬੈਠਾ ਸੀ ਕਿ ਅਜਿਹਾ ਨਹੀਂ ਸੀ ਹੋ ਸਕਦਾ। ਉਹ ਆਖ ਰਿਹਾ ਸੀ ਕਿ ਲੋਕ ਨਾਟਕ ਸੰਮਤੀ ਵਿਚ ਆਪਣਾ ਨਾਂ ਹੀ ਨਹੀਂ ਦੇਂਦੇ। ਲੋਕਾਂ ਵਿਚ ਨਾਟਕ ਦਾ ਝੁਕਾਉ ਹੀ ਨਹੀਂ ਸੀ ਤੇ ਨਾ ਹੀ ਉਹਨਾਂ ਵਿਚ ਨਾਟਕ ਜੋਗੀ ਅਕਲ ਸੀ।

"ਮੈਂ ਲੋਕਾਂ ਨੂੰ ਇਕੱਠੇ ਕਰਾਂਗਾ ਤੇ ਸਿਧ ਕਰਾਂਗਾ ਕਿ ਤੂੰ ਗ਼ਲਤ ਆਖ ਰਿਹਾ ਹੈਂ", ਵੈਸੀਲੀ ਮਾਤਵੀਯੇਵਿਚ ਗ਼ੁੱਸੇ ਨਾਲ ਆਖ ਰਿਹਾ ਸੀ। "ਕੀ ਮਤਲਬ ਤੇਰਾ ਕਿ ਲੋਕਾਂ ਵਿਚ ਨਾਟਕ ਲਈ ਅਕਲ ਹੀ ਨਹੀਂ ! ਬਥੇਰੇ ਲੋਕ ਹਨ — ਪਰ ਤੇਰੀ ਹੀ ਨੀਯਤ ਖੋਟੀ ਹੈ। ਅਕਲ ਵਾਲੇ ਲੋਕ ਤੇਰੇ ਤੇ ਮੇਰੇ ਵਾਂਗ ਟਕੇ ਸਿਰ ਨਹੀਂ ਵਿਕਦੇ ਫਿਰਦੇ।"

"ਤੁਸੀਂ ਆਪਣੀ ਜ਼ਬਾਨ ਬਹੁਤੀ ਵਧਾ ਰਹੇ ਹੋ, ਜ਼ੁਰਬੀਨ ! ਮੈਂ ਟਕੇ ਸਿਰ ਵਿਕਣ ਵਾਲਾ ਨਹੀਂ। ਪਰ ਮੈਂ ਆਪਣੀ ਸ਼ਕਤੀ ਨੂੰ ਸੁਟਦਾ ਨਹੀਂ ਫਿਰਦਾ।"

ਐਨ ਇਸ ਸਮੇਂ ਜ਼ੁਕੋਵ ਤੇ ਗੋਰਬੂਨੋਵ ਦਾਖ਼ਲ ਹੋਏ।

"ਭਾਸ਼ਨ ਬਹੁਤ ਵਧੀਆ ਸੀ, ਵੈਸੀਲੀ ਜ਼ੁਰਬੀਨ", ਜ਼ੁਕੋਵ ਨੇ ਖ਼ੁਸ਼ੀ ਨਾਲ ਕਿਹਾ। "ਬੜੇ ਚਿਰਾਂ ਪਿਛੋਂ ਮੈਂ ਐਸਾ ਵਧੀਆ ਭਾਸ਼ਨ ਸੁਣਿਆ ਹੈ। ਤੂੰ ਚੰਗਾ ਆਰੰਭ ਕਰ ਰਿਹਾ ਹੈਂ", ਉਸ ਨੇ ਵੇਮੀਆਮਿਨ ਸਿਮਿਯੋਨੋਵਿਚ ਵਲ ਤੱਕਿਆ। "ਕਾਮਰੇਡ ਨਾਟਕ-ਨਿਰਦੇਸ਼ਕ ਜੀ, ਹੁਣ ਤੁਹਾਨੂੰ ਪਤਾ ਲੱਗੇਗਾ ਕਿ ਕੰਮ ਕਿਸ ਤਰ੍ਹਾਂ ਹੁੰਦਾ ਹੈ।"

"ਮੈਂ ਅਜਿਹੇ ਹਜ਼ਾਰਾਂ ਭਾਸ਼ਨ ਕਰਵਾ ਸਕਦਾ ਸਾਂ", ਵੇਮੀਆਮਿਲ ਸਿਮਿਯੋਨੋਵਿਚ ਬੋਲਿਆ। "ਪਰ ਮੈਥੋਂ ਤਾਂ ਕਿਸੇ ਮਕਸਦ ਲਈ ਮਨੋਰੰਜਨ ਦੀ ਮੰਗ ਕੀਤੀ ਜਾਂਦੀ ਸੀ, ਇਸ ਤਰ੍ਹਾਂ ਦੀਆਂ ਲਿਚਰਬਿੱਜੀਆਂ ਦੀ ਨਹੀਂ।"

"ਉਹ ਜਿਹੋ ਜਿਹੀਆਂ ਘਟੀਆਂ ਫ਼ਿਲਮਾਂ ਤੂੰ ਕਿਧਰੋਂ ਕੱਢ ਕੇ ਲਿਆਉਂਦਾ ਸੈਂ — ਉਹ ਕਿਸੇ ਮਕਸਦ ਲਈ ਸਨ ? ਤੇਰੇ ਕੋਲੋਂ ਉਹਨਾਂ ਦੀ ਆਸ ਕੀਤੀ ਜਾਂਦੀ ਸੀ ? ......ਖ਼ਿਮਾ ਕਰਨਾ ਤੂੰ ਕਿਹਾ ਸੀ ਨਾ ਕਿ ਤੂੰ ਛੇਤੀ ਹੀ ਆਪਣਾ ੪੦ਵਾਂ ਜਨਮ ਦਿਨ ਮਨਾ ਰਿਹਾ ਹੈਂ। ਕਿਵੇਂ ਮਨਾਂ ਰਿਹਾ ਹੈਂ ਤੂੰ ? ਤੂੰ ਕੀ ਮੱਲਾਂ ਮਾਰੀਆਂ ਹਨ ੪੦ ਸਾਲਾਂ ਵਿਚ ?"

ਜ਼ਿੰਦਗੀ ਵਿਚ ਸ਼ਾਇਦ ਪਹਿਲੀ ਵਾਰ ਵੇਮੀਆਮਿਨ ਸਿਮਿਯੋਨੋਵਿਚ ਨਿਰਉੱਤਰ ਹੋਇਆ ਸੀ।

ਅਤੇ ਜ਼ੁਕੋਵ ਬੋਲਦਾ ਗਿਆ :

"ਥੋੜੇ ਦਿਨ ਪਹਿਲਾਂ ਮੈਨੂੰ ਤੇਰੀ ਧੀ ਦੀ ਚਿੱਠੀ ਆਈ ਸੀ। ਉਸ ਲਿਖਿਆ ਹੈ ਕਿ ਉਹ ਤੈਨੂੰ ਹੁਣ ਆਪਣਾ ਬਾਪ ਨਹੀਂ ਮੰਨਣਾ ਚਾਹੁੰਦੀ ਅਤੇ ਉਸ ਨੇ ਆਪਣਾ ਪਹਿਲਾ ਤੇ ਦੂਜਾ ਨਾਮ ਵੀ ਬਦਲ ਲਿਆ ਹੈ।"

"ਤਾਂ ਫੇਰ, ਹੁਣ ਉਸ ਦਾ ਨਾਂ ਕੀ ਹੈ ?" ਵੇਸੀਆਮਿਨ ਸਿਮਿਯੋਨੋਵਿਚ ਦਾ ਰੰਗ ਫੱਕ ਹੋ ਗਿਆ।

"ਪਤਾ ਹੈ, ਤੂੰ ਹੁਣੇ ਕੀ ਕਿਹਾ ਸੀ ?" ਜ਼ੁਕੋਵ ਨੇ ਉਸ ਵਲ ਨਫ਼ਰਤ ਨਾਲ ਦੇਖਿਆ। "ਤੂੰ ਇਕ ਅਜਨਬੀ ਤੋਂ ਇਹ ਪੁੱਛਿਆ ਸੀ ਕਿ ਉਹ ਤੈਨੂੰ ਤੇਰੀ ਆਪਣੀ ਧੀ ਦਾ ਨਾਂ ਦੱਸੇ। ਤੂੰ, ਉਸ ਦੇ ਪਿਤਾ ਨੇ।"

ਵੇਸੀਆਮਿਨ ਸਿਮਿਯੋਨੋਵਿਚ ਉਹਨਾਂ ਵਲ ਵਾਰੀ ਵਾਰੀ ਕਣਅੱਖੀਂ ਤਕਿਆ। ਇਕ ਕਾਗਜ਼ ਦਾ ਟੁਕੜਾ ਖਿਚਿਆ ਅਤੇ ਉਸ ਉਤੇ ਲਿਖਣਾ ਸ਼ੁਰੂ ਕੀਤਾ : "ਮੈਂ ਬੇਨਤੀ ਕਰਦਾ ਹਾਂ ਕਿ ਮੈਨੂੰ ਮੇਰੀ ਆਪਣੀ ਮਰਜ਼ੀ ਅਨੁਸਾਰ ਕੰਮ ਤੋਂ ਛੁਟੀ ਦਿਤੀ ਜਾਵ — ਸਦਾ ਲਈ......"

ਜਦੋਂ ਉਹ ਅਰਜ਼ੀ ਲਿਖ ਚੁਕਾ ਤਾਂ ਉਸ ਨੇ ਕਾਗਜ਼ ਵੈਸੀਲੀ ਮਾਤਵੀਏਵਿਚ ਨੂੰ ਫੜਾਇਆ। ਵੈਸੀਲੀ ਨੇ ਬਿਨਾਂ ਇਕ ਸ਼ਬਦ ਬੋਲਿਆਂ ਉਸ ਉਤੇ ਲਿਖ ਦਿਤਾ :

"ਮੈਨੂੰ ਕੋਈ ਇਤਰਾਜ਼ ਨਹੀਂ।" ਗੋਰਬੂਨੋਵ ਨੇ ਚੁੱਪ ਕਰ ਕੇ ਦੂਜੇ ਖੂੰਜੇ ਵਿਚ ਲਿਖਿਆ : "ਨੌਕਰੀ ਛੱਡਣ ਦੀ ਆਗਿਆ ਹੈ।"

ਕਾਗਜ਼ ਵਲ ਦੇਖ ਕੇ ਵੇਸੀਆਮਿਨ ਸਿਮਿਯੋਨੋਵਿਚ ਨੇ ਆਪਣੇ ਮੋਢੇ ਛੰਡੇ ਤੇ ਬਾਹਰ ਚਲਾ ਗਿਆ।

"ਹਾਂ," ਰਤਾ ਕੁ ਰੁਕ ਕੇ ਜ਼ੁਕੋਵ ਬੋਲਿਆ। "ਇਸ ਬੰਦੇ ਨੇ ਆਪਣੀ ਜ਼ਿੰਦਗੀ ਦਾ ਸੱਤਿਆਨਾਸ ਕਰ ਛੱਡਿਆ ਹੈ।"

"ਜੇ ਕੋਈ ਮੈਨੂੰ ਇਹ ਕਹਿੰਦਾ : 'ਸਾਨੂੰ ਤੇਰੀ ਲੋੜ ਨਹੀਂ, ਜ਼ੁਰਬੀਨ !' ਤਾਂ ਮੈਂ ਤਾਂ ਥਾਏਂ ਧਰਤੀ ਵਿਚ ਨਿਘਰ ਜਾਣਾ ਸੀ।" ਵੈਸੀਲੀ ਮਾਤਵੀਏਵਿਚ ਬੋਲਿਆ। "ਮੈਂ ਜਿਊਣਾ ਫਿਰ ਕਾਹਦੇ ਲਈ ਸੀ ?"

"ਤੇ ਮੈਂ ਵੀ ਤੇਰੇ ਨਾਲ ਹੀ ਧਰਤੀ ਵਿਚ ਖੜੇ-ਖੜੋਤਿਆਂ ਹੀ ਨਿਘਰ ਜਾਣਾ ਸੀ," ਗੋਰਬੂਨੋਵ ਨੇ ਸੰਜੀਦਗੀ ਨਾਲ ਕਿਹਾ। "ਦਰਅਸਲ ਜਦ ਤੂੰ ਇਹ ਆਪਣੇ ਨਿੰਬੂ ਲੈ ਕੇ ਆਇਆ ਸੈਂ ਤਾਂ ਮੈਂ ਇਹੋ ਸੋਚ ਰਿਹਾਂ ਸਾਂ ਕਿ ਤੂੰ ਤੇ ਮੈਂ ਦੋਵੇਂ ਧਰਤੀ ਵਿਚ ਨਿਘਰਨ ਜੋਗੇ ਹੋ ਜਾਵਾਂਗੇ !"

ਮੋਟਰ ਦਾ ਹਾਰਨ ਸੁਣ ਕੇ ਬਾਬਾ ਮਾਤਵੇਈ ਨੇ ਬੜੇ ਧੀਰਜ ਨਾਲ ਆਪਣਾ ਓਵਰਕੋਟ ਪਹਿਨਿਆ, ਕੰਨ ਟੋਪ ਤੇ ਦਸਤ ਨੇ ਪਾਏ ਤੇ ਘਰੋਂ ਬਾਹਰ ਨਿਕਲਿਆ। ਬੂਹੇ ਉਤੇ ਡਾਇਰੈਕਟਰ ਦੀ ZIS ਕਾਰ ਖਲੋਤੀ ਸੀ। ਡਰਾਈਵਰ ਨੇ ਕਾਨ ਦਾ ਦਰਵਾਜ਼ਾ ਖੋਲ੍ਹਿਆ।

"ਸ਼ੁਭ ਸੰਧਿਆ, ਮਾਤਵੇਈ ਦਰੋਫੇਯੇਵਿਚ।"

"ਸ਼ੁਭ ਸੰਧਿਆ, ਮਿਤਿਯਾ!" ਬਾਬਾ ਮਾਤਵੇਈ ਸੀਟ ਉਤੇ ਆਰਾਮ ਨਾਲ ਬੈਠਿਆ ਤੇ ਉਸ ਨੇ ਆਪਣੇ ਓਵਰਕੋਟ ਨਾਲ ਗੋਡੇ ਢਕ ਲਏ। "ਤੁਹਾਡੇ ਇਸ ਖੜਖੜੇ ਵਿਚ ਬੜਾ ਨਿੱਘ ਹੈ।'

"ਮੈਂ ਹੀਟਰ ਜਲਾ ਰਖਿਆ ਹੈ। ਇਸ ਨਾਲ ਅਵੱਸ਼ ਹੀ ਨਿੱਘ ਤਾਂ ਹੋਣਾ ਹੋਇਆ।"

ਕਾਰ ਬਰਫ਼ ਨਾਲ ਢੱਕੇ ਟੋਇਆਂ ਉਤੋਂ ਦੀ ਝੂਲਦੀ ਜਾ ਰਹੀ ਸੀ। ਉਸ ਦੀਆਂ ਬੱਤੀਆਂ ਦੀ ਰੋਸ਼ਨੀ ਵਿਚ ਸੜਕ ਦੇ ਦੋਵੇਂ ਪਾਸੇ ਬਰਫ਼ ਦੇ ਤੋਦੇ ਨਜ਼ਰ ਆ ਰਹੇ ਸਨ।

"ਕੀ ਇਹ ਬਿਜਲੀ ਦਾ ਹੀਟਰ ਹੈ?"

"ਨਹੀਂ ਇਹ ਮੋਟਰ ਨਾਲ ਹੀ ਚਲਦਾ ਹੈ।"

"ਇਹੋ ਜਿਹੇ ਹੀਟਰਾਂ ਬਾਰੇ ਹੀ ਤੁਹਾਡੇ ਮੱਛੀਆਂ ਦੇ ਸ਼ਿਕਾਰੀ ਗੁੰਡਿਆਂ ਨੂੰ ਸਚਣਾ ਚਾਹੀਦਾ ਹੈ। ਉਹ ਠੰਢ ਨਾਲ ਜੰਮ ਜਾਂਦੇ ਹਨ। ਪਿਛਲੇ ਸ਼ਨਿਚਰਵਾਰ ਮੈਂ ਵੇਰਯਾਜ਼ਕਾ ਪਾਰ ਕਰ ਰਿਹਾ ਸਾਂ। ਸਾਮੋਥਿਨ — ਤੂੰ ਜਾਣਦਾ ਹੈਂ ਉਸ ਨੂੰ? — ਉਹ ਮਾਤਾ ਦੇ ਦਾਗਾਂ ਵਾਲਾ ਇੰਜਣ ਡਰਾਈਵਰ, ਉਥੇ ਬੈਠਾ ਮੱਛੀਆਂ ਫੜ ਰਿਹਾ ਸੀ। ਉਥੇ ਬੈਠਾ ਠੁਰ ਠੁਰ ਕਰ ਰਿਹਾ ਸੀ — ਠੰਢ ਕਹੇ, ਮੈਂ ਵੀ ਅੱਜ ਹੀ ਹਾਂ। ਮੈਂ ਉਸ ਨੂੰ ਪੁਲ ਤੋਂ 'ਵਾਜ ਵਾਰੀ। ਵਿਚਾਰੇ ਤੋਂ ਉਠਿਆ ਨਾ ਜਾਵੇ। ਉਸ ਦਾ ਕੋਟ ਬਰਫ਼ ਨਾਲ ਚਿੰਬੜਿਆ ਪਿਆ ਸੀ। ਨਿਰੀ ਗਰਮੀ ਵੀ ਚੰਗੀ ਨਹੀਂ ਹੁੰਦੀ। ਪਤਾ ਹੈ ਇਕ ਵਾਰੀ ਕੀ ਹੋਇਆ? ਮੈਨੂੰ ਯਾਦ ਹੈ ਇਕ ਪੇਠਾ ਸਾਡੇ ਘਰ ਉੱਗਿਆ......ਬਹੁਤ ਵੱਡਾ। ਡੇਢ ਮਣ ਦਾ ਹੋਵੇਗਾ। ਮੈਂ ਉਸ ਨੂੰ ਨੁਮਾਇਸ਼ ਵਿਚ ਜਾ ਰਖਿਆ। ਤੇ ਉਥੇ ਗਰਮੀ ਸੀ। ਗਰਮੀ ਨਾਲ ਪੇਠਾ ਫਟ ਗਿਆ — ਬੰਬ ਵਾਂਗ ਪਾਟਿਆ। ਕਿਤਨੇ ਹੀ ਦਰਸ਼ਕ ਜ਼ਖ਼ਮੀ ਹੋ ਗਏ। ਕਿਸੇ ਦੀਆਂ ਅੱਖਾਂ ਵਿਚ ਬੀਜ ਪੈ ਗਿਆ, ਕਿਸੇ ਦੇ ਕੰਨਾਂ ਵਿਚ ਗੁੱਦਾ। ਵਿਗਿਆਨੀ ਦਸ ਸਕਦੇ ਨੇ ਕਿ ਇਸ ਦੇ ਅੰਦਰ ਹਵਾ ਸੀ ਜਿਸ ਦੇ ਗਰਮ ਹੋਣ ਨਾਲ ਉਹ ਫਟ ਗਿਆ। ਇਸ ਲਈ ਮਿਤਿਯਾ, ਪੇਠੇ ਤੋਂ ਰਤਾ ਬਚ ਕੇ ਰਹਿਣਾ ਚਾਹੀਦਾ ਹੈ। ਭਿੰਡੀ ਤੋਰੀ ਹੀ ਖਾਣੀ ਚੰਗੀ ਹੈ — ਉਹ ਬੜੀਆਂ ਸ਼ਾਂਤਮਈ ਸਬਜ਼ੀਆਂ

ਹਨ। ਕਦੀ ਧੋਖਾ ਨਹੀਂ ਦੇਂਦੀਆਂ।"

ਜਦੋਂ ਬਰਫ਼ਾਂ ਤੇ ਕੱਕਰ ਪੈਣ ਲੱਗਾ ਤਾਂ ਈਵਾਨ ਸਤੇਪਾਨੋਵਿਚ ਨੇ ਹੁਕਮ ਦਿਤਾ ਕਿ ਬਾਬਾ ਮਾਤਵੇਈ ਨੂੰ ਉਸ ਦੀ ਕਾਰ ਵਿਚ ਘਰੋਂ ਲਿਆਂਦਾ ਜਾਵੇ। ਇਹ ਇਸ ਕਰਕੇ ਨਹੀਂ ਸੀ ਕਿ ਉਸ ਨੂੰ ਬੁੱਢੇ ਦੀ ਸਿਹਤ ਦਾ ਖ਼ਿਆਲ ਸੀ। ਸਗੋਂ ਇਸ ਦੇ ਕਾਰਜ ਹੋਰ ਹੀ ਸਨ।

ਬਾਬਾ ਮਾਤਵੇਈ ਇਸ ਨਵੇਂ ਕੰਮ ਨੂੰ "ਰਿਆਇਤੀ ਇਨਾਮ" ਵਾਂਗ ਸਮਝਦਾ ਸੀ। ਹੁਣ ਉਸ ਦੇ ਕੰਮ ਦਾ ਜੀਵਨ ਖ਼ਤਮ ਹੋ ਚੁੱਕਾ ਸੀ। ਰਾਤ ਨੂੰ ਦਫ਼ਤਰ ਵਿਚ ਸੋਫ਼ੇ ਉਤੇ ਲੇਟ ਕੇ ਉਹ ਕਿਤਾਬਾਂ ਵਾਲੀ ਅਲਮਾਰੀ ਵਿਚੋਂ 'ਵਿਸ਼ਵ-ਕੋਸ਼' ਕੱਢ ਕੇ ਪੜ੍ਹਦਾ ਰਹਿੰਦਾ। ਉਸ ਨੂੰ ਇਹੋ ਇਕ ਪੁਸਤਕ ਸੀ ਜੋ ਚੰਗੀ ਲਗਦੀ ਸੀ। ਕਦੀ ਉਹ 'ੳ' ਤੋਂ ਸ਼ੁਰੂ ਕਰ ਲੈਂਦਾ, ਪਰ ਫੇਰ ਕਿਧਰੋਂ ਵਿਚੋਂ ਫਰੋਲ ਲੈਂਦਾ।

ਜਦੋਂ ਉਹ ਕਾਫ਼ੀ ਚਿਰ ਪੜ੍ਹ ਬੈਠਦਾ ਤਾਂ ਸੌਂ ਜਾਂਦਾ। ਇਕ ਦਿਨ ਰਾਤ ਨੂੰ ਜਦੋਂ ਉਹ ਮਹਾਨ ਬੰਦਿਆਂ ਦੀਆਂ ਜੀਵਨੀਆਂ ਪੜ੍ਹ ਰਿਹਾ ਸੀ ਤਾਂ ਇਕ ਦਮ ਟੈਲੀਫ਼ੋਨ ਦੀ ਘੰਟੀ ਬੋਲ ਉੱਠੀ। ਇਸ ਤੋਂ ਪਹਿਲਾਂ ਕਦੀ ਬਾਬਾ ਮਾਤਵੇਈ ਨੂੰ ਉਠਣਾ ਨਹੀਂ ਸੀ ਪਿਆ। ਉਹ ਉੱਠ ਕੇ ਟੈਲੀਫ਼ੋਨ ਕੋਲ ਗਿਆ ਤੇ ਉਸ ਨੇ ਰਸੀਵਰ ਚੁੱਕਿਆ।

"ਹੈਲੋ, ਕੌਣ ਹੈ ਇਹ ਰਾਤ ਦਾ ਪੰਛੀ?" ਉਸ ਨੇ ਘਰਘਰੀ ਆਵਾਜ਼ ਵਿਚ ਪੁੱਛਿਆ।

"ਕਾਮਰੇਡ ਡਾਇਰੈਕਟਰ।"

"ਡਾਇਰੈਕਟਰ ਨੂੰ ਮਾਰ ਗੋਲੀ! ਤੇਰੇ ਭਾਣੇ ਉਹ ਰਾਤ ਭਰ ਇਥੇ ਬੈਠਾ ਰਹਿੰਦਾ ਹੈ? ਸਵੇਰੇ ਫੋਨ ਕਰੀਂ।"

"ਸਵੇਰੇ ਤਾਂ ਬਹੁਤ ਦੇਰ ਹੋ ਜਾਵੇਗੀ, ਕਾਮਰੇਡ! ਮੈਂ ਫ਼ੋਰਮੈਨ ਚਿਰਨੋਕੁਲੂਯੇਵ ਹਾਂ। ਪਾਣੀ ਦੇ ਪਾਈਪ ਫਟ ਗਏ ਹਨ। ਪਾਣੀ ਬਾਹਰ ਵਗ ਰਿਹਾ ਹੈ। ਮੈਂ ਹਰ ਥਾਂ ਫ਼ੋਨ ਕੀਤਾ, ਪਰ ਕੋਈ ਉੱਤਰ ਨਹੀਂ ਮਿਲਦਾ।"

"ਕਿਹੜੇ ਪਾਈਪ?" ਬਾਬੇ ਨੇ ਪੁੱਛਿਆ।

"ਰੋੜੀ ਮਿਲਾਉਣ ਵਾਲੀ ਥਾਂ ਵਾਲੇ।"

"ਫੇਰ ਪੁੱਤਰਾ, ਤੂੰ ਪਾਣੀ ਬੰਦ ਕਿਉਂ ਨਹੀਂ ਕਰ ਦੇਂਦਾ? ਕੀ ਇਹ ਇੰਜੀਨੀਅਰਿੰਗ ਸ਼ਾਪ ਲਾਗਲੇ ਰੋੜੀ-ਢਹੇ ਹਨ? ਤੂੰ ਪੰਦਰਾਂ ਕਦਮਾਂ ਪੁੱਟ ਆਪਣੇ ਪੈਰਾਂ ਤੋਂ...... ਤੇਰੀਆਂ ਲੱਤਾਂ ਤਾਂ ਛੋਟੀਆਂ ਨਹੀਂ ਨਾ? ਜਦੋਂ ਤੂੰ ੧੫ ਕਦਮ ਪੁੱਟ ਲਏ ਤਾਂ ਖੂਹ ਕੋਲ ਪੁਜ ਜਾਵੇਂਗਾ...... ਤੇਰੇ ਕੋਲ ਨਲਕਿਆਂ ਦੇ ਕਾਮੇ ਹਨ ਕੋਈ? ਉਹਨਾਂ ਨੂੰ ਥੱਲੇ ਉਤਾਰ ਕੇ ਵਾਲਵ ਬੰਦ ਕਰਵਾ ਦੇ। ਹੈਂ? ਸਮਝਿਆ ਮੇਰਾ ਪੁੱਤਰ? ......ਤੂੰ ਇਹਨਾਂ ਨੂੰ ਗਰਮ ਕਿਉਂ ਨਾ ਰਖਿਆ — ਪਾਈਪਾਂ ਨੂੰ? ਤੈਨੂੰ ਇਹਨਾਂ ਉਤੇ

ਚੰਗੀ ਤਰ੍ਹਾਂ ਨਮਦਾ ਲਪੇਟਣਾ ਚਾਹੀਦਾ ਸੀ। ਬਥੇਰਾ ਨਮਦਾ ਪਿਆ ਹੈ ਸਟੋਰ ਵਿਚ। ਸਵੇਰੇ ਜ਼ਰੂਰ ਕਰ ਲਵੀਂ ਇਹ ਕੰਮ — ਹੁਣ ਕੋਈ ਗਰਮੀਆਂ ਦਾ ਮੌਸਮ ਥੋੜਾ ਹੀ ਹੈ।"

ਅਗਲੀ ਰਾਤ ਬਾਬੇ ਨੇ ਖ਼ੁਦ ਉਸਾਰੀ ਵਾਲਿਆਂ ਨੂੰ ਫ਼ੋਨ ਕੀਤਾ।

"ਮੈਨੂੰ ਚਿਰਨੋਕੁਲੂਯੇਵ ਨਾਲ ਮਿਲਾਉ — ਫ਼ੋਰਮੈਨ ਨਾਲ। ਕਿਉਂ ਬਈ ਚਿਰਨੋਕੁਲੂਯੇਵ ਹੈਂ ਤੂੰ ? ਮੈਂ ਜ਼ੁਰਬੀਨ ਬੋਲ ਰਿਹਾ ਹਾਂ, ਡਾਇਰੈਕਟਰ ਦੇ ਦਫਤਰੋਂ। ਕੀ ਹਾਲ ਹੈ ਪਾਣੀ ਦਾ ? ਤੂੰ ਪਾਈਪਾਂ ਨੂੰ ਨਮਦਾ ਲਪੇਟ ਦਿਤਾ ਹੈ ? ਪੁੱਤਰਾ, ਦੁਰਘਟਨਾਵਾਂ ਤੋਂ ਬਚਾਉ ਰੱਖੀਂ। ਸਾਰੀ ਯੋਜਨਾ ਖ਼ਰਾਬ ਨਾ ਕਰ ਬੈਠਣਾ।"

ਥੋੜੇ ਚਿਰ ਪਿਛੋਂ ਚੌਕੀਦਾਰ ਦਾ ਫ਼ੋਨ ਆਇਆ। ਸਤ ਟਰੱਕ ਲੱਕੜੀ ਦੇ ਆਏ ਹੋਏ ਸਨ ਤੇ ਰੇਲਵੇ ਚੀਫ਼ ਤੁਰਤ ਬੋਗੀਆਂ ਖ਼ਾਲੀ ਕਰਵਾਉਣਾ ਚਾਹੁੰਦਾ ਸੀ ਤੇ ਉਸ ਨੂੰ ਖ਼ਾਲੀ ਬੋਗੀਆਂ ਦੀ ਲੋੜ ਸੀ। ਚੌਂਕੀਦਾਰ ਪੁੱਛ ਰਿਹਾ ਸੀ ਕਿ ਉਹਨਾਂ ਨੂੰ ਹੁਣੇ ਉਤਾਰਿਆ ਜਾਵੇ ਜਾਂ ਸਵੇਰ ਤੀਕ ਉਡੀਕਿਆ ਜਾਵੇ।

"ਜੇ ਸਵੇਰ ਤੀਕ ਰੋਕੀ ਰੱਖੇ ਤਾਂ ਅਗਲੇ ਸਾਡੀ ਰਿਪੋਰਟ ਕਰ ਦੇਣਗੇ — ਰੁਕਾਵਟ ਪਾਉਣ ਲਈ।" ਬਾਬੇ ਨੇ ਕਿਹਾ। ਇਸ ਨਾਲ ਜਨਤਾ ਦਾ ਪੈਸਾ ਖ਼ਰਾਬ ਹੋਵੇਗਾ। ਤੂੰ ਇਹਨਾਂ ਨੂੰ ਉਤਾਰ ਲੈ ਤੇ ਨਿਬੇੜ ਸਾਰਾ ਕੰਮ।"

"ਪਰ ਮੇਰੇ ਕੋਲ ਤਾਂ ਬੰਦੇ ਹੀ ਬਹੁਤ ਥੋੜੇ ਨੇ — ਸਤ ਟਰੱਕਾਂ ਲਈ।"

"ਹੱਲਾ ?" ਬਾਬਾ ਮਾਤਵੇਈ ਨੇ ਆਪਣਾ ਸਿਰ ਖੁਰਕਿਆ। ਔਖੀ ਗੱਲ ਸੀ। ਕੀ ਉਹ ਡਾਇਰੈਕਟਰ ਨੂੰ ਜਗਾਵੇ ? ਪਰ ਸੱਤਾਂ ਟਰੱਕਾਂ ਖ਼ਾਤਰ ਡਾਇਰੈਕਟਰ ਦੀ ਨੀਂਦ ਖ਼ਰਾਬ ਕਰਨਾ ਵੀ ਠੀਕ ਨਹੀਂ ਸੀ। "ਕੀ ਨਾਂ ਹੈ ਬਈ ਤੇਰਾ ? ...... ਮੈਨੂੰ ਦਸ ਮਿੰਟ ਠਹਿਰ ਕੇ ਫ਼ੋਨ ਕਰੀਂ। ਕੋਈ ਹੱਲ ਲਭਦਾ ਹਾਂ।"

ਬਾਬੇ ਨੇ ਰਸੀਵਰ ਰਖਿਆ ਤੇ ਇਕ ਮਿੰਟ ਸੋਚਿਆ। ਇਸ ਵੇਲੇ ਤਾਂ ਸ਼ਿੱਪਯਾਰਡ ਵਿਚ ਬਹੁਤੇ ਬੰਦੇ ਵੀ ਨਹੀਂ ਸਨ। ਜਿਹੜੇ ਸਨ, ਉਹਨਾਂ ਨੂੰ ਆਪਣੇ ਕੰਮਾਂ ਤੋਂ ਨਹੀਂ ਸੀ ਹਟਾਇਆ ਜਾ ਸਕਦਾ। ਪਰ ਉਸਾਰੀ ਵਾਲੇ ? ਹਾਂ, ਇਹ ਗੱਲ ਤਾਂ ਹੋਈ ਨਾ !

"ਚਿਰਨੋਕੁਲੂਯੇਵ ?" ਉਹ ਟੈਲੀਫ਼ੋਨ ਵਿਚ ਗਰਜਿਆ। "ਕਿਥੇ ਹੈ ਤੁਹਾਡਾ ਮੈਨੇਜਰ ? ਸਿਰਫ਼ ਅਸਿਸਟੈਂਟ ਹੈ ? ਹਾਂ ਬਈ ਕਾਮਰੇਡ ਅਸਿਸਟੈਂਟ ਕੀ ਤੁਹਾਨੂੰ ਲੱਕੜੀ ਚਾਹੀਦੀ ਹੈ ? ਬੁਰੀ ਤਰ੍ਹਾਂ ? ਸੱਤ ਟਰੱਕਾਂ ਦਾ ਭਾਰ ਹੈ......ਹਾਂ, ਮੈਨੂੰ ਪਤਾ ਹੈ — ਬਹੁਤ ਵਧੀਆ। ਠੀਕ ਹੈ ਤਾਂ ਫਿਰ ਉਸ ਨੂੰ ਫਟਾ-ਫਟ ਉਤਾਰਨਾ ਹੈ। ਕੌਣ ਹੈਂ ਤੂੰ ? ਮੈਂ ਜ਼ੁਰਬੀਨ। ਲੈ ਜਾ ਆਪਣੇ ਬੰਦੇ। ਮੈਂ ਤਿੰਨਾਂ ਘੰਟਿਆਂ ਪਿਛੋਂ ਪੁੱਛਾਂਗਾ ਤੈਥੋਂ।"

ਜਦੋਂ ਦਸਾਂ ਮਿੰਟਾਂ ਪਿਛੋਂ ਚੌਕੀਦਾਰ ਮਾਰਤੀਯਾਨੋਵ ਨੇ ਫ਼ੋਨ ਕੀਤਾ ਤਾਂ ਬਾਬਾ ਮਾਤਵੇਈ ਨੇ ਉਸ ਨੂੰ ਕਿਹਾ :

"ਬਿਲਡਿੰਗ ਅਸਿਸਟੈਂਟ ਨਾਲ ਗੱਲ ਕਰ ਲੈ ੩੯ ਨੰਬਰ ਘੁਮਾ। ਉਹ ਤੈਨੂੰ ਕੁਝ ਬੰਦੇ ਦੇ ਦੇਵੇਗਾ। ਮੈਂ ਆਖ ਦਿਤਾ ਹੈ ਉਸ ਨੂੰ। ਤੇ ਪਿਛੋਂ ਮੈਨੂੰ ਰਿਪੋਰਟ ਦੇਵੀਂ ਕੰਮ ਕਿਵੇਂ ਚਲ ਰਿਹਾ ਹੈ।"

ਉਸ ਸਵੇਰ ਜਦੋਂ ਬਾਬਾ ਮਾਤਵੇਈ ਘਰ ਗਿਆ ਤਾਂ ਇਕ ਚਿੱਠੀ ਲਿਖ ਕੇ ਡਾਇਰੈਕਟਰ ਦੀ ਮੇਜ਼ ਉਤੇ ਛੱਡ ਗਿਆ ਜਿਸ ਵਿਚ ਰਾਤ ਦੀ ਘਟਨਾ ਦਾ ਵੇਰਵਾ ਸੀ। ਕਿ ਪਹੁ-ਫੁੱਟਦੀ ਨੂੰ ਸ਼ਿੱਪਯਾਰਡ ਨੇ ਟਰੱਕ ਖ਼ਾਲੀ ਕਰ ਕੇ ਵਾਪਸ ਭੇਜ ਦਿਤੇ ਸਨ।

ਉਸ ਸ਼ਾਮ ਉਸ ਨੇ ਦਾੜ੍ਹੀ-ਮੁੱਛ ਤਰਾਸ਼ੀ ਤੇ ਬੂਟ ਪਾਉਣ ਲੱਗਾ।

ਇਤਨੇ ਵਿਚ ਮਿਤਿਯਾ ਆ ਗਿਆ। ਡਾਇਰੈਕਟਰ ਦਾ ਡਰਾਈਵਰ।

"ਕਿਉਂ ਬਈ, ਕੀ ਗੱਲ ਹੈ ?" ਈਲੀਆ ਮਾਤਵੀਯੇਵਿਚ ਉਸ ਤੋਂ ਪੁੱਛਿਆ। "ਕੋਈ ਤੱਦੀ ਦਾ ਕੰਮ ਪੈ ਗਿਆ ?"

"ਮੈਂ ਬਾਬਾ ਜੀ ਨੂੰ ਲੈਣ ਆਇਆ ਹਾਂ।"

"ਤੂੰ ?"

"ਹਾਂ। ਮੈਂ ਤੇ ਕਾਰ ZIS: ਡਾਇਰੈਕਟਰ ਉਹਨਾਂ ਨੂੰ ਮਿਲਣਾ ਚਾਹੁੰਦਾ ਹੈ।"

ਸਾਰਾ ਟੱਬਰ ਇਕ ਦੂਜੇ ਵਲ ਤੱਕਣ ਲੱਗਾ : ਬਾਬੇ ਨੇ ਕੀ ਕੰਡੇ ਬੀਜ ਦਿਤੇ ? ਬਾਬਾ ਜੀ ਖ਼ੁਦ ਵੀ ਰਤਾ ਕੁ ਡੋਲੇ ਹੋਏ ਸਨ : ਸ਼ਾਇਦ ਮੈਂ ਰਾਤੀਂ ਕੋਈ ਗ਼ਲਤ ਕੰਮ ਕਰ ਆਇਆ ਹਾਂ।

ਪਰ ਜਦੋਂ ਸ਼ਿੱਪਯਾਰਡ ਪੁੱਜੇ ਤਾਂ ਈਵਾਨ ਸਤੇਪਾਨੋਵਿਚ ਨੇ ਬਾਬਾ ਮਾਤਵੇਈ ਬੜੀ ਗਰਮ ਜੋਸ਼ੀ ਨਾਲ ਹੱਥ ਮਿਲਾਇਆ। ਆਪਣੀ "ਡਾਇਰੀ" ਪੜ੍ਹ ਕੇ ਸੁਣਾਈ ਜਿਸ ਵਿਚ ਬਾਬਾ ਮਾਤਵੇਈ ਦਾ ਧੰਨਵਾਦ ਕੀਤਾ ਹੋਇਆ ਸੀ।

"ਸਾਰੀ ਦਸਤੂਰਬਾਜ਼ੀ ਤਾਂ ਇਕ ਪਾਸੇ ਰਹੀ", ਈਵਾਨ ਸਤੇਪਾਨੋਵਿਚ ਬੋਲਿਆ। "ਮੈਂ ਜ਼ਾਤੀ ਤੌਰ ਉਤੇ ਤੁਹਾਡਾ ਧੰਨਵਾਦ ਕਰਦਾ ਹਾਂ, ਮਾਤਵੇਈ ਦਰੋਫੀਯੇਵਿਚ।"

"ਅਸੀਂ ਦੋਵੇਂ ਇਕੋ ਮਕਸਦ ਲਈ ਕੰਮ ਕਰ ਰਹੇ ਹਾਂ, ਈਵਾਨ ਸਤੇਪਾਨੋਵਿਚ।"

ਉਸੇ ਦਿਨ ਤੋਂ ਡਾਇਰੈਕਟਰ ਨੇ ਇਹ ਹੁਕਮ ਕਰ ਦਿਤਾ ਕਿ ਉਸ ਦੀ ਕਾਰ ਉਸ ਨੂੰ ਘਰੋਂ ਲੈ ਕੇ ਫਿਰ ਸਵੇਰੇ ਘਰ ਛੱਡ ਕੇ ਆਇਆ ਕਰੇਗੀ।

"ਦਾਦਾ ਜੀ !" ਤੋਨੀਯਾ ਨੇ ਹੈਰਾਨੀ ਨਾਲ ਕਿਹਾ। "ਤੁਸੀਂ ਡਾਇਰੈਕਟਰ ਬਣ ਗਏ ਹੋ ?"

"ਹਾਂ, ਤੁਹਾਨੂੰ ਕੀ ਫ਼ਰਕ ਪੈਂਦਾ ਹੈ, ਉਏ ਕਤੂਰਿਉ ?" ਬਾਬਾ ਜੀ ਹੱਸੇ। "ਕੀ ਮੈਂ ਉਸ ਥਾਵੇਂ ਧੱਕੇ ਨਹੀਂ ਖਾਧੇ — ਵਿੰਟਰ ਪੈਲੇਸ ਵਿਚ ?...... ਤੁਸੀਂ ਵੀ ਆਪਣਾ ਕੰਮ ਠੀਕ ਤਰ੍ਹਾਂ ਕਰਦੇ ਰਹੋ। ਪੁੱਤਰੋ — ਕਦੀ ਗ਼ਲਤੀ ਨਹੀਂ ਹੋਵੇਗੀ।"

ਹੁਣ ਸ਼ਿੱਪਯਾਰਡ ਵਿਚ ਵੀ ਬਾਬਾ ਮਾਤਵੇਈ ਨੂੰ "ਰਾਤ ਦਾ ਡਾਇਰੈਕਟਰ"

ਕਹਿਣ ਲੱਗ ਪਏ ਸਨ। ਹੁਣ ਪੁਰਾਣੀ ਕੰਮ ਵਾਲੀ ਜੈਕਟ ਦੀ ਥਾਂ ਬਾਬਾ ਜੀ ਵੀ ਸੂਟ ਪਾ ਕੇ ਆਉਣ ਲੱਗ ਪਏ। ਹੁਣ ਉਹ ਕੇਵਲ ਚੌਕੀਦਾਰ ਹੀ ਨਹੀਂ ਸਨ ਰਹੇ।

ਇਕ ਦਿਨ ਜਦੋਂ ਬਾਬਾ ਮਾਤਵੇਈ ਸ਼ਿੱਪਯਾਰਡ ਵਿਚ ਆਇਆ ਤਾਂ ਉਹ ਡਾਇਰੈਟਰ ਨਾਲ ਉਸਾਰੀ ਦੇ ਕੰਮ ਵਿਚ ਪੈ ਰਹੀਆਂ ਰੁਕਾਵਟਾਂ ਬਾਰੇ ਗੱਲਾਂ ਕਰਨ ਲੱਗਾ।

"ਕਿਉਂ, ਮਾਤਵੇਈ ਦਰੋਫ਼ੀਯੇਵਿਚ", ਈਵਾਨ ਸਤੇਪਾਨੋਵਿਚ ਬੋਲਿਆ। "ਤੁਸੀਂ ਤਾਂ ਬੜੀ ਆਸਾਨੀ ਨਾਲ ਡਾਇਰੈਕਟਰ ਦੀ ਥਾਂ ਲੈ ਸਕਦੇ ਹੋ।"

"ਮੈਂ ਇਸ ਕੰਮ ਲਈ ਬਹੁਤ ਬੁੱਢਾ ਹੋ ਗਿਆ ਹਾਂ। ਹੁਣ ਉਹ ਪਹਿਲਾਂ ਵਾਲੀ ਤਾਕਤ ਨਹੀਂ ਰਹੀ। ਤੇ ਪੜ੍ਹਿਆ ਵੀ ਤਾਂ ਘੱਟ ਹਾਂ। ਪਰ ਪੜ੍ਹਾਈ ਦੀ ਬਹੁਤੀ ਗੱਲ ਨਹੀਂ। ਵੱਡੀ ਔਕੜ ਤਾਂ ਬੁਢਾਪਾ ਹੈ। ਜੇ ਮੈਂ ਰਤਾ ਜਵਾਨ ਹੁੰਦਾ ਤਾਂ ਮੈਂ ਮੁੜ ਪੜ੍ਹਨੇ ਪੈ ਜਾਣਾ ਸੀ।"

"ਕੀ ਖ਼ਿਆਲ ਹੈ ਤੁਹਾਡਾ ਕਿ ਤਾਕਤ ਤੇ ਪੜ੍ਹਾਈ ਇਸ ਕੰਮ ਲਈ ਬਹੁਤ ਜ਼ਰੂਰੀ ਹਨ?"

"ਪਰ ਇਹ ਤਾਂ ਸ਼ਿੱਪਯਾਰਡ ਹੈ। ਇਕ ਵਾਜੇ ਵਾਲੀ ਟੋਲੀ ਵੀ ਮੁਖੀ ਤੋਂ ਬਿਨਾਂ ਠੀਕ ਕੰਮ ਨਹੀਂ ਕਰ ਸਕਦੀ......ਕੀ ਆਖਦੇ ਹਨ ਉਸ ਨੂੰ......"

"ਕੰਡਕਟਰ?"

"ਹਾਂ, ਕੰਡਕਟਰ! ਜੇ ਵਾਜੇ ਵਾਲਿਆਂ ਕੋਲ ਵੀ ਲੀਡਰ ਨਾ ਹੋਵੇ ਤਾਂ ਉਹ ਸਾਰੇ ਆਪੋ-ਆਪਣੀਆਂ ਤੂਤਨੀਆਂ ਵਜਾਉਣ ਲਗ ਪੈਣ। ਬੰਦਿਆਂ ਨੂੰ ਬੰਦੇ ਦੀ ਰਹਿਨੁਮਾਈ ਦੀ ਲੋੜ ਹੈ। ਉਹਨਾਂ ਨੂੰ ਮਨੁੱਖੀ ਢੰਗ ਨਾਲ ਗੱਲਾਂ ਸਮਝਾਉਣ ਦੀ ਜ਼ਰੂਰਤ ਹੈ।"

"ਬਿਲਕੁਲ ਠੀਕ, ਮਾਤਵੇਈ ਦਰੋਫੀਯੇਵਿਚ।"

ਇਹ ਪਹਿਲੀ ਵਾਰ ਹੀ ਨਹੀਂ ਸੀ ਜਦੋਂ ਬਾਬਾ ਜੀ ਦੀਆਂ ਗੱਲਾਂ ਨੇ ਈਵਾਨ ਸਤੇਪਾਨੋਵਿਚ ਨੂੰ ਸੋਚਣ ਲਈ ਮਜਬੂਰ ਕੀਤਾ ਸੀ। ਪਹਿਲੇ ਦਿਨ ਵੀ ਬਾਬਾ ਜੀ ਦੇ ਸਪਸ਼ਟ ਤੇ ਮੂੰਹ-ਫਟ ਸੁਭਾ ਨੇ ਡਾਇਰੈਕਟਰ ਨੂੰ ਝੰਜੋੜਿਆ ਸੀ। ਬਾਬਾ ਜੀ ਦੀਆਂ ਆਖੀਆਂ ਗੱਲਾਂ ਈਵਾਨ ਸਤੇਪਾਨੋਵਿਚ ਕਦੀ ਨਹੀਂ ਸੀ ਭੁੱਲ ਸਕਦਾ।

ਬਾਬਾ ਮਾਤਵੇਈ ਕੌਣ ਸੀ? ਲੋਕਾਂ ਦਾ ਨੁਮਾਇੰਦਾ, ਜਨਤਾ ਦੀ ਇਕ ਇਕਾਈ। ਅਤੇ ਉਸ ਦੀਆਂ ਬਹੁਤੀਆਂ ਗੱਲਾਂ ਠੀਕ ਸਨ। ਇਹ ਗੱਲ ਵੀ ਸੱਚ ਸੀ ਕਿ ਕਈ ਵਾਰੀ ਪਾਰਟੀ ਦੀਆਂ ਮੀਟਿੰਗਾਂ ਉਤੇ ਈਵਾਨ ਸਤੇਪਾਨੋਵਿਚ ਉਤੇ ਇਹ ਦੋਸ਼ ਲਗਾਇਆ ਜਾਂਦਾ ਸੀ ਕਿ ਉਹ ਨਿਖੱਟੂ ਬੰਦਿਆਂ ਨਾਲ ਨਰਮਾਈ ਵਰਤਦਾ ਸੀ।

ਉਸ ਨੂੰ ਜਾਪਦਾ ਸੀ ਕਿ ਬਾਬਾ ਮਾਤਵੇਈ, ਜੋ ਸ਼ਿੱਪਯਾਰਡ ਦਾ ਸਭ ਤੋਂ ਪੁਰਾਣਾ ਕਾਮਾ ਸੀ, "ਕਾਮਿਆ ਦੇ ਹੱਕਾਂ ਦੀ ਰਾਖੀ" ਕਰਨ ਲਈ ਡਾਇਰੈਕਟਰ ਦੀ ਹਿਮਾਇਤ

ਕਰੇਗਾ। ਪਰ ਸਿੱਧ ਇਹ ਹੋਇਆ ਕਿ ਬਾਬਾ ਜੀ ਅਜਿਹੀ 'ਰਾਖੀ' ਲਈ ਉੱਕਾ ਵੀ ਤਿਆਰ ਨਹੀਂ ਸਨ ਜਿਸ ਨਾਲ ਕਾਮਾ ਵਿਗੜ ਜਾਵੇ। ਉਹਨਾਂ ਦਾ ਕਹਿਣਾ ਸੀ ਕਿ ਕਾਮਿਆਂ ਦੇ ਹੱਕਾਂ ਦੀ ਰਾਖੀ ਦਾ ਮਤਲਬ ਹੈ ਕਿ ਉਹ ਸਭ ਤੋਂ ਪਹਿਲਾਂ ਆਪਣੇ ਦੇਸ਼ ਸੋਵੀਅਤ ਯੂਨੀਅਨ ਦੀ ਰਾਖੀ ਕਰੇ — ਫਿਰ ਕਿਸੇ ਨਿੱਜੀ ਬੰਦੇ ਦੀ।

ਅਤੇ ਈਵਾਨ ਕੋਈ ਇਸ ਗੱਲ ਲਈ ਕਿਤਨੀਆਂ ਹੀ ਦਲੀਲਾਂ ਸਨ ਕਿ ਬਾਬਾ ਮਾਤਵੇਈ ਦੇ ਜੀਵਨ ਬਾਰੇ ਵਿਚਾਰ ਠੀਕ ਸਨ, ਲੀਡਰ ਦੇ ਕਰਤੱਵ ਬਾਰੇ ਤੇ ਪਾਰਟੀ ਬਾਰੇ ਵਿਚਾਰ ਠੀਕ ਸਨ, ਲੀਡਰ ਦੇ ਕਰਤੱਵ ਬਾਰੇ ਤੇ ਪਾਰਟੀ ਬਾਰੇ। ਜਦੋਂ ਉਹ ਘਰ ਨੂੰ ਤੁਰਿਆ ਤਾਂ ਉਸ ਬਾਬਾ ਜੀ ਨੂੰ ਕੁਝ ਨਾ ਕਿਹਾ। ਸਗੋਂ ਬੜੇ ਨਿੱਘੇ ਢੰਗ ਨਾਲ ਉਸ ਨਾਲ ਹੱਥ ਮਿਲਾਇਆ।

ਉਹ ਰਾਤ ਕੁਝ ਚਿਰ ਤਾਂ ਟੈਲੀਫ਼ੋਨ ਚੁੱਪ ਰਿਹਾ। ਬਾਬਾ ਮਾਤਵੇਈ ਪੁਸਤਕ ਲੈ ਕੇ ਡਾਇਰੈਕਟਰ ਦੀ ਕੁਰਸੀ ਉਤੇ ਬੈਠਾ ਊਂਘ ਰਿਹਾ ਸੀ। ਟੈਲੀਫ਼ੋਨ ਦੀ ਘੰਟੀ ਨੇ ਉਸ ਨੂੰ ਜਗਾ ਦਿਤਾ। ਉਸ ਨੇ ਸ਼ਿੱਪਯਾਰਡ ਦੇ ਟੈਲੀਫ਼ੋਨ ਦਾ ਰਸੀਵਰ ਚੁਕਿਆ। ਕੇਵਲ ਡਾਇਲ ਟੋਨ ਆ ਰਹੀ ਸੀ। ਕੀ ਗੱਲ ਸੀ ? ਉਸ ਨੇ ਸ਼ਹਿਰ ਦੀ ਐਕਸਚੇਂਜ ਤੋਂ ਪਤਾ ਕੀਤਾ — ਫਿਰ ਦੁਬਾਰਾ ਡਾਇਲ ਟੋਨ। ਅਤੇ ਅਚਾਨਕ ਬਾਬਾ ਮਾਤਵੇਈ ਨੂੰ ਅਹੁੜੀ ਕਿ ਇਹ ਮਾਸਕੋ ਤੋਂ ਆਇਆ ਟੈਲੀਫ਼ੋਨ ਸੀ। ਜੋ ਹਮੇਸ਼ ਛੋਟੇ ਮੇਜ਼ ਉਤੇ ਚੁੱਪ ਪਿਆ ਰਹਿੰਦਾ ਸੀ। ਹੁਣ ਉਹ ਸੋਚ ਰਿਹਾ ਸੀ ਕਿ ਉਸ ਨੂੰ ਚੁੱਕੇ ਜਾਂ ਨਾ ? ਸ਼ਾਇਦ ਉਸ ਨੂੰ ਈਵਾਨ ਸਤੇਪਾਨੋਵਿਚ ਨੂੰ ਫ਼ੋਨ ਕਰਨਾ ਚਾਹੀਦਾ ਸੀ ਕਿ ਆ ਕੇ ਗੱਲ ਕਰੇ। ਪਰ ਟੈਲੀਫ਼ੋਨ ਦੀ ਘੰਟੀ ਵਜਦੀ ਰਹੀ — ਉਸ ਨੂੰ ਅਵੱਸ਼ ਹੀ ਉੱਤਰ ਦੇਣਾ ਚਾਹੀਦਾ ਸੀ।

"ਹੈਲੋ !" ਬਾਬਾ ਮਾਤਵੇਈ ਨੇ ਘੱਗੀ ਆਵਾਜ਼ ਵਿਚ ਕਿਹਾ। "ਹੈਲੋ !"

"ਸ਼ਿੱਪਯਾਰਡ ਹੈ ? ਇਹ ? ਕੌਣ ਬੋਲ ਰਿਹਾ ਹੈ ?" ਦੂਰੋਂ ਆਉਂਦੀ, ਪਰ ਸਾਫ਼ ਆਵਾਜ਼ ਨੇ ਪੁੱਛਿਆ।

"ਮਾਤਵੇਈ ਜ਼ੁਰਬੀਨ। ਰਾਤ ਦੀ ਡਿਊਟੀ ਉਤੇ ਹੈ।" ਬਾਬਾ ਜੀ ਨੇ ਉੱਤਰ ਦਿਤਾ।

"ਨਿਕੋਲਾਈ ਵੈਸੀਲੀਯੇਵਿਚ ਤੁਹਾਡੇ ਨਾਲ ਗੱਲ ਕਰਨਾ ਚਾਹੁੰਦੇ ਹਨ।"

ਬਾਬਾ ਜੀ ਨੂੰ ਪਤਾ ਨਹੀਂ ਸੀ ਉਹ ਬੰਦਾ ਕੌਣ ਸੀ। ਪਰ ਇਕ ਸਾਧਾਰਨ ਜਿਹਾ ਨਾਂ ਸੁਣ ਕੇ ਬਾਬਾ ਜੀ ਦਾ ਡਰ ਜਾਂਦਾ ਰਿਹਾ।

"ਠੀਕ ਹੈ, ਕਰਵਾਉ ! ਮੈਂ ਸੁਣ ਰਿਹਾ ਹਾਂ।" ਉਸ ਕਿਹਾ।

"ਕਾਮਰੇਡ ਜ਼ੁਰਬੀਨ !" ਕਿਸੇ ਦੂਜੀ ਆਵਾਜ਼ ਨੇ ਕਿਹਾ। "ਡਾਇਰੈਕਟਰ ਕਿਥੇ ਹੈ ?"

"ਸੁੱਤਾ ਪਿਆ ਹੈ, ਕਾਮਰੇਡ ਨਿਕੋਲਾਈ ਵੈਸੀਲੀਯੇਵਿਚ। ਸਾਰਾ ਦਿਨ ਭੱਜ ਦੌੜ ਕਰਨ ਪਿਛੋਂ ਬੰਦੇ ਲਈ ਆਰਾਮ ਵੀ ਜ਼ਰੂਰੀ ਹੈ। ਕੀ ਚਾਹੀਦਾ ਹੈ ? ਮੈਂ ਦਸ ਸਕਦਾ ਹਾਂ। ਕੀ ਤੁਸੀਂ ਉਸਾਰੀ ਬਾਰੇ ਕੁਝ ਜਾਣਨਾ ਚਾਹੁੰਦੇ ਹੋ ?"

"ਛੋਟੇ ਭਾਰ-ਢੋਊ ਜਹਾਜ਼ਾਂ ਦਾ ਕੰਮ ਕਿਵੇਂ ਚਲ ਰਿਹਾ ਹੈ ? ਅਜ ਵਜ਼ੀਰਾਂ ਦੀ ਕੌਂਸਲ ਨੇ ਸਲਾਹ ਦਿਤੀ ਹੈ ਕਿ ਉਹ ਪਹਿਲੀ ਮਈ ਤੀਕ ਪੂਰੇ ਹੋ ਜਾਣੇ ਚਾਹੀਦੇ ਹਨ।"

"ਸਾਰੇ — ਛੇ ਦੇ ਛੇ ਹੀ ? ਇਸ ਦਾ ਮਤਲਬ ਹੈ ਕਿ ਤੁਸੀਂ ਚਾਹੁੰਦੇ ਹੋ ਕਿ ਅਸੀਂ ਇਹ ਸਾਰਿਆਂ ਜਹਾਜ਼ਾਂ ਨੂੰ ਬੀੜਾਂ ਉਤੇ ਹੀ ਪੂਰੇ ਕਰੀਏ ? ਪਾਣੀ ਵਿਚ ਉਤਾਰੇ ਬਿਨਾਂ ਹੀ ? ਅਸੀਂ ਪਾਣੀ ਵਿਚ ਨਹੀਂ ਉਤਾਰ ਸਕਾਂਗੇ ਉਹਨਾਂ ਨੂੰ ਕਿਉਂਕਿ ਇਥੇ ਲਾਦਾ ਦਾ ਪਾਣੀ ਜੰਮਿਆ ਹੋਇਆ ਹੈ ਤੇ ਗਰਮੀਆਂ ਤੀਕ ਬਰਫ਼ਾਂ ਨਹੀਂ ਪਿਘਲਦੀਆਂ। ਕੀ ਅਸੀਂ ਉਹਨਾਂ ਨੂੰ ਬੀੜਾਂ ਉਤੇ ਹੀ ਮੁਕਾਈਏ ?"

"ਹਾਂ — ਬੀੜਾਂ ਉਤੇ ਹੀ ਮੁਕਾ ਲਵੋ।"

"ਇਹ ਠੀਕ ਹੈ। ਇਹ ਕੋਈ ਔਖਾ ਕੰਮ ਨਹੀਂ। ਅਸੀਂ ਆਪਣੀ ਪੂਰੀ ਕੋਸ਼ਸ਼ ਕਰਾਂਗੇ, ਨਿਕੋਲਾਈ ਵੈਸੀਲੀਯੇਵਿਚ। ਮਨਿਸਟਰਾਂ ਨੂੰ ਕਹਿ ਦੇਣਾ ਕਿ ਅਸੀਂ ਆਪਣੇ ਵਲੋਂ ਪੂਰਾ ਜਤਨ ਕਰਾਂਗੇ। ਇਥੇ ਅਸੀਂ ਸਾਰੇ ਸੰਜੀਦਾ ਬੰਦੇ ਹਾਂ। ਕਦੀ ਆਏ ਹੋ ਇਥੇ ? ਹਾਲੀ ਨਹੀਂ ? ਤੁਸੀਂ ਜ਼ਰੂਰੀ ਆਵੋ। ਮੈਂ ਕੌਣ ਹਾਂ......ਮੁੰਡੇ ਮੈਨੂੰ ਰਾਤ ਦਾ ਡਾਇਰੈਕਟਰ ਆਖਦੇ ਹਨ — ਦਰਅਸਲ ਮੈਂ ਇਕ ਪੁਰਾਣਾ ਕਾਮਾਂ ਹਾਂ, ਮਾਤਵੇਈ ਜ਼ੁਰਬੀਨ। ਮੈਂ ਹਰ ਗੱਲ ਇਨਬਿਨ ਡਾਇਰੈਕਟਰ ਨੂੰ ਆਖ ਦਿਆਂਗਾ। ਖ਼ੁਸ਼ ਰਹੋ !"

ਟੈਲਫ਼ੋਨ ਚੁੱਪ ਹੋ ਗਿਆ। ਮਾਤਵੇਈ ਬਾਬਾ ਸੋਚਦਾ ਰਿਹਾ ਕਿ ਸ਼ਾਇਦ ਇਹ ਬੰਦਾ ਕਾਮਰੇਡ ਸਤਾਲਿਨ ਦਾ ਨਿੱਜੀ ਅਸਿਸਟੈਂਟ ਹੀ ਹੋਵੇ। ਉਸ ਨੇ ਕਿਵੇਂ ਮੇਰੀ ਸਿਹਤ ਬਾਰੇ ਪੁੱਛਿਆ ਸੀ ! ਮੈਨੂੰ ਵੀ ਕਾਮਰੇਡ ਸਤਾਲਿਨ ਦੀ ਸਿਹਤ ਬਾਰੇ ਪੁੱਛਣਾ ਚਾਹੀਦਾ ਸੀ। ਜਾਂ ਸ਼ਾਇਦ ਕਾਮਰੇਡ ਸਤਾਲਿਨ ਨੇ ਖ਼ੁਦ ਹੀ ਮਨਿਸਟਰਾਂ ਦੀ ਕੌਂਸਲ ਨੂੰ ਇਹ ਗੱਲ ਆਖੀ ਹੋਵੇ। ਦੇਸ਼ ਨੂੰ ਜਹਾਜ਼ਾਂ ਦੀ ਜ਼ਰੂਰ ਸਖ਼ਤ ਲੋੜ ਹੋਵੇਗੀ।

ਸਵੇਰੇ ਉਸ ਨੂੰ ਈਵਾਨ ਸਤੇਪਾਨੋਵਿਚ ਤੋਂ ਪਤਾ ਲੱਗਾ ਕਿ ਉਸ "ਸਾਊ ਤੇ ਸਿਆਣੇ ਮੁੰਡੇ" ਨੇ ਪਿਛੋਂ ਉਸ ਦੇ ਘਰ ਵੀ ਟੈਲੀਫ਼ੋਨ ਕੀਤਾ ਸੀ। ਅਤੇ ਦਰਅਸਲ ਉਹ ਖ਼ੁਦ ਹੀ ਮਨਿਸਟਰੀ ਦਾ ਮੁਖੀ ਸੀ — ਇਕ ਮਨਿਸਟਰ।

# ਕਾਂਡ ਗਿਆਰਾਂ

ਇਕ ਦਿਨ ਈਲੀਆ ਮਾਤਵੀਯੇਵਿਚ ਆਪਣੇ ਦਫ਼ਤਰ ਵਿਚ ਬੈਠਾ ਸੀ। ਸ਼ਿਪਯਾਰਡ ਦੀ ਪ੍ਰਬੰਧਕ ਕਮੇਟੀ ਦੇ ਦਫ਼ਤਰੋਂ ਇਕ ਬੰਦਾ ਇਕ ਭਾਰੀ ਸਾਰਾ ਲਫ਼ਾਫ਼ਾ ਲੈ ਕੇ ਆਇਆ ਜਿਸ ਉਤੇ ਰੰਗ-ਬਰੰਗੀਆਂ ਟਿਕਟਾਂ ਲੱਗੀਆਂ ਹੋਈਆਂ ਸਨ ਤੇ ਉਤੋਂ ਧਾਗੇ ਨਾਲ ਕੱਸ ਕੇ ਬੰਨ੍ਹਿਆ ਹੋਇਆ ਸੀ।

ਈਲੀਆ ਮਾਤਵੀਯੇਵਿਚ ਨੇ ਉਸ ਨੂੰ ਆਪਣੀ ਹਥੇਲੀ ਉਤੇ ਰਖ ਕੇ ਉਸ ਦਾ ਤੋਲ ਜਾਚਿਆ। ਆਪਣੀ ਐਨਕ ਲਗਾਈ ਤੇ ਉਸ ਉਤੇ ਲਿਖਿਆ ਭੇਜਣ ਵਾਲੇ ਦਾ ਸਿਰਨਾਵਾਂ ਪੜ੍ਹਿਆ। ਐਮ. ਵੀ. ਬੇਲੋਵ; ਪੋਤੀਲਿਖਾ ਸਟ੍ਰੀਟ, ਮਾਸਕੋ। ਉਸ ਨੂੰ ਯਾਦ ਆਇਆ ਕਿ ਉਹ ਐਨਤੋਨ ਦੇ ਚੀਫ਼ ਨਾਲ ਆਪਣੇ ਘਰ ਦੀ ਬਗ਼ੀਚੀ ਵਿਚ ਕਿਵੇਂ ਮਿਲਿਆ ਸੀ ਤੇ ਕੀ ਕੀ ਗੱਲਾਂ ਕੀਤੀਆਂ ਸਨ ਉਸ ਨਾਲ। ਅਖ਼ੀਰ ਬਿਨਾਂ ਕਿਸੇ ਸਿੱਟੇ ਉਤੇ ਪੁਜਿਆਂ ਉਹ ਆਪਸ ਵਿਚ ਵਿਛੜ ਗਏ ਸਨ। ਫ਼ਰਕ ਕੇਵਲ ਇਹ ਪਿਆ ਸੀ ਕਿ ਪ੍ਰੋਫ਼ੈਸਰ ਬੇਲੋਵ ਨੇ ਈਲੀਆ ਮਾਤਵੀਯੇਵਿਚ ਦੇ ਮਨ ਵਿਚ ਸ਼ੱਕ ਦਾ ਬੀਜ ਬੋ ਦਿਤਾ ਸੀ ਕੀ ਉਹ ਆਪਣੇ ਤਜਰਬੇ ਉਤੇ ਹੁਣ ਵੀ ਪਰਪੱਕ ਖਲੋਤਾ ਸੀ। ਉਸ ਨੇ ਕਦੀ ਵੀ ਜ਼ਿੰਦਗੀ ਵਿਚ ਗਾਹੇ ਹੋਏ ਪੈਂਡਿਆਂ ਉਤੇ ਸਫ਼ਰ ਨਹੀਂ ਸੀ ਕੀਤਾ।

ਇਹਨਾਂ ਵਰ੍ਹਿਆਂ ਵਿਚ ਈਲੀਆ ਮਾਤਵੀਯੇਵਿਚ ਵਿਚ ਕੀ ਕੀ ਤਬਦੀਲੀਆਂ ਆਈਆਂ ਸਨ ? ਉਸ ਨੇ ਆਪਣੇ ਦੁਆਲੇ ਕੀ ਕੀ ਬਦਲਦਾ ਦੇਖਿਆ ਸੀ। ਸਾਰੇ ਕੰਮ ਹੁਣ ਮੇਕਾਨਕੀ ਢੰਗਾਂ ਨਾਲ ਚਲਦੇ ਸਨ।

ਟੈਕਨਾਲੋਜੀ ਦੀਆਂ ਹੱਦਾਂ ਦੇ ਅੰਦਰ ਅੰਦਰ ਈਲੀਆ ਮਾਤਵੀਯੇਵਿਚ ਇਕ ਚੰਗਾ ਬਹੁਪਧਰਾ ਕਾਰੀਗਰ ਸੀ। ਉਹ ਕੇਵਲ ਫ਼ੋਰਮੈਨ ਹੀ ਨਹੀਂ ਸੀ ਸਗੋਂ ਇਕ ਚੰਗਾ ਪ੍ਰਬੰਧਕ ਵੀ ਸੀ। ਜਦੋਂ ਵੀ ਕਦੀ ਉਸ ਤੋਂ ਈਵਾਨ ਸਤੇਪਾਨੋਵਿਚ ਨੇ ਪੁੱਛਿਆ :

"ਕੰਮ ਕਿਵੇਂ ਚਲ ਰਿਹਾ ਹੈ ?"

"ਬਹੁਤ ਬੁਰੀ ਤਰ੍ਹਾਂ, ਈਵਾਨ ਸਤੇਪਾਨੋਵਿਚ।"

"ਕਿਉਂ ? ਕੀ ਮਾਮਲਾ ਹੈ ?"

"ਬਸ ਦੋ ਦਿਨਾਂ ਦਾ ਸਾਮਾਨ ਹੀ ਬਾਕੀ ਰਹਿ ਗਿਆ ਹੈ। ਤੀਜੇ ਦਿਨ ਅਸੀਂ ਹੱਥ ਤੇ ਹੱਥ ਧਰ ਕੇ ਬੈਠੇ ਹੋਵਾਂਗੇ। ਪੇਂਦਾ ਸ਼ਾਪ ਵਾਲੇ ਸਾਡੀ ਲੱਤ ਖਿੱਚ ਰਹੇ ਹਨ।"

ਭਾਵੇਂ ਉਸ ਸਮੇਂ ਉਸ ਕੋਲ ਦੋ ਦਿਨਾਂ ਲਈ ਨਹੀਂ ਸਗੋਂ ਦੋ ਹਫ਼ਤਿਆਂ — ਸਗੋਂ ਕਈ ਵਾਰ ਦੋ ਮਹੀਨਿਆਂ ਜੋਗਾ ਸਾਮਾਨ ਪਿਆ ਹੁੰਦਾ ਸੀ। ਪਰ ਉਹ ਡਾਇਰੈਕਟਰ ਨੂੰ ਹਮੇਸਾ ਸਾਨ ਉਤੇ ਚਾੜ੍ਹੀ ਰਖਦਾ।

ਇਕ ਵਾਰੀ ਫੇਰ ਉਸ ਨੇ ਲਫ਼ਾਫ਼ੇ ਨੂੰ ਆਪਣੀ ਹਥੇਲੀ ਉਤੇ ਰਖ ਕੇ ਜਾਂਚਿਆ। ਹੁਣ ਤੀਕ ਉਹ ਪ੍ਰੋਫੈਸਰ ਕੀ ਬਣ ਗਿਆ ਹੋਵੇਗਾ ? ਉਸ ਨੇ ਲਿਫ਼ਾਫ਼ਾ ਖੋਲ੍ਹਿਆ।

ਇਸ ਵਿਚ ਇਕ ਕਿਤਾਬ ਸੀ। ਇਸ ਉਤੇ ਚੜ੍ਹੀ ਨੀਲੀ ਜਿਲਦ ਉਤੇ ਲਿਖਿਆ ਸੀ : ਅਕਾਦਮੀਸ਼ਨ ਏ. ਐਨ. ਕਰਾਈਲੋਵ*— ਯਾਦਾਂ ਤੇ ਲੇਖ।''

ਕਰਾਈਲੋਵ ! ਕਰਾਈਲੋਵ ਨੂੰ ਭਲਾ ਕੌਣ ਨਹੀਂ ਸੀ ਜਾਣਦਾ ? ਅਲੈਕਸੇਈ ਨਿਕੋਲਾਈਏਵਿਚ ਕਰਾਈਲੋਵ ਨੂੰ। ਉਸ ਨੇ ਬਹੁਤ ਸਾਰੇ ਅਖ਼ਬਾਰਾਂ ਤੇ ਰਸਾਲਿਆਂ ਵਿਚ ਉਸ ਦੇ ਲੇਖ ਪੜ੍ਹੇ ਸਨ। ਉਸ ਦੇ ਲੈਕਚਰ ਸੁਣੇ ਸਨ, ਪਰ ਉਸ ਦੀ ਕੋਈ ਕਿਤਾਬ ਪੜ੍ਹਨ ਦਾ ਕਦੀ ਮੌਕਾ ਨਹੀਂ ਸੀ ਮਿਲਿਆ। ਉਹਨਾਂ ਦੀ ਕਲੱਬ ਦੀ ਲਾਇਬਰੇਰੀ ਵਿਚ ਉਸ ਦੀਆਂ ਪੰਜ ਛੇ ਕਿਤਾਬਾਂ ਸਨ। ਪਰ ਸਾਰੀਆਂ ਹੀ ਹਮੇਸ਼ਾ ਲੋਕ ਲੈ ਕੇ ਪੜ੍ਹਦੇ ਰਹਿੰਦੇ ਸਨ।

ਈਲੀਆ ਮਾਤਵੀਏਵਿਚ ਨੇ ਕਿਤਾਬ ਖੋਲ੍ਹੀ ਤੇ ਉਸ ਦੇ ਪੱਤਰੇ ਫਰੋਲਣ ਲੱਗਾ। ਫਿਰ ਵਿਚੋਂ ਇਕ ਥਾਂ ਤੋਂ ਪੜ੍ਹਨਾ ਸ਼ੁਰੂ ਕੀਤਾ। ਉਹ ਇਸ ਪੁਸਤਕ ਦੇ ਅਧਿਐਨ ਨੂੰ ਕੁਝ ਦਿਨਾਂ ਲਈ ਪਿਛੇ ਪਾਉਣਾ ਚਾਹੁੰਦਾ ਸੀ। ਪਰ ਜਦੋਂ ਉਹ ਇਕ ਵਾਰੀ ਛੇੜ ਬੈਠਾ ਤਾਂ ਉਸ ਦਾ ਛੱਡਣ ਨੂੰ ਜੀ ਨਾ ਕੀਤਾ।

ਈਲੀਆ ਨੇ ਤੀਤੋਵ ਬਾਰੇ ਵੀ ਇਸ ਪੁਸਤਕ ਵਿਚੋਂ ਪੜ੍ਹਿਆ ਜੋ ਪ੍ਰਾਇਮਰੀ ਸਕੂਲ ਵੀ ਪਾਸ ਨਾ ਹੋਣ ਉਪਰੰਤ ਰੂਸ ਦਾ ਇਕ ਪ੍ਰਸਿੱਧ ਜਹਾਜ਼ ਬਣਾਉਣ ਵਾਲਾ ਹੋ ਗੁਜ਼ਰਿਆ ਸੀ। ਵਿਗਿਆਨ ਦੇ ਸਾਰੇ ਨੀਯਮ ਇਕ ਪਾਸੇ ਤੇ ਤੀਤੋਵ ਦੀ ਅੱਖ ਇਕ ਪਾਸੇ। ਉਹ ਕਿਸੇ ਚੀਜ਼ ਨੂੰ ਦੇਖ ਕੇ ਹੀ ਉਸ ਦਾ ਫ਼ਰਕ ਜਾਂ ਉਸ ਵਿਚਲੀ ਗ਼ਲਤੀ ਦਸ ਸਕਦਾ ਸੀ — ਨਾਲ ਉਸ ਗ਼ਲਤੀ ਦਾ ਹੱਲ ਵੀ। ਜਦੋਂ ਉਸ ਨੇ ਦੇਸ਼ ਭਰ ਵਿਚ ਪ੍ਰਸਿੱਧੀ ਪ੍ਰਾਪਤ ਕਰ ਲਈ ਸੀ ਉਦੋਂ ਉਸ ਦੀ ਉਮਰ ੪੮–੪੯ ਸਾਲ ਦੀ ਸੀ।

ਸ਼ਿਫ਼ਟ ਦਾ ਘੁਗੂ ਕਦੋਂ ਦਾ ਬੋਲ ਚੁੱਕਾ ਸੀ। ਪਰ ਆਪਣੇ ਦਫ਼ਤਰ ਦੀ ਇਕਾਂਤ ਵਿਚ ਬੈਠਾ ਈਲੀਆ ਮਾਤਵੀਏਵਿਚ ਪੁਸਤਕ ਪੜ੍ਹੀ ਜਾ ਰਿਹਾ ਸੀ। ਪੜ੍ਹਾਈ ਵੀ ਅਜੀਬ ਚੀਜ਼ ਸੀ ! ਬੰਦਾ ਇਹਨਾਂ ਪੁਸਤਕਾਂ ਤੋਂ ਕਿਵੇਂ ਬਚ ਨਹੀਂ ਸੀ ਸਕਦਾ ! ਉਹ

---

* ਅਲੈਕਸੇਈ ਨਿਕੋਲਾਈਏਵਿਚ ਕਰਾਈਲੋਵ (੧੮੬੩–੧੯੪੫) ਇਕ ਪ੍ਰਸਿੱਧ ਰੂਸੀ-ਜਹਾਜ਼ਾਂ ਦਾ ਮਕੈਨਿਕਸ ਤੇ ਗਣਿਤ-ਵਿਗਿਆਨੀ।

ਉਸ ਦੇ ਨਾਲ ਚਿੰਬੜੀਆਂ ਰਹਿੰਦੀਆਂ ਹਨ। ਪੜ੍ਹਾਈ! ਪਰ ਉਹ ਹੁਣ ਕਿਥੇ ਪੜ੍ਹੇ? ਤੇ ਕਿਵੇਂ? ਤੇ ਕੀ? ਲੋਕ ਤਾਂ ਦਸ ਦਸ ਸਾਲ ਵਿਦਿਆਲਿਆਂ ਵਿਚ ਲਗਾਉਂਦੇ ਸਨ......ਪਰ ਜੇ ਹੁਣ ਤੁਸੀਂ ਪੜ੍ਹਨਾ ਸ਼ੁਰੂ ਕਰੋ ਤਾਂ ਮਰਨ ਵੇਲੇ ਤੀਕ ਵੀ ਪੜ੍ਹਾਈ ਖ਼ਤਮ ਨਹੀਂ ਕਰ ਸਕਦੀਆਂ ਫੇਰ ਵੀ ਵਿਗਿਆਨ ਉਤੇ ਪੂਰੀ ਤਰ੍ਹਾਂ ਕਾਬੂ ਨਹੀਂ ਪਾ ਸਕਦੇ। ਇਸ ਬਾਰੇ ਕਿਸ ਨਾਲ ਗੱਲ ਕੀਤੀ ਜਾ ਸਕਦੀ ਸੀ? ਐਨਤੋਨ ਨਾਲ? ਹੋ ਸਕਦਾ ਹੈ ਉਹ ਕੋਈ ਚੰਗੀ ਗੱਲ ਦਸ ਸਕੇ। ਪਰ ਤੈਨੂੰ ਟੱਬਰ ਵਿਚ ਆਪਣਾ ਰੋਹਬ ਵੀ ਤਾਂ ਰਖਣਾ ਹੀ ਪਵੇਗਾ। ਡਾਇਰੈਕਟਰ ਜਾਂ ਪਾਰਟੀ ਪ੍ਰਬੰਧਕ ਨੂੰ ਮਿਲਣ ਚਲਾਂ? ਉਹ ਇਸ ਨੂੰ ਗ਼ਲਤ ਹੀ ਨਾ ਸਮਝ ਬੈਠਣ। ਸ਼ਾਇਦ ਉਹ ਸਮਝਣ ਕਿ ਹੁਣ ਮੈਂ ਬੁੱਢਾ ਹੋ ਗਿਆ ਹਾਂ। ਤੇ ਉਹ ਮੇਰੇ ਲਈ ਕੋਈ ਸੌਖਾ ਕੰਮ ਲੱਭ ਲੈਣ? ਭਲਾ ਜੇ ਕਿਸੇ ਪੁਰਾਣੇ ਇੰਜੀਨੀਅਰ ਨੂੰ ਸ਼ਰਾਬ ਪੀਣ ਲਈ ਬੁਲਾਵਾਂ ਤੇ ਉਸ ਕੋਲੋਂ ਪੁੱਛ ਦੇਖਾਂ? ਪਰ ਕੀ ਇਹ ਗੱਲ ਯੋਗ ਲੱਗੇਗੀ? ਪਰ ਪੁਰਾਣੇ ਇੰਜੀਨੀਅਰਾਂ ਨੂੰ ਤਾਂ ਆਪਣੇ ਸਕੂਲ ਦੀਆਂ ਗੱਲਾਂ ਹੀ ਭੁੱਲ ਚੁਕੀਆਂ ਹੋਣਗੀਆਂ। ਪਰ ਕੀ ਹਰਜ ਹੈ? ਤੀਤੋਵ ਨੇ ਵੀ ਮੁੱਢਲਾ ਅਲਜਬਰਾ ਤੇ ਜਿਉਮੈਟਰੀ ਸਿੱਖੀ ਹੀ ਸੀ।

ਨਹੀਂ, ਪੁਰਾਣੇ ਇੰਜੀਨੀਅਰ ਉਸ ਨੂੰ ਇਸ ਬਾਰੇ ਯੋਗ ਸਲਾਹ ਨਹੀਂ ਦੇ ਸਕਦੇ ਸਨ। ਫੇਰ ਹੋਰ ਕੌਣ ਦੇ ਸਕਦਾ ਸੀ?

ਉਸ ਦੇ ਮਨ ਵਿਚ ਦੋ ਤਿੰਨ ਵਾਰੀ ਇੰਜੀਨੀਅਰਾਂ ਦਾ ਖ਼ਿਆਲ ਆਇਆ ਤੇ ਫਿਰ ਜੀਨਾ ਇਵਾਨੋਵਾ ਦਾ ਤੋਨੀਸਾ ਦੀ ਸਹੇਲੀ। ਉਸ ਸੋਚਿਆ ਕਿ ਇਸ ਕੁੜੀ ਦੇ ਹਾਲੀ ਦਿਨ ਹਨ ਕਿ ਉਹ ਚੰਗੀ ਇੰਜੀਨੀਅਰ ਬਣ ਸਕੇ। ਉਸ ਨੂੰ ਇਹ ਵੀ ਯਾਦ ਆਇਆ ਕਿ ਉਹ ਉਸ ਕੋਲ ਦਫ਼ਤਰ ਵਿਚ ਆ ਕੇ ਜਿਵੇਂ ਕੰਮ ਮੰਗ ਰਹੀ ਸੀ। ਪਰ ਉਸ ਸਮੇਂ ਉਸ ਟਾਲ ਦਿਤਾ ਸੀ। ਹਾਂ, ਜੀਨਾ ਨੂੰ ਆਪਣੇ ਕੰਮ ਦਾ ਪਤਾ ਹੈ — ਉਹ ਜ਼ਰੂਰ ਹੀ ਤਰੱਕੀ ਕਰ ਸਕਦੀ ਹੈ।

ਅਖ਼ੀਰ ਈਲੀਆ ਨੇ ਫ਼ੈਸਲਾ ਕੀਤਾ ਕਿ ਉਹ ਜਾ ਕੇ ਉਸ ਕੁੜੀ ਨਾਲ ਗੱਲ ਕਰੇ। ਸਾਧਾਰਨ ਤੌਰ ਉਤੇ — ਬਿਨਾਂ ਬਹੁਤੀ ਉਤਸੁਕਤਾ ਦਿਖਾਉਣ ਤੋਂ। ਉਹ ਪਤਾ ਕਰੇਗਾ ਕਿ ਕਿਵੇਂ ਤੇ ਕੀ ਪੜ੍ਹਿਆ ਜਾਵੇ ਕਿ ਬੰਦਾ ਸ਼ਿੱਪ ਬਿਲਡਿੰਗ ਦੇ ਵਿਗਿਆਨ ਵਿਚ ਪਿਛੇ ਨਾ ਰਹਿ ਸਕੇ।

ਹੁਣ ਈਲੀਆ ਮਾਤਵੀਯੇਵਿਚ ਨੇ ਆਪਣੇ ਇਸ ਫ਼ੈਸਲੇ ਉਤੇ ਅਮਲ ਕਰਨ ਦੀ ਪੱਕੀ ਧਾਰ ਲਈ ਸੀ। ਆਖ਼ਰ ਇਕ ਦਿਨ ਉਹ ਜ਼ੀਨਾ ਨੂੰ ਮਿਲਣ ਚਲਾ ਗਿਆ। ਉਹ ਦੇਰ ਨਾਲ ਗਿਆ, ਜਦੋਂ ਹਨੇਰਾ ਹੋ ਚੁਕਾ ਸੀ ਤਾਂ ਜੋ ਉਸ ਨੂੰ ਅਲੈਕਸੇਈ ਨਾ ਮਿਲ ਪਵੇ। ਜ਼ੀਨਾ ਨੂੰ ਵੀ ਉਸੇ ਥਾਂ ਇਕ ਫ਼ਲੈਟ ਮਿਲਿਆ ਸੀ ਜਿਥੇ ਅਲੈਕਸੇਈ ਰਹਿੰਦਾ ਸੀ। ਪਰ ਉਸ ਦੀਆਂ ਪੌੜੀਆਂ ਵਖਰੀਆਂ ਸਨ। ਜੇ ਕਿਧਰੇ ਉਹ ਮਿਲ ਪਿਆ

ਤਾਂ ਉਸ ਬਦਮਾਸ਼ ਨੇ ਗ਼ਲਤ ਗੱਲ ਸਮਝ ਬੈਠਣੀ ਸੀ।

ਜ਼ੀਨਾ ਨੇ ਜਦੋਂ ਈਲੀਆ ਮਾਤਵੀਯੇਵਿਚ ਨੂੰ ਬੂਹੇ ਉਤੇ ਖਲੋਤਿਆਂ ਦੇਖਿਆ ਤਾਂ ਉਸ ਨੂੰ ਸਮਝ ਨਾ ਆਈ ਕਿ ਉਸ ਨੂੰ ਕੀ ਆਖੇ — ਈਲੀਆ ਮਾਤਵੀਯੇਵਿਚ — ਪ੍ਰਸਿੱਧ ਜ਼ੁਰਬੀਨ ਜਿਸ ਅਗੇ ਉਹ ਝੁਕਣ ਲਈ ਤੇ ਉਸ ਦੀ ਪੂਜਾ ਕਰਨ ਲਈ ਤਿਆਰ ਸੀ। ਉਸ ਨੂੰ ਚਿੱਤ ਚੇਤਾ ਵੀ ਨਹੀਂ ਸੀ ਕਿ ਉਹ ਬੰਦਾ ਖ਼ੁਦ ਚਲ ਕੇ ਉਸ ਨੂੰ ਮਿਲਣ ਆਵੇਗਾ।

ਜ਼ੀਨਾ ਨੇ ਈਲੀਆ ਮਾਤਵੀਯੇਵਿਚ ਨੂੰ ਇਕ ਨਿੱਕੇ ਜਿਹੇ ਸੋਫ਼ੇ ਉਤੇ ਬਿਠਾਇਆ। ਉਸ ਦੇ ਘਰ ਦਾ ਸਾਮਾਨ ਸਾਦਾ ਤੇ ਸਸਤਾ ਸੀ। ਈਲੀਆ ਨੇ ਉਸ ਦੇ ਸਾਫ਼-ਸਫ਼ਾਫ਼ ਕਮਰੇ ਵਿਚ ਨਜ਼ਰ ਮਾਰੀ। ਉਸ ਦੀ ਨਿਗਾਹ ਫ਼ਰਸ਼ ਉਤੇ ਇਕ ਪਾਣੀ ਦੇ ਦਾਗ਼ ਉਤੇ ਗਈ। ਇਹ ਉਸ ਦੇ ਬੂਟਾਂ ਨਾਲੋਂ ਬਰਫ਼ ਲਹਿ ਕੇ ਪਿਘਲ ਗਈ ਸੀ। ਉਸ ਨੇ ਖਸਿਆਣਾ ਜਿਹਾ ਹੋ ਕੇ ਕਿਹਾ :

"ਖਿਮਾ ਕਰਨਾ, ਮੈਂ ਤੁਹਾਡਾ ਫ਼ਰਸ਼ ਖ਼ਰਾਬ ਕਰ ਦਿਤਾ ਹੈ", ਉਸ ਦੇ ਚਿਹਰੇ ਉਤੇ ਸ਼ਰਮਿੰਦਗੀ ਭਰੀ ਮੁਸਕ੍ਰਾਹਟ ਸੀ।

"ਉਹ, ਕੋਈ ਗੱਲ ਨਹੀਂ, ਈਲੀਆ ਮਾਤਵੀਯੇਵਿਚ !" ਜ਼ੀਨਾ ਨੇ ਉਸ ਨੂੰ ਨਿਸ਼ਚਿਤ ਹੋ ਜਾਣ ਲਈ ਕਿਹਾ ਤੇ ਆਪ ਮੇਜ਼ ਉਤੇ ਚਾਹ ਦਾ ਸਾਮਾਨ ਟਿਕਾਉਣ ਲੱਗੀ।

"ਹੁਣ ਚਾਹ ਦੀ ਖੇਚਲ ਨਾ ਕਰ। ਮੈਂ ਤਾਂ ਐਵੇਂ ਇਕ ਮਿੰਟ ਲਈ ਆਇਆ ਹਾਂ ...... ਬਸ ਏਨਾ ਦੇਖਣ ਲਈ ਕਿ ਤੇਰਾ ਕੀ ਹਾਲ ਹੈ।"

ਉਸ ਦੇ ਹਰ ਸ਼ਬਦ ਉਤੇ ਜ਼ੀਨਾ ਸਗੋਂ ਵਧੇਰੇ ਭੰਵਤਰ ਰਹੀ ਸੀ। ਉਸ ਨੂੰ ਸਮਝ ਨਹੀਂ ਸੀ ਆ ਰਹੀ, ਕਿ ਈਲੀਆ ਮਾਤਵੀਯੇਵਿਚ ਉਸ ਨੂੰ ਕਿਉਂ ਮਿਲਣ ਆਇਆ ਸੀ। ਇਕ ਗੱਲ ਸਪਸ਼ਟ ਸੀ ਕਿ ਉਹ ਕੇਵਲ ਇਹ ਦੇਖਣ ਲਈ ਨਹੀਂ ਸੀ ਆਇਆ ਕਿ ਉਸ ਦਾ ਕੀ ਹਾਲ ਸੀ।

ਜ਼ੀਨਾ ਦੀ ਇਕ ਨਿੱਕੀ ਜਿਹੀ ਲਾਇਬਰੇਰੀ ਸੀ। ਨਿੱਕੇ ਨਿੱਕੇ ਸ਼ੈਲਫ਼ਾਂ ਉਤੇ ਕਿਤਾਬਾਂ ਚਿਣ ਕੇ ਰਖੀਆਂ ਹੋਈਆਂ ਸਨ। ਈਲੀਆ ਮਾਤਵੀਯੇਵਿਚ ਨੇ ਉਹਨਾਂ ਵਿਚੋਂ ਸਭ ਤੋਂ ਮੋਟੀ ਕਿਤਾਬ ਚੁੱਕ ਲਈ — ਟੈਕਨੌਲੋਜੀ ਆਫ਼ ਸ਼ਿਪ ਬਿਲਡਿੰਗ।" ਇਸ ਨੂੰ ਵਿਚਾਲਿਓਂ ਖੋਲ੍ਹਿਆ ਤੇ ਉਸ ਦੇ ਵਰਕੇ ਫਰੋਲਣ ਲੱਗਾ। ਉਸ ਨੂੰ ਉਥੇ ਲਿਖੀਆਂ ਸਾਰੀਆਂ ਗੱਲਾਂ ਦਾ ਗਿਆਨ ਸੀ। ਬੀੜਾਂ ਬੰਨ੍ਹਣੀਆਂ, ਪੇਂਦਾ ਲਗਾਉਣਾ, ਜੋੜਨਾ, ਮੇਰੂ ਕੱਢਣ ਦਾ ਕੰਮ, ਰਿਬਟਾਂ ਲਗਾਉਣੀਆਂ, ਨਿਸ਼ਾਨਦੇਹੀ ਕਰਨ, ਵੈੱਲਡਿੰਗ ...... ਸਭਨਾਂ ਗੱਲਾਂ ਦਾ।

ਪਰ ਫੇਰ ਉਸ ਦੀ ਨਜ਼ਰ ਇਕ ਪੰਨੇ ਉਤੇ ਪਈ ਜਿਸ ਉਤੇ ਨਕਸ਼ੇ ਤੇ ਲਕੀਰਾਂ ਖਿੱਚੀਆਂ ਹੋਈਆਂ ਸਨ। ਇਹ ਪੈਂਦੇ ਦੀਆਂ ਚਾਦਰਾਂ ਉਤੇ ਬਿਨਾਂ ਪੈਟਰਨ ਤੋਂ ਨਿਸ਼ਾਨ-

ਦੇਹੀ ਕਰਨ ਬਾਰੇ ਸੀ। ਈਲੀਆ ਮਾਤਵੀਯੇਵਿਚ ਨੇ ਦੇਖਿਆ ਕਿ ਇਥੇ ਉਹੋ ਤਰੀਕਾ ਦਸਿਆ ਹੋਇਆ ਸੀ ਜਿਹੜਾ ਉਨ੍ਹਾਂ ਪੇਂਦੇ ਦੀ ਦੂਹਰੀ ਚਾਦਰ ਲਗਾਉਣ ਲਈ ਵਰਤਿਆ ਸੀ। ਨਾਲ ਹੀ ਗਣਿਤ-ਵਿਧੀਆਂ ਵੀ ਦਿਤੀਆਂ ਹੋਈਆਂ ਸਨ...... ਇਹ ਉਹੋ ਹੀ ਤਾਂ ਹਨ। ਹੋ ਕੀ ਸਕਦਾ ਹੈ, ਭਲਾ ?

ਜ਼ੀਨਾ ਨੇ ਵੀ ਕਿਤਾਬ ਉਤੇ ਨਜ਼ਰ ਮਾਰੀ।

"ਇੰਜੀਨੀਅਰ ਚੇਲਨੋਕੋਵ ਦਾ ਤਰੀਕਾ ?" ਉਹ ਬੋਲੀ। "ਇਹ ਤਰੀਕਾ ਹੁਣ ਪੁਰਾਣਾ ਹੋ ਚੁਕਾ ਹੈ — ਕਿਉਂ ਈਲੀਆ ਮਾਤਵੀਯੇਵਿਚ, ਕੀ ਖ਼ਿਆਲ ਹੈ ਤੁਹਾਡਾ ?"

ਈਲੀਆ ਨੂੰ ਨਿਸ਼ਾਨਦੇਹੀ ਕਰਨ ਦਾ ਪ੍ਰੈਕਟੀਕਲ ਢੰਗ ਆਉਂਦਾ ਸੀ।

"ਇਹ ਪੁਰਾਣਾ ਢੰਗ ਕਿਉਂ ਹੈ। ਇਹ ਕਿਤਾਬ ਤਾਂ ੧੯੪੬ ਵਿਚ ਛਪੀ ਹੈ।"

ਪਰ ਹੁਣ ਅਸੀਂ ੧੯੪੬ ਤੋਂ ਕਿਤਨਾ ਅਗਾਂਹ ਚਲੇ ਗਏ ਹਾਂ। ਦੇਖਿਆ, ਤੁਹਾਨੂੰ ਕਿਤਨੀਆਂ ਗਣਿਤ-ਵਿਧੀਆਂ ਤਿਆਰ ਕਰਨੀਆਂ ਪੈਂਦੀਆਂ ਹਨ ? ਹੁਣ ਤੁਸੀਂ ਇਸ ਮਸਲੇ ਨੂੰ ਵਧੇਰੇ ਸਾਦਗੀ ਤੇ ਪੱਕੀ ਤਰ੍ਹਾਂ ਹੱਲ ਕਰ ਸਕਦੇ ਹੋ।"

"ਠੀਕ ਫੇਰ ਮੈਨੂੰ ਦਸੋ ਕਿਸ ਤਰ੍ਹਾਂ ਕਰੋਗੇ, ਤੁਸੀਂ।" ਈਲੀਆ ਮਾਤਵੀਯੇਵਿਚ ਦਾ ਚੇਹਰਾ ਖਿੜ ਉਠਿਆ। "ਚਾਹ ਠਹਿਰ ਕੇ ਪੀ ਲਵਾਂਗੇ। ਮੈਂ ਤਾਂ ਸਦੀਆਂ ਤੋਂ ਨਿਸ਼ਾਨਦੇਹੀ ਨਹੀਂ ਕਰ ਕੇ ਦੇਖੀ। ਮੇਰਾ ਕੰਮ ਜਹਾਜ਼ ਨੂੰ ਜੋੜਨਾ ਹੈ। ਮੈਂ ਨਿਸ਼ਾਨ-ਦੇਹੀ ਤਾਂ ਉਕਾ ਹੀ ਭੁੱਲ ਬੈਠਾ ਹਾਂ।"

ਜ਼ੀਨਾ ਨੇ ਸੋਚਿਆ ਕਿ ਉਹ ਉਸ ਦੇ ਗਿਆਨ ਦਾ ਇਮਤਿਹਾਨ ਲੈਣਾ ਚਾਹੁੰਦਾ ਸੀ। ਉਸ ਨੇ ਇਕ ਕਾਪੀ ਤੇ ਪੈਂਸਿਲ ਲਈ ਅਤੇ ਸਾਰਾ ਢੰਗ ਦਸਣਾ ਸ਼ੁਰੂ ਕੀਤਾ। ਉਹ ਲਕੀਰ ਤੇ ਫ਼ਰਜ਼ੀ ਚਾਦਰਾਂ ਉਤੇ ਫ਼ਰਜ਼ੀ ਨੁਕਤੇ ਲਗਾ ਕੇ ਦਸਣ ਲਗੀ।

"ਕੋਈ ਗੱਲ ਨਹੀਂ। ਵੱਡੀ ਗੱਲ ਤਾਂ ਸਿਧਾਂਤ ਹੈ।"

ਅਖ਼ੀਰ ਜ਼ੀਨਾ ਨੇ ਅੰਕੜਿਆਂ ਤੇ ਨਿਸ਼ਾਨੀਆਂ ਦੀ ਇਤਨੀ ਲੰਮੀ ਸੂਚੀ ਬਣਾ ਲਈ ਜਿਸ ਨੂੰ ਦੇਖ ਕੇ ਈਲੀਯਾ ਮਾਤਵੀਯੇਵਿਚ ਹੱਸੇ ਬਿਨਾਂ ਨਾ ਰਹਿ ਸਕਿਆ।

"ਇਹ ਵਧੀਆ ਤਰੀਕਾ ਹੈ, ਮੈਂ ਕਹਾਂਗਾ !"

"ਪਰ ਕੀ ਇਹ ਠੀਕ ਹੈ ?"

ਈਲੀਆ ਨੂੰ ਰੱਤੀ ਵੀ ਖ਼ਿਆਲ ਨਹੀਂ ਸੀ, ਪਰ ਉਸ ਨੇ ਬੜੇ ਜ਼ਬ੍ਹੇ ਨਾਲ ਉੱਤਰ ਦਿਤਾ :

"ਬਿਲਕੁਲ ਠੀਕ ! ਪਰ ਮੈਂ ਤਾਂ ਐਵੇਂ ਹੀ ਦੇਖਣ ਲਈ ਉਤਸੁਕਤ ਸਾਂ। ਤਾਂ ਇਹ ਹੈ ਵਿਸਥਾਰਕ ਜਿਊਮੈਟਰੀ ? ਹੈ ਨਾ ?" ਈਲੀਆ ਨੇ ਇਕ ਹੋਰ ਕਿਤਾਬ ਖੋਲ੍ਹੀ। "ਤੂੰ ਕਿਤਨੇ ਕੁ ਵਿਸ਼ਿਆਂ ਦੀ ਪੜ੍ਹਾਈ ਕਰ ਚੁਕੀ ਹੈਂ ?"

ਜ਼ੀਨਾ ਨੇ ਆਪਣੇ ਮਨ ਉਤੇ ਜ਼ੋਰ ਦਿਤਾ : ਆਖ਼ਰ ਸੈਕਟਰ ਦਾ ਚੀਫ਼ ਕਿਉਂ

ਆਇਆ ਸੀ ? ਸ਼ਾਇਦ ਡਾਇਰੈਕਟਰ ਨੇ ਤੇ ਇਸ ਨੇ ਮੈਨੂੰ ਪਰਦੇ ਪਿਛੇ ਰਖਣ ਦਾ ਫ਼ੈਸਲਾ ਬਦਲ ਲਿਆ ਹੈ। ਸ਼ਾਇਦ ਉਹ ਮੈਨੂੰ ਅਸੈਂਬਲੀ ਲਾਈਨ ਉਤੇ ਲਗਾਉਣਾ ਚਾਹੁੰਦੇ ਹਨ ਅਤੇ ਈਲੀਆ ਨੇ ਮੇਰੇ ਗਿਆਨ ਨੂੰ ਪਰਖਣ ਦਾ ਫ਼ੈਸਲਾ ਕੀਤਾ ਹੈ। ਕਮਾਲ ਹੈ ! ਬੜਾ ਮਜ਼ਾ ਆਵੇਗਾ।

ਈਲੀਆ ਮਾਤਵੀਯੇਵਿਚ ਉਸ ਦੀਆਂ ਗੱਲਾਂ ਸੁਣਦਾ ਰਿਹਾ ਤੇ ਉਸ ਦੇ ਮੱਥੇ ਉਤੇ ਤਿਊੜੀ ਪੈ ਗਈ। ਉਹ ਖ਼ੁਦ ਵੀ ਕੁਝ ਸੋਚ ਰਿਹਾ ਸੀ। ਜੇ ਉਹ ਉਸ ਦੇ ਸਿਧਾਂਤ ਤੇ ਤਜਰਬੇ ਨੂੰ ਮਿਲ ਸਕੇ। ਕਿਤਨਾ ਵਧੀਆ ਇੰਜੀਨੀਅਰ ਮਿਲ ਜਾਵੇਗਾ ਤੁਹਾਨੂੰ ! ਮੁਸ਼ਕਲ ਤਾਂ ਇਹ ਸੀ ਕਿ ਕਿਸੇ ਕੋਲ ਕੇਵਲ ਤਜਰਬਾ ਹੀ ਸੀ ਸਿਧਾਂਤ ਨਹੀਂ। ਐਨਤੋਨ ਨੂੰ ਹੀ ਲੈ ਲਵੋ ...... ਉਹ ਖ਼ੁਸ਼ਕਿਸਮਤ ਨਿਕਲਿਆ। ਇਸੇ ਕਰ ਕੇ ਤਾਂ ਉਹ ਉੱਨਤੀ ਦੀ ਪੌੜੀ ਉਤੇ ਇਤਨੀ ਤੇਜ਼ੀ ਨਾਲ ਚੜ੍ਹ ਰਿਹਾ ਹੈ। ਜਦੋਂ ਉਹ ਹਾਲੀਂ ਮੁੰਡਾ ਖੁੰਡਾ ਹੀ ਸੀ ਉਦੋਂ ਉਸ ਨੇ ਦਸਤੀ ਤਜਰਬਾ ਪ੍ਰਾਪਤ ਕਰ ਲਿਆ ਸੀ ਤੇ ਹੁਣ ਛੇ ਵਰ੍ਹੇ ਲਗਾ ਕੇ ਸਿਧਾਂਤ ਦਾ ਮਾਹਿਰ ਬਣ ਗਿਆ ਸੀ। ਵੱਡੀ ਗੱਲ ਤਾਂ ਬੰਦੇ ਦਾ ਇਰਾਦਾ ਹੈ — ਜੇ ਇਰਾਦਾ ਪੱਕਾ ਹੋਵੇ ਤਾਂ ਸਭ ਕੁਝ ਹੋ ਸਕਦਾ ਹੈ। ਪਰ ਜੇ ਬੰਦਾ ਇਹਨਾਂ ਕਿਤਾਬਾਂ ਨੂੰ ਪੜ੍ਹਨ ਬੈਠ ਜਾਵੇ ਤਾਂ ਦਸ ਸਾਲ ਨਹੀਂ ਮੁਕਣਗੀਆਂ।

"ਹੂੰ —ਮ-ਮ..." ਉਸ ਨੇ ਆਪਣੀ ਸੇਹਲੀ ਨੂੰ ਫਰਕਾਇਆ।

ਜ਼ੀਨਾ ਦੀਆਂ ਅੱਖਾਂ ਵਿਚ ਚਿਤਾਵਨੀ ਸੀ : ਕੀ ਈਲੀਆ ਮਾਤਵੀਯੇਵਿਚ ਉਸ ਦੀਆਂ ਗੱਲਾਂ ਤੋਂ ਅਸੰਤੁਸ਼ਟ ਸੀ। ਸ਼ਾਇਦ ਉਸ ਦਾ ਇਤਨੀਆਂ ਗੱਲਾਂ ਕਰਨਾ ਹੀ ਉਸ ਦੇ ਵਿਰੁੱਧ ਗਿਆ ਸੀ। ਉਂਜ ਵੀ ਈਲੀਆ ਮਾਤਵੀਯੇਵਿਚ ਦਾ ਕਿਤਨਾ ਰੋਅਬ ਸੀ। ਜ਼ੀਨਾ ਨੂੰ ਪਤਾ ਸੀ ਕਿ ਉਸ ਕੋਲ ਇੰਜੀਨੀਅਰੀ ਦਾ ਕੋਈ ਡਿਪਲੋਮਾ ਨਹੀਂ ਸੀ, ਪਰ ਉਹ ਇਕ ਕੁਦਰਤੀ ਤੌਰ ਉਤੇ ਪ੍ਰਤਿਭਾਸ਼ਾਲੀ ਬੰਦਾ ਸੀ ਇਸ ਕੋਲ ਅੰਤਾਂ ਦਾ ਤਜਰਬਾ ਸੀ। ਦੇਖੋ ਨਾ ਜਦੋਂ ਬੰਦਾ ਆਖਦਾ ਹੈ — ਕੁਦਰਤੀ ਸੋਨਾ, ਤਾਂ ਸਾਡੀਆਂ ਅੱਖਾਂ ਸਾਹਮਣੇ ਇਕ ਚਮਕੀਲਾ ਢੇਲਾ ਆ ਜਾਂਦਾ ਹੈ — ਅਣਤਰਾਸ਼ਿਆ ਤੇ ਅਪੱਧਰ। ਪਰ ਉਹ ਖ਼ੁਦ ਵਿਚਾਰਾ ਕੀ ਸੀ :— "ਇਕ ਸਾਧਾਰਨ ਜਿਹਾ ਇੰਜੀਨੀਅਰ।" ਜ਼ੀਨਾ ਨੇ ਸੋਚਿਆ ਤੇ ਉਹ ਉਦਾਸ ਹੋ ਗਈ।

ਈਲੀਆ ਨੂੰ ਚਾਹ ਦੀ ਕੋਈ ਲੋੜ ਨਹੀਂ ਸੀ। ਉਹ ਚਾਹ ਦੀ ਥਾਂ ਕਾਫ਼ੀ ਪਸੰਦ ਕਰਦਾ ਸੀ। ਉਹ ਵੀ ਅਗਾਫੀਆ ਕਾਰਪੋਵਨਾ ਦੀ ਬਣਾਈ ਹੋਈ। ਜ਼ੀਨਾ ਨਾਲ ਅੱਧਾ ਪਿਆਲਾ ਪੀ ਕੇ ਉਸ ਨੇ ਆਗਿਆ ਮੰਗੀ ਤੇ ਚਲਾ ਗਿਆ। ਉਸ ਨੂੰ ਇਸ ਗੱਲ ਦਾ ਪੂਰਾ ਯਕੀਨ ਹੋ ਗਿਆ ਸੀ ਕਿ ਉਹ ਸਾਰੀ ਉਮਰ ਵਿਗਿਆਨ ਉਤੇ ਪੂਰਾ ਕਾਬੂ ਨਹੀਂ ਪਾ ਸਕਦਾ। ਜਿਸ ਸੜਕ ਉਤੇ ਉਹ ਜਾ ਰਿਹਾ ਸੀ ਉਸ ਉਤੇ "ਵਾਈਟ ਬੀਅਰ" ਸ਼ਰਾਬਖ਼ਾਨੇ ਦੀ ਵੱਡੀ ਬਿਲਡਿੰਗ ਖਲੋਤੀ ਹੋਈ ਸੀ — ਬਾਰਨ ਤੇ ਕੇਬਲ ਸਟ੍ਰੀਟ ਦੇ

ਮੋੜ ਉਤੇ। ਈਲੀਆ ਮਾਤਵੀਯੇਵਿਚ ਦੇ ਕੋਲੋਂ ਦੀ ਇਕ ਲੜਖੜਾਉਂਦਾ ਹੋਇਆ ਨੌਜਵਾਨ ਲੰਘਿਆ। ਉਸ ਦਾ ਹੈਟ ਸਿਰ ਦੇ ਪਿਛਲੇ ਪਾਸੇ ਟਿਕਾਇਆ ਹੋਇਆ ਸੀ। ਕਾਲਰ ਦੇ ਬਟਨ ਖੁਲ੍ਹੇ। ਉਹ ਆਪਣੀ ਪੂਰੀ ਆਵਾਜ਼ ਵਿਚ ਉੱਚੀ ਉੱਚੀ ਗੀਤ ਗਾ ਰਿਹਾ ਸੀ। ਜਿਵੇਂ ਉਹ ਇਸ ਠੰਡੀ ਹਵਾ ਵਿਚ ਆਪਣੇ ਤਮਾਕੂ ਦੇ ਧੂੰਏਂ ਨਾਲ ਭਰੇ ਫੇਫੜੇ ਸਾਫ਼ ਕਰ ਰਿਹਾ ਹੋਵੇ :

"ਨਾ ਮੈਂ ਲੋਚਾਂ ਤੁਰਕੀ ਦੇ ਸਾਹਿਲ,
ਨਾ ਮੈਂ ਚਾਹਾਂ ਕੁੱਲ ਅਫ਼ਰੀਕਾ—ਆ—ਆ!"

"ਫੇਰ ਤੂੰ ਹੋਰ ਵੀ ਚਾਹੁੰਦਾ ਹੈਂ ?" ਈਲੀਆ ਮਾਤਵੀਯੇਵਿਚ ਨੇ ਪੁੱਛਿਆ। "ਕੌਣ ਹੈਂ ਤੂੰ ?"

"ਕੌਣ ਹਾਂ ਮੈਂ ? ਮੇਰੀ ਬੀਵੀ ਖ਼ਜ਼ਾਨਚੀ ਹੈ।"

"ਹੁਣ ਤੇਰਾ ਖ਼ਜ਼ਾਨਾ ਤਾਂ ਖ਼ਾਲੀ ਹੋ ਗਿਆ ਹੋਵੇਗਾ।"

"ਕਿਸ ਨੂੰ ਪਰਵਾਹ ਹੈ, ਜ਼ਿੰਦਗੀ ਬਹੁਤ ਅਮੀਰ ਹੈ। ਇਸ ਨੂੰ ਮਾਣੋ, ਦੋਸਤ! ਤੇਰੇ ਭਰਵੱਟੇ ਕਿਤਨੇ ਪਿਆਰੇ ਹਨ — ਸ਼ਿਕਰੇ ਵਰਗੇ। ਮੈਨੂੰ ਸ਼ਿਕਰਾ ਚੰਗਾ ਲਗਦਾ ਹੈ। ਉਸ ਦੀ ਆਵਾਜ਼ ਬੜੀ ਪਿਆਰੀ ਹੁੰਦੀ ਹੈ। ਮੇਰੇ ਪਿਉ ਨੇ ਇਕ ਸ਼ਿਕਰਾ ਪਿੰਜਰੇ ਵਿਚ ਰਖਿਆ ਹੋਇਆ ਸੀ। ਉਸ ਤੋਂ ਡਰਦੀ ਮੇਰੀ ਮਾਂ ਰੇਲਵੇ ਦੇ ਕਾਂਟੇ ਵਾਲੇ ਕੋਲ ਚਲੀ ਗਈ, "ਉਹੀ" ਮੈਨੂੰ ਇਸ ਦੁਨੀਆ ਵਿਚ ਲਿਆਉਣ ਦਾ ਕਾਰਨ ਬਣਿਆ।"

"ਕੌਣ ? ਸ਼ਿਕਰਾ ?"

"ਸ਼ਿਕਰਾ — ਐਸੀ ਤੈਸੀ ਉਸ ਦੀ! ਉਹ ਕਾਂਟੇ ਵਾਲਾ" ਮੁੰਡਾ ਨਸ਼ੇ ਦੀ ਝੋਕ ਨਾਲ ਡੋਲਿਆ ਤੇ ਬੂਹੇ ਵਲ ਮੁੜਿਆ।

"ਉਏ ਭਾਈ, ਸੁਣ!" ਈਲੀਆ ਮਾਤਵੀਯੇਵਿਚ ਨੇ ਉਸ ਨੂੰ ਬਾਹੋਂ ਫੜ ਕੇ ਜ਼ੋਰ ਦੀ ਕਿਹਾ। "ਤੈਨੂੰ ਇਥੇ ਭਿਜਣ ਦੀ ਥਾਂ ਬੈਠ ਕੇ ਕੋਈ ਕਿਤਾਬ ਪੜ੍ਹਨੀ ਚਾਹੀਦੀ ਸੀ, ਮੂਰਖਾ। ਲੋਕ ਤਾਂ ੫੦ ਸਾਲ ਦੀ ਉਮਰ ਵਿਚ ਵੀ ਪੜ੍ਹਨਾ ਸ਼ੁਰੂ ਕਰ ਦੇਂਦੇ ਨੇ। ਤੂੰ ਕੀ ਹੈਂ ਕਾਮਾ ਕਿ ਕੁਝ ਹੋਰ ?"

ਮੁੰਡੇ ਨੇ ਬੜੇ ਪਿਆਰ ਲਾਲ ਉੱਤਰ ਦਿਤਾ। ਈਲੀਆ ਮਾਤਵੀਯੇਵਚ ਦੀਆਂ ਸੰਘਣੀਆਂ ਸੇਹਲੀਆਂ ਤੇ ਤੇਜ਼ ਨਜ਼ਰਾਂ ਨੇ ਉਸ ਉਤੇ ਚੰਗਾ ਅਸਰ ਪਾਇਆ ਸੀ।

"ਇਕ ਟਰਨਰ", ਉਸ ਕਿਹਾ।

"ਕਿਥੋਂ ਦਾ ?"

"ਉਥੋਂ......ਇੰਜੀਨੀਅਰਿੰਗ ਸ਼ਾਪ ਦਾ......"

"ਦੇਖ, ਟਰਨਰ। ਤੂੰ ਕਿਰਤੀ ਸ਼੍ਰੇਣੀ ਦਾ ਬੰਦਾ ਹੈਂ, ਸਭ ਤੋਂ ਮੁਹਰਲੀ ਸ਼੍ਰੇਣੀ ਦਾ ਤੇ ਤੂੰ ਲਾਟ ਸਾਹਿਬਾਂ ਵਾਲੇ ਕੰਮ ਕਰਦਾ ਫਿਰਦਾ ਹੈਂ। ਤੂੰ ਵਿਗੜ ਚੁਕਾ ਹੈਂ।"

"ਨਹੀਂ, ਮੈਂ ਵਿਗੜਿਆ ਨਹੀਂ, ਬਾਪੂ। ਮੈਂ ਅੱਜ ਹੀ ਛੇਵੇਂ ਗਰੇਡ ਦਾ ਟੈੱਸਟ ਪਾਸ ਕੀਤਾ ਹੈ......ਪਾਰ ਹੋ ਗਿਆ ਹਾਂ......ਹੁਣ ਮੈਂ ਆਪਣੀ ਕਾਮਯਾਬੀ ਦੀਆਂ ਖ਼ੁਸ਼ੀਆਂ ਮਨਾ ਰਿਹਾ ਹਾਂ — ਅਨੰਦ ਲੁੱਟ ਰਿਹਾ ਹਾਂ। ਮੈਂ ਵਾਇਦਾ ਕਰਦਾ ਹਾਂ ਕਿ ਕਲ੍ਹ ਨੂੰ ਮੈਂ ਫੇਰ "ਅਸਲੀ ਛੇਵੇਂ ਗਰੇਡ" ਦੇ ਬੰਦੇ ਵਾਂਗ ਕੰਮ ਵਿਚ ਜੁਟ ਜਾਵਾਂਗਾ। ਪਤਾ ਹੈ ਮੈਂ ਕੀ ਕਹਿ ਰਿਹਾ ਹਾਂ ? ਨਹੀਂ ? ਮੈਂ ਹਾਲੀਂ ਤਾਂ ਛੇਵਾਂ ਗਰੇਡ ਹੀ ਪਾਸ ਕੀਤਾ ਹੈ। ਜਦੋਂ ਮੈਂ ਸੱਤਵਾਂ ਪਾਸ ਕਰ ਲਿਆ ਤਾਂ ਪੂਰਾ ਪ੍ਰੋਫ਼ੈਸਰ ਬਣ ਜਾਵਾਂਗਾ !"

"ਤੂੰ ਪ੍ਰੋਫ਼ੈਸਰ ਨਹੀਂ। ਮੂਰਖ ਹੈਂ ।" ਈਲੀਆ ਮਾਤਵੀਯੇਵਿਚ ਨੇ ਖਿਝ ਕੇ ਥੁਕਿਆ।

ਜਦੋਂ ਉਹ ਘਰ ਪੁੱਜਾ ਤਾਂ ਉਸ ਨੇ ਇਕ ਗਲਾਸ ਵੋਦਕਾ ਦਾ ਪੀਤਾ ਤੇ ਚਾਰ ਕਾਫ਼ੀ ਦੇ। ਇਸ ਨਾਲ ਉਸ ਦੇ ਕਰੋਧ ਨੂੰ ਹਵਾ ਮਿਲੀ ਤੇ ਉਸ ਨੇ ਕੋਸਤਿਯਾ ਨੂੰ ਆਪਣੇ ਕਮਰੇ ਵਿਚ ਸੱਦਿਆ।

"ਕੋਸਤਿਯਾ, ਤੂੰ ਸ਼ਰਾਬਖ਼ਾਨੇ ਜਾਂਦਾ ਹੈਂ ?"

"ਕਿਉਂ, ਮੈਂ ਕਿਉਂ ਜਾਵਾਂ ?"

"ਇਹ ਤੁਰਕੀ ਦੇ ਸਾਹਿਲ ਵਾਲੀ ਗੱਲ ਕੀ ਹੈ ?"

"ਕਿਉਂ ਇਸ ਦਾ ਕੀ ਬਣਿਆ। ਐਤਕਾਂ ਤੁਹਾਨੂੰ ਕਿਸ ਗੱਲ ਦੀ ਖੁੰਦਕ ਚੜ੍ਹੀ ਹੋਈ ਹੈ ?"

"ਮੈਨੂੰ ਕੋਈ ਖੁੰਦਕ ਨਹੀਂ। ਮੈਂ ਤਾਂ ਤੈਨੂੰ ਕੁਝ ਸਿਖਾਉਣ ਲੱਗਾ ਹਾਂ । 'ਨਾ ਮੈਂ ਲੋਚਾਂ ਤੁਰਕੀ ਦੇ ਸਾਹਿਲ, ਨਾ ਮੈਂ ਚਾਹਾਂ ਕੁਲ ਅਫ਼ਰੀਕਾ' — ਇਕ ਨੌਜਵਾਨ ਮੂਰਖ ਹੁਣੇ ਮੇਰੇ ਅੱਗੇ ਖਲੋ ਕੇ ਗਾ ਰਿਹਾ ਸੀ। ਤੇਰੀ ਕੀ ਰਾਏ ਹੈ ?"

"ਮੈਨੂੰ ਵੀ ਉਹਨਾਂ ਦੀ ਲੋੜ ਨਹੀਂ।"

"ਤਾਂ ਤੈਨੂੰ ਨਹੀਂ ਚਾਹੀਦੇ ਉਹ, ਹੈਂ ? ਚੰਗੀ ਗੱਲ ਹੈ। ਭਲਾ ਅਫ਼ਰੀਕਾ ਵਿਚ ਤੇ ਤੁਰਕੀ ਦੇ ਸਾਹਿਲ ਉਤੇ ਕੌਣ ਰਹਿੰਦਾ ਹੈ ? ਦਬੇ ਹੋਏ ਲੋਕ ! ਕੀ ਅਸੀਂ ਉਹਨਾਂ ਲਈ ਸ਼ੁਭ ਇੱਛਾਵਾਂ ਮੰਗਦੇ ਹਾਂ ? ਹਾਂ ਜ਼ਰੂਰ। ਕੀ ਅਸੀਂ ਉਹਨਾਂ ਨੂੰ ਆਜ਼ਾਦ ਦੇਖਣਾ ਚਾਹੁੰਦੇ ਹਾਂ ਤੇ ਆਪਣਾ ਮਿੱਤਰ ਬਣਾਉਣਾ ? ਅਤੇ ਤੁਸੀਂ ਗਾਉਂਦੇ ਫਿਰਦੇ ਹੋ ?"

"ਇਹ 'ਤੁਰਕੀ ਦੇ ਸਾਹਿਲ' ਨਹੀਂ, ਡੈਡੀ, ਇਹ 'ਤੁਨੀਜ਼ੀਆ ਦੇ ਸਾਹਿਲ' ਹੈ", ਤੋਨੀਯਾ ਨੇ ਆਪਣਾ ਘਰ ਦਾ ਕੰਮ ਛਡ ਕੇ ਕਿਹਾ। "ਜਦੋਂ ਉਹ ਗਾਉਂਦੇ ਹਨ ਤਾਂ ਤੁਹਾਨੂੰ ਦੋਹਾਂ ਲਫ਼ਜ਼ਾਂ ਦੇ ਫ਼ਰਕ ਦਾ ਪਤਾ ਨਹੀਂ ਲਗਦਾ।"

"ਤੂੰ ਵੀ ਉਹ ਗੀਤ ਜਾਣਦੀ ਹੈਂ ?"

"ਹਾਂ। ਜਾਣਦੀ ਹਾਂ। ਇਹ ਬਹੁਤ ਵਧੀਆ ਗੀਤ ਹੈ । ਸੁਣਨਾ ਚਾਹੁੰਦੇ ਹੋ ? ਵਾਲਿਯਾ ਕੋਲ ਇਸ ਦਾ ਰਿਕਾਰਡ ਪਿਆ ਹੈ, ਲਿਆਵਾਂ ਦੌੜ ਕੇ ?"

"ਬਸ ਕਿਰਪਾ ਕਰ......"ਈਲੀਆ ਮਾਤਵੀਏਵਿਚ ਫੇਰ ਕੋਸਤਿਯਾ ਵਲ ਤੱਕਣ ਲੱਗਾ। "ਮੈਂ ਤੈਨੂੰ ਇਸ ਲਈ ਨਹੀਂ ਸੀ ਬੁਲਾਇਆ", ਉਸ ਨੇ ਹੋਰ ਗ਼ੁੱਸੇ ਨਾਲ ਕਿਹਾ। "ਤੂੰ ਉਸ ਬਾਦਬਾਨ ਨਾਲ ਕੀ ਕਰ ਰਿਹਾ ਹੈਂ ?"

"ਮੈਂ ਅਲੈਕਸੇਈ ਨੂੰ ਕੰਮ ਸਿਖਾ ਰਿਹਾ ਹਾਂ", ਕੋਸਤਿਯਾ ਨੇ ਬੇਪਰਵਾਹੀ ਨਾਲ ਕਿਹਾ।

"ਤੂੰ ਉਸ ਨੂੰ ਕਿਸੇ ਹੋਰ ਚੀਜ਼ ਉਤੇ ਸਿਖਾ। ਅੱਜ ਕਲ੍ਹ ਵਿਚ, ਹੋ ਸਕਦਾ ਹੈ, ਉਹ ਬਾਦਬਾਨ ਕੰਮ ਆ ਜਾਵੇ!"

"ਉਹ, ਅਸਾਂ ਤਾਂ ਉਸ ਤੋਂ ਪਹਿਲਾਂ ਹੀ ਵੈੱਲਡਿੰਗ ਕਰ ਛੱਡੀ ਹੈ।"

"ਕੀ ਕਿਹਾ ? ਉਹਨਾਂ ਚੀਜ਼ਾਂ ਉਤੇ ਪੈਸਾ ਲਗਦਾ ਹੈ! ਅਜਿਹੀਆਂ ਗੱਲਾਂ ਕਾਰਨ ਤੈਨੂੰ ਅਦਾਲਤ ਵਿਚ ਜਾਣਾ ਪੈ ਸਕਦਾ ਹੈ। "ਈਲੀਆ ਮਾਤਵੀਏਵਿਚ ਨੇ ਆਪਣਾ ਕਾਂਟਾ ਇਤਨੀ ਜ਼ੋਰ ਦੀ ਮੇਜ਼ ਉਤੇ ਮਾਰਿਆ ਕਿ ਉਹ ਲੱਕੜੀ ਵਿਚ ਖੁਭ ਗਿਆ।

ਜਦੋਂ ਉਸ ਦਾ ਪਿਤਾ ਲੋਹਾ ਲਾਖਾ ਹੋਇਆ ਬੈਠਾ ਸੀ ਤਾਂ ਕੋਸਤਿਯਾ ਦੂਜੇ ਪਾਸੇ ਤੱਕ ਰਿਹਾ ਸੀ ਤੇ ਬੜੀ ਮੁਸ਼ਕਲ ਨਾਲ ਆਪਣਾ ਹਾਸਾ ਰੋਕੀ ਬੈਠਾ ਸੀ।

"ਕਿਸ ਨੂੰ ਜਾਣਾ ਪਵੇਗਾ ਅਦਾਲਤ ਵਿਚ ?" ਉਸ ਨੇ ਵੀ ਉਸੇ ਕੜਕਵੀਂ ਆਵਾਜ਼ ਵਿਚ ਕਿਹਾ ਜਿਸ ਵਿਚ ਈਲੀਆ ਮਾਤਵੀਏਵਿਚ ਬੋਲ ਰਿਹਾ ਸੀ। "ਔਹ ਫੜੋ ਆਪਣਾ ਬਾਦਬਾਨ", ਉਸ ਨੇ ਜੇਬ ਵਿਚੋਂ ਤਕਨੀਕੀ ਜਾਇਜ਼ੇ ਵਾਲਾ ਕਾਗ਼ਜ਼ ਕਢਿਆ ਤੇ ਪਿਆਲਿਆਂ ਅਤੇ ਪਲੇਟਾਂ ਉਤੋਂ ਦੀ ਆਪਣੇ ਪਿਤਾ ਵਲ ਵਗਾਹਿਆ।

ਈਲੀਆ ਮਾਤਵੀਏਵਿਚ ਨੇ ਆਪਣੀ ਐਨਕ ਲਗਾਈ ਤੇ ਜਾਇਜ਼ੇ ਦੀ ਰਿਪੋਰਟ ਪੜ੍ਹੀ। ਫਿਰ ਉਸ ਨੂੰ ਚੰਗੀ ਤਰ੍ਹਾਂ ਤਹਿ ਕਰ ਕੇ ਆਪਣੀ ਜੇਬ ਵਿਚ ਪਾ ਲਿਆ ਉਸ ਨੇ ਕਣ-ਅੱਖੀਆਂ ਨਾਲ ਕੋਸਤਿਯਾ ਵਲ ਤੱਕਿਆ ਦੋ ਵਾਰ 'ਹੂੰ' 'ਹੂੰ' ਕਿਹਾ।

"ਤਾਂ ਤੂੰ ਇਸ ਨੂੰ ਠੀਕ ਕਰ ਲਿਆ ਹੈ। ਤੇਰਾ ਖ਼ਿਆਲ ਹੈ ਮੈਂ ਤੇਰੀ ਸਿਫ਼ਤ ਕਰਨ ਬੈਠ ਜਾਵਾਂਗਾ ਹੁਣ ? ਆਪਣੀਆਂ ਬਾਹਾਂ ਤੇਰੇ ਗਲੇ ਵਿਚ ਪਾ ਦਿਆਂਗਾ ?...... ਭਲਾ ਜੇ ਮੈਂ ਇਸ ਦੇ ਉਲਟ ਤੇਰੇ ਕੰਨ ਪੁੱਟਾਂ, ਫੇਰ ?"

ਈਲੀਆ ਮਾਤਵੀਏਵਿਚ ਦੀਆਂ ਅੱਖਾਂ ਵਿਚ ਖ਼ੁਸ਼ੀ ਤੇ ਜਲਾਉ ਦੇ ਸ਼ੁਅਲੇ ਭੜਕ ਰਹੇ ਸਨ, ਪਰ ਉਸ ਨੇ ਆਪਣੇ ਰੋਹਬ ਨੂੰ ਕਾਇਮ ਰਖਿਆ। ਅਗਾਫੀਯਾ ਕਾਰਪੋਵਨਾ ਨੇ ਉਸ ਦੀਆਂ ਅੱਖਾਂ ਵਿਚਲੇ ਉਹ ਸ਼ੁਅਲੇ ਨਾ ਤੱਕੇ।

"ਇਤਨਾ ਔਖਾ ਕਿਉਂ ਹੋ ਰਿਹਾ ਏਂ, ਈਲੀਆ", ਉਹ ਬੋਲੀ। "ਕੋਸਤਿਯਾ ਨੇ ਤਾਂ ਬੜਾ ਚੰਗਾ ਕੰਮ ਕੀਤਾ ਹੈ।"

"ਇਸ ਨੇ ਇਹ ਕੰਮ ਬੜਾ ਪੱਛੜ ਕੇ ਕੀਤਾ ਹੈ। ਜੇ ਇਸ ਨੇ ਬਾਦਬਾਨ ਨੂੰ ਠੀਕ ਹੀ ਕਰਨਾ ਸੀ ਤਾਂ ਪਹਿਲਾਂ ਕਿਉਂ ਨਾ ਕੀਤਾ ?"

"ਮੈਨੂੰ ਕਿਸੇ ਨੇ ਕਿਹਾ ਹੀ ਨਹੀਂ ਸੀ", ਕੋਸਤਿਯਾ ਬੋਲਿਆ।

"ਆਹਾ, ਤਾਂ ਸਾਨੂੰ ਗੋਡਿਆਂ ਪਰਨੇ ਤੇਰੇ ਕੋਲ ਆਉਣਾ ਚਾਹੀਦਾ ਸੀ, ਹੈਂ! ਕਿਰਪਾ ਕਰੋ ਕੋਸਤਾਂਤਿਨ ਇਲਿਚ! ਸਾਡੇ ਉਤੇ ਇਕ ਮਿਹਰਬਾਨੀ ਕਰੋ। ਜੇ ਤੈਨੂੰ ਪਤਾ ਹੈ ਕਿ ਤੇਰੀ ਲੋੜ ਹੈ ਤਾਂ ਤੈਨੂੰ ਖ਼ੁਦ ਸਾਡੇ ਕੋਲ ਆਉਣਾ ਚਾਹੀਦਾ ਹੈ! ਅਸੀਂ ਇਸ ਤਰ੍ਹਾਂ ਸੋਚਦੇ ਹਾਂ — ਇਉਂ ਨਹੀਂ! ਕਿਸੇ ਨੇ ਮੈਨੂੰ ਕਿਹਾ ਹੀ ਨਹੀਂ ਸੀ!"

"ਮੈਂ ਆਇਆ ਤਾਂ ਸਾਂ!"

ਰਤਾ ਕੁ ਚੁੱਪ।

"ਖ਼ੈਰ, ਹੁਣ ਉਹ ਖੜਾ ਹੋਵੇਗਾ?" ਈਲੀਆ ਮਾਤਵੀਯੇਵਿਚ ਨੇ ਪੁੱਛਿਆ।

"ਤੁਹਾਡੀ ਜੇਬ ਵਿਚ ਰਿਪੋਰਟ ਹੈ, ਪੜ੍ਹ ਲਵੋ।"

"ਮੈਂ ਬਾਦਬਾਨ ਪੁੱਛ ਰਿਹਾ ਹਾਂ, ਰਿਪੋਰਟ ਨਹੀਂ।"

"ਉਹ ਜ਼ਰੂਰ ਖੜਾ ਹੋਵੇਗਾ।"

"ਤਾਂ ਪੁੱਤਰਾ, ਮੇਰੇ ਸਿਰ ਇਕ ਬੀਅਰ ਦੀ ਬੋਤਲ ਹੋ ਗਈ, ਤੇਰੀ।"

"ਇਕ ਬੋਤਲ — ਇਕ ਬਾਦਬਾਨ ਬਦਲੇ! ਤੁਸੀਂ ਤਾਂ ਬਹੁਤ ਸਖੀ ਬਣ ਰਹੇ ਹੋ, ਪਿਤਾ ਜੀ। ਪਰ ਫੇਰ ਤੁਸੀਂ ਸਾਨੂੰ ਪੀਣ ਦੀ ਆਗਿਆ ਵੀ ਨਹੀਂ ਦੇਂਦੇ।"

"ਜੇ ਤੁਸੀਂ ਆਪਣੇ ਪਿਉ ਨਾਲ ਬੈਠ ਕੇ ਪਿਉ — ਫੇਰ ਠੀਕ ਹੈ।"

— ੨ —

ਬਾਬਾ ਮਾਤਵੇਈ, ਵੈਸੀਲੀ ਮਾਤਵੀਯੇਵਿਚ ਘਰ ਵਲ ਤੁਰਿਆ ਆ ਰਿਹਾ ਸੀ। ਮੌਸਮ ਨਿੱਘਾ ਤੇ ਧੁੰਦਲਾ ਸੀ। ਅਤੇ ਬਾਬਾ ਜੀ ਦਾ ਕਾਰ ਵਿਚ ਆਉਣ ਨੂੰ ਜੀਅ ਨਾ ਕੀਤਾ।

ਜਦੋਂ ਦਾ ਉਹ "ਰਾਤ ਦਾ ਡਾਇਰੈਕਟਰ" ਬਣਿਆ ਸੀ, ਬਾਬਾ ਮਾਤਵੇਈ ਦਾ ਆਪਣੇ ਪੁੱਤਰਾਂ ਪ੍ਰਤੀ ਵਤੀਰਾ ਬਦਲ ਗਿਆ ਸੀ। ਉਹਨਾਂ ਦੀਆਂ ਗੱਲਾਂ ਦਾ ਵਿਸ਼ਾ ਵੀ ਬਦਲ ਗਿਆ ਸੀ। ਬਾਬਾ ਜੀ ਹੁਣ ਕਹਾਣੀਆਂ ਘਟ ਤੇ ਸ਼ਿੱਪਯਾਰਡ ਦੀਆਂ ਗੱਲਾਂ ਬਹੁਤੀਆਂ ਕਰਦੇ ਸਨ। ਟੱਬਰ ਵਿਚ ਉਹ ਪਹਿਲੇ ਬੰਦੇ ਸਨ, ਜਿਹਨਾਂ ਨੂੰ ਸਭ ਤੋਂ ਪਹਿਲਾਂ ਮਨਿਸਟਰੀ ਦੇ ਹੁਕਮ ਦਾ ਪਤਾ ਲਗਿਆ ਸੀ, ਤੇ ਉਹਨਾਂ ਨੂੰ ਉਸਾਰੀ ਦੇ ਕੰਮਾਂ ਵਿਚ ਹੋਣ ਵਾਲੀਆਂ ਸਾਰੀਆਂ ਤਬਦੀਲੀਆਂ ਦੀ ਪੂਰੀ ਖ਼ਬਰ ਰਹਿੰਦੀ ਸੀ। ਉਸ ਦੇ ਵਰ੍ਹੇ ਕੋਲੋਂ ਖੁਸਦੇ ਜਾਪ ਰਹੇ ਸਨ। ਥੋੜੇ ਚਿਰ ਉਸ ਨੂੰ ਇਕ ਅਜੀਬ ਅਨੁਭਵ ਹੋ ਰਿਹਾ ਸੀ। ਕੁਝ ਚਿਰ ਤੋਂ ਉਹ ਉਤਾਂਹ ਮੂੰਹ ਚੁੱਕ ਕੇ ਆਪਣੇ ਪੁੱਤਰਾਂ ਤੇ ਪੋਤਰਿਆਂ ਵਲ

ਦੇਖਣ ਲੱਗ ਪਏ ਸਨ, ਜਿਵੇਂ ਉਹਨਾਂ ਦਾ ਕੱਦ ਪਹਿਲਾਂ ਨਾਲੋਂ ਅੱਧਾ ਰਹਿ ਗਿਆ ਹੋਵੇ। ਪਰ ਉਸ ਦਾ ਕੱਦ-ਬੁੱਤ ਉਤਨਾ ਹੀ ਦਿਲਖਿਚ ਸੀ। ਉਹ ਬੇਪ੍ਰਵਾਹੀ ਨਾਲ ਨਿਝੱਕ ਹੋ ਕੇ ਗਰਜਦੇ। ਉਹਨਾਂ ਨੂੰ ਇਹ ਵੀ ਪਰਵਾਹ ਨਹੀਂ ਸੀ ਕਿ ਕੋਈ ਇਸ ਤਰ੍ਹਾਂ ਬੋਲਣ ਉਤੇ ਹਸੇਗਾ। ਉਹਨਾਂ ਆਪਣੇ ਪੁਰਾਣੇ ਸੰਦੂਕਾਂ ਵਿਚ ਜੰਗੀ ਤਮਗ਼ੇ ਕਢ ਕੇ ਕੋਟ ਉਤੇ ਲੱਗਾ ਲਏ ਸਨ ਤੇ ਝੁੱਕੀ ਹੋਈ ਕਮਰ ਨੂੰ ਸਿਧਾ ਕਰ ਕੇ ਤੁਰਦੇ। ਤੋਨੀਯਾ ਨਾਲ ਉਹਨਾਂ ਵਿਭਾਗ ਦੀ ਦੁਕਾਨ ਉਤੇ ਜਾ ਕੇ ਦੋ ਲਿਨਨ ਦੀਆਂ ਕਮੀਜ਼ਾਂ ਤੇ ਇਕ ਕਾਲੀ ਟਾਈ ਖ਼ਰੀਦ ਲਿਆਂਦੀ ਸੀ, ਜਿਸ ਉਤੇ ਚਿੱਟੇ ਨਿਸ਼ਾਨ ਸਨ। ਇਸ ਤੋਂ ਉਪਰੰਤ ਉਹਨਾਂ ਇਕ ਵਧੀਆ ਫ਼ਰ ਦੀ ਟੋਪੀ ਤੇ ਫ਼ਲੈਟ-ਬੂਟ ਵੀ ਖ਼ਰੀਦੇ।" ਮੈਂ ਟਾਕੀਆਂ ਲਗੇ ਬੂਟਾਂ ਵਿਚ ਅੰਦਰ ਬਾਹਰ ਨਹੀਂ ਜਾ ਸਕਦਾ, ਤੋਨੀਯਾ," ਬਾਬਾ ਜੀ ਨੇ ਦਲੀਲ ਦਿਤੀ। "ਦਰਅਸਲ ਮੈਨੂੰ ਈਵਾਨ ਸਤੇਪਾਨੋਵਿਚ ਸਫ਼ੈਦ ਚਮੜੇ ਦੇ ਬੂਟ ਚਾਹੀਦੇ ਹਨ। ਪਰ ਉਹਨਾਂ ਵਿਚ ਤੁਰਨਾ ਕਠਨ — ਐਵੇਂ ਮੈਂ ਤਿਲ੍ਹਕ ਜਾਵਾਂ ਤੇ ਹੱਡੀ ਤੁੜਵਾ ਬੈਠਾਂ।"

ਬਾਬਾ ਮਾਤਵੇਈ ਦਾ ਓਵਰਕੋਟ ਭਾਵੇਂ ਪੁਰਾਣੇ ਫ਼ੈਸ਼ਨ ਦਾ ਸੀ, ਪਰ ਵਧੀਆ ਕਪੜੇ ਦਾ ਬਣਿਆ ਹੋਇਆ ਸੀ। ਉਹਨਾਂ ਆਪਣੇ ਨਵੇਂ ਕਪੜੇ ਪਾਏ ਤੇ ਓਵਰਕੋਟ ਦੇ ਬਟਨ ਖੋਲ੍ਹ ਕੇ ਹੇਠੋਂ ਦਿਖਾਏ।

"ਕਿਉਂ, ਕਿਵੇਂ ਲੱਗਦਾ ਹਾਂ, ਮੈਂ ?" ਉਹਨਾਂ ਪੁੱਛਿਆ। "ਕੀ ਸਮਝਦੇ ਹੋ ਤੁਸੀਂ ਆਪਣੇ ਦਾਦੇ ਨੂੰ ਹੁਣ।"

"ਜਾਂ ਪ੍ਰੋਫ਼ੈਸਰ ਤੇ ਜਾਂ ਐਕਟਰ," ਤੋਨੀਯਾ ਨੇ ਖ਼ੁਸ਼ੀ ਨਾਲ ਝੂਮ ਕੇ ਕਿਹਾ।

"ਬਹੁਤਾ ਤਾਂ ਪਾਦਰੀ ਹੀ ਲੱਗਦਾ ਹਾਂ," ਦੁਕਾਨ ਦੇ ਸ਼ੀਸ਼ੇ ਵਿਚ ਆਪਣੇ ਆਪ ਨੂੰ ਦੇਖਦੇ ਹੋਏ ਬਾਬਾ ਜੀ ਬੋਲੇ।

ਜਦੋਂ ਉਹ ਇਕ ਦਿਨ ਵੈਸਿਲੀ ਮਾਤਵੀਏਵਿਚ ਕੋਲ ਗਏ, ਤਾਂ ਸਭ ਤੋਂ ਪਹਿਲਾਂ ਇਹੋ ਬੋਲੇ, "ਬਸ ਹੁਣ ਗੱਲ ਅਗਾਂਹ ਹੀ ਅਗਾਂਹ ਜਾ ਰਹੀ ਹੈ, ਵੈਸੀਲੀ! ਉਹ ਸਾਰੇ ਤੇਰੀਆਂ ਸਿਫ਼ਤਾਂ ਕਰ ਰਹੇ ਹਨ। ਬਸ ਲਗਿਆ ਰਹੁ! ਮੈਂ ਕਿਸੇ ਦਿਨ ਤੇਰੀ ਪ੍ਰਦਰਸ਼ਨੀ ਦੇਖਣ ਆ ਰਿਹਾ ਹਾਂ। ਯਾਦ ਰਖ, ਮੇਰੇ ਲਈ ਬਾਕਸ ਰੀਜ਼ਰਵ ਰਖੀਂ!" ਫੇਰ ਉਹ ਮਾਰੀਆ ਗਾਵਰੀਲੋਵਨਾ ਨੂੰ ਖਿਝਾਉਣ ਲੱਗੇ, "ਮੋਟੀ ਹੋ ਰਹੀ ਹੈਂ, ਮਾਰੀਆ! ਮੈਨੇਜਰ, ਰਿਬਟਾਂ ਲਗਾਉਣ ਵਾਲਿਆਂ ਨਾਲੋਂ ਚੰਗਾ ਖਾਂਦੇ ਹਨ, ਹੈ ਨਾ ? ਤੈਨੂੰ ਚਿੰਤਾ ਕਾਹਦੀ ਹੈ ? ਤੇਰਾ ਮਰਦ ਉੱਨਤੀ ਕਰ ਰਿਹਾ ਹੈ। ਸ਼ਾਇਦ ਉਹ ਛੇਤੀ ਹੀ ਨਾਚ-ਟੋਲੀ ਦਾ ਲੀਡਰ ਬਣ ਜਾਵੇ। ਰਤਾ ਸੋਚ ਵੀਹ ਤੂਤਨੀਆਂ ਤੇ ਕਿਤਨੇ ਸਾਰੇ ਢੋਲਾਂ ਦਾ ਇੰਚਾਰਜ! ਤੇਰਾ ਤਾਂ ਸਾਹ ਹੀ ਕਢ ਲਿਆ ਕਰੇਗਾ!"

ਉਸ ਸ਼ਾਮ ਜਦੋਂ ਬਾਬਾ ਮਾਤਵੇਈ ਸਾਵਧਾਨੀ ਨਾਲ ਪਟੜੀ ਉਤੇ ਤੁਰਨ ਲੱਗਾ,

ਜਿਥੇ ਮਿੱਟੀ ਵਿਛਾਉਣ ਉਪਰੰਤ ਹਾਲੇ ਵੀ ਤਿਲ੍ਹਕਣ ਸੀ, ਤਾਂ ਉਹ ਗੱਲਾਂ ਹੀ ਕਰਦਾ ਰਿਹਾ।

ਵੈਸੀਲੀ ਮਾਤਵੀਯੇਵਿਚ ਬਾਬਾ ਮਾਤਵੇਈ ਨਾਲ ਐਨਤੋਨ ਨੂੰ ਵਿਦਾਇਗੀ ਦੇਣ ਲਈ ਜਾ ਰਿਹਾ ਸੀ। ਸ਼ਿੱਪਯਾਰਡ ਦੇ ਚੀਫ਼ ਇੰਜੀਨੀਅਰ ਤੇ ਚੀਫ਼ ਉਸਾਰੀ ਇੰਜੀਨੀਅਰ ਦੇ ਨਾਲ ਐਨਤੋਨ ਰਾਤ ਦੀ ਗੱਡੀ ਮਾਸਕੋ ਜਾ ਰਿਹਾ ਸੀ। ਉਹਨਾਂ ਨੂੰ ਮੁੜ ਉਸਾਰੀ ਦੀ ਰਿਪੋਰਟ ਦੇਣ ਲਈ ਮਨਿਸਟਰੀ ਨੇ ਮਾਸਕੋ ਸੱਦਿਆ ਸੀ।

ਘਰ ਵਿਚ ਹਫੜਾ-ਦਫੜੀ ਪਈ ਹੋਈ ਸੀ।

"ਸਾਡੇ ਵਲੋਂ ਵੇਰਾ ਨੂੰ ਪਿਆਰ ਦੇਵੀਂ, ਪੁੱਤਰਾ," ਅਗਾਫੀਯਾ ਕਾਰਪੋਵਨਾ ਆਖ ਰਹੀ ਸੀ। "ਵਿਚਾਰੀ ਉਥੇ ਇਕੱਲੀ ਉਦਾਸੀ ਗਈ ਹੋਵੇਗੀ। ਤੈਨੂੰ ਆਪਣੀ ਬੀਵੀ ਨੂੰ ਇਸ ਤਰ੍ਹਾਂ ਇਕੱਲੀ ਛੱਡ ਕੇ ਆਉਣ ਉਤੇ ਸ਼ਰਮ ਆਉਣੀ ਚਾਹੀਦੀ ਹੈ।"

"ਹਾਂ, ਮਾਂ ਮੈਨੂੰ ਬੜੀ ਸ਼ਰਮ ਆ ਰਹੀ ਹੈ। ਹਰ ਵਾਰ ਇਸੇ ਤਰ੍ਹਾਂ ਹੁੰਦਾ ਹੈ। ਜਾਂ ਤੁਸੀਂ ਆਪਣੀ ਮਾਂ ਨੂੰ ਛਡ ਕੇ ਜਾਉ ਤੇ ਜਾਂ ਪਤਨੀ ਨੂੰ — ਦੋਹਾਂ ਵਿਚੋਂ ਇਕ ਤਾਂ ਛਡਿਆ ਹੀ ਜਾਂਦਾ ਹੈ। ਪਰ ਜਿਵੇਂ ਇਕ ਪੁਰਾਣੇ ਗੀਤ ਵਿਚ ਆਖਿਆ ਗਿਆ ਹੈ, ਇਕ ਪਤਨੀ ਤਾਂ ਹੋਰ ਮਰਦ ਭਾਲ ਸਕਦੀ ਹੈ, ਪਰ ਇਕ ਮਾਂ ਦੇ ਪੁੱਤਰ ਦੇ ਬਦਲੇ ਕੌਣ ਆ ਸਕਦਾ ਹੈ।"

"ਐਨਤੋਨ, ਪੁੱਤਰਾ! ਉਸ ਬਾਰੇ ਅਜਿਹੀਆਂ ਗੱਲਾਂ ਨਾ ਕਰਿਆ ਕਰ।"

"ਕਿਉਂ ਨਾ ਕਰਿਆ ਕਰੇ?" ਈਲੀਆ ਮਾਤਵੀਯੇਵਿਚ ਵਿਚੋਂ ਹੀ ਬੋਲ ਉਠਿਆ "ਇਹੋ ਤਾਂ ਜ਼ਿੰਦਗੀ ਹੈ, 'ਮਾਂ ਮੇਰੀਏ!' ਜੇ ਤੁਸੀਂ ਇਕ ਚੀਜ਼ ਗਵਾ ਬੈਠੇ ਤਾਂ ਦੂਜੀ ਲੱਭ ਲੈਂਦੇ ਹੋ। ਜੇ ਤੁਸੀਂ ਪੁਰਾਣੀ ਨਹੀਂ ਗਵਾਉਂਦੇ, ਤਾਂ ਤੁਸੀਂ ਨਵੀਂ ਵੀ ਨਹੀਂ ਪਾ ਸਕਦੇ। ਇਹ ਹੈ ਤਰਕਵਾਦ!"

"ਤਰਕਵਾਦ? ਇਹ ਬੰਦਾ ਕਿਹੋ ਜਿਹੇ ਸ਼ਬਦ ਵਰਤਦਾ ਹੈ! ਤੂੰ ਬੁਢਾਪੇ ਵਿਚ ਬਹੁਤਾ ਚਾਲਾਕ ਹੁੰਦਾ ਜਾ ਰਿਹਾ ਹੈਂ — ਹੈ ਨਾ?"

ਇਥੇ ਅਲੈਕਸੇਈ ਵੀ ਆਇਆ ਹੋਇਆ ਸੀ। ਉਹ ਐਨਤੋਨ ਨੂੰ ਅਲਵਿਦਾ ਕਹਿਣ ਆਇਆ ਸੀ। ਉਸ ਦਾ ਭਰਾ ਕਿਤਨੀ ਖ਼ੁਸ਼ੀ ਨਾਲ ਮਾਸਕੋ ਜਾ ਰਿਹਾ ਸੀ। ਉਥੇ ਵੇਰਾ ਉਸ ਦੀ ਉਡੀਕ ਕਰ ਰਹੀ ਸੀ। ਐਨਤੋਨ ਹੱਸ ਰਿਹਾ ਸੀ, ਮਜ਼ਾਕ ਕਰ ਰਿਹਾ ਸੀ, ਪਰ ਉਸ ਦਾ ਦਿਲ ਮਾਸਕੋ ਪਹੁੰਚਿਆ ਹੋਇਆ ਸੀ। ਉਸ ਦੇ ਮਨ ਹੋਰ ਕੋਈ ਖ਼ਿਆਲ ਨਹੀਂ ਸੀ। ਕੀ ਤੁਸੀਂ ਅਜਿਹੇ ਬੰਦੇ ਉਤੇ ਰਸ਼ਕ ਕੀਤੇ ਬਿਨਾਂ ਰਹਿ ਸਕਦੇ ਹੋ?

ਉਹ ਆਪਣੇ ਕਪੜੇ ਤੇ ਕਾਗਜ਼ ਬੰਨ੍ਹ ਰਿਹਾ ਸੀ ਤੇ ਅਲੈਕਸੇਈ ਨੇ ਸੋਚਿਆ। ਕਿਤਨਾ ਖ਼ੁਸ਼ਕਿਸਮਤ ਆਦਮੀ ਹੈ ਇਹ।

"ਵੈਸੀਲੀ ਮਾਤਵੀਏਵਿਚ ਆਇਆ ਤੇ ਅਲੈਕਸੇਈ ਦੇ ਬਰਾਬਰ ਬੈਠ ਗਿਆ।

"ਕਿਵੇਂ ਚਲ ਰਹੀ ਹੈ ਜ਼ਿੰਦਗੀ, ਅਲੈਕਸੇਈ ?"

"ਬਹੁਤੀ ਬੁਰੀ ਨਹੀਂ, ਚਾਚਾ ਵੈਸੀਲੀ।"

"ਅਸਾਂ ਉਸ ਬੰਦੇ ਨੂੰ ਨੌਕਰੀ ਤੋਂ ਹਟਾ ਦਿਤਾ ਹੈ, ਜੋ ਕਲੱਬ ਦਾ ਮੈਨੇਜਰ ਸੀ।"

ਜੇ ਕਰ ਅਲੈਕਸੇਈ ਦੇ ਵਤੀਰੇ ਤੇ ਸੁਭਾ ਤੋਂ ਇਹ ਗੱਲ ਸਪੱਸ਼ਟ ਨਾ ਹੁੰਦੀ ਕਿ ਕੇਤਿਯਾ ਤੇ ਉਸ ਕਲੱਬ ਮੈਨੇਜਰ ਦੇ ਸੰਬੰਧ ਉਸ ਨੂੰ ਰੜਕਦੇ ਸਨ, ਤਾਂ ਵੈਸੀਲੀ ਨੇ ਇਸ ਵਿਸ਼ੇ ਨੂੰ ਕਦਾਚਿਤ ਵੀ ਨਹੀਂ ਸੀ ਛੂਹਣਾ।

"ਕੀ ਉਸ ਦਾ ਕੰਮ ਭੈੜਾ ਸੀ ?" ਅਲੈਕਸੇਈ ਨੇ ਪੁੱਛਿਆ। ਉਸ ਦਾ ਖ਼ੂਨ ਗਲ੍ਹਾਂ ਨੂੰ ਚੜ੍ਹ ਰਿਹਾ ਸੀ।

"ਇਸ ਤੋਂ ਭੈੜਾ ਤਾਂ ਹੋ ਹੀ ਨਹੀਂ ਸਕਦਾ। ਉਹ ਬੜੇ ਦਿਖਾਵੇ ਵਾਲੇ ਆਚਰਣ ਦਾ ਬੰਦਾ ਹੈ। ਉਸ ਦੀ ਆਪਣੀ ਧੀ ਨੇ ਉਸ ਨੂੰ ਬਾਪ ਮੰਨਣ ਤੋਂ ਇਨਕਾਰ ਕਰ ਦਿਤਾ ਹੈ। ਉਸ ਦੀ ਕੇਤਿਯਾ ਜਿੰਨੀ ਹੀ ਉਮਰ ਹੈ।"

"ਇਹ ਗੱਲ ਹੈ, ਚਾਚਾ ਵੈਸੀਲੀ ?" ਇਕ ਦਮ ਅਲੈਕਸੇਈ ਨੂੰ ਕੇਤਿਯਾ ਉਤੇ ਅਫ਼ਸੋਸ ਹੋਇਆ।

ਘਰ ਦੇ ਬਾਹਰ ਸ਼ਿੱਪਯਾਰਡ ਦੀ ਕਾਲੀ ZIS ਕਾਰ ਨੇ ਦੋ ਤੇਜ਼ ਹਾਰਨ ਵਜਾਏ। ਪੁਰਾਣੇ ਰਿਵਾਜ ਅਨੁਸਾਰ ਤੁਰਨ ਤੋਂ ਪਹਿਲਾਂ ਸਾਰੇ ਜਣੇ ਦੋ ਮਿੰਟ ਲਈ ਬੈਠ ਗਏ। ਫਿਰ ਸਭਨਾਂ ਨੇ ਆਪਣੇ ਓਵਰਕੋਟ, ਸ਼ਾਲਾਂ ਤੇ ਟੋਪੀਆਂ ਚੁਕੀਆਂ ਤੇ ਬਾਹਰਲੇ ਦਰਵਾਜ਼ੇ ਤੀਕ ਛੱਡਣ ਆਏ। ਅਲੈਕਸੇਈ ਨੇ ਸੂਟਕੇਸ ਚੁੱਕ ਲਿਆ। ਹਨੇਰੇ ਵਿਚ ਜਾ ਕੇ ਅਗਾਫ਼ੀਯਾ ਕਾਰਪੋਵਨਾ ਨੇ ਐਨਤੋਨ ਦੀ ਪਿੱਠ ਉਤੇ ਉਂਗਲ ਨਾਲ ਕਰਾਸ ਦਾ ਨਿਸ਼ਾਨ ਬਣਾਇਆ।

ਐਨਤੋਨ ਤੁਰ ਗਿਆ। ਬਾਕੀ ਲੋਕ ਅੰਦਰ ਆ ਗਏ ਤੇ ਆਪਣੇ ਆਪਣੇ ਕਮਰਿਆਂ ਵਿਚ ਚਲੇ ਗਏ। ਕੇਵਲ ਬਾਬਾ ਜੀ, ਵੈਸੀਲੀ ਮਾਤਵੀਏਵਿਚ ਤੇ ਅਲੈਕਸੇਈ ਹੀ ਬੈਠਕ ਵਿਚ ਬੈਠੇ ਰਹਿ ਗਏ ਸਨ।

"ਮੇਰੀ ਗੱਲ ਲਿਖ ਲਵੋ, ਮੁੰਡਿਓ," ਬਾਬਾ ਮਾਤਵੇਈ ਬੋਲਿਆ। "ਸਾਡੇ ਐਨਤੋਨ ਨੇ ਛੇਤੀ ਹੀ ਮਨਿਸਟਰ ਬਣ ਜਾਣਾ ਹੈ। ਉਹ ਬੜਾ ਅਕਲਮੰਦ ਬੰਦਾ ਹੈ। ਤੈਨੂੰ ਵੀ ਉਸ ਨਾਲ ਰਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਅਲੈਕਸੇਈ। ਤੂੰ ਇਹ ਕੰਮ ਕਰ ਸਕਦਾ ਹੈਂ ਇਕ ਦਿਨ। ਪਤ ਤੈਨੂੰ ਹਾਲੀ ਕਾਫ਼ੀ ਸਮਾਂ ਲੱਗੇਗਾ। ਤੂੰ ਸਮਝਦਾਰ ਤੇ ਚੀੜ੍ਹਾ ਬੰਦਾ ਹੈਂ। ਖ਼ੁਸ਼ ਰਹਿਣ ਤੇ ਪੱਕੇ ਇਰਾਦੇ ਵਾਲੇ ਬੰਦੇ ਹੀ ਜ਼ਿੰਦਗੀ ਉਤੇ ਕਾਠੀ ਪਾ ਕੇ ਸਵਾਰੀ ਕਰ ਸਕਦੇ ਹਨ।"

"ਕੀ ਤੁਸੀਂ ਮੈਨੂੰ ਵੀ ਪੱਕੇ ਇਰਾਦੇ ਵਾਲਾ ਬੰਦਾ ਗਿਣਦੇ ਹੋ, ਪਿਤਾ ਜੀ ?"

ਵੈਸੀਲੀ ਮਾਤਵੀਯੇਵਿਚ ਨੇ ਪੁੱਛਿਆ ।

"ਤੂੰ ? ਵੈਸੀਲੀ ! ਹਾਂ ਤੂੰ ਪੱਕੇ ਇਰਾਦੇ ਵਾਲਾ ਆਦਮੀ ਹੈਂ । ਪਰ ਹੁਣ ਤੇਰੀ ਮਨਿਸਟਰ ਬਣਨ ਦੀ ਉਮਰ ਨਹੀਂ ਰਹੀ — ਬਹੁਤ ਪਛੜ ਗਿਆ ਹੈਂ । ਪਰ ਦਿਲ ਛੋਟਾ ਨਾ ਕਰੀਂ । ਤੂੰ ਆਪਣੇ ਹਿੱਸੇ ਦਾ ਬਹੁਤ ਕੁਝ ਕਰ ਲਿਆ ਹੈ । ਦੇਖ ਤੂੰ ਕਿਤਨੇ ਜਹਾਜ਼ ਬਣਾਏ ਹਨ । ਉਹ ਚੰਗੇ ਜਹਾਜ਼ ਹਨ ਤੇ ਆਉਣ ਵਾਲੇ ਜ਼ਮਾਨੇ ਤੀਕ ਲੋਕੀਂ ਉਹਨਾਂ ਨੂੰ ਯਾਦ ਰਖਣਗੇ । ਹਾਂ, ਅਲੈਕਸੇਈ, ਤੂੰ ਵੀ ਕੋਈ ਅਜਿਹਾ ਕੰਮ ਕਰ ਕਿ ਲੋਕੀਂ ਤੈਨੂੰ ਯਾਦ ਰਖਣ । ਜਦ ਤੂੰ ਕਾਫ਼ੀ ਕੰਮ ਕਰ ਲਿਆ, ਤਾਂ ਆਪਣੇ ਪੈਰਾਂ ਉਤੇ ਵਧੇਰੇ ਪਕਿਆਈ ਨਾਲ ਖੜਾ ਹੋ ਸਕੇਂਗਾ । ਇਸੇ ਤਰ੍ਹਾਂ ਤਾਂ ਬੰਦੇ ਵਡੇ ਬਣਦੇ ਹਨ। ਜਿਤਨਾ ਜ਼ਿਆਦਾ ਉਹ ਕੰਮ ਕਰੇ, ਇਤਨਾ ਵੱਡਾ ਬੰਦਾ ਬਣਦਾ ਹੈ । ਪਰ ਜੇ ਮੁਸੀਬਤਾਂ ਆ ਜਾਣ — ਤਾਂ ਕੀ ਉਹ ਉਹਨਾਂ ਅਗੇ ਝੁਕ ਜਾਂਦਾ ਹੈ ? ਨਹੀਂ, ਉਹ ਬਿਲਕੁਲ ਨਹੀਂ ਝੁਕਦਾ । ਉਸ ਦਾ ਕੰਮ ਉਸ ਨੂੰ ਖੜਾ ਕਰੀ ਰਖਦਾ ਹੈ......"

ਇਹ ਸਾਦਾ ਸ਼ਬਦ ਅਲੈਕਸੇਈ ਦੇ ਦਿਲ ਵਿਚ ਘਰ ਕਰ ਗਏ । ਉਹ ਸਮਾਂ ਗੁਜ਼ਰ ਚੁੱਕਾ ਸੀ; ਜਦੋਂ ਅਲੈਕਸੇਈ ਕੇਵਲ ਆਪਣੀ ਹੀ ਪ੍ਰਸਿਧੀ ਬਾਰੇ ਸੋਚਦਾ ਸੀ : ਉਸ ਨੇ ਪਹਿਲਾਂ ਹੀ ਪ੍ਰਸਿਧੀ ਪ੍ਰਾਪਤ ਕਰ ਲਈ ਸੀ । ਪਰ ਉਸ ਨਾਲ ਉਹ ਕੀ ਬਣ ਗਿਆ ? ਉਸ ਨੂੰ ਇਸ ਪ੍ਰਸਿਧੀ ਵਿਚੋਂ ਕੀ ਪ੍ਰਾਪਤੀ ਹੋਈ ? ਕੇਤਿਯਾ ਨੇ ਇਸ ਪ੍ਰਸਿਧੀ ਦੀ ਰਤੀ ਭਰ ਵੀ ਪਰਵਾਹ ਨਾ ਕੀਤੀ । ਉਸ ਨੂੰ ਐਨਤੋਨ ਵਾਂਗ ਰਹਿਣਾ ਚਾਹੀਦਾ ਸੀ । ਐਨਤੋਨ ਪ੍ਰਸਿਧੀ ਪਿਛੇ ਨਹੀਂ ਸੀ ਨਸਦਾ, ਪਰ ਫੇਰ ਵੀ ਉਹ ਦੂਜੇ ਲੋਕਾਂ ਲਈ ਵਧੇਰੇ ਅਵੱਸ਼ਕ ਬਣਦਾ ਜਾ ਰਿਹਾ ਸੀ ।

"ਕੰਮ ਬੰਦੇ ਨੂੰ ਸਹਾਰਾ ਦੇਂਦਾ ਹੈ, ਇਹ ਠੀਕ ਹੈ," ਵੈਸੀਲੀ ਮਾਤਵੀਯੇਵਿਚ ਬੋਲਿਆ । "ਪਰ ਬੰਦੇ ਨੂੰ ਆਪਣਾ ਕੰਮ ਹਥੋਂ ਛੱਡ ਕੇ ਨਹੀਂ ਬੈਠਣਾ ਚਾਹੀਦਾ । ਜੇ ਕਰ ਉਹ ਕੰਮ ਉਤੇ ਸਵਾਰੀ ਨਾ ਕਰੇ, ਤਾਂ ਕੰਮ ਉਸ ਉਤੇ ਕਾਠੀ ਪਾ ਬੈਠਦਾ ਹੈ ।"

"ਇਹ ਠੀਕ ਹੈ, ਵੈਸੀਲੀ, ਬਾਬਾ ਮਾਤਵੇਈ ਨੇ ਉਤਰ ਦਿਤਾ । "ਅਧੂਰਾ ਕੰਮ ਤੁਹਾਡਾ ਕਾਲਜਾ ਕਢ ਕੇ ਖਾ ਜਾਂਦਾ ਹੈ । ਜੇ ਇਕ ਵਾਰੀ ਤੁਸੀਂ ਕਿਸੇ ਚੀਜ ਨੂੰ ਹੱਥ ਪਾ ਲਵੋ, ਤਾਂ ਆਪਣਾ ਸਿੱਕਾ ਬਿਠਾ ਕੇ ਹਟੋ ਤੇ ਕੰਮ ਤੁਹਾਡੇ ਅਗੇ ਅਗੇ ਨੱਚਦਾ ਫਿਰੇਗਾ ।"

— ੩ —

ਰਾਤ ਵੇਲੇ ਸਰਦੀ ਕੜਾਕੇ ਦੀ ਸੀ । ਠੰਢ ਨਾਲ ਤਾਰਾਂ ਕੜਕ ਰਹੀਆਂ ਸਨ । ਪਰ ਜਦੋਂ ਸੂਰਜ ਚੜ੍ਹਿਆ ਤਾਂ ਬਰਫ਼ਾਂ ਪਿਘਲਣ ਲੱਗੀਆਂ । ਥਾਂ ਥਾਂ ਪਾਣੀ ਦੀਆਂ

ਨਿੱਕੀਆਂ ਨਿੱਕੀਆਂ ਛਪੜੀਆਂ ਬਣ ਗਈਆਂ ਸਨ — ਉਤੋਂ ਬਰਫ਼ ਪਿਘਲ ਗਈ ਸੀ। ਇਹਨਾਂ ਛਪੜੀਆਂ ਉਤੇ ਚਿੜੀਆਂ ਫੜਫੜਾਉਂਦੀਆਂ ਫਿਰ ਰਹੀਆਂ ਹਨ।

"ਸਾਥੀਓ !" ਈਲੀਆ ਮਾਤਵੀਏਵਿਚ ਨੇ ਨਾਸ਼ਤੇ ਦੀ ਮੇਜ਼ ਉਤੇ ਆ ਕੇ ਔਰਤਾਂ ਵਲ ਤੱਕਿਆ ਤੇ ਕਿਹਾ। "ਤੁਹਾਡੇ ਅੰਤਰ-ਰਾਸ਼ਟਰੀ ਇਸਤਰੀ ਦਿਵਸ ਦੀਆਂ ਮੁਬਾਰਕਾਂ !" ਉਸ ਨੇ ਅਗਾਫੀਯਾ ਕਾਰਪੋਵਨਾ ਨੂੰ ਗਲਵਕੜੀ ਪਾਈ ਤੇ ਉਸ ਦਾ ਮੱਥਾ ਚੁੰਮਿਆ।

ਅਜ ਅੱਠ ਮਾਰਚ ਸੀ। ਅੱਜ ਦੁਨੀਆਂ ਵਿਚ ਕਰੋੜਾਂ ਮਰਦ ਆਪਣੀਆਂ ਔਰਤਾਂ ਨੂੰ ਵਧਾਈਆਂ ਦੇ ਰਹੇ ਸਨ। ਮੁੰਡੇ-ਕੁੜੀਆਂ ਡਾਕਖ਼ਾਨਿਆਂ ਵਲ ਨੱਸੇ ਜਾ ਰਹੇ ਸਨ ਤੇ ਧੜਾ-ਧੜ ਤਾਰਾਂ ਭੇਜ ਰਹੇ ਸਨ: "ਪਿਆਰ ਤੇ ਚੁੰਮਣ !" ਜਾਂ ਕਈ ਵਧੇਰੇ ਸ਼ਰਮਾਕਲ ਲਿਖਦੇ: "ਤੁਹਾਡੀ ਖ਼ੁਸ਼ੀ ਤੇ ਕਾਮਯਾਬੀ ਲਈ ਸ਼ੁਭ ਇੱਛਾਵਾਂ।"

ਇਹ ਵਧਾਈਆਂ ਦੇ ਸ਼ਬਦ ਕੇਵਲ ਦੁਨੀਆਂ ਦੇ ਛੇਵੇਂ ਹਿੱਸੇ, ਰੂਸ ਵਿਚ ਹੀ ਨਹੀਂ ਸਨ ਸੁਣੇ ਜਾ ਰਹੇ ਸਗੋਂ ਕੋਰੀਆ, ਉੱਤਰੀ ਵੀਅਤਨਾਮ, ਪਰਾਗ ਤੇ ਵਾਰਸਾ ਵਿਚ ਵੀ ਇਹਨਾਂ ਦੀ ਗੂੰਜ ਪੈ ਰਹੀ ਸੀ। ਇਸ ਤੋਂ ਉਪਰੰਤ ਕਾਂਗੋ ਦੇ ਕਿਨਾਰਿਆਂ ਉਤੇ, ਬਾਰਸੇਲੋਨਾ, ਰਾਇਉ-ਡੀ-ਜਨੇਰੋ, ਪੈਰਿਸ, ਨਿਊਯਾਰਕ ਤੇ ਸਿਡਨੀ ਵਿਚ ਵੀ — ਜਿਥੇ ਵੀ ਕਿਤੇ ਅਮਨ ਤੇ ਸ਼ਾਂਤੀ ਦੇ ਪੁਜਾਰੀ ਵਸਦੇ ਸਨ ਉਹ ਆਪਣੀਆਂ ਔਰਤਾਂ ਨੂੰ ਵਧਾਈਆਂ ਦੇ ਰਹੇ ਸਨ। ਸਾਥੀ ਸਾਥੀਆਂ ਨੂੰ, ਸਾਥੀ ਸਾਥੀਆਂ ਦੀਆਂ ਬਾਹਾਂ ਵਿਚ ਬਾਹਾਂ ਪਾ ਕੇ ਨੱਚ ਰਹੇ ਸਨ।

ਸ਼ਿੱਪਯਾਰਡ ਦੀਆਂ ਚਿਮਨੀਆਂ ਵਿਚ ਨਿੱਤ ਵਾਂਗ ਧੂੰਆਂ ਮਲਕੜੇ ਮਲਕੜੇ ਉੱਠ ਰਿਹਾ ਸੀ; ਨਿੱਤ ਵਾਂਗ ਵਰਕਸ਼ਾਪਾਂ ਵਿਚ ਹਥੌੜਿਆਂ ਦੀਆਂ ਸੱਟਾਂ ਸੁਣਾਈ ਦੇ ਰਹੀਆਂ ਸਨ; ਨਿੱਤ ਵਾਂਗ ਸਭ ਕਾਮੇ ਆਪਣਾ ਕੋਟਾ ਪੂਰਾ ਕਰ ਰਹੇ ਸਨ, ਆਪਣੇ ਕੋਟੇ ਨਾਲੋਂ ਵਧ ਕੰਮ ਕਰ ਰਹੇ ਸਨ, ਕੇਵਲ ਇਕ ਚੀਜ਼ ਨਿੱਤ ਵਾਂਗ ਨਹੀਂ ਸੀ: ਉਹ ਇਹ ਕਿ ਔਰਤਾਂ ਛੁੱਟੀ ਦੇ ਘੁੱਗੂ ਤੋਂ ਦੋ ਘੰਟੇ ਪਹਿਲਾਂ ਆਪਣੇ ਕੰਮਾਂ ਉਤੋਂ ਘਰ ਜਾ ਰਹੀਆਂ ਸਨ। ਉਹ ਮਰਦਾਂ ਦੇ ਘਰ ਪੁਜਣ ਤੋਂ ਪਹਿਲਾਂ ਸਜ-ਧਜ ਕੇ ਸ਼ਾਮ ਲਈ ਤਿਆਰ ਹੋ ਰਹੀਆਂ ਸਨ।

ਕਲੱਬ ਦੇ ਵਡੇ ਬੂਹੇ ਉਤੇ ਇਕ ਨੋਟਿਸ ਲਟਕ ਰਿਹਾ ਸੀ:

## ਵਿਸ਼ਾ : ਸਾਡੀਆਂ ਔਰਤਾਂ
## ਬੋਲਣ ਵਾਲੇ : ਸਾਡੀਆਂ ਔਰਤਾਂ

ਵੈਸੀਲੀ ਮਾਤਵੀਯੇਵਿਚ ਬੇਹਦ ਚਿੰਤਾਤੁਰ ਸੀ। ਅੱਜ ਕੋਈ ਗਿਣਿਆ-ਮਿਥਿਆ ਭਾਸ਼ਨ ਨਹੀਂ ਸੀ ਹੋਣਾ। ਉਸ ਨੇ ਇਹ ਜ਼ਿੱਦ ਕੀਤੀ ਸੀ ਕਿ ਗਿਣੇ ਮਿਥੇ ਭਾਸ਼ਨ ਨਹੀਂ ਹੋਣੇ ਚਾਹੀਦੇ। ਔਰਤਾਂ ਨੂੰ ਆਪੇ ਗੱਲਾਂ ਕਰਨ ਦਿਉ। ਉਹਨਾਂ ਗੱਲਾਂ ਕਰਨੀਆਂ ਵੀ ਜ਼ਰੂਰ ਸੀ — ਕਈ ਬੁਲਾਰੀਆਂ ਨੇ ਆਪਣੇ ਨਾਂ ਦੇ ਰੱਖੇ ਸਨ। ਤੁਹਾਨੂੰ ਪਤਾ ਹੀ ਹੈ, ਔਰਤਾਂ ਕਿਸ ਤਰ੍ਹਾਂ ਦੀਆਂ ਹੁੰਦੀਆਂ ਹਨ — ਉਹ ਨੁਕਤਾਚੀਨੀ ਤਾਂ ਕਰਦੀਆਂ ਹਨ, ਪਰ ਸਵੈ-ਨੁਕਤਾਚੀਨੀ ਉੱਕਾ ਨਹੀਂ ਕਰਦੀਆਂ। ਬਹੁਤ ਹੀ ਸਵੈ-ਪੱਖੀ ਹੁੰਦੀਆਂ ਹਨ। ਔਰਤਾਂ ਦਲੀਲ ਦੀ ਥਾਂ ਆਪਣੀਆਂ ਭਾਵਨਾਵਾਂ ਦੇ ਅਧੀਨ ਬਹੁਤਾ ਚਲਦੀਆਂ ਹਨ।

ਕਲੱਬ ਦੇ ਨਵੇਂ ਮੈਨੇਜਰ ਨੇ ਰੋਜ਼ ਨਾਲੋਂ ਵਧੇਰੇ ਸੰਵਾਰ ਕੇ ਕਪੜੇ ਪਾਏ ਹੋਏ ਸਨ ਅਤੇ ਆਪਣੀ ਉਮਰ ਨਾਲੋਂ ਜਵਾਨ ਲਗਦਾ ਸੀ। ਉਹ ਵੱਡੇ ਬੂਹੇ ਅੱਗੇ ਖਲੋਤਾ ਅਤਿਥੀਆਂ ਦਾ ਸੁਆਗਤ ਕਰ ਰਿਹਾ ਸੀ। ਅੰਦਰ ਸੰਗੀਤ ਵੱਜ ਰਿਹਾ ਸੀ : ਤੇ ਔਰਤਾਂ ਨੂੰ ਪਤਾ ਸੀ ਕਿ ਇਹ ਸੰਗੀਤ ਉਹਨਾਂ ਦੇ ਆਦਰ ਪ੍ਰਤੀ ਵਜਾਇਆ ਜਾ ਰਿਹਾ ਸੀ। ਉਹ ਆਪਣੇ ਪਤੀਆਂ, ਸਹੇਲੀਆਂ ਤੇ ਭਰਾਵਾਂ ਨਾਲ ਗੁਟਕਦੀਆਂ ਦਾਖ਼ਲ ਹੋ ਰਹੀਆਂ ਸਨ।

ਅਗਾਫੀਯਾ ਕਾਰਪੋਵਨਾ ਆਪਣੇ ਪਤੀ ਈਲੀਆ ਮਾਤਵੀਯੇਵਿਚ ਨਾਲ ਆਈ। ਜਦੋਂ ਉਸ ਨੇ ਆਪਣੇ ਭਰਾ ਨੂੰ ਦੇਖਿਆ ਤਾਂ ਈਲੀਆ ਨੇ ਇੰਜ ਇਸ਼ਾਰਾ ਕੀਤਾ ਜਿਵੇਂ ਆਖ ਰਿਹਾ ਹੋਵੇ : 'ਮੈਂ ਕੀ ਕਰਾਂ, ਮੈਨੂੰ ਤਾਂ ਇਹ ਲੈ ਕੇ ਆਈ ਹੈ।' ਦੁਨੀਯਾਸ਼ਾ ਤੇ ਕੋਸਤਿਯਾ ਥਮਲੇ ਉਹਲਿਉਂ ਨਜ਼ਰ ਆਏ। ਕੋਸਤਿਯਾ ਉਸ ਨੂੰ ਕਿਸੇ ਗੱਲ ਕਾਰਨ ਤੜੀ ਦਿਖਾ ਰਿਹਾ ਸੀ।

"ਤੁਸੀਂ ਆਪਣੇ ਬਲੂੰਗੜੇ ਨੂੰ ਕਿਥੇ ਛਡ ਆਏ ?" ਵੈਸੀਲੀ ਮਾਤਵੀਯੇਵਿਚ ਨੇ ਪੁੱਛਿਆ।

"ਗੁਆਂਢੀਆਂ ਦੇ ਗਲ ਮੜ੍ਹ ਆਏ ਹਾਂ," ਦੁਨੀਯਾਸ਼ਾ ਨੇ ਕਿਹਾ ਤੇ ਉਹ ਦੋਵੇਂ ਬਰਾਂਡੇ ਵਿਚ ਅਲੋਪ ਹੋ ਗਏ।

ਜਦੋਂ ਵੈਸੀਲੀ ਮਾਤਵੀਯੇਵਿਚ ਨੇ ਐਲਿਜ਼ਵੇਤਾ ਸਰੈਬਰੀਯਾਕੋਵਾ ਨੂੰ ਦੇਖਿਆ ਤਾਂ ਉਸ ਨੂੰ ਰਤਾ ਕੁ ਭੈਅ ਆਇਆ। ਉਹ ਇਕ ਤਗੜੀ ਬਿਜਲੀ ਦੀ ਮਾਹਿਰ ਸੀ ਜਿਸ ਨੂੰ ਆਪਣੇ ਕੰਮ ਕਾਰਨ ਜਹਾਜ਼ ਦੀ ਪਹਿਲੀ ਤਾਰੀ ਨਾਲ ਸਾਗਰ ਵਿਚ ਜਾਣਾ ਪੈਂਦਾ

ਸੀ। ਉਹ ਕਈ ਵਿਦੇਸ਼ਾਂ ਵਿਚ ਵੀ ਜਾ ਆਈ ਸੀ। ਸਰੈਬਰੀਯਾਕੋਵ, ਜਿਸ ਨੇ ਅੱਜ ਇਥੇ ਭਾਸ਼ਨ ਵੀ ਦੇਣਾ ਸੀ, ਆਪਣੇ ਮੂੰਹ-ਫੱਟ ਤੇ ਬੇਲਿਹਾਜ਼ ਭਾਸ਼ਨਾਂ ਕਾਰਨ ਪ੍ਰਸਿੱਧ ਸੀ।

ਜਦੋਂ ਉਹ ਕੋਲੋਂ ਦੀ ਲੰਘਣ ਲੱਗੀ ਤਾਂ ਉਸ ਨੇ ਮਜ਼ਾਕ ਨਾਲ ਵੈਸੀਲੀ ਮਾਤਵੀਯੇਵਿਚ ਦੀ ਛਾਤੀ ਵਿਚ ਜ਼ੋਰ ਦੀ ਮੁੱਕਾ ਮਾਰਿਆ। ਵੈਸੀਲੀ ਮਾਤਵੀਯੇਵਿਚ ਪੈਰੋਂ ਉੱਖੜ ਗਿਆ।

"ਅਕਲ ਕਰ, ਬੰਦੀਏ!" ਉਸ ਨੇ ਖਰ੍ਹਵੀ ਆਵਾਜ਼ ਵਿਚ ਕਿਹਾ। "ਮੈਂ ਤੇਰੇ ਘਰ ਵਾਲੇ ਨੂੰ ਦੱਸਾਂਗਾ।"

"ਮੇਰਾ ਘਰ ਵਾਲਾ ਤਾਂ ਕੰਮ ਤੇ ਬਾਹਰ ਗਿਆ ਹੋਇਆ ਐ। ਮੈਂ ਆਜ਼ਾਦ ਔਰਤ ਹਾਂ। ਅਜ ਮੈਂ ਤੁਹਾਨੂੰ ਮਹਾਨ ਮਰਦਾਂ ਨੂੰ ਨੱਕ ਚਣੇ ਚਬਾਵਾਂਗੀ। ਰਤਾ ਮੇਰੇ ਭਾਸ਼ਨ ਤੀਕ ਸਾਹ ਲੈ!" ਸਰੈਬਰੀਸੇਕੋਵਾ ਨੇ ਆਪਣੀ ਜੈਕਟ ਦੀ ਜੇਬ ਉਤੇ ਹੱਥ ਮਾਰਦਿਆਂ ਕਿਹਾ।

ਲੋਕੀਂ ਕਲੱਬ ਵਿਚ ਜੁੜ ਰਹੇ ਸਨ। ਉਹ ਹਾਲ ਕਮਰਿਆਂ ਲਾਊਂਜਾਂ ਵਿਚ ਘੁੰਮ ਰਹੇ ਸਨ। ਬਰਾਂਡੇ ਵਿਚ ਜਾਲੀਦਾਰ ਬੋਰਡਾਂ ਉਤੇ ਲੱਗੀਆਂ ਤਸਵੀਰਾਂ ਦੁਆਲੇ ਜੁੜ ਰਹੇ ਹਨ, ਜੋ ਤੇਜ਼ ਰੌਸ਼ਨੀ ਦੇ ਬਲਬਾਂ ਨਾਲ ਜਗਮਗਾ ਰਹੇ ਸਨ। ਇਥੇ ਸੋਵੀਅਤ ਦੇ ਸਮੇਂ ਵਿਚ ਹੋਈਆਂ ਸ਼ਿੱਪਯਾਰਡ ਵਿਚਲੀਆਂ ਤਬਦੀਲੀਆਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ। ਵੈਸੀਲੀ ਮਾਤਵੀਯੇਵਿਚ ਨੇ ਸੈਂਕੜੇ ਫ਼ਾਈਲਾਂ ਫਰੋਲ ਕੇ, ਤੇ ਵਖ ਵਖ ਅਜਾਇਬ ਘਰਾਂ ਨੂੰ ਛਾਣ ਕੇ ਲੋਕਾਂ ਦੀਆਂ ਪੁਰਾਣੀਆਂ ਜਵਾਨੀ ਵੇਲੇ ਦੀਆਂ ਤਸਵੀਰਾਂ ਇਕੱਠੀਆਂ ਕੀਤੀਆਂ ਸਨ। ਉਹਨਾਂ ਵਿਚੋਂ ਉਸ ਨੂੰ ਆਪਣੀ ਵੀ ਇਕ ਤਸਵੀਰ ਲੱਭੀ ਸੀ। ਉਦੋਂ ਦੀ ਜਦੋਂ ਹਾਲੇ ਉਹ ਮੁੰਡਾ-ਖੁੰਡਾ ਹੀ ਸੀ ਤੇ ਜਹਾਜ਼ ਦੇ ਟੈਂਕੀ ਉਤੇ ਹੱਥਾਂ ਨਾਲ ਰਿਬਟਾਂ ਲਗਾ ਰਿਹਾ ਸੀ। ਇਸ ਚਿਤਰ-ਪਰਦਸ਼ਨੀ ਵਿਚ ਵੈਸੀਲੀ ਮਾਤਵੀਯੇਵਿਚ ਤੋਂ ਉਪਰੰਤ ਹੋਰ ਵੀ ਬਹੁਤ ਸਾਰੇ ਲੋਕਾਂ ਨੇ ਆਪਣੀਆਂ ਜਵਾਨੀ ਦੀਆਂ ਤਸਵੀਰਾਂ ਤੱਕੀਆਂ। ਇੰਜੀਨੀਅਰਾਂ ਨੇ ਆਪਣੇ ਸ਼ਿੱਪਯਾਰਡ ਦੇ ਸਿਖਾਂਦਰੂ ਵੇਲੇ ਦੀਆਂ ਤਸਵੀਰਾਂ ਪਛਾਣੀਆਂ। ਟੱਬਰਦਾਰ ਮਾਵਾਂ ਨੇ ਕਿਸੇ ਪਤਲੀ ਛਮਕ ਜਿਹੀ ਕੁੜੀ ਦੀ ਤਸਵੀਰ ਵਲ ਇਸ਼ਾਰਾ ਕਰ ਕੇ ਕਿਹਾ: "ਇਹ ਮੈਂ ਖਲੋਤੀ ਹਾਂ।"

ਇਹ ਦੇਖਣਾ ਬੜਾ ਦਿਲਚਸਪ ਲੱਗਦਾ ਸੀ ਕਿ ਤੁਸੀਂ ੨੦ ਜਾਂ ੨੫ ਵਰ੍ਹੇ ਪਹਿਲਾਂ ਕਿਵੇਂ ਦੇ ਨਜ਼ਰ ਆਉਂਦੇ ਸਉ। ਪਰ ਇਸ ਨਾਲੋਂ ਵੀ ਦਿਲਚਸਪ ਗੱਲ ਇਹ ਸੀ ਕਿ ਤੁਸੀਂ ਇਹਨਾਂ ਵਰ੍ਹਿਆਂ ਵਿਚ ਕੀ ਕੀਤਾ ਸੀ। ਕੀ ਪ੍ਰਾਪਤੀਆਂ ਸਨ ਤੁਹਾਡੀਆਂ। ਜਹਾਜ਼, ਜਹਾਜ਼, ਜਹਾਜ਼, "ਕਿਰਤੀ", "ਕਾਰੀਗਰ"; "ਪਹੁ-ਫੁਟਾਲਾ",

"ਸਮੁੰਦਰੀ ਮੁਰਗਾਬੀ", "ਦਿਓ"......ਅਤੇ ਦਰਜਨਾਂ ਹੋਰ ਜਹਾਜ਼ ਤੁਸੀਂ ਬਣਾਏ ਸਨ — ਵਡੇ ਤੇ ਛੋਟੇ ਜਹਾਜ਼।

ਲੋਕ ਇਹਨਾਂ ਬੋਰਡਾਂ ਕੋਲੋਂ ਦੀ ਹੌਲੀ ਹੌਲੀ ਲੰਘ ਰਹੇ ਸਨ — ਗੱਲਾਂ ਕਰਦੇ, ਆਪਣੀਆਂ ਭੁੱਲੀਆਂ-ਵਿਸਰੀਆਂ ਯਾਦਾਂ ਤਾਜ਼ਾ ਕਰਦੇ ਤੇ ਮੁਸਕ੍ਰਾਉਂਦੇ। ਇਹ ਬੋਰਡਾਂ ਦੀ ਕਤਾਰ ਉਹਨਾਂ ਨੂੰ ਅਗੇ ਅਗੇ ਤੋਰ ਰਹੀ ਸੀ। ਇਥੇ ਤਸਵੀਰਾਂ ਤੋਂ ਬਿਨਾਂ ਸ਼ਿੱਪਯਾਰਡ ਦੇ ਭਵਿੱਖ ਦੇ ਨਕਸ਼ੇ ਵੀ ਲੱਗੇ ਹੋਏ ਸਨ।

ਬਰਾਂਡਿਆਂ ਤੇ ਲਾਊਂਜਾਂ ਵਿਚ ਬਹੁਤ ਭੀੜ ਜੁੜ ਗਈ ਸੀ। ਲੋਕ ਧੜਾ ਧੜ ਆ ਰਹੇ ਸਨ। ਨੌਜਵਾਨ, ਬੁੱਢੇ। ਉਦਾਸ ਤੇ ਸੰਜੀਦਾ ਤੇ ਹਸਦੇ। ਵੈਸੀਲੀ ਮਾਤਵੀਯੇਵਿਚ ਦੀ ਪਤਨੀ ਮਾਰੀਆ ਗਾਵਰੀਲੋਵਨਾ ਵੀ ਆ ਪਹੁੰਚੀ ਸੀ। ਉਹ ਆਪਣੀ ਪਤਨੀ ਨੂੰ ਮੈਨੇਜਰ ਦੇ ਦਫ਼ਤਰ ਵਿਚ ਲਿਜਾਉਣ ਤੋਂ ਕਤਰਾਉਂਦਾ ਸੀ, ਇਸ ਉਸ ਨੇ ਮਾਰੀਆ ਨੂੰ ਹਾਲ ਵਿਚ ਸੱਤਵੀਂ ਕਤਾਰ ਵਿਚ ਬਿਠਾ ਦਿਤਾ, ਜਿਥੇ ਈਲੀਆ ਤੇ ਅਗਾਫ਼ੀਯਾ ਬੈਠੇ ਸਨ। ਉਹਨਾਂ ਦੇ ਪਿਛੇ ਵਿਕਟਰ, ਜ਼ੀਨਾ ਤੇ ਤੋਨੀਯਾ ਬੈਠੇ ਸਨ। ਵਿਕਟਰ ਤਾਂ ਸ਼ਿੱਪਯਾਰਡ ਵਿਚੋਂ ਹੀ ਨਹੀਂ ਸੀ ਆ ਰਿਹਾ, ਪਰ ਭਰਾ ਨੂੰ ਉਦਾਸ ਦੇਖ ਤੋਨੀਯਾ ਨੇ ਕਿਹਾ : "ਕਿ ਜੇ ਤੂੰ ਕਲੱਬ ਵਿਚ ਨਹੀਂ ਜਾਵੇਂਗਾ ਤਾਂ ਮੈਂ ਵੀ ਘਰੋਂ ਬਾਹਰ ਨਹੀਂ ਨਿਕਲਾਂਗੀ।" ਜੋ ਕੁਝ ਵਿਕਟਰ ਨਾਲ ਵਾਪਰੀ ਸੀ ਉਹ ਬਹੁਤ ਉਦਾਸੀਨ ਘਟਨਾ ਸੀ। ਹਾਲੀ ਤੀਕ ਲੀਡੀਆ ਘਰ ਨਹੀਂ ਸੀ ਪਰਤੀ। ਪਹਿਲਾਂ ਤਾਂ ਦੋ ਕੁ ਹਫਤੇ ਉਹ ਸ਼ਿੱਪਯਾਰਡ ਦੇ ਹਸਪਤਾਲ ਵਿਚ ਕੰਮ ਉਤੇ ਜਾਂਦੀ ਰਹੀ ਸੀ, ਪਰ ਫਿਰ ਇਕ ਦਮ ਕਿਧਰੇ ਅਲੋਪ ਹੋ ਗਈ ਸੀ। ਵਿਕਟਰ ਨੂੰ ਉਸ ਦੀ ਭੇਜੀ ਇਕ ਚਿੱਠੀ ਮਿਲੀ ਸੀ, ਜਿਸ ਵਿਚ ਲਿਖਿਆ ਸੀ : "ਮੈਨੂੰ ਹੁਣ ਯਕੀਨ ਹੋ ਗਿਆ ਹੈ ਕਿ ਸਾਡੇ ਲਈ ਵਿਛੋੜਾ ਹੀ ਚੰਗਾ ਹੈ। ਇਸ ਲਈ ਮੇਰੀ ਤਲਾਸ਼ ਨਾ ਕਰੀਂ। ਪਰ ਤੂੰ ਕਰੇਂਗਾ ਵੀ ਨਹੀਂ। ਸਪੱਸ਼ਟ ਹੈ ਕਿ ਤੇਰੇ ਦਿਲ ਵਿਚ ਮੇਰੇ ਲਈ ਕੋਈ ਭਾਵਨਾ ਨਹੀਂ ਹੈ ਕੋਈ ?......" ਹੁਣ ਵਿਕਟਰ ਉਦਾਸ ਤੇ ਚੁੱਪ ਚੁੱਪ ਫਿਰਦਾ ਰਹਿੰਦਾ। ਨਹੀਂ ਤੁਸੀਂ ਉਸ ਨੂੰ ਇਕੱਲਿਆਂ ਘਰ ਛਡ ਕੇ ਨਹੀਂ ਜਾ ਸਕਦੇ।

ਉਹ ਜ਼ੀਨਾ ਨੂੰ ਕਲੱਬ ਵਿਚ ਮਿਲੇ ਸਨ ਤੇ ਸਾਰੇ ਇਕੱਠੇ ਹੀ ਬੈਠ ਗਏ ਸਨ। ਜ਼ੀਨਾ ਨੂੰ ਵਿਕਟਰ ਤੇ ਉਸ ਦੀ ਬੀਵੀ ਦੀ ਗੱਲ ਦਾ ਪਤਾ ਸੀ ਤੇ ਉਸ ਨੂੰ ਵਿਕਟਰ ਲਈ ਬਹੁਤ, ਬਹੁਤ ਅਫ਼ਸੋਸ ਸੀ। ਉਹ ਉਸ ਨਾਲ ਸ਼ਿੱਪਯਾਰਡ ਤੇ ਮਸ਼ੀਨ ਦੀਆਂ ਗੱਲਾਂ ਕਰਨ ਲੱਗੀ — ਉਹ ਜਾਣਦੀ ਸੀ ਵਿਕਟਰ ਨੂੰ ਇਹਨਾਂ ਗੱਲਾਂ ਵਿਚੋਂ ਖ਼ੁਸ਼ੀ ਮਿਲਦੀ ਸੀ ਅਤੇ ਹੋ ਸਕਦਾ ਹੈ ਕਿ ਇਸ ਤਰ੍ਹਾਂ ਦੀਆਂ ਗੱਲਾਂ ਨਾਲ ਉਸ ਦੀ ਉਦਾਸੀ ਦੂਰ ਹੋ ਜਾਵੇ।

ਜਦੋਂ ਘੰਟੀ ਵੱਜੀ ਤਾਂ ਹਾਲ ਖਚਾ-ਖਚ ਭਰਿਆ ਹੋਇਆ ਸੀ। ਸਗੋਂ ਕੁਝ ਵਾਧੂ

ਕੁਰਸੀਆਂ ਬਾਹਰੋਂ ਲਿਆ ਕੇ ਰਖਣੀਆਂ ਪਈਆਂ ਸਨ।

ਇਸ ਜਲਸੇ ਦਾ ਆਰੰਭ ਐਨਾ ਲੋਗੀਨੋਵਾ ਨੇ ਕੀਤਾ, ਜੋ ਬਹੁਤ ਪੁਰਾਣੀ ਸਾਂਚਿਆਂ ਦੀ ਮਾਹਿਰ ਵਰਕਰ ਸੀ ਅਤੇ ਸ਼ਿੱਪਯਾਰਡ ਦੀ ਟਰੇਡ-ਯੂਨੀਅਨ ਦੀ ਮੈਂਬਰ ਵੀ।

ਮੰਚ ਉਤੇ ਬੈਠਨ ਵਾਲੀ ਟੋਲੀ ਸੁਣੀ ਗਈ। ਉਹਨਾਂ ਵਿਚੋਂ ਇਸ ਲੰਮੀ ਮੇਜ਼ ਦੁਆਲੇ ਬੈਠਣ ਵਾਲਾ ਇਕ ਵੀ ਮਰਦ ਨਹੀਂ ਸੀ, ਜਿਸ ਉਤੇ ਲਾਲ ਮੇਜ਼ਪੋਸ਼ ਵਿਛਿਆ ਹੋਇਆ ਸੀ। ਮੰਚ ਉਤੇ ਬੈਠੀਆਂ ਸਾਰੀਆਂ ਤੀਵੀਆਂ ਵਿਚੋਂ ਉੱਚੀ, ਤਗੜੀ ਐਲਿਜ਼ਾਵੇਤਾ ਸਰੇਬਰੀਯਾਕੋਵਾ ਵਖ ਹੀ ਨਜ਼ਰ ਆ ਰਹੀ ਸੀ। ਉਸ ਨੇ ਵਡੱਤਣ ਤੇ ਸਵੈ-ਮਾਣ ਨਾਲ ਮੇਜ਼ ਉਤੇ ਪਈ ਪਾਣੀ ਦੀ ਬੋਤਲ ਤੇ ਟੇਬਲ-ਲੈਂਪ ਨੂੰ ਚੁੱਕ ਕੇ ਦੂਜੀ ਥਾਂ ਰਖਿਆ ਤਾਂ ਜੁ ਉਹ ਸਰੋਤਿਆਂ ਨੂੰ ਚੰਗੀ ਤਰ੍ਹਾਂ ਦੇਖ ਸਕੇ।

"ਅਜ ਅਸੀਂ ਤਿਆਰ ਕੀਤੇ ਭਾਸ਼ਨ ਨਹੀਂ ਦੇਵਾਂਗੀਆਂ", ਲੋਗੀਨੋਵਾ ਆਖ ਰਹੀ ਸੀ। "ਅਸੀਂ ਉਸੇ ਤਰ੍ਹਾਂ ਗੱਲਾਂ ਕਰਾਂਗੀਆਂ ਜਿਵੇਂ ਘਰਾਂ ਵਿਚ ਕਰਦੀਆਂ ਹਾਂ। ਜਿਹੜੇ ਜਹਾਜ਼ ਅਸੀਂ ਬਣਾ ਰਹੇ ਹਾਂ, ਅਸਾਂ ਕਿਹੜੀਆਂ ਨਹਿਰਾਂ ਬਣਾਈਆਂ ਸਨ, ਜਿਹੜੀਆਂ ਮਸ਼ੀਨਾਂ ਅਸੀਂ ਨਵੀਆਂ ਬਣਾ ਰਹੇ ਹਾਂ! ਅਸੀਂ ਆਪਣੇ ਬਾਰੇ ਕੁਝ ਸੱਚੀਆਂ ਗੱਲਾਂ ਸੁਣਾਵਾਂਗੀਆਂ। ਮੇਰੇ ਕੋਲ ਸੂਚੀ ਵਿਚ ਸਭ ਤੋਂ ਪਹਿਲਾਂ ਨਾਸਤੀਯਾ ਸਿਸਿਯੋਨੋਵਾ ਬੋਲੇਗੀ। ਆਉ, ਮੇਰੀ ਪਿਆਰੀ ਨਾਸਤੀਯਾ!"

ਇਕ ਲੰਮੀ ਪਤਲੀ ਔਰਤ ਜਿਸ ਨੇ ਕਾਲਾ ਜੰਪਰ ਪਾਇਆ ਹੋਇਆ ਸੀ, ਸਰੋਤਿਆਂ ਵਿਚੋਂ ਉਠੀ ਤੇ ਤੇਜ਼ੀ ਨਾਲ ਮੰਚ ਉਤੇ ਆ ਚੜ੍ਹੀ। ਜਦੋਂ ਉਸ ਲੋਕਾਂ ਵਲ ਮੂੰਹ ਕੀਤਾ ਤਾਂ ਸਭ ਨੇ ਦੇਖਿਆ ਉਸ ਦੀ ਛਾਤੀ ਉਤੇ ਦੋ ਤਗਮੇ ਲੱਗੇ ਹੋਏ ਸਨ। ਕੌਣ ਸੀ ਉਹ? ਜਾਪਦਾ ਸੀ ਸਿਮਿਯੋਨੋਵਾ ਕਿਸੇ ਜਹਾਜ਼ ਦੀ ਦੁਕਾਨ ਵਿਚ ਚੈਕਰ ਦੇ ਤੌਰ ਤੇ ਕੰਮ ਕਰਦੀ ਸੀ। ਉਸ ਨੂੰ ਸ਼ਿੱਪਯਾਰਡ ਵਿਚ ਕੋਈ ਨਹੀਂ ਸੀ ਜਾਣਦਾ।

"ਜਦੋਂ ਜੰਗ ਛਿੜੀ", ਉਸ ਨੇ ਸ਼ਾਂਤਮਈ, ਨਿੱਘੀ ਆਵਾਜ਼ ਵਿਚ ਬੋਲਣਾ ਸ਼ੁਰੂ ਕੀਤਾ। "ਮੈਂ ਉਦੋਂ ਸੋਲ੍ਹਾਂ ਸਾਲ ਦੀ ਸਾਂ। ਮੈਂ ਫ਼ੌਰਨ ਮੋਰਚੇ ਉਤੇ ਜਾਣ ਲਈ ਆਪਣਾ ਨਾਂ ਦੇ ਦਿਤਾ ਸੀ।"

ਪਰ ਆਪਣੇ ਬਾਰੇ ਦਸਣ ਤੋਂ ਉਪਰੰਤ ਸਿਮਿਯੋਨੋਵਾ ਜੰਗ ਵਿਚ ਲੜਦੇ ਸਿਪਾਹੀਆਂ ਅਫ਼ਸਰਾਂ ਤੇ ਉਹਨਾਂ ਦੇ ਬਹਾਦਰੀ ਦੇ ਕਾਰਨਾਮਿਆਂ ਬਾਰੇ ਬੋਲੀ। ਉਹ ਇਕ ਦੇਸ਼ ਭਗਤ ਸੀ ਜੋ ਆਪਣੇ ਮੁਲਕ ਦੀ ਖ਼ਾਤਰ ਲੜੀ ਸੀ। ਜੰਗ ਦੇ ਮੈਦਾਨ ਵਿਚੋਂ ਜ਼ਖ਼ਮੀ ਜਵਾਨਾਂ ਨੂੰ ਚੁੱਕ ਕੇ ਲਿਆਉਂਦੀ ਤੇ ਉਹਨਾਂ ਦੀ ਮਲ੍ਹਮ ਪੱਟੀ ਕਰਦੀ ਰਹੀ ਸੀ।

"ਹਾਂ, ਸਾਥੀਓ," ਉਸ ਨੇ ਆਪਣਾ ਭਾਸ਼ਣ ਸਮਾਪਤ ਕਰਦੇ ਆਖਿਆ, "ਮੈਂ ਸਮਝਦੀ ਹਾਂ ਕਿ ਜੰਗ ਇਕ ਮਹਾਨ ਲਾਅਨਤ ਹੈ। ਮੈਂ ਹੋਰ ਕੋਈ ਜੰਗ ਨਹੀਂ ਚਾਹੁੰਦੀ,

ਜਿਵੇਂ ਤੁਹਾਡੇ ਵਿਚੋਂ ਕੋਈ ਨਹੀਂ ਚਾਹੁੰਦਾ। ਪਰ ਮੈਂ ਆਪਣੀ ਫ਼ੌਜੀ ਪ੍ਰਾਪਤੀ ਨੂੰ ਨਹੀਂ ਭੁੱਲੀ। ਸਾਥੀਓ, ਮਰਦੋ, ਮੇਰੀ ਪ੍ਰਾਪਤੀ ਯਾਦ ਰਖੋ। ਮੈਂ ਇਕ "ਪ੍ਰਥਮ-ਪੱਟੀ" ਕਰਨ ਵਾਲੀ ਹਾਂ ਜੋ ਲੋਕਾਂ ਦੇ ਜ਼ਖ਼ਮਾਂ ਨੂੰ ਰਾਜ਼ੀ ਕਰਦੀ ਹੈ।"

ਸਾਰਾ ਹਾਲ ਤਾੜੀਆਂ ਨਾਲ ਗੂੰਜ ਉਠਿਆ। ਮਰਦਾਂ ਨੂੰ ਪਤਾ ਸੀ ਕਿ ਜੰਗ ਵਿਚ "ਪ੍ਰਥਮ-ਪੱਟੀ" ਕਰਨ ਵਾਲੇ ਦੀ ਕੀ ਮਹੱਤਤਾ ਹੁੰਦੀ ਹੈ। ਉਹਨਾਂ ਨੂੰ ਆਪਣੇ ਪਿੰਡਿਆਂ ਉਤੇ ਰਾਜ਼ੀ ਹੋਏ ਜ਼ਖ਼ਮਾਂ ਦੇ ਨਿਸ਼ਾਨ ਯਾਦ ਆਏ ਜੋ "ਪ੍ਰਥਮ-ਸੇਵਕਾਂ" ਦੀ ਕਿਰਪਾ ਦਾ ਹੀ ਨਤੀਜਾ ਸੀ ਅਤੇ ਜਿਨ੍ਹਾਂ ਦੇ ਰਾਜ਼ੀ ਹੋਣ ਦਾ ਵੱਡਾ ਕਾਰਨ ਔਰਤ ਦੀਆਂ ਕੋਮਲ ਉਂਗਲਾਂ ਦੀ ਛੋਹ ਸੀ।

ਤੁਸੀਂ ਸਾਰੇ ਜਾਣਦੇ ਹੋ ਕਿ ਪਿੱਛੇ ਜਿਹੇ ਹੋਈ ਅਮਨ ਕਾਂਗਰਸ ਵਿਚ ਭਾਗ ਲੈਣ ਗਈ ਸਾਂ," ਇਹ ਕਜ਼ੀਨੀਆ ਮਿਖ਼ਾਈਲੋਵਾ ਬੋਲਣ ਲਗੀ ਸੀ, ਜੋ ਤਾਂਬਾ ਪਿਘਲਾਉਣ ਵਾਲੇ ਸ਼ੈੱਡ ਵਿਚ ਢਲਾਈ ਦਾ ਕੰਮ ਕਰਦੀ ਸੀ।" ਉਥੇ ਮੈਨੂੰ ਇਕ ਅਫ਼ਰੀਕਨ ਔਰਤ ਮਿਲੀ, ਜੋ ਆਈਵਰੀ ਕੋਸਟ ਤੋਂ ਸੀ। ਉਸ ਦਸਿਆ ਕਿ ਉਸ ਨੇ ਸਾਡੇ ਬਣੇ ਹੋਏ ਜਹਾਜ਼ ਉਥੇ ਕਈ ਵਾਰ ਦੇਖੇ ਸਨ। ਖ਼ਾਸ ਕਰ ਕੇ ਸਾਡਾ ਬਣਾਇਆ "ਪਹੁ-ਫੁਟਾਲਾ" ਅਫ਼ਰੀਕਾ ਗਿਆ ਸੀ। ਇਸ ਤੋਂ ਪਤਾ ਲਗਦਾ ਹੈ ਕਿ ਸਾਡੇ ਜਹਾਜ਼ ਕੇਵਲ ਦਾਣਿਆਂ ਤੇ ਮਸ਼ੀਨਾਂ ਨਾਲ ਭਰੇ ਕੋਠੇ ਹੀ ਨਹੀਂ, ਸਗੋਂ ਇਹ ਸਾਡੇ ਮਿੱਤਰਾਂ ਲਈ ਆਜ਼ਾਦੀ ਦਾ ਸੰਦੇਸ਼ ਹਨ — ਸਾਰੇ ਰੰਗਾਂ ਤੇ ਨਸਲਾਂ ਦੇ ਮਿੱਤਰਾਂ ਲਈ।"

"ਉਹ ਬਿਲਕੁਲ ਠੀਕ ਆਖਦੀ ਹੈ," ਜ਼ੀਨਾ ਨੇ ਵਿਕਟਰ ਦੇ ਕੰਨ ਵਿਚ ਕਿਹਾ, "ਹੈ ਨਾ ਵਿਕਟਰ ਇਲਿਚ ?"

ਵਿਕਟਰ ਨੇ ਉਸ ਵਲ ਤੱਕਿਆ, ਮੁਸਕ੍ਰਾਇਆ ਤੇ ਉੱਤਰ ਦਿਤਾ :

"ਜ਼ਰੂਰ ! ਹੋਰ ਤੁਸੀਂ ਇਕ ਜਹਾਜ਼ ਤੋਂ ਕੀ ਆਸ ਰਖਦੇ ਹੋ। ਇਹ ਕੋਈ ਸਾਡੇ ਵਾਲੀ ਨਿਕੀ ਜਿਹੀ ਮਸ਼ੀਨ ਥੋੜ੍ਹਾ ਹੀ ਹੈ।"

"ਆਪਣੀ ਮਸ਼ੀਨ ਦਾ ਮਜ਼ਾਕ ਨਾ ਉੜਾ, ਵਿਕਟਰ ਇਲਿਚ ! ਸਾਨੂੰ ਜਾਣਕਾਰੀ ਵਿਭਾਗ ਵਿਚ ਹਰ ਰੋਜ਼ ਸਾਰੇ ਦੇਸ਼ ਭਰ ਵਿਚੋਂ ਕਿਤਨੀਆਂ ਹੀ ਚਿੱਠੀਆਂ ਆਉਂਦੀਆਂ ਹਨ। ਲੋਕ ਇਸ ਬਾਰੇ ਅਖ਼ਬਾਰਾਂ ਵਿਚ ਪੜ੍ਹਦੇ ਹਨ ਤੇ ਸਾਥੋਂ ਪੁੱਛਾਂ ਕਰਦੇ ਹਨ।"

ਇਕ ਤੋਂ ਬਾਅਦ ਇਕ ਭਾਸ਼ਨੀਏ ਨੂੰ ਲੋਕਾਂ ਨੇ ਸ਼ਾਂਤੀ ਤੇ ਚੁੱਪ ਨਾਲ ਸੁਣਿਆ। ਇਥੇ ਪਹਿਲਾਂ ਵੀ ਕਈ ਵਾਰੀ ਅੱਠ ਮਾਰਚ ਦਾ ਦਿਹਾੜਾ ਮਨਾਇਆ ਗਿਆ ਸੀ, ਪਰ ਅਜਿਹੀਆਂ ਦਿਲ ਟੁੰਬਵੀਆਂ ਤੇ ਹੌਸਲੇਮੰਦ ਗੱਲਾਂ ਕਦੀ ਨਹੀਂ ਸਨ ਸੁਣੀਆਂ। ਇਸ ਹਾਲ ਵਿਚ ਇਸ ਤੋਂ ਪਹਿਲਾਂ ਕਈ ਔਰਤਾਂ ਨੇ ਆਪਣਾ ਦਿਲ ਖੋਲ੍ਹ ਕੇ ਗੱਲਾਂ ਨਹੀਂ ਕੀਤੀਆਂ ਸਨ।

"ਜ਼ਰਾ ਇਹਨਾਂ ਤ੍ਰੀਮਤਾਂ ਨੂੰ ਸੁਣੋ !" ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਈਲੀਆ

ਮਾਤਵੀਯੇਵਿਚ ਨੂੰ ਕੂਹਣੀ ਮਾਰੀ । "ਇਹ ਸ਼ਾਲਾਂ ਤੇ ਓਵਰਕੋਟਾਂ ਵਿਚ ਢਕੀਆਂ ਫਿਰਦੀਆਂ ਰਹਿੰਦੀਆਂ ਹਨ, ਪਰ ਤੁਹਾਨੂੰ ਕਦੀ ਇਹ ਖ਼ਿਆਲ ਨਹੀਂ ਆਉਂਦਾ ਕਿ ਵਿਚੋਂ ਇਹ ਕਿਹੋ ਜਿਹੀਆਂ ਕੂੰਜਾਂ ਹਨ ... .."

ਕੇਵਲ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਹੀ ਨਹੀਂ ਸਗੋਂ ਹੋਰ ਵੀ ਬਹੁਤ ਸਾਰੇ ਲੋਕ ਸ਼ਿਪਯਾਰਡ ਔਰਤਾਂ ਦੇ ਕਾਰਨਾਮੇ ਸੁਣ ਕੇ ਹੈਰਾਨ ਹੋਏ। ਇਥੇ ਉਹ ਔਰਤਾਂ ਸਨ ਜਿਨ੍ਹਾਂ ਆਜ਼ਾਦੀ ਦੀ ਜੰਗ ਲੜੀ ਸੀ, ਜੋ ਕਰਿਮਲਿਨ ਵਿਚ ਕਾਮਰੇਡ ਸਤਾਲਿਨ ਨੂੰ ਮਿਲੀਆਂ ਸਨ, ਸਾਇਬੇਰੀਆ, ਕਾਕੇਸ਼ੀਆ ਤੇ ਮਧ ਏਸ਼ੀਆ ਜਾ ਕੇ ਆਈਆਂ ਸਨ ਤੇ ਕਿਤਨੀਆਂ ਹੀ ਔਰਤਾਂ ਅਜਿਹੀਆਂ ਵੀ ਸਨ, ਜਿਨ੍ਹਾਂ ਨੇ ਨੀਪਰ ਹਾਈਡਰੋ-ਇਲੈਕਟ੍ਰਿਕ ਸਟੇਸ਼ਨ ਬਨਾਉਣ ਵਿਚ ਹਿੱਸਾ ਪਾਇਆ ਸੀ।

ਵੈਸੀਲੀ ਮਾਤਵੀਯੇਵਿਚ ਨੂੰ ਇਹ ਦੇਖ ਕੇ ਹੈਰਾਨੀ ਤੇ ਖ਼ੁਸ਼ੀ ਹੋਈ ਕਿ ਸਭ ਕੁਝ ਬਹੁਤ ਸ਼ਾਨਦਾਰ ਢੰਗ ਨਾਲ ਹੋਇਆ ਸੀ। ਇਥੋਂ ਤੀਕ ਕਿ ਅਲੈਜ਼ਾਵੇਤਾ ਸਰੈਬਰੀਯਾਕੋਵਾ ਨੇ ਵੀ ਕੋਈ ਨੁਕਤਾਚੀਨੀ ਵਾਲੀ ਗੱਲ ਨਹੀਂ ਸੀ ਕੀਤੀ ਸਗੋਂ ਵਿਦੇਸ਼ਾਂ ਦੇ ਜੀਵਨ ਤੇ ਪੱਛਮੀ ਯੂਰਪ ਵਿਚ ਔਰਤਾਂ ਦੇ ਹੱਕਾਂ ਦੀ ਘਾਟ ਬਾਰੇ ਹੀ ਗੱਲਾਂ ਕੀਤੀਆਂ ਸਨ।

ਇਕੱਤਰਤਾ ਦਸ ਵਜੇ ਤੋਂ ਪਿਛੋਂ ਸਮਾਪਤ ਹੋਈ। ਕਲੱਬ ਵੀ ਸ਼ਾਮ ਗੁਜ਼ਾਰਨ ਪਿਛੋਂ ਜ਼ੁਰਬੀਨਾਂ ਦਾ ਟੱਬਰ ਬੜਾ ਖ਼ੁਸ਼ੀ ਖ਼ੁਸ਼ੀ ਇਕੱਠਾ ਘਰ ਗਿਆ। ਸਾਰੇ ਹੱਸ ਹੱਸ ਕੇ ਗੱਲਾਂ ਕਰ ਰਹੇ ਸਨ। ਉਸ ਸ਼ਾਮ ਉਹਨਾਂ ਮਿੱਠੀ ਸ਼ਰਾਬ ਪੀਤੀ ਜਿਸ ਨੂੰ ਔਰਤਾਂ ਸਦਾ ਪਸੰਦ ਕਰਦੀਆਂ ਸਨ। ਜ਼ੀਨਾ ਨੇ, ਜਿਸ ਨੂੰ ਆਪਣੇ ਨਾਲ ਹੀ ਐਨਚੋਰ ਸਟ੍ਰੀਟ ਲੈ ਆਏ ਸਨ, ਰਤਾ ਕੁ ਚੁਸਕੀ ਲਈ ਤੇ ਸ਼ਰਾਬ ਨੂੰ ਇਕ ਪਾਸੇ ਰੱਖ ਦਿਤਾ।

"ਉਹੋ, ਮੈਨੂੰ ਮਿੱਠੀ ਸ਼ਰਾਬ ਪਸੰਦ ਨਹੀਂ!" ਉਹ ਬੋਲੀ।

"ਸਾਡੇ ਕੋਲ ਵੋਦਕਾ ਬਥੇਰੀ ਪਈ ਹੈ," ਈਲੀਆ ਮਾਤਵੀਯੇਵਿਚ ਨੇ ਕਿਹਾ। "ਅਜ ਤਾਂ ਸਿਰਫ਼ ਔਰਤਾਂ ਕਰ ਕੇ ਹੀ ਅਸੀਂ ਇਹ ਹਲਕੀ ਜਿਹੀ ਚੀਜ਼ ਪੀ ਰਹੇ ਹਾਂ।"

"ਮੈਨੂੰ ਵੋਦਕਾ ਵੀ ਚੰਗੀ ਨਹੀਂ ਲਗਦੀ।"'

"ਤਾਂ, ਤੂੰ ਸ਼ੈਮਪੇਨ ਚਾਹੁੰਦੀ ਹੈਂ, ਹੈਂ ?"

"ਸ਼ੈਂਮਪੇਨ ? ਹਾਂ ਸ਼ੈਂਮਪੇਨ ਸਾਰੀਆਂ ਸ਼ਰਾਬਾਂ ਨਾਲੋਂ ਵਧੀਆ ਹੈ।"

"ਫਿਰ ਇਹ ਤਾਂ ਮਿਲ ਸਕਦੀ ਹੈ ਸਾਡੇ ਘਰੋਂ।"

"ਤੁਹਾਨੂੰ ਲਿਆਉਣੀ ਚਾਹੀਦੀ ਸੀ," ਦੂਨੀਯਾਸ਼ਾ ਵਿਚੋਂ ਹੀ ਬੋਲੀ। ਇਸ ਨਾਲ ਤੁਸੀਂ ਵਧੇਰੇ ਹੀ ਖਿੜ ਉਠਦੇ ਹੋ।

"ਤੂੰ ਤਾਂ ਅੱਗੇ ਹੀ ਬਥੇਰੀ ਖਿੜੀ ਰਹਿੰਦੀ ਹੈਂ," ਈਲੀਆ ਮਾਤਵੀਯੇਵਿਚ ਹੱਸਿਆ। "ਆਪਣੇ ਬੱਚੇ ਨੂੰ ਇਸ ਤਰ੍ਹਾਂ ਛੱਡ ਕੇ ਬਾਹਰ ਇਕੱਠਾਂ ਵਿਚ ਫਿਰਦੀ ਰਹਿੰਦੀ ਹੈਂ। ਪੁਰਾਣੇ ਜ਼ਮਾਨੇ ਵਿਚ ਗੱਲ ਵਖਰੀ ਸੀ।"

"ਪਰ ਪੁਰਾਣੇ ਜ਼ਮਾਨੇ ਬਾਰੇ ਏਡੀ ਚੰਗਾਈ ਵਾਲੀ ਕੀ ਗੱਲ ਹੈ ?" ਅਗਾਫੀਆ ਕਾਰਪੋਵਨਾ ਬੋਲੀ। "ਸਾਰਾ ਦਿਨ ਬੱਚੇ ਲੈ ਕੇ ਘਰ ਬੈਠੇ ਰਹੋ।"

ਪਰ, ਦੇਖ ਤਾਂ ਕਿਹੋ ਜਿਹੇ ਬੱਚੇ ਪਾਲੇ ਨੇ ਤੂੰ ! ਤੂੰ ਤਾਂ ਸੱਚਮੁਚ ਦੀ ਮਾਂ-ਸੂਰਮਗਤੀ ਕਰ ਕੇ ਦਿਖਾ ਛੱਡੀ ਹੈ।"

ਜ਼ੀਨਾ ਨੇ ਵੀ ਹੋਰਨਾਂ ਜੀਆਂ ਨਾਲ ਹਾਸਾ ਮਖੌਲ ਕਰਨੇ ਸਨ, ਪਰ ਉਹ ਵਿਕਟਰ ਨੂੰ ਚੁੱਪ ਬੈਠਾ ਦੇਖ ਕੇ ਛਿੱਥੀ ਅਨੁਭਵ ਕਰ ਰਹੀ ਸੀ। ਜ਼ੀਨਾ ਨੂੰ ਸਮਝ ਨਹੀਂ ਸੀ ਆ ਰਹੀ ਕਿ ਲੀਦੀਆ ਉਸ ਨੂੰ ਕਿਉਂ ਛੱਡ ਗਈ ਸੀ। ਬੋਰ ਤਾਂ ਨਹੀਂ ਹੋਈ ਹੋਣੀ ? ਕੋਈ ਬੰਦਾ ਭਲਾ ਅਜਿਹੇ ਸ਼ਾਨਦਾਰ ਤੇ ਚੰਗੇ ਮਰਦ ਤੋਂ ਕਿਵੇਂ ਬੋਰ ਹੋ ਸਕਦਾ ਸੀ ? ਪਰ ਗੱਲ ਕੀ ਹੋਈ। ਆਖ਼ਰ ਇਹ ਮਰਦ ਹੈ ਕੋਈ ਮੁੰਡਾ-ਖੁੰਡਾ ਥੋੜਾ ਹੀ ਹੈ ਕਿ ਸਾਰਾ ਦਿਨ ਉਸ ਦੇ ਦੁਆਲੇ ਟਪੂਸੀਆਂ ਹੀ ਮਾਰਦਾ ਫਿਰੇ — ਚਿੜੀ ਵਾਂਗ। ਹਾਂ, ਵਿਕਟਰ ਸਚਮੁੱਚ ਹੀ ਬਹੁਤ ਦਿਲਚਸਪ ਆਦਮੀ ਸੀ।

ਉਹ ਮਸ਼ੀਨ ਬਾਰੇ ਕੀ ਲਿਖਦੇ ਹਨ ?" ਵਿਕਟਰ ਨੇ ਕਲੱਬ ਵਿਚ ਹੋਈ ਗੱਲ ਨੂੰ ਅਚਾਨਕ ਉਥੋਂ ਹੀ ਫੇਰ ਛੇੜ ਲਿਆ ਜਿਥੇ ਛੱਡੀ ਸੀ।

"ਕੀ ਲਿਖਦੇ ਹਨ ਉਹ ?" ਉਹ ਜਾਨਣਾ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਇਹ ਮਸ਼ੀਨ ਕਿਥੋਂ ਮਿਲ ਸਕਦੀ ਹੈ। ਕੀ ਉਹ ਖ਼ੁਦ ਵੀ ਬਣਾ ਸਕਦੇ ਹਨ ਇਸ ਨੂੰ ? ਉਹ ਇਹ ਵੀ ਪੁਛਦੇ ਰਹਿੰਦੇ ਹਨ ਕਿ ਕੀ ਸਾਡੇ ਕੋਲ ਮਸ਼ੀਨ ਦੇ ਵਾਧੂ ਨਕਸ਼ੇ ਹਨ ?"

"ਹਾਂ, ਸਾਨੂੰ ਉਹਨਾਂ ਦਾ ਉੱਤਰ ਜ਼ਰੂਰ ਦੇਣਾ ਚਾਹੀਦਾ ਹੈ। ਸ਼ਾਇਦ ਤੂੰ ਤੇ ਮੈਂ ਇਕ ਇਕ ਹੋਰ ਕੰਮ ਸ਼ੁਰੂ ਕਰੀਏ ਜ਼ੀਨਾਇਦਾ ਪਾਵਲੋਵਨਾ। ਮੈਂ ਇਕ ਨਵੀਂ ਮਸ਼ੀਨ ਬਣਾਉਣ ਬਾਰੇ ਸੋਚ ਰਿਹਾ ਹਾਂ। ਹੁਣ ਅਸੀਂ ਵੱਡੀ ਮਸ਼ੀਨ ਬਣਾਵਾਂਗੇ ਜਿਸ ਨਾਲ ਪੈਟਰਨ ਬਣਾਉਣ ਦੇ ਸਾਰੇ ਕੰਮ ਹੋ ਸਕਿਆ ਕਰਨਗੇ।"

ਜਦੋਂ ਜ਼ੀਨਾ ਜਾਣ ਲਈ ਤਿਆਰ ਹੋਈ, ਤਾਂ ਵਿਕਟਰ ਨੇ ਵੀ ਆਪਣਾ ਓਵਰਕੋਟ ਪਹਿਨ ਲਿਆ।

"ਬਹੁਤ ਦੇਰ ਹੋ ਗਈ ਹੈ, ਤੈਨੂੰ," ਉਸ ਕਿਹਾ। "ਤਿੰਨ ਵਜ ਗਏ ਹੋਣਗੇ। ਮੈਂ ਤੈਨੂੰ ਘਰ ਛੱਡ ਕੇ ਆਵਾਂਗਾ।"

ਤੋਨੀਯਾ ਵੀ ਉਹਨਾਂ ਨਾਲ ਤੁਰ ਪਈ। ਬਾਹਰ ਬੇਹੱਦ ਠੰਢ ਸੀ ਤੇ ਬਰਫ਼ ਡਿੱਗ ਰਹੀ ਸੀ। ਹਵਾ ਵਿਚ ਇਕ ਤਾਜ਼ਗੀ ਭਰੀ ਖ਼ੁਸ਼ਬੂ ਘੁਲੀ ਹੋਈ ਸੀ। ਉਹਨਾਂ ਦੇ ਪੈਰਾਂ ਹੇਠਾਂ ਬਰਫ਼ ਚਿਰਕ ਰਹੀ ਸੀ। ਵਿਕਟਰ ਤੇ ਤੋਨੀਯਾ ਨੇ ਦੋਹਾਂ ਪਾਸਿਆਂ ਤੋਂ ਜ਼ੀਨਾ ਦੀਆਂ ਬਾਹਾਂ ਫੜੀਆਂ ਹੋਈਆਂ ਸਨ। ਵੇਰਯਾਜ਼ਕਾ ਤੋਂ ਪਾਰ ਉਹਨਾਂ ਵਿਚੋਂ ਇਕ ਜਣਾਂ ਤਿਲ੍ਹਕਿਆ ਤੇ ਉਹ ਤਿੰਨੇ ਡਿੱਗ ਪਏ। ਉਹ ਇਕ ਦੂਜੇ ਦੇ ਕੋਟ ਝਾੜਦੇ ਤੇ ਹਸਦੇ ਉਠ ਖਲੋਤੇ !

ਜ਼ੀਨਾ ਬਹੁਤ ਖ਼ੁਸ਼ ਅਨੁਭਵ ਕਰ ਰਹੀ ਸੀ — ਇਤਨੀ ਖ਼ੁਸ਼ ਜਿਵੇਂ ਉਹ ਇਸੇ ਟਬਰ ਦੀ ਇਕ ਮੈਂਬਰ ਹੋਵੇ। ਉਸ ਨੂੰ ਪਤਾ ਹੀ ਨਾ ਲੱਗਾ ਇਤਨਾ ਸਮਾਂ ਕਦੋਂ ਲੰਘ ਗਿਆ ਸੀ।

ਆਪਣਾ ਬੂਹਾ ਖੋਲ੍ਹਣ ਤੋਂ ਪਹਿਲਾਂ ਜ਼ੀਨਾ ਨੇ ਚੌਥੀ ਮੰਜ਼ਲ ਦੀ ਕੋਨੇ ਵਾਲੀ ਖਿੜਕੀ ਵਲ ਤੱਕਿਆ। ਉਹ ਜਾਣਦੀ ਸੀ ਕਿ ਇਹ ਅਲੈਕਸੇਈ ਦੀ ਖਿੜਕੀ ਸੀ। ਹਾਲੀਂ ਉਸ ਖਿੜਕੀ ਵਿਚ ਰੋਸ਼ਨੀ ਜਗ ਰਹੀ ਸੀ।

— ੪ —

ਅਲੈਕਸੇਈ ਆਪਣੇ ਮੇਜ਼ ਉਤੇ ਬੈਠਾ ਟਰਿਗਨੋਮੈਟਰੀ ਦੇ ਕਠਨ ਮਸਲੇ ਹਲ ਕਰ ਰਿਹਾ ਸੀ। ਉਹ ਆਪਣੇ ਕੰਮ ਵਿਚ ਇਤਨਾ ਲੀਨ ਸੀ ਕਿ ਉਸ ਨੂੰ ਸਾਰੀਆਂ ਚੀਜ਼ਾਂ ਭੁੱਲੀਆਂ ਹੋਈਆਂ ਸਨ। ਉਹ ਕਲੱਬ ਵੀ ਨਹੀਂ ਸੀ ਗਿਆ। ਉਹ ਪੈਨਸਲ ਦਾ ਕਾਪੀ ਉਤੇ ਇੰਜ ਵਾਰ ਕਰਦਾ, ਜਿਵੇਂ ਉਹ ਟਿਨ-ਓਪਨਰ ਹੋਵੇ ਅਤੇ ਇਸ ਓਪਨਰ ਨਾਲ ਉਹ ਟਰਿਗਨੋਮੈਟਰੀ ਦੇ ਛੁਪੇ ਹੋਏ ਰਾਜ਼ ਨੂੰ ਨੰਗਾ ਕਰ ਰਿਹਾ ਹੋਵੇ। ਉਸ ਨੂੰ ਖ਼ੁਦ ਹੀ ਇਹ ਮਸਲੇ ਹੱਲ ਕਰਨੇ ਪੈ ਰਹੇ ਸਨ ਤੇ ਆਪਣਾ ਮਗਜ਼ ਖਪਾਉਣਾ ਪੈ ਰਿਹਾ ਸੀ। ਕਾਸ਼, ਇਸ ਸਮੇਂ ਉਸ ਕੋਲ ਇਗੋਰ ਚਿਰਵੈਨਕੋਵ ਹੁੰਦਾ! ਪਰ ਫੇਰ ਵੀ ਇਹ ਕੰਮ ਇਤਨਾ ਸੌਖਾ ਨਹੀਂ ਸੀ। ਜਦੋਂ ਇਗੋਰ ਉਸ ਦੇ ਕੋਲ ਸੀ, ਤਾਂ ਹਰ ਚੀਜ਼ ਸਪੱਸ਼ਟ ਜਾਪਦੀ ਸੀ, ਪਰ ਉਸ ਦੇ ਜਾਣ ਸਾਰ ਹੀ ਫਿਰ ਗੜਬੜ ਹੋ ਗਈ। ਜਦੋਂ ਉਸ ਦੀ ਕੋਸ਼ਿਸ਼ ਅਲੈਕਸੇਈ ਲਈ ਬੇਹੱਦ ਕਠਨ ਹੋ ਜਾਂਦੀ, ਤਾਂ ਉਹ ਸ਼ੀਸ਼ੇ ਸਾਹਮਣੇ ਜਾ ਖੜਾ ਹੁੰਦਾ ਅਤੇ ਆਪਣੇ ਫੱਕ ਹੋਏ ਚਿਹਰੇ ਤੇ ਗ਼ੁੱਸੇ ਨਾਲ ਦਗਦੀਆਂ ਅੱਖਾਂ ਨੂੰ ਤੱਕਦਾ ਅਤੇ ਆਪਣੇ ਅਕਸ ਤੋਂ ਪੁੱਛਦਾ :

"ਬਸ, ਹਾਰ ਮੰਨ ਲਈ ?"

"ਨਹੀਂ, ਕੋਈ ਹਾਰ ਨਹੀਂ ਮੰਨੀ ਮੈਂ!" ਦੂਜਾ ਅਲੈਕਸੇਈ ਉੱਤਰ ਦੇਂਦਾ। ਅਤੇ ਉਹ ਫਿਰ ਪਰਤ ਕੇ ਮੇਜ਼ ਉਤੇ ਆ ਬੈਠਦਾ।

ਸਮਾਂ ਲੰਘਦਾ ਗਿਆ। ਮਹੀਨੇ ਬੀਤਦੇ ਗਏ, ਪਰ ਅਲੈਕਸੇਈ ਹਾਲੀਂ ਵੀ ਕੋਤਿਯਾ ਨੂੰ ਨਾ ਭੁੱਲ ਸਕਿਆ। ਜਦੋਂ ਉਹ ਕੋਸਤਿਯਾ ਨਾਲ ਵੈੱਲਡਿੰਗ ਦਾ ਕੰਮ ਸਿਖਦਾ ਸੀ. ਤਾਂ ਉਦੋਂ ਇਕ ਵਾਰ ਉਹ ਉਸ ਨੂੰ ਭੁਲਾ ਬੈਠਾ ਸੀ। ਉਸ ਨੂੰ ਕੋਸਤਿਯਾ ਨੂੰ ਇਤਨੀ ਆਜ਼ਾਦੀ ਨਾਲ ਕੰਮ ਕਰਦਿਆਂ ਦੇਖ ਕੇ ਉਸ ਉਤੇ ਰਸ਼ਕ ਆਉਂਦਾ। ਉਹ ਭੁੱਲ ਗਿਆ ਸੀ ਕਿ ਜਦੋਂ ਉਹ ਖ਼ੁਦ ਆਪਣੇ ਹਥੌੜੇ ਨਾਲ ਕੰਮ ਕਰਦਾ, ਤਾਂ ਖ਼ੁਦ ਵੀ ਤਾਂ ਇਤਨਾਂ

ਹੀ ਸੁਤੰਤਰ ਮਹਿਸੂਸ ਕਰਿਆ ਕਰਦਾ ਸੀ ।

ਜਦੋਂ ਉਹ ਦੋਵੇਂ ਭਰਾ ਬਾਦਬਾਨ ਨੂੰ ਠੀਕ ਕਰ ਚੁਕੇ ਸਨ, ਤਾਂ ਅਲੈਕਸੇਈ ਦਾ ਕੰਮ ਹੁਣ ਕੋਸਤਿਯਾ ਨਾਲ ਖ਼ਤਮ ਹੋ ਚੁੱਕਾ ਸੀ ।

"ਆਲਯੋਸ਼ਾ, ਮੈਂ ਹੁਣ ਤੈਨੂੰ ਨਹੀਂ ਪੜ੍ਹਾਵਾਂਗਾ," ਦੋ ਕੁ ਹਫ਼ਤੇ ਪਿਛੋਂ ਕੋਸਤਿਯਾ ਨੇ ਐਲਾਨ ਕੀਤਾ । "ਹੁਣ ਤੋਂ ਪਿਛੋਂ ਤੂੰ ਆਪਣੀਆਂ ਕੀਤੀਆਂ ਗ਼ਲਤੀਆਂ ਤੋਂ ਹੀ ਸਿਖ ਸਕਦਾ ਹੈਂ । ਜਾ, ਜਾ ਕੇ ਟੈੱਸਟ ਲੈਣ ਦੀ ਅਰਜ਼ੀ ਦੇ ਦੇ, ਤੇ ਆਪਣੇ ਹਥੌੜੇ ਨੂੰ ਅਲਵਿਦਾ ਆਖ ਦੇ ਹੁਣ । ਕੋਈ ਦੁਖ ਤਕਲੀਫ਼ ?"

"ਹਾਂ, ਕੁਝ ਦੁਖ ਤਕਲੀਫ਼ ਹੈ । ਮੈਂ ਹਥੌੜੇ ਦਾ ਆਦੀ ਹੋ ਚੁੱਕਾ ਹਾਂ ।"

ਦੋ ਫ਼ੋਰਮੈਨਾਂ ਤੇ ਕੰਟਰੋਲ ਇੰਜੀਨੀਅਰ ਨੇ ਅਲੈਕਸੇਈ ਦਾ ਟੈਸਟ ਲਿਆ । ਜਦੋਂ ਟੈਸਟ ਖ਼ਤਮ ਹੋਇਆ, ਤਾਂ ਉਹਨਾਂ ਉਸ ਨਾਲ ਹੱਥ ਮਿਲਾਇਆ ਤੇ ਮੁਬਾਰਕਬਾਦ ਦਿਤੀ ਗਈ ।

"ਤੂੰ ਚੌਥੇ ਗਰੇਡ ਲਈ ਪਾਸ ਹੈਂ । ਹੁਣ ਉਸੇ ਤਰ੍ਹਾਂ ਡਟ ਕੇ ਕੰਮ ਕਰ ਜਿਵੇਂ ਰਿਬਟਾਂ ਉਤੇ ਕਰਦਾ ਸੈਂ । ਅਸੀਂ ਤੇਰੀ ਤਸਵੀਰ ਬੋਰਡ ਉਤੇ ਲੱਗੀ ਦੇਖਣ ਦੀ ਆਸ ਰਖਾਂਗੇ ।"

ਉਸ਼ ਸ਼ਾਮ ਵੋਲੋਦਕਾ ਪੇਤੂਖੋਵ ਉਸ ਨੂੰ ਮਿਲਣ ਆਇਆ ।

"ਮੈਂ ਸੁਣਿਐਂ ਤੂੰ ਰਿਬਟਾਂ ਦਾ ਕੰਮ ਛਡ ਰਿਹਾ ਹੈਂ ?" ਵੋਲੋਦਕਾ ਬੋਲਿਆ । ਉਹ ਆਰਾਮ ਕੁਰਸੀ ਉਤੇ ਬੈਠ ਗਿਆ ਤੇ ਆਪਣੀਆਂ ਗੱਲ੍ਹਾਂ ਮਲਣ ਲੱਗਾ । "ਬਾਹਰ ਤਾਂ ਸੱਚ ਮੁਚ ਕੱਕਰ ਪੈ ਰਿਹਾ ਹੈ । ਮੈਂ ਡਾਕਟਰ ਦੀ ਦੁਕਾਨ ਕੋਲੋਂ ਦੀ ਲੰਘਦਿਆਂ ਥਰਮਾਮੀਟਰ ਵਲ ਦੇਖਿਆ — ਜ਼ੀਰੋ ਤੋਂ ੨੭ ਡਿਗਰੀ ਘੱਟ । ਤਾਂ ਤੂੰ ਰਿਬਟਾਂ ਨੂੰ ਸਲਾਮ ਕਰ ਰਿਹਾ ਹੈ — ਹੈਂ ?"

"ਆਹੋ ।"

"ਇਹ ਚੰਗੀ ਗੱਲ ਹੈ ਤੇਰੇ ਲਈ ?"

"ਤੇਰਾ ਮਤਲਬ ਹੈ ਕਿ ਹੁਣ ਤੇਰੇ ਨਾਲ ਮੁਕਾਬਲੇ ਉਤੇ ਨਿੱਤਰਨ ਵਾਲਾ ਕੋਈ ਨਹੀਂ ਰਿਹਾ ?"

"ਉਹ ਤਾਂ ਮੈਂ ਲਭ ਲਵਾਂਗਾ । ਤੂੰ ਮੈਨੂੰ ਇਹ ਦਸ, ਅਲਯੋਸ਼ਾ ; ਕੀ ਆਪਣਾ ਕਿੱਤਾ ਛੱਡ ਦੇਣਾ ਚੰਗੀ ਗੱਲ ਹੈ ? ਮੁੰਡੇ ਤਾਂ ਇਸ ਦਾ ਬਹੁਤ ਬੁਰਾ ਮਨਾ ਰਹੇ ਹਨ ।"

"ਅਤੇ ਤੂੰ ? ਤੂੰ ਕੀ ਸਮਝਦਾ ਹੈਂ ?"

"ਮੈਂ ਵੀ ਬੁਰਾ ਮਨਾਉਂਦਾ ਹਾਂ । ਕਈ ਤਾਂ ਇਹ ਆਖਦੇ ਹਨ ਕਿ ਤੂੰ ਹਜ਼ਾਰਾਂ ਰੂਬਲਾਂ ਪਿਛੇ ਨੱਸਿਆ ਫਿਰਦਾ ਹੈਂ । ਅਤੇ ਜਦੋਂ ਅਸੀਂ ਰਿਬਟਰ ਲੋਕ ਸੈਂਕੜਿਆਂ ਉਤੇ ਆ ਗਏ ਤਾਂ ਤੂੰ ਛੱਡ ਆਇਆ ਹੈਂ ।"

ਅਲੈਕਸੇਈ ਕਮਰੇ ਵਿਚ ਟਹਿਲਣ ਲੱਗਾ । ਉਸ ਨੇ ਆਪਣੇ ਪਿਉ ਵਾਂਗ ਤਿਊੜੀ ਪਾ ਰਖੀ ਸੀ ।

"ਸੁਣ, ਵੋਲੋਦਕਾ," ਉਹ ਬੋਲਿਆ । "ਤੂੰ ਚੰਗੀ ਤਰ੍ਹਾਂ ਜਾਣਦਾ ਹੈਂ ਕਿ ਅਸੀਂ ਪੈਸੇ ਬਾਰੇ ਨਹੀਂ ਸੋਚਦੇ ।"

ਵੋਲੋਦਕਾ ਆਪਣਾ ਸੋਨੇ ਦਾ ਦੰਦ ਦਿਖਾਉਂਦਾ ਹੋਇਆ ਹੱਸਿਆ, ਜਿਸ ਦਾ ਉਸ ਨੂੰ ਬਹੁਤ ਮਾਣ ਸੀ ।

"ਪੈਸੇ ਵਿਚ ਕੀ ਬੁਰਾਈ ਹੈ" ਉਸ ਕਿਹਾ । "ਜੇ ਤੁਸੀਂ ਚੰਗੇਰਾ ਜੀਵਨ ਗੁਜ਼ਾਰਨਾ ਚਾਹੁੰਦੇ ਹੋ, ਤਾਂ ਚੰਗੇਰੀ ਤਰ੍ਹਾਂ ਕੰਮ ਕਰੋ ; ਜੇ ਤੁਸੀਂ ਚੰਗੇਰੀ ਤਰ੍ਹਾਂ ਕੰਮ ਕਰਦੇ ਹੋ ਤਾਂ ਚੰਗੇਰਾ ਜੀਵਨ ਬਿਤਾਉਂਦੇ ਹੋ ।"

"ਆਪਣਾ ਸਿਆਸੀ ਗਿਆਨ ਦਿਖਾ ਰਿਹਾ ਹੈਂ, ਹੈਂ, ਨਾ ? ਖ਼ੈਰ, ਮੇਰਾ ਉੱਤਰ ਇਹ ਹੈ । ਕਾਮਰੇਡ ਸਤਾਲਿਨ ਕੀ ਆਖਦਾ ਹੈ ? ਉਹ ਆਖਦਾ ਹੈ ਕਿ ਜੇ ਤੁਸੀਂ ਕੋਈ ਗ਼ਲਤੀ ਨਹੀਂ ਕਰਨਾ ਚਾਹੁੰਦੇ, ਤਾਂ ਹਮੇਸ਼ਾ ਅਗਾਂਹ ਵਲ ਤੱਕੋ, ਪਿਛਾਂਹ ਵਲ ਨਹੀਂ । ਸਾਨੂੰ ਉਸ ਚੀਜ਼ ਵਲ ਦੇਖਣਾ ਚਾਹੀਦਾ ਹੈ, ਜੋ ਉੱਗ ਰਹੀ ਹੈ, ਨਾ ਕਿ ਜਿਹੜੀ ਮਰ ਰਹੀ ਹੈ । ਸਾਲ ਪਿਛੋਂ ਤੂੰ ਤੇ ਮੈਂ ਧੱਕੇ ਖਾਂਦੇ ਫਿਰਾਂਗੇ । ਅਸੀਂ ਡਾਇਰੈਕਟਰ ਤੇ ਟਰੇਡ ਯੂਨੀਅਨ ਕਮੇਟੀ ਕੋਲ ਜਾ ਕੇ ਅੱਥਰੂ ਕੇਰਾਂਗੇ : ਦੇਖੋ ਹਜ਼ੂਰ ਅਸੀਂ ਤਾਂ ਮੂਹਰਲੀ ਕਤਾਰ ਦੇ ਕਾਮੇਂ ਸਾਂ ਤੇ ਹੁਣ ਅਸੀਂ ਸਾਧਾਰਨ ਸੂਚੀ ਵਿਚ ਲਿਖੇ ਗਏ ਹਾਂ । ਕਿਰਪਾ ਕਰ ਕੇ ਸਾਨੂੰ ਕੋਈ ਕੰਮ ਦੇਵੋ । ਕੀ ਤੂੰ ਚਾਹੁੰਦਾ ਹੈਂ ਕਿ ਇਸ ਤਰ੍ਹਾਂ ਹੋਵੇ ?"

"ਦੇਖ, ਅਲੈਕਸੇਈ," ਵੋਲੋਦਕਾ ਬੋਲਿਆ । ਮੈਂ ਇਥੇ ਤੇਰੇ ਨਾਲ ਸਿਧਾਂਤਕ ਸਵਾਲਾਂ ਉਤੇ ਬਹਿਸ ਕਰਨ ਨਹੀਂ ਆਇਆ । ਅਜਿਹੇ ਮਸਲਿਆਂ ਬਾਰੇ ਸਲਾਹ ਲੈਣ ਲਈ ਮੇਰੇ ਕੋਲ ਇੰਜੀਨੀਅਰ ਮਾਸਤਾਕੋਵ ਹੈ । ਮੈਨੂੰ ਸਿੱਧਾ ਜਵਾਬ ਦੇਹ : ਕੀ ਆਪਣੇ ਸਾਥੀ ਮੁੰਡਿਆਂ ਵਿਚੋਂ ਇਉਂ ਚੁੱਪ-ਚੁਪੀਤੇ ਖਿਸਕ ਜਾਣਾ । ਕੋਮਸੋਮੋਲ ਦਾ ਤਰੀਕਾ ਹੈ ? ਹਰ ਕੋਈ ਜਾਣਦਾ ਹੈ ਕਿ ਹੁਣ ਰਿਬਟਿੰਗ ਦਾ ਜ਼ਮਾਨਾ ਬੀਤ ਚੁੱਕਾ ਹੈ । ਪਰ ਤੂੰ ਇਸ ਤਰ੍ਹਾਂ ਅਣਸਾਥੀਆਂ ਵਾਲੇ ਢੰਗ ਨਾਲ ਪਰ੍ਹਾਂ ਕਿਉਂ ਹਟ ਕੇ ਖਲੋ ਗਿਆ ? ਤੂੰ ਇਹ ਸਲਾਹ ਕਿਉਂ ਨਾ ਦਿਤੀ ਕਿ ਅਸੀਂ ਸਾਰੇ ਇਕੱਠੇ ਕੰਮ ਸਿਖੀਏ । ਹਰ ਕਿਸੇ ਦਾ ਤੇਰੇ ਵਾਂਗ ਵੈੱਲਡਿੰਗ ਜਾਣਨ ਵਾਲਾ ਭਰਾ ਤਾਂ ਨਹੀਂ ਹੈ ।"

"ਕੋਰਸ ਤਾਂ ਹੁਣ ਵੀ ਚਲ ਰਹੇ ਹਨ । ਨਹੀਂ ? ਨੋਟਿਸ ਬੋਰਡ ਉਤੇ ਲਿਖਿਆ ਪਿਆ ਹੈ ।"

"ਤੂੰ ਖ਼ੁਦ ਕੋਰਸਾਂ ਵਿਚ ਕਿਉਂ ਨਾ ਗਿਆ ਫਿਰ ?"

"ਮੈਂ ਜ਼ਰੂਰ ਜਾਂਦਾ । ਪਰ ਉਹਨਾਂ ਬੜੇ ਚਿਰ ਤੋਂ ਕੰਮ ਸ਼ੁਰੂ ਕੀਤਾ ਹੋਇਆ ਸੀ । ਮੈਂ ਉਹਨਾਂ ਨਾਲ ਨਹੀਂ ਸਾਂ ਰਲ ਸਕਦਾ ।"

"ਤਾਂ ਫਿਰ ਦੂਜੇ ਮੁੰਡੇ ਜਾ ਸਕਦੇ ਸਨ ? ਇਹ ਗੱਲ ਚੰਗੀ ਨਹੀਂ, ਅਲਯੋਸ਼ਾ। ਮੁੰਡੇ ਤਾਂ ਹੋਰ ਹੀ ਗੱਲ ਸੋਚ ਰਹੇ ਹਨ। ਉਹ ਕੋਮਸੋਮੋਲ ਦੀ ਇਕੱਤਰਤਾ ਵਿਚ ਤੇਰੀ ਚੰਗੀ ਝੰਡ ਲਾਹੁਣੀ ਚਾਹੁੰਦੇ ਹਨ।"

"ਪਰ ਕਾਹਣੇ ਲਈ ? ਬਿਨਾਂ ਆਪਣਾ ਕੰਮ ਛੱਡਣ ਤੋਂ ਇਕ ਨਵਾਂ ਕਿੱਤਾ ਸਿਖਣ ਕਾਰਨ ?"

"ਨਿੱਜਵਾਦ ਕਾਰਨ। ਪਰ ਤੇਰੇ ਕੋਲ ਆਪਣੇ ਆਪ ਨੂੰ ਯੋਗ ਠਹਿਰਾਉਣ ਦਾ ਮੌਕਾ ਹੈ।"

"ਮੈਂ ਇਸ ਬਾਰੇ ਨਹੀਂ ਸੋਚਿਆ।"

"ਪਰ ਤੂੰ ਹੁਣ ਸੋਚ ਲੈ," ਵੋਲੋਦਕਾ ਬੋਲਿਆ। "ਸਿਮਿਯੋਨੋਵ, ਲੇਬੇਡੇਵ, ਨਾਰੀਯਾਸੁਕਿਨ ਤੇ ਮੈਂ ਵੀ ਬਿਜਲੀ ਦੀ ਵੈੱਲਡਿੰਗ ਸਿਖਣਾ ਚਾਹੁੰਦੇ ਹਾਂ। ਅਤੇ ਤੂੰ ਸਾਨੂੰ ਪੜ੍ਹਾਏਂਗਾ।"

ਅਲੈਕਸੇਈ ਨੇ ਕਦੀ ਕਿਸੇ ਨੂੰ ਨਹੀਂ ਪੜ੍ਹਾਇਆ। ਇਸ ਵਿਚਾਰ ਵਿਚੋਂ ਰਤਾ ਕੁ ਭੈਅ ਵੀ ਆਉਂਦਾ ਸੀ ਤੇ ਇਹ ਉਸ ਨੂੰ ਚੰਗਾ ਲੱਗਦਾ ਸੀ। ਲੋਕ ਕਹਿਣਗੇ : ਉਹ ਜਾਂਦੇ ਹਨ ਅਲੈਕਸੇਈ ਜ਼ੁਰਬੀਨ ਦੇ ਚੇਲੇ ! ਅਤੇ ਨਾਲ ਹੀ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਵੀ ਉਸ ਨੂੰ ਤਾਹਨੇ ਦੇਣੋਂ ਹਟ ਜਾਵੇਗਾ : "ਆਪਣੇ ਪਿਉ ਵਲ ਦੇਖ ! ਉਸ ਨੇ ਤੇਰੇ ਵਰਗੇ ਸੈਂਕੜੇ ਮੁੰਡਿਆਂ ਨੂੰ ਸਿਧੇ ਰਾਹ ਪਾਇਆ ਹੈ। ਤੂੰ ਕਿਸੇ ਨੂੰ ਕੀ ਪੜ੍ਹਾਇਆ ਹੈ, ਪੁੱਤਰਾ ?"

ਅਲੈਕਸੇਈ ਨੇ ਵੋਲੋਦਕਾ ਦੀ ਗੱਲ ਮੰਨ ਲਈ। ਪਰ ਪ੍ਰਥਮ ਪਾਠ ਉਸ ਤੋਂ ਕਾਫ਼ੀ ਹੋਰ ਤਰ੍ਹਾਂ ਅਰੰਭ ਹੋਇਆ, ਜੋ ਉਸ ਨੇ ਸੋਚਿਆ ਹੋਇਆ ਸੀ। ਨੌਜਵਾਨ ਰਿਬਟਰ ਉਸ ਦੇ ਫ਼ਲੈਟ ਤੇ ਆਏ ਤੇ ਘੇਰਾ ਬੰਨ੍ਹ ਕੇ ਕੁਰਸੀਆਂ ਤੇ ਸੋਫ਼ੇ ਉਤੇ ਬੈਠ ਗਏ ਅਤੇ ਸਾਰਿਆਂ ਨੇ ਸਿਗਰਟਾਂ ਸੁਲਗਾ ਲਈਆਂ।

"ਆਓ ਜੀ, ਸਾਨੂੰ ਦਸੋ ਸਭ ਕੁਝ ਇਸ ਬਾਰੇ।"

ਉਹ ਕੀ ਆਖੇ ? ਕਿਥੋਂ ਸ਼ੁਰੂ ਕਰੇ ? ਉਸ ਨੂੰ ਕੋਸਤਿਯਾ ਦਾ ਦਿਤਾ ਸਬਕ ਯਾਦ ਆਇਆ।

"ਸਭ ਤੋਂ ਪਹਿਲੀ ਗੱਲ ਤੁਹਾਨੂੰ ਇਹ ਯਾਦ ਰਖਣੀ ਚਾਹੀਦੀ ਹੈ, ਮੁੰਡਿਓ," ਉਸ ਨੇ ਸਬਕ ਸ਼ੁਰੂ ਕੀਤਾ। "ਕਿ ਮੂੰਹ ਉਤੇ ਮਖੌਟਾ ਪਾਏ ਬਿਨਾਂ ਆਰਕ ਵਲ ਨਾ ਤੱਕੋ।"

"ਅਸੀਂ ਜਾਣਦੇ ਹਾਂ ! ਅਸਾਂ ਬਚਾਓ ਦੇ ਨਿਯਮਾਂ ਵਿਚ ਇਹ ਪੜ੍ਹਿਆ ਹੈ।"

"ਹਲਾ, ਤੇ ਹੋਰ ਤੁਸੀਂ ਕੀ ਕੁਝ ਜਾਣਦੇ ਹੋ ? ਮਿਸਾਲ ਵਜੋਂ ਕੀ ਤੁਹਾਨੂੰ ਪਤਾ ਹੈ ਕਿ ਆਰਕ ਦੀ ਰੌਸ਼ਨੀ ਦਿਨ ਦੀ ਆਮ ਰੌਸ਼ਨੀ ਨਾਲੋਂ ਦਸ ਹਜ਼ਾਰ ਗੁਣਾ ਵਧ

ਹੈ। ਨਹੀਂ ? ਚੰਗਾ ਫਿਰ ਰੌਲਾ ਨਾ ਪਾਉ, ਚੁਪ ਕਰ ਕੇ ਬੈਠ ਰਹੋ।"

"ਓਹੋ, ਬੜਾ ਡਾਢਾ ਮਾਸਟਰ ਸੀ। ਚਲੋ ਚੰਗਾ ਅਗੇ ਤੁਰੋ।"

ਅਲੈਕਸੇਈ ਨੇ ਉਹ ਸਭ ਕੁਝ ਸੰਖੇਪ ਕਰ ਕੇ ਦਸਣ ਦੀ ਕੋਸ਼ਸ਼ ਕੀਤੀ ਜੋ ਉਸ ਨੇ ਆਪ ਸਿਖਿਆ ਸੀ। ਜਦੋਂ ਮੁੰਡੇ ਪੜ੍ਹ ਕੇ ਘਰਾਂ ਨੂੰ ਜਾਣ ਲਗੇ ਤਾਂ ਉਸ ਨੇ ਸਭ ਨੂੰ ਇਕ ਇਕ ਕਿਤਾਬ ਦਿਤੀ ਤੇ ਆਖਿਆ :

"ਖ਼ਿਆਲ ਰਖਣਾ ਗੁੰਮ ਨਾ ਹੋ ਜਾਣ। ਇਹ ਕੋਸਤਿਯਾ ਦੀਆਂ ਹਨ। ਉਹ ਸਾਡਾ ਨੱਕ ਵਿਚ ਦਮ ਕਰ ਦੇਵੇਗਾ।"

ਛੇਤੀ ਹੀ ਔਕੜਾਂ ਆਈਆਂ। ਮੁੰਡੇ ਉਹ ਸਵਾਲ ਪੁੱਛਣ ਲਗੇ ਜਿਨ੍ਹਾਂ ਨੂੰ ਅਲੈਕਸੇਈ ਨੂੰ ਚੰਗੀ ਤਰ੍ਹਾਂ ਖ਼ੁਦ ਵੀ ਪਤਾ ਨਹੀਂ ਸੀ। ਉਹਨਾਂ ਜੈਨਰੇਟਰ ਬਾਰੇ ਪੁੱਛਿਆ। ਵਖ ਵਖ ਏ. ਸੀ. ਤੇ ਡੀ, ਸੀ. ਕਰੰਟਾਂ ਬਾਰੇ ਸਵਾਲ ਕੀਤੇ। ਕਰੰਟ ਤੇਜ਼ ਕਰਨ ਤੇ ਘਟਾਉਣ ਦੀਆਂ ਯੁਕਤੀਆਂ ਪੁੱਛਣ ਲਗੇ — ਉਹ ਸਭ ਕੁਝ ਜੋ ਉਹਨਾਂ ਸਕੂਲਾਂ ਵਿਚ ਪੜ੍ਹਿਆ ਸੀ।

"ਮੈਂ ਕੋਈ ਯੂਨੀਵਰਸਿਟੀ ਨਹੀਂ," ਅਲੈਕਸੇਈ ਨੇ ਖ਼ੁਦ ਨਾਲ ਤੇ ਮੁੰਡਿਆਂ ਨਾਲ ਗੁੱਸੇ ਹੁੰਦਿਆਂ ਕਿਹਾ। "ਬਿਜਲਈ ਵੈਲਡਿੰਗ ਕਰਨ ਦਾ ਕੇਵਲ ਇਕੋ ਤਰੀਕਾ ਹੈ ਤੇ ਉਹ ਹੈ ਕਿ ਹੱਥੀਂ ਕਰੋ! ਅਤੇ ਤੁਸੀਂ ਮੈਥੋਂ ਯੂਨੀਵਰਸਿਟੀ ਕੋਰਸ ਭਾਲਦੇ ਹੋ।"

ਹੁਣ ਹਰ ਸਬਕ ਤੋਂ ਪਹਿਲਾਂ ਅਲੈਕਸੇਈ ਚੰਗੀ ਤਰ੍ਹਾਂ ਤਿਆਰੀ ਕਰ ਲੈਂਦਾ। ਜੋ ਸਵਾਲ ਉਸ ਨੂੰ ਨਾ ਆਉਂਦੇ, ਉਹ ਕਿਸੇ ਤੋਂ ਪੁੱਛ ਲੈਂਦਾ।

ਜਿਤਨੀਆਂ ਵਧ ਔਕੜਾਂ ਅਲੈਕਸੇਈ ਦੇ ਰਾਹ ਵਿਚ ਆਉਂਦੀਆਂ ਉਹ ਉਨ੍ਹਾਂ ਨੂੰ ਉਤਨੀ ਹੀ ਵਧ ਸਖ਼ਤੀ ਨਾਲ ਸਰ ਕਰਦਾ। ਉਹਨੀਂ ਦਿਨੀਂ ਉਸ ਨੇ ਕੇਤਿਯਾ ਬਾਰੇ ਸੋਚਣਾ ਬੰਦ ਨਾ ਕੀਤਾ। ਉਸ ਨੂੰ ਇਕ ਚੰਗੀ ਮਿੱਤਰ ਦੇ ਚਲੇ ਜਾਣ ਦਾ ਅਫ਼ਸੋਸ ਸੀ। ਉਹ ਕਿਤਨੀ ਬੁਰੀ ਤਰ੍ਹਾਂ ਅਲੈਕਸੇਈ ਦੇ ਜੀਵਨ ਵਿਚ ਆਈ ਸੀ ਅਤੇ ਹੁਣ ਉਸ ਨੂੰ ਇਹ ਜੀਵਨ ਉਸ ਤੋਂ ਬਿਨਾਂ ਕਿਤਨਾ ਕਠਨ ਲਗਦਾ ਸੀ।

ਪਰ ਭਾਵੇਂ ਅਲੈਕਸੇਈ ਦੇ ਮਨ ਵਿਚ ਕੋਈ ਵੀ ਘੋਲ ਹੁੰਦਾ ਰਹਿੰਦਾ, ਉਸ ਦਾ ਅਸਰ ਉਸ ਦੇ ਕੰਮ ਉਤੇ ਉੱਕਾ ਨਾ ਪੈਂਦਾ। ਹੁਣ ਉਹ ਵੈੱਲਡਿੰਗ ਕਰਨ ਵਿਚ ਵਧੇਰੇ ਤਾਕ ਹੋ ਰਿਹਾ ਸੀ। ਉਸ ਨੂੰ ਵੈੱਲਡਿੰਗ ਵੀ ਉਸੇ ਤਰ੍ਹਾਂ ਚੱਲਣ ਲਗ ਪਈ ਸੀ ਜਿਵੇਂ ਰਿਬਟਿੰਗ। ਉਸ ਨੇ ਮੁੰਡਿਆਂ ਨੂੰ ਸਬਕ ਦਿਤੇ ਤੇ ਉਹਨਾਂ ਦੀ ਸਹਾਇਤਾ ਕੀਤੀ। ਹੁਣ ਉਸ ਦੇ ਇਗੋਰ ਨਾਲ ਵੀ ਚੰਗੇ ਸੰਬੰਧ ਹੋ ਗਏ ਸਨ। ਇਗੋਰ ਬੜਾ ਚੰਗਾ ਮੁੰਡਾ ਸਿੱਧ ਹੋਇਆ ਸੀ, ਪਰ ਅਲੈਕਸੇਈ ਨੂੰ ਉਸ ਬਾਰੇ ਇਕ ਗੱਲ ਸਮਝ ਨਹੀਂ ਸੀ ਆ ਰਹੀ ਕਿ ਉਸ ਨੇ ਹਾਇਰ ਸੈਕੰਡਰੀ ਕਰਨ ਪਿਛੋਂ; ਅਗੇ ਪੜ੍ਹਨ ਦੀ ਥਾਂ ਇਹ ਕਿੱਤਾ ਕਿਉਂ ਅਪਨਾ ਲਿਆ ਸੀ ? ਅਲੈਕਸੇਈ ਦੇ ਆਪਣੇ ਸਮੇਂ ਤਾਂ ਜੰਗ ਲਗ ਗਈ

ਸੀ ਤੇ ਸ਼ਿੱਪਯਾਰਡ ਨੂੰ ਮਦਦ ਦੀ ਲੋੜ ਸੀ। ਉਹ ਉਦੋਂ ਕੇਵਲ ਛੇ ਜਮਾਤਾਂ ਹੀ ਪੜ੍ਹ ਸਕਿਆ ਸੀ। ਇਸ ਮਸਲੇ ਬਾਰੇ ਇਗੋਰ ਅਲੈਕਸੇਈ ਨੇ ਕਾਫ਼ੀ ਦਲੀਲਬਾਜ਼ੀ ਕੀਤੀ ਸੀ।

ਐਤਵਾਰ ਨੂੰ ਉਹ ਸਵੇਰ ਤੋਂ ਸ਼ਾਮ ਤਕ ਲਾਦਾ ਕੰਢੇ ਚੀਲ ਦੇ ਦਰਖ਼ਤਾਂ ਵਿਚਕਾਰ ਬਰਫ਼ ਉਤੇ ਸਕੀਇੰਗ ਕਰਦੇ, ਜਿਥੇ ਅਲੈਕਸੇਈ ਕੇਤਿਯਾ ਨਾਲ ਸੈਰ ਕਰਨ ਆਇਆ ਕਰਦਾ ਸੀ : ਕੇਤਿਯਾ ਉਸ ਨੂੰ ਪੁਰਾਣੇ ਸਮਿਆਂ ਦੀ ਇਸ ਥਾਂ ਦਾ ਇਤਿਹਾਸ ਦਸਦੀ। ਪਰ ਹੁਣ ਅਲੈਕਸੇਈ ਨੇ ਖ਼ੁਦ ਉਹਨਾਂ ਸਾਰਿਆਂ ਬਾਰੇ ਕਾਫ਼ੀ ਕੁਝ ਪੜ੍ਹ ਲਿਆ ਸੀ, ਸ਼ਾਇਦ ਹੁਣ ਕੇਤਿਯਾ ਉਸ ਦੇ ਗਿਆਨ ਉਤੇ ਹੈਰਾਨ ਹੁੰਦੀ। ਉਸ ਨੇ ਅਵੱਸ਼ ਹੀ ਉਸ ਇਰਾਦੇ ਦੀ ਪਕਿਆਈ ਉਤੇ ਹੈਰਾਨ ਹੋਣਾ ਸੀ ਜਿਸ ਨਾਲ ਅਲੈਕਸੇਈ ਨੇ ਪੜ੍ਹਾਈ ਕੀਤੀ ਸੀ। ਹੁਣ ਕਿਤਾਬਾਂ ਉਸ ਦੀਆਂ ਮਿੱਤਰ ਬਣ ਗਈਆਂ ਸਨ। ਉਹ ਉਸ ਨੂੰ ਦੁਨੀਆਂ ਦੀਆਂ ਉਹਨਾਂ ਚੀਜ਼ਾਂ ਦਾ ਗਿਆਨ ਬਖ਼ਸ਼ ਰਹੀਆਂ ਸਨ ਜੋ ਸਮਝਣ ਵਿਚ ਬੇਹੱਦ ਕਠਨ ਤੇ ਅਚੰਭੇ ਭਰੀਆਂ ਸਨ।

ਪਰ ਕੇਤਿਯਾ ਉਥੇ ਨਹੀਂ ਸੀ ਅਤੇ ਕੋਈ ਵੀ ਹੈਰਾਨ ਹੋਣ ਵਾਲਾ ਨਹੀਂ ਰਿਹਾ।

— ੫ —

ਇਤਨੀ ਰਾਤ ਗਏ ਬਾਬਾ ਮਾਤਵੇਈ ਵੀ ਜਾਗ ਰਿਹਾ ਸੀ। ਉਹ ਡਾਇਰੈਕਟਰ ਦੇ ਦਫ਼ਤਰ ਵਿਚ ਬੈਠਾ ਬੜੀ ਬੇਤਾਬੀ ਨਾਲ ਟੈਲੀਫ਼ੋਨ ਦੇ ਅੱਖਰ ਘੁਮਾ ਰਿਹਾ ਸੀ।

'ਗੈਰਿਜ, ਮੈਨੂੰ ਗੈਰਿਜ ਦਿਉ! ਉਥੇ ਕੌਣ ਗੱਲਾਂ ਕਰ ਰਿਹਾ ਹੈ? — ਕਿਰਪਾ ਕਰ ਕੇ ਉਹਨਾਂ ਦੀ ਲਾਈਨ ਕੱਟ ਦਿਓ। ਮੈਨੂੰ ਇਸੇ ਪਲ ਕਾਰ ਦੀ ਸਖ਼ਤ ਜ਼ਰੂਰਤ ਹੈ!

ਉਸ ਦੇ ਸਾਹਮਣੇ ਮੇਜ਼ ਉਤੇ ਇਕ ਤਾਰ ਪਈ ਸੀ, ਜੋ ਹੁਣੇ ਹੁਣੇ ਮਨਿਸਟਰ ਵਲੋਂ ਆਈ ਸੀ। "**ਰੇਡੀਓ ਸੁਣੋ ਕੌਮਾਂ ਕਲ੍ਹ ਦੀਆਂ ਅਖ਼ਬਾਰਾਂ ਪੜ੍ਹਨ। ਵਿਸ਼ਰਾਮ ਪੈਟਰਨ ਬਣਾਉਣ ਵਾਲੇ ਜ਼ੁਰਬੀਨ ਨੂੰ ਤੀਜੇ ਦਰਜੇ ਦਾ ਸਤਾਲਿਨ ਇਨਾਮ ਮਿਲਿਆ ਹੈ। ਵਿਸ਼ਰਾਮ ਜ਼ੁਰਬੀਨ ਨੂੰ ਵਧਾਈਆਂ। ਕੌਮਾ ਸਾਰਾ ਸ਼ਿੱਪਯਾਰਡ ਉੱਚ ਪਦਵੀ ਉਤੇ।**"

"ਗੈਰਿਜ?" ਬਾਬਾ ਮਾਤਵੇਈ ਜੋਸ਼ ਵਿਚ ਕੂਕਿਆ। "ਇਕ ਕਾਰ ਭੇਜੋ, ਫ਼ੌਰਨ, ਕੌਮਾ, ਸਮਝੇ? ਸੇਰੇ ਪੋਤਰੇ ਨੂੰ ਸਤਾਲਿਨ ਇਨਾਮ ਮਿਲਿਆ ਹੈ! ਮੈਂ ਘਰ ਚਲਿਆ ਹਾਂ। ਠੀਕ ਹੈ, ਮੈਂ ਉਸ ਨੂੰ ਤੁਹਾਡੇ ਵਲੋਂ ਵੀ ਵਧ ਈ ਦੇ ਦਿਆਂਗਾ।"

ਪੰਦਰਾਂ ਮਿੰਟਾਂ ਪਿਛੋਂ ਉਹ ਆਪਣੇ ਘਰ ਦਾ ਬੂਹਾ ਕੁੱਟ ਰਿਹਾ ਸੀ। ਉਸ ਨੇ

ਤੋਨੀਯਾ, ਦੁਨੀਯਾਸ਼ਾ, ਈਲੀਆ ਮਾਤਵੀਯੇਵਿਚ ਤੇ ਅਗਾਫ਼ੀਯਾ ਕਾਰਪੋਵਨਾ ਨੂੰ ਜਗਾਇਆ। ਉਹ ਆਪਣੇ ਕਪੜੇ ਘਸੀਟਦੇ ਬਿਸਤਰਿਆਂ ਵਿਚੋਂ ਉਭੜਵਾਹੇ ਉਠੇ। ਉਹਨਾਂ ਸੋਚਿਆ ਕਿਧਰੇ ਅੱਗ ਲਗੀ ਸੀ। "ਕਿਥੇ ਹੈ ਉਹ ?" ਜਦੋਂ ਉਹਨਾਂ ਬੂਹਾ ਖੋਹਲਿਆ ਤਾਂ ਬਾਬਾ ਮਾਤਵੇਈ ਗਰਜਿਆ। "ਸੁੱਤਾ ਪਿਐ ?" ਉਸ ਨੂੰ ਪਤਾ ਨਹੀਂ ਉਹ ਕੌਣ ਹੈ ?"

ਬਾਬਾ ਜੀ, ਵਿਕਟਰ ਨੇ ਦੇ ਕਮਰੇ ਵਿਚ ਜਾ ਘੜਮੱਸ ਪਾਇਆ ਅਤੇ ਉਸ ਉਤੋਂ ਕੰਬਲ ਖਿੱਚਣ ਲਗੇ। ਘਰ ਵਾਲੇ ਹੈਰਾਨੀ ਨਾਲ ਦੇਖ ਰਹੇ ਸਨ। ਕੀ ਬਾਬਾ ਜੀ ਦਾ ਦਿਮਾਗ਼ ਹਿੱਲ ਗਿਆ ਸੀ ?

"ਉਠੋ ਉਏ, ਭੋਂਦੂਆ ! ਉਠ ! ਆ ਅਸੀਂ ਤੇਰਾ ਮੂੰਹ ਚੁੰਮੀਏ।" ਤੇ ਫਿਰ ਵਿਕਟਰ ਦਾ ਉਨੀਂਦਰਾ ਚਿਹਰਾ ਬਾਬਾ ਜੀ ਦੀ ਦਾੜ੍ਹੀ ਵਿਚ ਲੁਕ ਗਿਆ। "ਦੇਖਿਆ ਬੱਚੂ ! ਪੜ੍ਹ ਇਸ ਨੂੰ।"

ਵਿਕਟਰ ਨੇ ਤਾਰ ਫੜੀ।

"ਮਾ !" ਉਹ ਬੱਚਿਆਂ ਵਾਂਗ ਚੀਕਿਆ। "ਮਾਂ ! ਅਗਲਿਆਂ ਮੈਨੂੰ ਸਤਾਲਿਨ ਇਨਾਮ ਦਿਤਾ ਹੈ।"

"ਵਿਕਟਰ !" ਅਗਾਫ਼ੀਯਾ ਕਾਰਪੋਵਨਾ ਦਾ ਸਾਹ ਚੜ੍ਹ ਗਿਆ ਅਤੇ ਉਹ ਵਿਕਟਰ ਦੇ ਨਿੱਘੇ ਬਿਸਤਰੇ ਉਤੇ ਢਹਿ ਪਈ। "ਓ, ਪਿਆਰੇ ! ਮੇਰੇ ਬੱਚੇ !"

ਤੋਨਿਯਾ ਨਸ ਕੇ ਵਿਕਟਰ ਦੀ ਗਰਦਨ ਨੂੰ ਜਾ ਚਿੰਬੜੀ, ਪਰ ਛੇਤੀ ਹੀ ਈਲੀਆ ਮਾਤਵੀਯੇਵਿਚ ਨੇ ਉਸ ਨੇ ਪਰਾਂ ਧੂਹ ਦਿਤਾ। ਉਹਨਾਂ ਵਿਕਟਰ ਨੂੰ ਬਿਸਤਰੇ ਵਿਚੋਂ ਬਾਹਰ ਖਿਚ ਲਿਆਂਦਾ ਤੇ ਉਸ ਨੂੰ ਜਫ਼ੀਆਂ ਪਾਉਣ ਤੇ ਉਸ ਦੀ ਛਾਤੀ ਉਤੇ ਮੁੱਕੇ ਮਾਰਨ ਲਗੇ। ਉਹ ਇਹਨਾਂ ਮੁੱਕਿਆਂ ਨੂੰ ਮੁਸਕਰਾਉਂਦਾ ਹੋਇਆ ਖ਼ੁਸ਼ੀ ਨਾਲ ਸਹਿੰਦਾ ਰਿਹਾ।

"ਓ, ਪਿਆਰੇ !" ਅਗਾਫ਼ੀਯਾ ਕਾਰਪੋਵਨਾ ਹਾਲੀਂ ਵੀ ਦੁਹਰਾਈ ਜਾ ਰਹੀ ਸੀ। ਉਸ ਦੀਆਂ ਲੱਤਾਂ ਹਾਲੀਂ ਵੀ ਉਸ ਦੇ ਭਾਰ ਹੇਠ ਕਮਜ਼ੋਰ ਸਨ। "ਕੀ ਕਰੀਏ ਆਪਾਂ ?"

"ਵੋਦਕਾ ਪੀਵੀਏ !" ਈਲੀਆ ਮਾਤਵੀਯੇਵਿਚ ਨੇ ਚੀਕ ਕੇ ਕਿਹਾ ਤੇ ਵਿਕਟਰ ਦੇ ਮੋਢਿਆਂ ਉਤੇ ਇਤਨੀ ਜ਼ੋਰ ਨਾਲ ਦੁਹੱਥੜ ਮਾਰਿਆ ਕਿ ਵਿਚਾਰਾ ਮੰਜੀ ਨਾਲ ਜਾ ਚਿਪਕਿਆ।

"ਸੰਭਲ ਕੇ ! ਤੁਸੀਂ ਕਿਧਰੇ ਇਨਾਮ ਜੇਤੂ ਨੂੰ ਜ਼ਖ਼ਮੀ ਹੀ ਨਾ ਕਰ ਸੁਟਿਓ।" ਬਾਬਾ ਮਾਤਵੇਈ ਨੇ ਰੋਸ ਜਿਹੇ ਨਾਲ ਕਿਹਾ। ਪਰ ਖ਼ੁਦ ਵੀ ਉਸ ਨੂੰ ਉਤਨੀ ਹੀ ਜ਼ੋਰ ਨਾਲ ਦੁਹੱਥੜ ਕੱਢ ਮਾਰਿਆ।

"ਮੁੰਡੇ ਦੀ ਕਮਰ ਨਾ ਤੋੜ ਸੁਟਿਓ, ਜਰਵਾਣਿਓ !" ਅਗਾਫ਼ੀਯਾ ਕਾਰਪੋਵਨਾ

ਨੇ ਆਪਣੇ ਪੁੱਤਰ ਦਾ ਬਚਾਓ ਕੀਤਾ। "ਇਸ ਨੂੰ ਇਉਂ ਦੁਹੱਥੜ ਮਾਰਨ ਲਗੇ ਹੋ, ਤੁਸੀਂ ਕਮਲੇ ਤਾਂ ਨਹੀਂ ਹੋ ਗਏ ?"

ਇਹ ਸਾਂਝੀ ਖ਼ੁਸ਼ੀ ਉਹਨਾਂ ਨੂੰ ਸ਼ਰਾਬ ਵਾਂਗ ਚੜ੍ਹੀ ਹੋਈ ਸੀ। ਉਹਨਾਂ ਨੂੰ ਕਿਤਨੇ ਚਿਰ ਤੋਂ ਇਸ ਦੀ ਆਸ ਤਾਂ ਸੀ, ਪਰ ਇਹ ਤਾਰ ਇਉਂ ਜਾਪੀ ਜਿਵੇਂ ਬਿਜਲੀ ਡਿੱਗੀ ਹੋਵੇ। ਵਿਕਟਰ ਨੂੰ ਵੀ ਪਤਾ ਸੀ ਕਿ ਅਖ਼ੀਰ ਉਸ ਇਕੱਲੇ ਦੇ ਨਾਂ ਦੀ ਹੀ ਸਫ਼ਾਰਸ਼ ਹੋਈ ਸੀ — ਜ਼ੀਨਾ ਤੇ ਸਕੋਬੇਲੇਵ ਨੇ ਲਿਖ ਕੇ ਦੇ ਦਿਤਾ ਸੀ ਤੇ ਸਬੂਤ ਵਿਚ ਵਿਕਟਰ ਦੇ ਬਣਾਏ ਨਕਸ਼ੇ ਦਿਖਾ ਦਿਤੇ ਸਨ ਕਿ ਉਸ ਮਸ਼ੀਨ ਦਾ ਬਣਾਉਣ ਵਾਲਾ ਵਿਕਟਰ ਹੀ ਸੀ। ਵਿਕਟਰ ਨੂੰ ਇਸ ਗੱਲ ਦਾ ਪਤਾ ਸੀ। ਪਰ ਕੇਵਲ ਉਸ ਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਇਨਾਮ ਦੀ ਖ਼ੁਸ਼ੀ ਕਿਤਨੀ ਬਹੁਤੀ ਹੋਵੇਗੀ।

"ਮਾਰੀ ਜਾਵੋ ਦੁਹੱਥੜ," ਉਸ ਨੇ ਆਪਣੇ ਪਿਉ, ਦਾਦੇ ਤੇ ਕੋਸਤਿਯਾ ਨੂੰ ਕਿਹਾ, "ਮੈਂ ਸਭ ਸਹਾਰ ਲਵਾਂਗਾ।"

# ਕਾਂਡ ਬਾਰਾਂ

ਐਨਤੋਨ ਆਪਣੇ ਟੱਬਰ ਦੀ ਇਸ ਮਹਾਨ ਖ਼ੁਸ਼ੀ ਤੇ ਉਤਸਵ ਦੇ ਸਮੇਂ ਮਾਸਕੋ ਤੋਂ ਪਰਤ ਆਇਆ ਸੀ। ਉਸ ਦੇ ਨਾਲ ਵੇਰਾ ਵੀ ਸੀ। ਉਸ ਨੇ ਐਨਤੋਨ ਦਾ ਲਾਦਾ ਵਿਚ ਉਪਜ-ਰੇਖਾ ਦਾ ਕੰਮ ਹੋਣ ਤੀਕ ਛੁੱਟੀ ਲੈ ਲਈ ਸੀ।

"ਮੈਂ ਇਕੱਲੀ ਉਥੇ ਬਹੁਤ ਥੱਕ ਜਾਂਦੀ ਸਾਂ," ਵੇਰਾ ਨੇ ਆਪਣੀ ਸੱਸ ਅਗਾਫ਼ੀਯਾ ਕਾਰਪੋਵਨਾ ਨੂੰ ਦਸਿਆ। "ਮੇਰੀ ਤੇ ਐਨਤੋਨ ਦੀ ਉਮਰ ਨਹੀਂ ਵੱਖ ਵੱਖ ਰਹਿਣ ਦੀ। ਅਸੀਂ ਸਦਾ ਇਕੱਠੇ ਰਹਿਣਾ ਚਾਹੁੰਦੇ ਹਾਂ।"

ਪਰ ਉਸ ਦੀ ਨੂੰਹ ਨੇ ਅਜਿਹਾ ਕਿਉਂ ਕਿਹਾ ਜਦ ਕਿ ਹਰ ਕੋਈ ਦੇਖ ਸਕਦਾ ਸੀ ਕਿ ਇਹ ਉਸ ਦੀ ਇੱਛਾ ਹੀ ਨਹੀਂ ਸੀ ਕਿ ਜ਼ੁਰਬੀਨਾਂ ਨਾਲ ਆ ਕੇ ਰਹੇ, ਸਗੋਂ ਮਜਬੂਰੀ ਵੀ ਸੀ। ਉਸ ਨੂੰ ਬੱਚਾ ਹੋਣ ਵਾਲਾ ਸੀ। ਅਗਾਫੀਯਾ ਕਾਰਪੋਵਨਾ ਨੂੰ ਬਹੁਤ ਖ਼ੁਸ਼ੀ ਹੋਈ ਸੀ। ਉਸ ਨੂੰ ਬੜੇ ਚਿਰ ਤੋਂ ਇਹ ਗੱਲ ਰੜਕ ਰਹੀ ਸੀ ਕਿ ਵਿਕਟਰ ਤੇ ਲੀਦੀਆ ਦੇ ਕੋਈ ਬੱਚਾ ਨਹੀਂ ਸੀ ਹੋਇਆ ਤੇ ਹੁਣ ਐਨਤੋਨ ਦੇ ਜ਼ਰੂਰ ਹੋਣਾ ਚਾਹੀਦਾ ਸੀ। ਪਰ ਹੁਣ ਉਹਨਾਂ ਦੇ ਘਰ ਇਕ ਹੋਰ ਪੋਤਰਾ ਆਉਣ ਵਾਲਾ ਸੀ। ਜੇ ਭਲਾ ਇਹ ਪੋਤਰੀ ਹੋਈ ? ਅਗਾਫੀਯਾ ਕਾਰਪੋਵਨਾ ਨੂੰ ਪੋਤਰੀ ਜ਼ਿਆਦਾ ਪਸੰਦ ਸੀ। ਪਰ ਇਹ ਪੋਤਰਾ ਹੀ ਹੋਵੇ — ਈਲੀਆ ਖ਼ੁਸ਼ ਹੋਵੇਗਾ ...... ਉਹ ਅਸੂਲ ਵਜੋਂ ਹੀ ਮੁੰਡੇ ਚਾਹੁੰਦਾ ਸੀ। ਠੀਕ ਹੈ ਇਹ ਮੁੰਡਾ ਹੀ ਹੋਣਾ ਚਾਹੀਦਾ ਸੀ। ਪਰ ਚੰਗਾ ਹੋਵੇ ਜੇਕਰ ਪੋਤਰੀ ਹੋ ਜਾਵੇ......

ਵਿਕਟਰ ਨੂੰ ਇਨਾਮ ਮਿਲਣ ਦਾ ਜਸ਼ਨ ਸ਼ਿੱਪਯਾਰਡ ਦੀ ਇਕੱਤਰਤਾ ਤੋਂ ਅਰੰਭ ਹੋਇਆ। ਲੋਕਾਂ ਨੇ ਵਿਕਟਰ ਦੀਆਂ ਤਾਰੀਫ਼ਾਂ ਦੇ ਪੁਲ ਬੰਨ੍ਹੇ। ਵਿਕਟਰ ਨੂੰ ਸਭਨਾਂ ਦਾ ਉੱਤਰ ਦੇਣਾ ਪਿਆ। ਉਹ ਬਹੁਤ ਸ਼ਰਮਾ ਕੇ ਤੇ ਰੁਕ ਰੁਕ ਰੁਕ ਕੇ ਬੋਲਦਾ ਰਿਹਾ। ਪਰ ਉਸ ਨੇ ਜੋ ਕੁਝ ਵੀ ਕਿਹਾ, ਹਰ ਸ਼ਬਦ ਉਸ ਦੇ ਦਿਲੋਂ ਨਿਕਲਿਆ ਸੀ।

ਇਸ ਤੋਂ ਪਿਛੋਂ ਇਹ ਜਸ਼ਨ ੧੯, ਐਨਚੋਰ ਸਟਰੀਟ ਵਿਚ ਆ ਗਿਆ। ਜ਼ੁਰਬੀਨਾ ਦੇ ਘਰ ਲੋਕੀਂ ਆ ਜੁੜੇ ਉਹਨਾਂ ਵਿਚ ਈਵਾਨ ਸਤੇਪਾਨੋਵਿਚ, ਜ਼ੁਕੋਵ, ਗੋਰਬੂਨੋਵ, ਕੋਰਨੇਈ ਪਾਵਲੋਵਿਚ ਵੀ ਸ਼ਾਮਲ ਸੀ। ਇਥੇ ਵੀ ਵਿਕਟਰ ਦੀ ਪ੍ਰਾਪਤੀ ਉਤੇ ਚੰਗੇ ਚੰਗੇ ਸ਼ਬਦ ਬੋਲੇ ਗਏ। ਸਭਨਾਂ ਨੇ ਆਪਣੇ ਮਹਾਨ ਨੇਤਾ

ਸਤਾਲਿਨ ਲਈ ਚੰਗੀ ਸਿਹਤ ਤੇ ਲੰਮੀ ਉਮਰ ਦੀ ਪ੍ਰਾਰਥਨਾ ਕੀਤੀ ।

ਇਸ ਤੋਂ ਪਹਿਲਾਂ, ਜਦੋਂ ਵਿਕਟਰ ਨੇ ਸਤਾਲਿਨ ਇਨਾਮ ਜੇਤੂਆਂ ਦੀਆਂ ਤਸਵੀਰਾਂ ਅਖ਼ਬਾਰਾਂ ਵਿਚ ਛਪੀਆਂ ਦੇਖੀਆਂ ਤਾਂ ਉਹ ਲੋਕ ਉਸ ਨੂੰ ਇਕ ਖ਼ਾਸ ਨਸਲ ਦੇ ਜਾਪੇ । ਉਸ ਨੂੰ ਕਿਸੇ ਉਤੇ ਈਰਖਾ ਨਾ ਹੋਈ । ਕਿਉਂਕਿ ਬੰਦਾ ਉਸ ਆਦਮੀ ਲਈ ਕਿਉਂ ਈਰਖਾ ਕਰੇ ਜਿਸ ਦੇ ਕੰਮ ਨਾਲ ਉਸ ਦਾ ਕੋਈ ਸੰਬੰਧ ਹੀ ਨਾ ਹੋਵੇ — ਜਿਵੇਂ ਇਕ ਟਰਨਰ ਨੂੰ ਕਿਸੇ ਦਰਜ਼ੀ ਨਾਲ ਕੀ ਈਰਖਾ ਹੋ ਸਕਦੀ ਹੈ ? ਈਰਖਾ ਦੀ ਭਾਵਨਾ ਉਦੋਂ ਉਤਪੰਨ ਹੁੰਦੀ ਹੈ ਜਦੋਂ ਕੋਈ ਤੁਹਾਡੀਆਂ ਆਪਣੀਆਂ ਖ਼ੂਬੀਆਂ ਤੇ ਤਾਕਤ ਤੋਂ ਅੱਗੇ ਲੰਘ ਜਾਵੇ । ਤੇ ਤੁਸੀਂ ਪਿਛੇ ਰਹਿ ਜਾਵੋ ।

ਵਿਕਟਰ ਨੂੰ ਉਹਨਾਂ ਲੋਕਾਂ ਦੀ ਬੜੀ ਇੱਜ਼ਤ ਸੀ, ਜਿਨ੍ਹਾਂ ਦੀਆਂ ਤਸਵੀਰਾਂ ਉਸ ਅਖ਼ਬਾਰਾਂ ਵਿਚ ਦੇਖੀਆਂ ਸਨ । ਅਤੇ ਫਿਰ ਉਸ ਨੇ ਆਪਣੀ ਤਸਵੀਰ ਵੀ ਛਪੀ ਦੇਖੀ । ਉਹ ਤਿੰਨ ਬੰਦਿਆਂ ਨਾਲ ਇਕੋ ਲਾਈਨ ਵਿਚ ਸੀ । ਉਹਨਾਂ ਵਿਚ ਇਕ ਲੋਕ-ਕਲਾਕਾਰ ਸੀ, ਇਕ ਇਕ ਨਵੀਂ ਮੋਟਰਕਾਰ ਦਾ ਡੀਜ਼ਾਈਨਰ ਅਤੇ ਇਕ ਉਹ ਡਾਕਟਰ ਜਿਸ ਨੇ ਇਕ ਨਾਮੁਰਾਦ ਬੀਮਾਰੀ ਦੀ ਦਵਾਈ ਲਭੀ ਸੀ ।

ਵਿਕਟਰ ਨੂੰ ਵਧਾਈਆਂ ਦੀਆਂ ਅਨੇਕਾਂ ਤਾਰਾਂ ਮਿਲੀਆਂ । ਕਈ ਉਹਨਾਂ ਲੋਕਾਂ ਵਲੋਂ ਸਨ ਜਿਨ੍ਹਾਂ ਨੂੰ ਉਹ ਉੱਕਾ ਹੀ ਨਹੀਂ ਸੀ ਜਾਣਦਾ । ਉਹ ਹਰ ਰੋਜ਼ ਡਾਕਖ਼ਾਨੇ ਜਾਂਦਾ ਤੇ ਸਭਨਾਂ ਤਾਰਾਂ ਦਾ ਉੱਤਰ ਦਿੰਦਾ । ਉਸ ਨੂੰ ਕੋਈ ਖ਼ੁਸ਼ੀ ਨਾ ਦਿਤੀ ਜਿਸ ਵਿਚ ਲਿਖਿਆ ਸੀ : "ਵਧਾਈਆਂ ਪਿਆਰੇ ਵਿਕਟਰ, ਮੈਂ ਤੈਨੂੰ ਮਿਲਣਾ ਚਾਹੁੰਦੀ ਹਾਂ । ਸ਼ਾਇਦ ਮੈਂ ਪੱਤਝੜ ਵਿਚ ਪਰਤਾਂ । ਨਾਰਾਜ਼ ਨਾ ਹੋਣਾ — ਲੀਡੀਆ ।"

ਠੀਕ ਹੈ ਉਹ ਆ ਸਕਦੀ ਸੀ । ਜ਼ੁਰਬੀਨਾ ਦੇ ਘਰ ਵਿਚ ਬਥੇਰੀ ਥਾਂ ਸੀ, ਉਸ ਲਈ ।

ਵਿਕਟਰ ਨੇ ਤਾਰ ਨੂੰ ਦੁਬਾਰਾ ਪੜ੍ਹਿਆ ਤੇ ਲੀਡੀਆ ਬਾਰੇ ਸੋਚਿਆ — ਆਪਣੀ ਪਤਨੀ ਬਾਰੇ ਨਹੀਂ, ਸਗੋਂ ਅਜਿਹੇ ਇਨਸਾਨ ਬਾਰੇ ਜਿਸ ਨੂੰ ਉਹ ਜਾਣਦਾ ਸੀ ਤੇ ਉਹ ਕੇਵਲ ਜ਼ੁਰਬੀਨਾ ਦੇ ਟੱਬਰ ਦਾ ਇਕ ਜੀਅ ਸੀ । ਇਸ ਤੋਂ ਵਧ ਕੁਝ ਨਹੀਂ । ਉਹ ਖ਼ੁਦ ਇਸ ਵਿਚਾਰ ਉਤੇ ਹੈਰਾਨ ਸੀ । ਕੁਝ ਚਿਰ ਪਹਿਲਾਂ ਜਦੋਂ ਉਸ ਨੇ ਲੀਡੀਆ ਬਾਰੇ ਸੋਚਿਆ ਤਾਂ ਉਸ ਨੂੰ ਜਾਪਿਆ ਸੀ — ਇਕੱਲੀ ਤੇ ਉਦਾਸ । ਪਰ ਜਦੋਂ ਉਸ ਪੜ੍ਹਿਆ : "ਨਾਰਾਜ਼ ਨਾ ਹੋਣਾ !" ਤਾਂ ਉਸ ਦਾ ਵਤੀਰਾ ਬਦਲ ਗਿਆ । ਨਾਰਾਜ਼ ? ਉਸ ਨੇ ਇਹ ਸ਼ਬਦ ਕਿਉਂ ਲਿਖਿਆ ਸੀ ।

ਜੇ ਹੁਣ ਲੀਡੀਆ ਪਰਤ ਵੀ ਆਵੇ ਤਾਂ ਉਸ ਨੂੰ ਕੋਈ ਫ਼ਰਕ ਨਹੀਂ ਸੀ ਪੈਣਾ । ਉਸ ਲਈ ਤਾਂ ਲੀਡੀਆ ਦੀ ਤਾਰ ਨ ਲੋਂ ਕਿਤੇ ਵਧ ਟੁੰਬਣ ਵਾਲੇ ਉਹ ਸ਼ਬਦ ਸਨ ਜੋ ਜ਼ੀਨਾ ਨੇ ਉਸ ਨੂੰ ਸਤਾਲਿਨ ਇਨਾਮ ਮਿਲਣ ਉਤੇ ਕਹੇ ਸਨ । ਜਦੋਂ ਉਸ ਨੇ

ਰੇਡੀਓ ਵਿਚ ਇਨਾਮ ਬਾਰੇ ਸੁਣਿਆ ਸੀ ਤਾਂ ਜ਼ੀਨਾ ਪੈਟਰਨ ਸ਼ਾਪ ਵਿਚ ਉਸ ਕੋਲ ਨਸੀ ਗਈ। ਭੀੜ ਵਿਚੋਂ ਦੀ ਰਾਹ ਬਣਾ ਕੇ ਉਹ ਵਿਕਟਰ ਕੋਲ ਪੁੱਜੀ ਤੇ ਜ਼ੋਰ ਨਾਲ ਉਸ ਦਾ ਹੱਥ ਘੁੱਟ ਕੇ ਬੋਲੀ ਸੀ : "ਤੈਨੂੰ ਨਹੀਂ ਪਤਾ ਕਿ ਮੈਂ ਤੇਰੇ ਲਈ ਕਿਤਨੀ ਖ਼ੁਸ਼ ਹਾਂ, ਵਿਕਟਰ ਇਲਿਚ !" ਅਤੇ ਉਸ ਦੀਆਂ ਅੱਖਾਂ ਤੇ ਸਾਰੇ ਵਜੂਦ ਤੋਂ ਪਰਤੱਖ ਸੀ ਕਿ ਉਹ ਸਚਮੁਚ ਹੀ ਉਸ ਦੀ ਕਾਮਯਾਬੀ ਉਤੇ ਕਿਤਨੀ ਖ਼ੁਸ਼ ਸੀ ......

ਜ਼ੀਨਾ ਦੇ ਧੁਰ ਅੰਦਰ ਕੁਝ ਹੋ ਰਿਹਾ ਸੀ ਤੇ ਉਸ ਨੂੰ ਇਸ ਦੀ ਸਮਝ ਨਹੀਂ ਸੀ ਆ ਰਹੀ। ਉਸ ਨੇ ਸੋਚਿਆ ਕਿ ਉਹ ਕਿਸ ਤਰ੍ਹਾਂ ਪੈਟਰਨ ਸ਼ਾਪ ਵਿਚ ਵਿਕਟਰ ਨੂੰ ਵਧਾਈ ਦੇਣ ਨਸੀ ਗਈ ਸੀ ? ਕਿਉਂ ? ਅਤੇ ਹੁਣ ਉਸ ਦੀ ਆਪਣੀ ਸੋਚ ਉਸ ਨੂੰ ਡਰਾ ਰਹੀ ਸੀ : ਉਹ ਕੀ ਕਰ ਰਹੀ ਸੀ ? ਇਸ ਦਾ ਕੀ ਨਤੀਜਾ ਹੋਵੇਗਾ ? ਸਭ ਤੋਂ ਪਹਿਲਾ ਵਿਚਾਰ ਉਸ ਦੇ ਮਨ ਵਿਚ ਇਹ ਆਇਆ ਕਿ ਉਹ ਆਪਣਾ ਅਸਤੀਫ਼ਾ ਦੇਵੇ, ਸੂਟ ਕੇਸ ਚੁਕੇ ਲਾਦਾ ਛੱਡ ਕੇ ਕਿਧਰੇ ਚਲੀ ਜਾਵੇ।

ਉਸ ਸ਼ਾਮ ਜਦੋਂ ਉਹ ਘਰ ਪੁੱਜੀ ਤਾਂ ਉਦਾਸ ਤੇ ਡਰੀ ਹੋਈ ਸੀ। ਇਹ ਵਿਚਾਰ ਵਾਰ ਵਾਰ ਉਸ ਦੇ ਮਨ ਵਿਚ ਆ ਰਿਹਾ ਸੀ। ਉਹ ਹਨੇਰੇ ਹੁੰਦੇ ਤੀਕ ਇਕੋ ਥਾਂ ਨਿਕੇ ਸੋਫ਼ੇ ਉਤੇ ਬੈਠੀ ਰਹੀ। "ਮੈਨੂੰ ਚਲੇ ਜਾਣਾ ਚਾਹੀਦਾ ਹੈ, ਕਿਧਰੇ ਵੀ ਨਸ ਜਾਣਾ ਚਾਹੀਦਾ ਹੈ।" ਉਸ ਸੋਚਿਆ।" ਉਸ ਕੁੜੀ ਨੂੰ ਕੀ ਹੋ ਗਿਆ ਸੀ ਜਿਸ ਨੂੰ ਉਸ ਦੇ ਜਮਾਤੀ ਆਖਦੇ ਹੁੰਦੇ ਸਨ: "ਜ਼ੀਨਾ ਨਾਲ ਵਿਆਹ ਕਰਾਉਣ ਬਾਰੇ ਸੋਚਣ ਤੋਂ ਪਹਿਲਾਂ ਤੁਹਾਨੂੰ ਚੈਂਪੀਅਨ ਦੁੜਾਕ ਬਣਨਾ ਪਵੇਗਾ।"

ਹਾਲ ਵਿਚ ਵਜੀ ਘੰਟੀ ਨੇ ਉਸ ਨੂੰ ਚੌਂਕਾ ਦਿਤਾ। ਉਸ ਬੂਹਾ ਖੋਹਲਿਆ। ਤੋਨਿਯਾ ਤੇ ਅਲੈਕਸੇਈ ਖਲੋਤੇ ਸਨ। ਉਹਨਾਂ ਨੂੰ ਦੇਖ ਕੇ ਜ਼ੀਨਾ ਨੂੰ ਚਾਅ ਚੜ੍ਹ ਗਿਆ। ਉਸ ਨੂੰ ਚਾਅ ਚੜ੍ਹਦਾ ਕਿਵੇਂ ਨਾ : ਜਿਸ ਚੀਜ਼ ਦਾ ਵਿਕਟਰ ਨਾਲ ਰਤਾ ਕੁ ਵੀ ਸੰਬੰਧ ਹੋਵੇ, ਉਸ ਨੂੰ ਦੇਖ ਕੇ ਉਸ ਨੂੰ ਚਾਅ ਚੜ੍ਹ ਜਾਂਦਾ ਸੀ। ਅਤੇ ਇਹ ਤਾਂ ਉਸ ਦੇ ਸੱਕੇ ਭੈਣ ਭਰਾ ਸਨ !

"ਤੈਨੂੰ ਖ਼ੁਸ਼ ਹੋਣ ਦੀ ਬਹੁਤੀ ਲੋੜ ਨਹੀਂ, ਜ਼ੀਨਾ," ਤੋਨੀਯਾ ਬੋਲੀ। "ਅਸੀਂ ਤਾਂ ਇਕ ਕੰਮ ਆਏ ਹਾਂ। ਅਲਯੋਸ਼ਾ ਇਥੇ ਨਹੀਂ ਸੀ ਆਉਣਾ ਚਾਹੁੰਦਾ। ਪਰ ਮੈਂ ਇਸ ਨੂੰ ਖਿੱਚ ਕੇ ਲੈ ਆਈ। ਇਸ ਕੋਲੋਂ ਇਕ ਮਾਮੂਲੀ ਜਿਹੀ ਗਣਿਤ-ਸਮੱਸਿਆ ਹੱਲ ਨਹੀਂ ਹੋ ਰਹੀ। ਕੀ ਤੂੰ ਮਦਦ ਕਰੇਂਗੀ ?"

"ਪਰ, ਕਿਉਂ ਨਹੀਂ ! ਦਿਖਾਓ ਤਾਂ ਜ਼ਰਾ, ਅਲੈਕਸੇਈ ਇਲਿਚ। ਬੈਠੋ ਤੇ ਆਉ, ਦੇਖੀਏ ਇਸ ਨੂੰ।" ਜ਼ੀਨਾ ਨੇ ਕਿਤਾਬ ਖੋਲ੍ਹੀ।

"ਇਹ ?"

"ਹਾਂ।"

ਜ਼ੀਨਾ ਅਲੈਕਸੇਈ ਦੇ ਬਰਾਬਰ ਬੈਠ ਗਈ ਤੇ ਤੋਨੀਯਾ ਉਸ ਉਤੇ ਝੁਕ ਕੇ ਖਲੋ ਗਈ। ਉਹ ਕਿਤਨੇ ਪਿਆਰੇ ਮਿੱਤਰ ਸਨ। ਹੁਣ ਉਹ ਡਾਇਰੈਕਟਰ ਨੂੰ ਅਸਤੀਫ਼ਾ ਨਹੀਂ ਦੇਵੇਗੀ। ਉਹ ਲਾਦਾ ਤੋਂ ਨੱਸ ਕੇ ਕਿਤੇ ਨਹੀਂ ਜਾਵੇਗੀ। ਉਸ ਸੋਚਿਆ।

ਤਿੰਨਾਂ ਨੇ ਮਿਲ ਕੇ ਪ੍ਰਸ਼ਨ ਹੱਲ ਕਰ ਲਿਆ।

"ਪਰ ਤੂੰ ਤਾਂ ਗਣਿਤ ਵਿਚ ਬਹੁਤ ਹੁਸ਼ਿਆਰ ਹੈਂ......" ਜ਼ੀਨਾ ਨੇ ਅਲੈਕਸੀ ਨੂੰ ਕਿਹਾ ਜਦੋਂ ਉਸ ਨੇ ਇਕ ਫ਼ਾਰਮੂਲਾ ਜਿਹੜਾ ਜ਼ੀਨਾ ਨੂੰ ਵਿਸਰ ਗਿਆ ਸੀ, ਝਟ ਪਟ ਦਸ ਦਿਤਾ।

"ਇਗੋਰ ਚਿਰਵੈਨਕੋਵ ਪੜ੍ਹਾਉਂਦਾ ਹੈ ਇਸ ਨੂੰ", ਤੋਨੀਯਾ ਬੋਲੀ। "ਹੁਣ ਤਾਂ ਸਾਡਾ ਅਲਯੋਸ਼ਾ ਵੀ ਕਾਫ਼ੀ ਹਿਸਾਬ ਸਿਖ ਗਿਆ ਹੈ। ਪਤਾ ਹੈ ਤੈਨੂੰ ਆਲਯੋਸ਼ਾ ਕੌਣ ਹੈ ?"

"ਮੈਂ ਉਹ ਤਾਂ ਦੇਖ ਹੀ ਰਹੀ ਹਾਂ", ਜ਼ੀਨਾ ਨੇ ਹੱਸ ਕੇ ਕਿਹਾ। "ਕੀ ਤੂੰ ਇੰਸਟੀ-ਚਿਊਟ ਵਿਚ ਦਾਖ਼ਲ ਹੋਣ ਲੱਗਾ ਹੈਂ ?"

"ਕੀ ਡਰ ਹੈ ! ਮੈਨੂੰ ਕੋਈ ਫੜਦਾ ਹੈ ਇੰਸਟੀਚਿਊਟ ਵਿਚ। ਮੈਂ ੨੩ ਸਾਲਾਂ ਦਾ ਹੋ ਗਿਆ ਹਾਂ। ਪਰ ਮੈਂ ਬੱਚਿਆਂ ਨਾਲ ਬੈਠ ਕੇ ਨਹੀਂ ਪੜ੍ਹਾਂਗਾ।"

ਤਿੰਨ ਘੰਟਿਆ ਪਿਛੋਂ ਉਹਨਾਂ ਆਪਣੀਆਂ ਕਾਪੀਆਂ ਤੇ ਪੈਨਸਲਾਂ ਇਕ ਪਾਸੇ ਰੱਖ ਦਿਤੀਆਂ। ਤੋਨੀਯਾ ਨੇ ਅਲੈਕਸੇਈ ਨੂੰ ਹੁੱਝਾਂ ਮਾਰਨੀਆਂ ਸ਼ੁਰੂ ਕੀਤੀਆਂ ਤੇ ਉਸ ਦੇ ਕੰਨ ਵਿਚ ਕੁਝ ਕਹਿਣ ਲੱਗੀ। ਅਲੈਕਸੇਈ ਨੇ ਸਿਰ ਹਿਲਾ ਦਿਤਾ। ਇਸ ਉਤੇ ਤੋਨੀਯਾ ਬਿੱਫਰ ਗਈ।

"ਤਾਂ ਫਿਰ ਮੈਨੂੰ ਫੜਾ ਪੈਸੇ। ਮੈਂ ਖ਼ੁਦ ਚਲੀ ਜਾਂਦੀ ਹਾਂ।"

"ਕਿਥੇ ਚਲੀ ਜਾਂਦੀ ਹੈਂ ? ਪੈਸੇ ਕੀ ਕਰਨੇ ਨੇ ?" ਜ਼ੀਨਾ ਨੇ ਸਾਵਧਾਨੀ ਨਾਲ ਕਿਹਾ। "ਮੇਰੇ ਕੋਲ ਸਭ ਕੁਝ ਹੈ। ਕਿਤੇ ਜਾਣ ਦੀ ਲੋੜ ਨਹੀਂ।"

"ਨਹੀਂ, ਤੂੰ ਇਸ ਨੂੰ ਸਵਾਲ ਕਢਵਾਏ ਹਨ। ਹੁਣ ਇਹ ਸਾਨੂੰ ਕੇਕ ਖਿਲਾਵੇ", ਤੋਨੀਯਾ ਬੋਲੀ। "ਇਸ ਨੂੰ ਚੀਜ਼ ਖ਼ਰੀਦਣ ਤੋਂ ਸੰਗ ਲਗਦੀ ਹੈ। ਖ਼ਬਰੇ ਕੋਈ ਆਖ ਹੀ ਦੇਵੇ : ਦੇਖੋ ਜੀ, ਅਲੈਕਸੇਈ ਇਲਿਚ ਜ਼ੁਰਬੀਨ ਕਿਹੋ ਜਿਹੀਆਂ ਚੀਜ਼ਾਂ ਖ਼ਰੀਦਦਾ ਫਿਰਦਾ ਹੈ। ਪਤਾ ਨਹੀਂ ਇਸ ਨੇ ਮੈਨੂੰ ਇਸ ਤਰ੍ਹਾਂ ਦਾ ਡੱਬਾ ਕਿਵੇਂ ਤੁਹਫੇ ਵਜੋਂ ਲਿਆ ਦਿਤਾ ਸੀ। ਜ਼ਰੂਰ ਪਿਛਲੇ ਬੂਹੇ ਦੁਕਾਨ ਵਿਚ ਵੜਿਆ ਹੋਵੇਗਾ।"

ਜ਼ੀਨਾ ਨੇ ਤੋਨੀਯਾ ਨੂੰ ਰੋਕਣ ਦੀ ਕੋਸਸ਼ ਕੀਤੀ, ਪਰ ਉਹ ਕੇਕ ਖ਼ਰੀਦਣ ਲਈ ਬਾਹਰ ਨੱਸ ਗਈ।

ਹੁਣ ਉਹ ਦੋਵੇਂ ਇਕੱਲੇ ਰਹਿ ਗਏ ਸਨ।

"ਤੈਨੂੰ ਯਾਦ ਹੈ, ਅਲੈਕਸੇਈ ਇਲਿਚ", ਜ਼ੀਨਾ ਬੋਲੀ। "ਅਸੀਂ ਪਹਿਲੀ ਵਾਰ

ਕਿਵੇਂ ਮਿਲੇ ਸਾਂ ?"

"ਤੇਰਾ ਮਤਲਬ ਗੇਟ ਲਾਗੇ ਕਿ ਬੀੜਾਂ ਕੋਲ ?"

"ਬੀੜਾਂ ਕੋਲ।"

"ਮੈਂ ਉਦੋਂ ਆਪਣੇ ਹਥੌੜੇ ਬਾਰੇ ਤੇਰਾ ਉੱਲੂ ਘੜਿਆ ਸੀ।"

"ਮੈਂ ਆਪਣੇ ਕੰਮ ਬਾਰੇ ਤੇਰਾ ਉੱਲੂ ਘੜਿਆ ਸੀ।"

"ਤੂੰ ਅਕਸਰ ਇੰਜ ਕਰਦੀ ਹੈਂ ?"

"ਬਹੁਤ ਘੱਟ।"

"ਹਾਂ, ਜ਼ੀਨਾਇਦਾ ਪਾਵਲੋਵਨਾ, ਔਰਤਾਂ ਵੀ ਬੜੀਆਂ ਅਜੀਬ ਹੁੰਦੀਆਂ ਨੇ : ਕਹਿੰਦੀਆਂ ਕੁਝ ਹੋਰ ਹਨ, ਮਤਲਬ ਉਹਨਾਂ ਦਾ ਕੋਈ ਹੋਰ ਹੁੰਦਾ ਹੈ।"

ਜ਼ੀਨਾ ਨੇ ਅਨੁਭਵ ਕੀਤਾ ਕਿ ਅਲੈਕਸੇਈ ਦੇ ਮਨ ਵਿਚ ਕੌਣ ਤੇ ਕੀ ਸੀ।

"ਸਾਨੂੰ ਸਭਨਾਂ ਨੂੰ ਤਾਂ ਨਾ ਭੰਡ", ਜ਼ੀਨਾ ਬੋਲੀ। "ਮੈਂ ਕਦੀ ਕਿਸੇ ਨੂੰ ਧੋਖਾ ਨਹੀਂ ਦੇਂਦੀ।"

"ਕਿਸ ਨੂੰ ਪਤਾ ਹੈ ?"

"ਮੈਨੂੰ, ਅਲੇਕਸੇਈ ਇਲਿਚ !"

"ਪਤਾ ਨਹੀਂ, ਲੋਕ ਪਹਿਲਾਂ ਹੀ ਆਪਣੇ ਬਾਰੇ ਕਿਵੇਂ ਜਾਣ ਜਾਂਦੇ ਹਨ ? ਫ਼ਰਜ਼ ਕਰ ਜੇ ਤੈਨੂੰ ਕੋਈ ਗ਼ਲਤੀ ਹੋ ਜਾਵੇ ? ਤੂੰ ਉਸ ਨੂੰ ਸੁਧਾਰੇਂਗੀ ਕਿ ਉਸੇ ਤਰ੍ਹਾਂ ਉਸ ਉਤੇ ਡਟੀ ਰਹੇਂਗੀ ?"

"ਤੁਹਾਨੂੰ ਗ਼ਲਤੀ ਕਰਨੀ ਹੀ ਨਹੀਂ ਚਾਹੀਦੀ।"

"ਮੈਂ ਤਾਂ ਅਜ ਤੀਕ ਕੋਈ ਅਜਿਹਾ ਬੰਦਾ ਨਹੀਂ ਦੇਖਿਆ ਜਿਸ ਨੇ ਕਦੀ ਕੋਈ ਗ਼ਲਤੀ ਨਾ ਕੀਤੀ ਹੋਵੇ।"

ਜੇਕਰ ਤੋਨੀਯਾ ਹੁਣ ਤੀਕ ਨਾ ਪਰਤਦੀ ਤਾਂ ਸ਼ਾਇਦ ਉਹਨਾਂ ਨੇ ਆਪਸ ਵਿਚ ਲੜ ਹੀ ਪੈਣਾ ਸੀ।

ਚਾਹ ਪੀਂਦੇ ਹੋਏ ਉਹ ਬਚਪਨ, ਮੱਛੀਆਂ ਦੇ ਸ਼ਿਕਾਰ, ਬਿਜਲਈ ਵੈਲਡਿੰਗ, ਪੱਤਝੜ ਵਿਚ ਤੋਨੀਯਾ ਦੇ ਲੈਨਿਨਗਰਾਦ ਜਾ ਕੇ ਯੂਨੀਵਰਸਿਟੀ ਵਿਚ ਪੜ੍ਹਾਈ ਕਰਨ ਬਾਰੇ ਅਤੇ ਜ਼ੀਨਾ ਦੇ ਬੀੜਾਂ ਉਤੇ ਕੰਮ ਕਰਨ ਦੀ ਤੀਬਰ ਇੱਛਾ ਬਾਰੇ ਗੱਲਾਂ ਕਰਦੇ ਰਹੇ।

ਜਦੋਂ ਤੋਨੀਯਾ ਤੇ ਅਲੈਕਸੇਈ ਉਥੋਂ ਤੁਰੇ ਤਾਂ ਰਾਤ ਕਾਫ਼ੀ ਬੀਤ ਚੁਕੀ ਸੀ। ਵਿਕਟਰ

ਜ਼ੀਨਾ ਉਹਨਾਂ ਦੇ ਆਉਣ ਦੇ ਚਾਅ ਪਿਛੋਂ ਹੁਣ ਫੇਰ ਉਦਾਸ ਹੋ ਗਈ। ਕਿਤਨਾ ਪਿਆਰ ਦਾ ਭਰਾ ਤੇ ਭੈਣ ਜਾ ਚੁਕੇ ਸਨ। ਉਹ ਕਿਤਨੇ ਖ਼ੁਸ਼ ਤੇ ਹਸਮੁਖ ਨੇ। ਕਿਤਨਾ ਪਿਆਰ ਕਰਦੇ ਨੇ ਇਕ ਦੂਜੇ ਨੂੰ। ਉਹ ਹਰ ਮੁਸ਼ਕਲ ਵਿਚ ਇਕ ਦੂਜੇ ਦੀ ਸਹਾਇਤਾ ਕਰਦੇ

ਸਨ, ਪਰ ਜ਼ੀਨਾ ਦੀ ਸਹਾਇਤਾ ਕੌਣ ਕਰ ਸਕਦਾ ਸੀ ?

ਉਹ ਮੰਜੀ ਉਤੇ ਲੇਟੀ ਲੇਟੀ ਅਤੀਤ ਦੇ ਸੁਪਨਿਆਂ ਵਿਚ ਗੁਆਚ ਗਈ......

ਜਦੋਂ ਅਸੀਂ ਛੋਟੇ ਹੁੰਦੇ ਸਾਂ ਤਾਂ ਸਟੇਸ਼ਨ ਉਤੇ ਨੱਸੇ ਫਿਰਦੇ ਰਹਿੰਦੇ......ਸਾਨੂੰ ਕਿਤਨਾ ਸ਼ੌਕ ਸੀ ਰੇਲ-ਗੱਡੀਆਂ ਦੇਖਣ ਦਾ ! ਉਦੋਂ ਅਸੀਂ ਗੱਡੀਆਂ ਬਾਰੇ ਕਿਆਸ ਲਾਉਂਦੇ ਸਾਂ : ਕਿ ਉਹ ਅੱਗੇ ਅੱਗੇ ਕਿਧਰੇ ਨੱਸੀਆਂ ਜਾਂਦੀਆਂ ਸਨ — ਖੇਤਾਂ, ਜੰਗਲਾਂ, ਪਹਾੜਾਂ, ਦਰਿਆਵਾਂ ਨੂੰ ਛਡਦੀਆਂ ਹੋਈਆਂ — ਕਿਸੇ ਅਜੀਬ ਤੇ ਵਧੀਆ ਥਾਂ ਵਲ । ਕਾਸ਼, ਅਸੀਂ ਵੀ ਉਹਨਾਂ ਉਤੇ ਚੜ੍ਹ ਸਕੀਏ — ਉਹਨਾਂ ਵਿਚ ਅਵੱਸ਼ ਹੀ ਭਿੰਨੀ ਖ਼ੁਸ਼ਬੂ ਤੇ ਨਿੱਘ ਹੋਵੇਗਾ । ਕਾਸ਼, ਅਸੀਂ ਵੀ ਉਹਨਾਂ ਗੱਡੀਆਂ ਦੀਆਂ ਸੌਣ ਵਾਲੀਆਂ ਬੋਗੀਆਂ ਦੇ ਪੋਲੇ ਗੱਦਿਆਂ ਉਤੇ ਪੈ ਸਕੀਏ ਤੇ ਗੱਡੀ ਦੇ ਵਿਚ ਲੇਟੇ ਅਗਾਂਹ ਹੀ ਅਗਾਂਹ ਵਲ ਨੱਸੇ ਜਾਈਏ ।

ਜ਼ੀਨਾ ਨੇ ਅਨੁਭਵ ਕੀਤਾ ਜਿਵੇਂ ਹੁਣ ਵੀ ਉਸ ਨੂੰ ਕੋਈ ਅਣਜਾਣੀ ਰੇਲ ਗੱਡੀ ਆਪਣੇ ਵਿਚ ਬਿਠਾਈ ਨੱਸੀ ਜਾ ਰਹੀ ਸੀ । ਇਹ ਕਿਥੇ ਲਈ ਜਾ ਰਹੀ ਸੀ ਉਸ ਨੂੰ ?

— ੨ —

ਵੈਸੀਲੀ ਮਾਤਵੀਯੇਵਿਚ ਐਨਚੋਰ ਸਟਰੀਟ ਆਇਆ ਹੋਇਆ ਸੀ । ਹਰ ਕੋਈ ਜਾਣਦਾ ਸੀ ਕਿ ਉਹ ਕਿਸੇ ਕੰਮ ਆਇਆ ਸੀ, ਪਰ ਉਹ ਨਹੀਂ ਸੀ ਦਸ ਰਿਹਾ ਕਿ ਕੀ ਕੰਮ ਆਇਆ ਸੀ ਉਹ । ਉਹ ਹੋਰ ਦੀਆਂ ਹੋਰ ਹੀ ਗੱਲਾਂ ਕਰੀ ਜਾ ਰਿਹਾ ਸੀ ਜਿਵੇਂ ਕੇਵਲ ਸਮਾਂ ਬਿਤਾਉਣ ਲਈ ਹੀ ਆਇਆ ਹੋਵੇ ।

"ਪਤਾ ਨਹੀਂ ਅਸੀਂ ਤੇਰਾ ਕੀ ਇੰਤਜ਼ਾਮ ਕਰੀਏ ਵੈਸੀਲੀ", ਈਲੀਆ ਮਾਤਵੀਯੇਵਿਚ ਬੋਲਿਆ । "ਜਿਸ ਤਰ੍ਹਾਂ ਤੂੰ ਕੰਮ ਕਰ ਰਿਹਾ ਹੈਂ, ਇਸ ਤਰ੍ਹਾਂ ਛੇਤੀ ਹੀ ਸਾਨੂੰ ਮੁੱਠੀ ਵਿਚ ਬੰਦ ਕਰ ਲਵੇਂਗਾ, ਸਾਰਿਆਂ ਨੂੰ । ਲੋਕ ਆਖਦੇ ਹਨ ਕਿ ਅਜ ਕਲ੍ਹ ਕਲੱਬ ਵਲ ਇਤਨਾ ਧਿਆਨ ਦਿਤਾ ਜਾ ਰਿਹਾ ਹੈ, ਜਿਵੇਂ ਉਹ ਕਲੱਬ ਦੀ ਥਾਂ ਸ਼ਿੱਪਯਾਰਡ ਦੀ ਮੁਖ ਵਰਕਸ਼ਾਪ ਹੋਵੇ ।"

"ਠੀਕ ਤਾਂ ਹੈ । ਇਹ ਕੰਮ ਕਿਸੇ ਪੈਂਦਾ-ਵਰਕਸ਼ਾਪ ਬਣਾਉਣ ਨਾਲੋਂ ਸੌਖਾ ਨਹੀਂ । ਸਗੋਂ ਹੋਰਨਾਂ ਵਰਕਸ਼ਾਪਾਂ ਵਿਚ ਤਾਂ ਲੋਹੇ ਤੇ ਲੱਕੜੀ ਨਾਲ ਵਾਹ ਪੈਂਦਾ ਹੈ, ਪਰ ਮੇਰੀ ਵਰਕਸ਼ਾਪ ਵਿਚ ਬੰਦਿਆਂ ਨਾਲ ਨਿਪਟਣਾ ਪੈਂਦਾ ਹੈ ।"

ਇਹ ਗੱਲ ਵੈਸੀਲੀ ਮਾਤਵੀਯੇਵਿਚ ਵਧਾ ਕੇ ਨਹੀਂ ਸੀ ਆਖ ਰਿਹਾ । ਜਦੋਂ ਦਾ ਉਹ ਮੈਨੇਜਰ ਬਣਿਆ ਸੀ, ਕਲੱਬ ਸ਼ਿੱਪਯਾਰਡ ਦੀ ਇਕ ਵੱਡੀ ਵਰਕਸ਼ਾਪ ਵਾਂਗ ਹੀ

ਬਣ ਗਿਆ ਸੀ। "ਨਿੰਬੂ" ਤਾਂ ਕੇਵਲ ਆਰੰਭ ਹੀ ਸੀ — ਕਲੱਬ ਦੇ ਕੰਮ ਦਾ ਪ੍ਰਥਮ ਕਦਮ, ਜਿਸ ਨੇ ਬਹੁਤ ਸਾਰੇ ਕਾਮਿਆਂ ਦੀ ਦਿਲਚਸਪੀ ਪੂਰੀ ਕੀਤੀ ਸੀ। ਹੁਣ ਸ਼ਿਪਯਾਰਡ ਦੇ ਕਲੱਬ ਵਿਚ ਚੈੱਸ ਦੀਆਂ ਬਾਜ਼ੀਆਂ ਚਲ ਰਹੀਆਂ ਸਨ। ਕੋਈ ੩੦੦ ਤੋਂ ਵਧ ਭਾਗ ਲੈਣ ਵਾਲੇ ਤੇ ਸੈਂਕੜੇ ਸ਼ੌਕੀਨ ਸਨ ਇਸ ਖੇਡ ਦੇ। ਹਰ ਰੋਜ਼ ਚੈੱਸ ਦੇ ਨਤੀਜਿਆਂ ਦੀ ਸੂਚੀ ਸ਼ਿਪਯਾਰਡ ਦੇ ਅਖ਼ਬਾਰ ਵਿਚ ਛਪਦੀ, ਵਰਕਸ਼ਾਪਾਂ ਵਿਚ ਇਸ਼ਤਿਹਾਰਾਂ ਦੀ ਸ਼ਕਲ ਵਿਚ ਲਟਕਾਈ ਜਾਂਦੀ ਤੇ ਕਲੱਬ ਵਿਚ ਥਾਂ ਥਾਂ ਬੋਰਡਾਂ ਉਤੇ ਇਸ ਦਾ ਪ੍ਰਦਰਸ਼ਨ ਹੁੰਦਾ। ਲੋਕ ਬੜੀ ਉਤਸੁਕਤਾ ਨਾਲ ਇਸ ਖੇਡ ਦਾ ਪਿੱਛਾ ਕਰ ਰਹੇ ਸਨ।

ਅਖ਼ੀਰ ਹਰ ਕਿਸੇ ਨੇ ਇਹ ਗੱਲ ਪਰਵਾਨ ਕਰ ਲਈ ਸੀ ਕਿ "ਕਲੱਬ ਵੀ ਕੋਈ ਚੀਜ਼ ਹੈ", ਵੈਸੀਲੀ ਮਾਤਵੀਏਵਿਚ ਵਖ ਵਖ ਵਿਸ਼ਿਆਂ ਉਤੇ ਭਾਸ਼ਣੀਏ ਸਦਕਾ। ਹਰ ਕਾਮੇ ਦੀਆਂ ਦਿਲਚਸਪੀਆਂ ਕਲੱਬ ਵਿਚ ਪੂਰੀਆਂ ਹੋਣ ਲੱਗੀਆਂ ਸਨ।

ਹੁਣ ਕੇਵਲ ਕਾਮੇ ਹੀ ਨਹੀਂ, ਸਗੋਂ ਉਹਨਾਂ ਦੇ ਪਰਵਾਰ, ਜ਼ਨਾਨੀਆਂ ਤੇ ਬੱਚੇ ਵੀ ਕਲੱਬ ਆਉਣ ਲੱਗ ਪਏ ਸਨ। ਬੱਚਿਆਂ ਲਈ ਖੇਡਾਂ ਤੇ ਸੰਗੀਤ ਦੀ ਸਿਖਲਾਈ ਸ਼ੁਰੂ ਸੀ ਤੇ ਕਲੱਬ ਵਿਚੋਂ ਬੱਚਿਆਂ ਦੇ ਗੀਤਾਂ ਦੀਆਂ ਆਵਾਜ਼ਾਂ ਸੁਣਾਈ ਦੇਂਦੀਆਂ ਸਨ: "ਗਰੇਨੀ ਦੇ ਘਰ ਰਹਿੰਦਾ ਸੀ, ਇਕ ਘੋਗੜਾਂ ਦਾ ਜੋੜਾ।"

ਪਰ ਇਸ ਚੀਜ਼ ਵਿਚ ਵੈਸੀਲੀ ਮਾਤਵੀਏਵਿਚ ਸਫਲ ਨਹੀਂ ਸੀ ਹੋਇਆ: ਉਹ ਸ਼ੌਕੀਆ ਨਾਟਕ-ਮੰਡਲੀ ਤਿਆਰ ਨਹੀਂ ਸੀ ਕਰ ਸਕਿਆ। ਉਸ ਨੂੰ ਕੋਈ ਚੰਗਾ ਲੀਡਰ ਨਹੀਂ ਸੀ ਮਿਲਿਆ। ਜਦੋਂ ਹੁਣ ਸਾਰੇ ਉਸ ਦੀ "ਵਰਕਸ਼ਾਪ" ਦੀ ਗੱਲ ਕਰ ਰਹੇ ਸਨ ਤਾਂ ਉਹ ਬੜੀ ਉਤਸੁਕਤਾ ਨਾਲ ਵੇਰਾ ਵਲ ਤੱਕ ਰਿਹਾ ਸੀ।

"ਵੇਰਾ ਇਗਨਾਤੀਏਵਨਾ", ਉਸ ਨੇ ਸੰਜੀਦਗੀ ਨਾਲ ਗੱਲ ਛੇੜੀ। "ਮੈਨੂੰ ਤੇਰੀ ਮਦਦ ਦੀ ਸਖ਼ਤ ਜ਼ਰੂਰਤ ਹੈ। ਮੈਂ ਬਥੇਰੀ ਕੋਸ਼ਿਸ਼ ਕੀਤੀ, ਪਰ ਕਿਸੇ ਸਿਰੇ ਤੇ ਨਾ ਪਹੁੰਚ ਸਕਿਆ।"

"ਇਹ ਕਿਸ ਚੀਜ਼ ਬਾਰੇ, ਵੈਸੀਲੀ ਮਾਤਵੀਏਵਿਚ ?" ਵੇਰਾ ਨੇ ਪੁੱਛਿਆ। ਹੁਣ ਉਸ ਦੀ ਨਜ਼ਰ ਵੀ ਠੀਕ ਹੋ ਰਹੀ ਸੀ ਤੇ ਉਸ ਨੇ ਐਨਕ ਲਗਾਉਣੀ ਛਡ ਦਿਤੀ ਸੀ। ਹੁਣ ਐਨਤੋਨ ਦੇ ਘਰ ਵਾਲੇ ਉਸ ਦੀਆਂ ਖ਼ੂਬਸੂਰਤ ਮੋਟੀਆਂ ਨੀਲੀਆਂ ਅੱਖਾਂ ਦੇਖ ਸਕਦੇ ਸਨ ਜਿਨ੍ਹਾਂ ਦੀਆਂ ਝਿੰਮਣਾਂ ਬਹੁਤ ਸੰਘਣੀਆਂ ਤੇ ਲੰਮੀਆਂ ਸਨ।

"ਮੁਸ਼ਕਲ ਇਹ ਹੈ......ਕਿ ਨਾਟਕ-ਮੰਡਲੀ...... ਤੇ ਸਮਾਂ ਵੀ ਘਟ ਰਹਿ ਗਿਆ ਹੈ......

"ਆਹ, ਇਹ ਗੱਲ ਹੈ, ਤੁਸੀਂ ਮੇਰੀ ਪ੍ਰਤਿਭਾ ਦਾ ਲਾਭ ਉਠਾਉਣਾ ਚਾਹੁੰਦੇ ਹੋ ? ਮੇਰੇ ਲਈ ਬਹੁਤ ਮਸ਼ਕਲ ਹੋਵੇਗਾ, ਪਿਆਰੇ ਵੈਸੀਲੀ ਮਾਤਵੀਏਵਿਚ। ਕੋਈ ਹੋਰ

ਸਮਾਂ ਹੁੰਦਾ ਤਾਂ......" ਵੇਰਾ ਮੁਸਕਰਾਈ।

"ਮੈਨੂੰ ਪਤਾ ਹੈ ਕਿ ਮੁਸ਼ਕਲ ਹੈ। ਪਰ ਕੀ ਮੇਰੇ ਲਈ ਆਸਾਨ ਹੈ ? ਮੈਂ ਖ਼ੁਦ ਇਕ ਨਾਟਕ ਪੜ੍ਹਨ ਲੱਗਾ, ਪਰ ਗੱਲ ਨਾ ਬਣੀ। ਉਥੇ ਤਾਂ ਕੇਵਲ ਵਾਰਤਾਲਾਪ ਹੀ ਲਿਖੇ ਹੋਏ ਹਨ। ਮੰਚ ਉਤੇ ਤਾਂ ਅਭਿਨਯ ਦੀ ਲੋੜ ਹੈ। ਜੇ ਮੈਥੋਂ ਪੁੱਛੋ ਤਾਂ ਇਹ ਲਿਖਾਰੀ ਚੰਗੀ ਤਰ੍ਹਾਂ ਨਾਟਕ ਨਹੀਂ ਲਿਖਦੇ। ਵਾਰਤਾਲਾਪ ਹੀ ਵਾਰਤਾਲਾਪ — ਕੋਈ ਵਿਸਥਾਰ ਤਾਂ ਹੈ ਹੀ ਨਹੀਂ।

ਵੇਰਾ ਹੱਸੀ।

"ਤੁਹਾਨੂੰ ਨਿਰਦੇਸ਼ਕ ਦੀ ਲੋੜ ਹੈ।"

"ਨਿਰਦੇਸ਼ਕ ? ਇਕ ਵਾਰੀ ਇਕ ਨਿਰਦੇਸ਼ਕ ਰਖਿਆ ਸੀ । ਪਰ ਕੰਮ ਫੇਰ ਵੀ ਨਾ ਤੁਰਿਆ। ਸਾਨੂੰ ਤਾਂ ਉਹ ਬੰਦਾ ਚਾਹੀਦਾ ਹੈ ਜਿਸ ਦੇ ਸੀਨੇ ਵਿਚ ਦਿਲ ਹੋਵੇ — ਨਿਰਦੇਸ਼ਕ ਨਹੀਂ।"

ਵੇਰਾ ਦਾ ਹਾਸਾ ਹੋਰ ਉੱਚਾ ਤੇ ਚਮਕੀਲਾ ਹੋ ਉੱਠਿਆ।

"ਜਿਥੇ ਮੈਂ ਕੰਮ ਕਰਦੀ ਸਾਂ, ਉਥੇ ਇਕ ਨਿਰਦੇਸ਼ਕ ਸੀ ਜੋ ਅਸਲੀ ਮਨੁੱਖ ਵੀ ਸੀ।"

"ਜੇ ਭਲਾ ਤੂੰ ਮੰਨ ਜਾਵੇਂ......"

"ਮੈਂ ਕਿਵੇਂ ਜਾ ਸਕਦੀ ਹਾਂ ? ਮੁੰਡੇ ਕੁੜੀਆਂ ਸਾਹਮਣੇ ਮੈਂ ਇਸ ਹਾਲਤ ਵਿਚ ਕਿਵੇਂ ਜਾ ਸਕਦੀ ਹਾਂ......ਮੈਂ ਨਹੀਂ ਜਾ ਸਕਦੀ।"

"ਮੈਂ ਇਹ 'ਮੈਂ ਨਹੀਂ ਜਾ ਸਕਦੀ' ਪਹਿਲਾਂ ਵੀ ਸੁਣ ਰਖਿਆ ਹੈ । ਪਰ ਅਸੀਂ ਕੀ ਕਰੀਏ ?......ਸੋਚ ਲੈ।"

"ਇਸ ਨੂੰ ਛੱਡ ਪਰ੍ਹਾਂ, ਵੈਸੀਲੀ", ਅਗਾਫੀਯਾ ਕਾਰਪੋਵਨਾ ਨੇ ਗੱਲ ਟੋਕੀ। "ਤੂੰ ਤਾਂ ਲੋਕਾਂ ਦੇ ਪਿੱਛੇ ਹੀ ਪੈ ਜਾਂਦਾ ਹੈਂ ! ਤੂੰ ਜੇ ਬਿਜਲੀ ਦੇ ਖੰਭੇ ਦੇ ਪਿੱਛੇ ਪੈ ਜਾਵੇਂ ਤਾਂ ਉਸ ਨੂੰ ਵੀ ਨਚਾ ਸਕਦਾ ਹੈਂ। ਇਕ ਵਾਰੀ ਬਸ ਤੂੰ ਛਿੜ ਪਵੇਂ, ਫੇਰ ਕਿਤੇ ਟਿਕਾਣਾ ਨਹੀਂ।"

"ਮੈਂ ਤਾਂ ਸਭਨਾਂ ਦੀ ਸਾਂਝੀ ਭਲਾਈ ਲਈ ਇੰਜ ਕਰ ਰਿਹਾ ਹਾਂ।'

"ਮੈਂ ਕਿਹਾ ਹੈ ਨਾ ਕਿ ਇਹ ਸਾਨੂੰ ਸਾਰਿਆਂ ਨੂੰ ਮੁੱਠੀ ਵਿਚ ਬੰਦ ਕਰ ਕੇ ਹਟੇਗਾ", "ਈਲੀਆ ਮਾਤਵੀਯੇਵਿਚ ਨੇ ਦੁਹਰਾਇਆ। "ਡਟੀ ਰਹਿ, ਕੁੜੀਏ, ਇਸ ਅੱਗੇ ਝੁਕ ਨਾ ਜਾਵੀਂ।"

"ਜੇ ਤੁਸਾਂ ਨਾ ਝੁਕਣ ਦੀ ਮਿਥ ਲਈ ਹੈ, ਤਾਂ ਨਾ ਸਹੀ", ਵੈਸੀਲੀ ਬੋਲੀ ਗਿਆ। "ਪਰ ਫਰਜ਼ ਕਰ ਜੇ ਮੈਂ ਤੇਰੇ ਕੋਲ ਕੋਈ ਮੁੰਡਾ ਲੈ ਆਵਾਂ, ਵੇਰਾ ਇਗਨਾਤੀਯੇਵਨਾ ? ਉਹ ਬਹੁਤ ਈਮਾਨਦਾਰੀ ਨਾਲ ਇਸ ਕੰਮ ਵਿਚ ਦਿਲਚਸਪੀ ਲੈਂਦਾ ਹੈ । ਉਸ ਨੂੰ

ਮੰਚ ਦਾ ਕਾਫ਼ੀ ਪਤਾ ਵੀ ਹੈ।

"ਕੌਣ ਭਲਾ, ਚਾਚਾ ਵੈਸੀਲੀ ?" ਕੋਸਤਿਯਾ ਨੇ ਪੁੱਛਿਆ । "ਕਿਤੇ ਵੋਲੋਦਕਾ ਪੇਤੂਖੋਵ ਤਾਂ ਨਹੀਂ ?"

'ਹਾਂ, ਵੋਲੋਦਕਾ ਹੀ ਹੈ। ਕਿਉਂ ਕੀ ਗੱਲ ਹੈ ?"

"ਕੁਝ ਨਹੀਂ। ਉਹ ਲੋਕਾਂ ਨੂੰ ਵਾਹ ਵਾਹ ਹਸਾ ਲੈਂਦਾ ਹੈ । ਤੁਸੀਂ ਜੇ ਉਸ ਨੂੰ ਡਾਇਰੈਕਟਰ ਬਣਿਆ ਦੇਖੋ ਤਾਂ ਹਸਦਿਆਂ ਦੇ ਢਿੱਡੀਂ ਪੀੜਾਂ ਪੈ ਜਾਣ । ਦੁਨੀਯਾਸ਼ਾ, ਯਾਦ ਹੈ ਤੈਨੂੰ ਜਦੋਂ ਉਹ ਈਵਾਨ ਸਤੇਪਾਨੋਵਿਚ ਦਾ ਅਭਿਨਯ ਕਰ ਰਿਹਾ ਸੀ ?"

"ਹਾਂ. ਉਹ ਤਾਂ ਕਮਾਲ ਸੀ', ਦੁਨੀਯਾਸ਼ਾ ਨੇ ਹੁੰਗਾਰਾ ਭਰਿਆ।

'ਉਹ ਤੇਰੀਆਂ ਵੀ ਨਕਲਾਂ ਲਾਹੁੰਦਾ ਹੈ, ਚਾਚਾ ਵੈਸੀਲੀ।" ਕੋਸਤਿਯਾ ਬੋਲਦਾ ਗਿਆ। 'ਉਹ ਆਪਣੀਆਂ ਗੱਲ੍ਹਾਂ ਫੁਲਾ ਕੇ ਤੇ ਗਰਦਨ ਨੂੰ ਮੋਢਿਆਂ ਉਤੇ ਲਿਆ ਕੇ ਆਪਣੀਆਂ ਅੱਖਾਂ ਘੁਮਾਉਂਦਾ ਹੈ।"

"ਜੇ ਤੂੰ ਦੁਬਾਰਾ ਉਸ ਨੂੰ ਆਪਣੇ ਚਾਚੇ ਦੀਆਂ ਨਕਲਾਂ ਲਾਹੁੰਦਿਆਂ ਫੜ ਲਵੇਂ, ਤਾਂ ਉਸ ਦਾ ਕੰਨ ਪੁਟ ਕੇ ਤਲੀ ਉਤੇ ਰਖ ਦੇਵੀਂ", ਬਾਬਾ ਮਾਤਵੇਈ ਵਿਚੋਂ ਹੀ ਬੋਲ ਪਿਆ।

"ਉਹ ਕਿਸੇ ਦੀਆਂ ਨਕਲਾਂ ਨਹੀਂ ਲਾਹੁੰਦਾ। ਇਹ ਤਾਂ ਮਿੱਤਰਾਂ ਵਾਲਾ ਹਾਸੇ ਮਖ਼ੌਲ ਦਾ ਅਭਿਨਯ ਹੈ।"

ਵੈਸੀਲੀ ਮਾਤਵੀਯੇਵਿਚ ਨੇ ਬੇਚੈਨੀ ਨਾਲ ਫੇਰ ਗੱਲ ਤੋਰੀ : "ਹਾਂ, ਕੀ ਸਲਾਹ ਹੈ, ਵੇਰਾ ਇਗਨਾਤੀਯੇਵਨਾ ? ਮੈਂ ਵੋਲੋਦਕਾ ਨੂੰ ਤੇਰੇ ਕੋਲ ਲਿਆਵਾਂ ਕਿ ਨਾ ?"

ਵੇਰਾ ਨੇ ਹਉਕਾ ਭਰਿਆ ਤਾਂ ਵੈਸੀਲੀ ਨੇ ਸਮਝ ਲਿਆ ਕਿ ਉਹ ਹਾਰ ਮੰਨ ਗਈ ਸੀ......

ਉਹ ਵੋਲੋਦਕਾ ਨੂੰ ਨਾਲ ਲੈ ਕੇ ਆ ਗਿਆ।

ਵੋਲੋਦਕਾ ਨੇ ਕਿਤਾਬਾਂ ਦਾ ਥੱਬਾ ਕੱਛੇ ਮਾਰਿਆ ਹੋਇਆ ਸੀ। ਕਿਤਾਬਾਂ ਮੇਜ਼ ਉਤੇ ਰਖ ਦਿਤੀਆਂ। ਵੇਰਾ ਨੇ ਉਹਨਾਂ ਉਤੋਂ ਸਤਾਂਸਿਲੋਵਸਕੀ ਤੇ ਯੂਰੀਏਵ ਦੇ ਨਾਂ ਪੜ੍ਹੇ।

"ਤੂੰ ਇਹਨਾਂ ਨੂੰ ਪੜ੍ਹ ਰਿਹਾ ਹੈਂ ?"

"ਹਾਂ। ਪਰ ਸਭਨਾਂ ਦੇ ਢੰਗ ਵਖ ਵਖ ਹਨ — ਇਕ ਕੁਝ ਕਹਿੰਦਾ ਹੈ ਤੇ ਦੂਜਾ ਕੁਝ ਹੋਰ। ਮੈਂ ਤਾਂ ਬੌਂਦਲ ਗਿਆ ਹਾਂ।"

"ਕਲਾ ਵਿਚ ਗਿਣੇ ਮਿਥੇ ਨਿਯਮ ਨਹੀਂ ਚਲਦੇ", ਵੇਰਾ ਬੋਲੀ। "ਕਲਾ ਰਚਨਾਤਮਕ ਕਰਮ ਹੈ ਤੇ ਹਰ ਬੰਦੇ ਦਾ ਆਪਣਾ ਆਪਣਾ ਢੰਗ ਹੈ ਰਚਨਾ ਕਰਨ ਦਾ।"

ਵੋਲੋਦਕਾ, ਵੇਰਾ ਦੇ ਸਾਹਮਣੇ ਬੈਠ ਗਿਆ ਤੇ ਉਸ ਨੂੰ ਗਹੁ ਨਾਲ ਦੇਖਣ ਲੱਗਾ। ਉਹ ਦਰਅਸਲ ਪਹਿਲੀ ਵਾਰ ਕਿਸੇ ਅਸਲੀ ਅਭਿਨੇਤਰੀ ਦੇ ਇਤਨਾ ਨੇੜੇ ਬੈਠਾ ਸੀ।

"ਇਸ ਵਿਚ ਤਾਂ ਕੋਈ ਵਿਸ਼ੇਸ਼ ਗੱਲ ਨਹੀਂ । ਆਮ ਔਰਤਾਂ ਵਰਗੀ ਸਾਧਾਰਨ ਔਰਤ ਹੈ । ਅਤੇ ਹੈ ਵੀ ਬਹੁਤ ਘਰੇਲੂ ਕਿਸਮ ਦੀ ।" ਉਸ ਸੋਚਿਆ ।

"ਚਾਚਾ ਵੈਸੀਲੀ ਸਮਝਦਾ ਹੈ ਕਿ ਮੈਂ ਨਿਰਦੇਸ਼ਕ ਬਣ ਜਾਵਾਂ", ਉਸ ਆਖਿਆ । "ਪਰ ਮੈਂ ਇਹ ਕੰਮ ਨਹੀਂ ਕਰ ਸਕਦਾ । ਮੈਂ ਤਾਂ ਅਭਿਨਯ ਨੂੰ ਮਹੱਤਤਾ ਦੇਂਦਾ ਹਾਂ । ਆਪਣੇ ਸਿਖਲਾਈ ਕੇਂਦਰ ਵਿਚ ਮੈਂ ਅਭਿਨਯ ਕਰਿਆ ਕਰਦਾ ਸਾਂ । ਮੈਂ ਨਿਰਦੇਸ਼ਕ ਨਹੀਂ ਬਣਨਾ ਚਾਹੁੰਦਾ ।"

"ਤੂੰ ਕਿਹੜੇ ਕਿਹੜੇ ਪਾਤਰ ਖੇਡੇ ਹਨ ?" ਵੇਰਾ ਨੇ ਪੁੱਛਿਆ ।

"ਓ, ਬਹੁਤ ਸਾਰੇ । ਮੈਂ 'ਪੁਲਿਸ ਇੰਸਪੈਕਟਰ' ਵਿਚ ਖਲਿਸਤਾਕੋਵ ਬਣਿਆ । 'ਮੁਰਦਾ ਰੂਹਾਂ' ਵਿਚ ਚਿਚੀਕੋਵ ਦਾ ਪਾਤਰ ਖੇਡਿਆ ।"

"ਹਲਾ ?" ਵੇਰਾ ਨੇ ਹੈਰਾਨੀ ਨਾਲ ਕਿਹਾ । "ਅੱਛਾ, ਵੋਲੋਦਕਾ ਮੈਨੂੰ ਇਕ ਅਜਿਹੇ ਬੰਦੇ ਦਾ ਅਭਿਨਯ ਕਰ ਕੇ ਦਿਖਾ ਜਿਸ ਨੇ ਕੋਈ ਵੱਡੀ ਪ੍ਰਾਪਤੀ ਕੀਤੀ ਹੋਵੇ ਤੇ ਖ਼ੁਸ਼ ਹੋ ਰਿਹਾ ਹੋਵੇ, ਆਪਣੀ ਪ੍ਰਾਪਤੀ ਦੀ ਖ਼ਬਰ ਸੁਣ ਕੇ । ਮਿਸਾਲ ਵਜੋਂ, ਇਕ ਮੁੰਡਾ ਬਣ ਜਿਸ ਨੂੰ ਉਸ ਦੀ ਪ੍ਰੇਮਿਕਾ ਨੇ ਕਿਹਾ ਹੋਵੇ : "ਮੈਂ ਤੈਨੂੰ ਪਿਆਰ ਕਰਦੀ ਹਾਂ ।"

"ਇਕ ਖ਼ੁਸ਼ੀ ਭਰਿਆ ਲਾੜਾ, ਹੈਂ ?"

ਵੋਲੋਦਕਾ ਨੇ ਅੱਧਾ ਮਿੰਟ ਸੋਚਿਆ । ਫਿਰ ਇਕ ਦਮ ਹੀ ਜਿਵੇਂ ਕੋਈ ਹੋਰ ਹੀ ਬੰਦਾ ਜ਼ੁਰਬੀਨਾਂ ਦੀ ਬੈਠਕ ਵਿਚ ਬੈਠਾ ਹੋਵੇ । ਇਹ ਵੋਲੋਦਕਾ ਪੇਤੂਖੋਵ ਨਹੀਂ ਸੀ । ਇਹ ਖ਼ੁਸ਼ੀ ਮੱਤਾ ਪ੍ਰੇਮੀ ਸੀ — ਆਪਣੀਆਂ ਭਾਵਨਾਵਾਂ ਦੇ ਨਸ਼ੇ ਵਿਚ ਗੜੂੰਦ ।

"ਬਹੁਤ ਖ਼ੂਬ !" ਵੇਰਾ ਨੇ ਖ਼ੁਸ਼ੀ ਤੇ ਹੈਰਾਨੀ ਨਾਲ ਕਿਹਾ । "ਹੁਣ ਕਿਸੇ ਉਸ ਬੰਦੇ ਦਾ ਰੋਲ ਜੋ ਦੁਖਾਂ ਦਾ ਮਾਰਿਆ ਹੋਵੇ । ਪਰ ਹਾਲੀਂ ਉਸ ਨੇ ਦਿਲ ਨਾ ਛਡਿਆ ਹੋਵੇ । ਆਪਣੇ ਦੁਖਾਂ ਨਾਲ ਬੜੇ ਹੌਸਲੇ ਨਾਲ ਘੋਲ ਕਰ ਰਿਹਾ ਹੋਵੇ ।"

ਵੋਲੋਦਕਾ ਹੌਲੇ ਜਿਹੇ ਉਠਿਆ । ਉਸ ਨੇ ਆਪਣੇ ਸਰੀਰ ਨੂੰ, ਆਪਣੇ ਸਿਰ ਨੂੰ, ਆਪਣੇ ਚਿਹਰੇ ਨੂੰ ਕੀ ਕੀਤਾ ਸੀ ? ਕੁਝ ਵੀ ਨਹੀਂ — ਜਾਪਦਾ ਸੀ । ਪਰ ਵੇਰਾ ਦੇ ਸਾਹਮਣੇ ਇਕ ਉਦਾਸ, ਪਰ ਮਾਣਮੱਤਾ ਤੇ ਤਗੜਾ ਹੀਰੋ ਖਲੋਤਾ ਸੀ । ਸ਼ਾਇਦ ਸੋਵੀਅਤ ਸਿਪਾਹੀ ਜੰਗ ਸਮੇਂ ਆਪਣੇ ਘਰਾਂ ਦੀ ਰਾਖ, ਆਪਣੇ ਪਿਆਰਿਆਂ ਦੀਆਂ ਕਬਰਾਂ ਉਤੇ ਇਸੇ ਤਰ੍ਹਾਂ ਖਲੋਂਦੇ ਸਨ ਅਤੇ ਦੁਸ਼ਮਨ ਤੋਂ ਇਸ ਜ਼ੁਲਮ ਦਾ ਬਦਲਾ ਲੈਣ ਦੀ ਪ੍ਰਤਿੱਗਿਆ ਕਰਦੇ ਸਨ ।

"ਵੈਸੀਲੀ ਮਾਤਵੀਏਵਿਚ", ਵੇਰਾ ਨੇ ਪੁੱਛਿਆ । "ਕੀ ਤੁਹਾਡੇ ਕੋਲ ਅਜਿਹੇ ਨੌਜਵਾਨ ਐਕਟਰ ਹੋਰ ਵੀ ਹਨ ?"

"ਜਿਤਨੇ ਤੂੰ ਚਾਹੇਂ ।"

ਜਦੋਂ ਵੇਰਾ ਮਾਸਕੋ ਤੋਂ ਲਾਦਾ ਲਈ ਤੁਰੀ ਸੀ ਤਾਂ ਉਸ ਨੂੰ ਸੁਪਨਾ ਵੀ ਨਹੀਂ

ਸੀ ਆ ਸਕਦਾ ਕਿ ਇਥੇ ਉਸ ਨੂੰ ਕਲੱਬ ਜਾ ਕੇ ਮੰਚ ਉਤੇ ਕੰਮ ਕਰਨਾ ਪਵੇਗਾ।

ਅਪਰੈਲ ਦੇ ਅਖ਼ੀਰ ਤੀਕ ਨਾਟਕ ਤਿਆਰ ਸੀ। ਮਈ ਦਿਵਸ ਦੀ ਸ਼ਾਮ ਨੂੰ ਇਹ ਖੇਡਿਆ ਜਾਣਾ ਸੀ। ਨਾਟਕ ਖਚਾ-ਖਚ ਭਰੇ ਹਾਲ ਵਿਚ ਹੋਇਆ। ਇਸ ਦੀ ਨਿਰਦੇਸ਼ਕਾ ਉਥੇ ਨਹੀਂ ਸੀ। ਉਸ ਨੂੰ ਜਣੇਪੇ ਲਈ ਹਸਪਤਾਲ ਲਿਜਾਇਆ ਜਾ ਚੁਕਾ ਸੀ। ਅਗਾਫ਼ੀਯਾ ਕਾਰਪੋਵਨਾ ਦੀ ਲੁਕਵੀਂ ਇੱਛਾ ਪੂਰੀ ਨਾ ਹੋਈ। ਪੋਤਰਾ ਹੋਇਆ ਸੀ — ਪੋਤਰੀ ਨਹੀਂ। ਇਹ ਜ਼ੁਰਬੀਨ ਤਾਂ ਔਰਤ ਨੂੰ ਲਾਗੇ ਨਹੀਂ ਸੀ ਫਟਕਣ ਦੇਂਦੇ।

ਪਹਿਲਾਂ ਵਾਂਗ ਇਕ ਵਾਰ ਫਿਰ ਈਲੀਆ ਮਾਤਵੀਯੇਵਿਚ ਆਪਣੀ ਦੁਨਾਲੀ ਬੰਦੂਕ ਨਾਲ ਇਕ ਨਵੇਂ ਜ਼ੁਰਬੀਨ ਦੇ ਜਨਮ ਦੀ ਸਲਾਮੀ ਦੇ ਰਿਹਾ ਸੀ। ਇਕ ਵਾਰ ਫੇਰ ਗੋਲੀਆਂ ਦਾ ਧਮਾਕਾ ਸੁਣ ਕੇ ਆਂਢੀ-ਗੁਆਂਢੀ ਜ਼ੁਰਬੀਨਾਂ ਦੇ ਬਾਗ ਵਿਚ ਆ ਜੁੜੇ ਸਨ।

ਜਦੋਂ ਗੋਲੀਆਂ ਚਲਣ ਦੀ ਆਵਾਜ਼ ਸੁਣੀ ਤਾਂ ਮਲੇਸ਼ੀਆ ਲਫ਼ਟੈਨ ਯੇਗੋਰੋਵ ਸਮਝ ਗਿਆ ਸੀ ਕਿ ਇਹ ਇਕ ਹੋਰ ਕਿਰਤੀ ਮਨੁੱਖ ਦੇ ਜਨਮ ਉਤੇ "ਸਲਾਮੀ' ਦਿਤੀ ਜਾ ਰਹੀ ਸੀ। ਉਹ ਐਨਚੋਰ ਸਟ੍ਰੀਟ ਵਲ ਨਾ ਗਿਆ। ਉਹ ਉਸ ਸ਼ਾਮ ਕਿਧਰੇ ਨਹੀਂ ਸੀ ਜਾ ਸਕਦਾ : ਉਸ ਨੇ "ਮਾਂਵਾਂ ਦੀ ਇਕੱਤਰਤਾ" ਬੁਲਾਈ ਸੀ ਤੇ ਉਹਨਾਂ ਨੂੰ ਦਸ ਰਿਹਾ ਸੀ ਕਿ ਗਲੀ ਬਾਜ਼ਾਰ ਵਿਚ ਜਾਣ ਸਮੇਂ ਉਹ ਆਪਣੇ ਬੱਚਿਆਂ ਨੂੰ ਕੀ ਸਿਖਸ਼ਾ ਦੇਣ।

'ਇਕ ਗੱਲ ਬਹੁਤ ਮਾੜੀ ਹੈ ਕਿ ਉਹ ਟਰਾਲੀ ਬਸ ਦੇ ਪਿੱਛੇ ਲਟਕ ਜਾਂਦੇ ਹਨ, "ਉਹ ਦਸ ਰਿਹਾ ਸੀ। ਇਥੇ ਭਾਵੇਂ ਮਾਸਕੋ ਨਾਲੋਂ ਟ੍ਰੈਫ਼ਿਕ ਘਟ ਹੈ, ਪਰ ਇਥੇ ਵੀ ਬੱਚਾ ਆਪਣੀ ਟੰਗ-ਬਾਂਹ ਤੁੜਵਾ ਸਕਦਾ ਹੈ। ਕੀ ਤੁਸੀਂ ਅਪਾਹਜਾਂ ਦੀ ਪੀੜ੍ਹੀ ਪੈਦਾ ਕਰਨਾ ਚਾਹੁੰਦੀਆਂ ਹੋ ? ਮਾਤਾਵੋ ! ਤੁਹਾਨੂੰ ਆਪਣੇ ਬੱਚਿਆਂ ਨੂੰ ਸਿਖਸ਼ਾ ਦੇਣੀ ਚਾਹੀਦੀ ਹੈ। ਇਕ ਗਲੀ ਹੋਰ : ਜੇ ਤੁਸੀਂ ਪਿੰਡਾਂ ਵਿਚ ਜਾਵੋ ਤਾਂ ਬੱਚੇ ਤੁਹਾਨੂੰ ਸਲਾਮ ਕਰਨ ਲਈ ਨੱਸੇ ਆਉਣਗੇ। ਪਰ ਸਾਡੇ ਇਥੇ ਕੀ ਹੁੰਦਾ ਹੈ ? ਉਹ ਤੁਹਾਡੇ ਵਲ ਤੱਕਣਗੇ ਵੀ ਨਹੀਂ। ਪਰ ਦੱਸੋ ਤਾਂ ਮਾਰੀਆ ਸਤੇਪਾਨੋਵਾ, ਕੀ ਅਲੈਗਜ਼ਾਂਦਰਾ ਪਾਤਾਪੋਵਨਾ ਦੇ ਬੱਚੇ ਤੁਹਾਨੂੰ ਸਲਾਮ ਕਰਦੇ ਹਨ ?...... ਕਰਦੇ ਨੇ ? ! ਖ਼ੈਰ, ਉਹਨਾਂ ਨੂੰ ਹਰ ਆਪ ਤੋਂ ਵੱਡੇ ਬੰਦੇ ਦਾ ਸਤਿਕਾਰ ਕਰਨਾ ਚਾਹੀਦਾ ਹੈ। ਵੱਡੇ ਉਹਨਾਂ ਦੇ ਭਵਿੱਖ ਉੱਜਲੇ ਕਰਨ ਲਈ ਮਿਹਨਤ ਕਰਦੇ ਹਨ। ਉਹਨਾਂ ਨੂੰ ਇਸ ਤਰ੍ਹਾਂ ਸੋਚਣਾ ਚਾਹੀਦਾ ਹੈ।

ਯੇਗੋਰੋਵ ਇਕ ਮਹਾਨ ਤੇ ਅਵਸ਼ਕ ਕੰਮ ਕਰ ਰਿਹਾ ਸੀ। ਉਹ ਹਰ ਰੋਜ਼ ਮਾਵਾਂ ਤੇ ਬੱਚਿਆਂ ਦੀ ਸਿਹਤ ਉਤੇ ਨਜ਼ਰ ਰਖਦਾ, ਗਲੀਆਂ ਦੇ ਚੱਕਰ ਕਟਦਾ। "ਮੈਨੂੰ ਮਿਲਦੀਆਂ ਰਿਹਾ ਕਰੋ। ਅਸੀਂ ਬੱਚਿਆਂ ਦੀ ਹਰ ਸਮੱਸਿਆ ਦਾ ਹਲ ਲਭ ਸਕਦੇ

ਹਾਂ। ਪਤਾ ਹੈ ਮਹਾਨ ਕਵੀ ਮਾਇਕੋਵਸਕੀ ਨੇ ਕੀ ਲਿਖਿਆ ਹੈ ? 'ਮੇਰਾ ਮਲੇਸ਼ੀਆ ਮੇਰਾ ਧਿਆਨ ਰਖਦਾ ਹੈ।' ਉਸ ਨੂੰ ਪਤਾ ਸੀ ਉਹ ਕੀ ਆਖ ਰਿਹਾ ਹੈ । ਉਹ ਸਾਡੇ ਜ਼ਮਾਨੇ ਦਾ ਮਹਾਨ ਕਵੀ ਸੀ।"

ਲੋਕ ਯੇਗੋਰੋਵ ਦੀ ਇੱਜ਼ਤ ਕਰਦੇ ਸਨ ਤੇ ਉਸ ਨੂੰ ਪਿਆਰ ਵੀ ਕਰਦੇ ਸਨ।

ਜਦੋਂ ਉਸ ਨੇ ਗੋਲੀਆਂ ਚਲਣ ਦੀ ਆਵਾਜ਼ ਸੁਣੀ ਤਾਂ ਆਪਣੇ ਭਾਸ਼ਨ ਵਿਚੋਂ ਹੀ ਇਕ ਪਲ ਰੁਕ ਕੇ ਬੋਲਿਆ :

"ਜ਼ੁਰਬੀਨਾਂ ਦੇ ਘਰ ਇਕ ਹੋਰ ਜੀਵ ਆਇਆ ਹੈ।"

"ਦੁਨੀਆਂ ਵਿਚ ਇਕ ਹੋਰ ਟ੍ਰੈਫ਼ਿਕ ਦੀ ਉਲੰਘਣਾ ਕਰਨ ਵਾਲਾ ਆ ਗਿਆ ਹੈ" ਮਾਰੀਆ ਸਤੇਪਾਨੋਵਨਾ ਬੋਲੀ। ਅਤੇ ਉਹ ਸਾਰੇ ਉੱਚੀ ਸਾਰੀ ਹੱਸ ਪਏ। ਯੇਗੋਰੋਵ ਵੀ ਉਹਨਾਂ ਦੇ ਹਾਸੇ ਵਿਚ ਸ਼ਾਮਲ ਹੋ ਗਿਆ।

"ਉਹ ਮਾਸਕੋ ਚਲਾ ਜਾਵੇਗਾ। ਉਥੇ ਟ੍ਰੈਫ਼ਿਕ ਦੇ ਨਿਯਮ ਜ਼ਰਾ ਵਧ ਸਖ਼ਤ ਹਨ। ਉਸ ਦੀ ਪਾਲਣਾ ਠੀਕ ਢੰਗ ਨਾਲ ਹੋਵੇਗੀ।" ਉਸ ਹਸਦਿਆਂ ਕਿਹਾ।

— ੩ —

ਅਪਰੈਲ ਦੇ ਆਖ਼ਰੀ ਦਿਨਾਂ ਵਿਚ ਲਾਦਾ ਦੀਆਂ ਬਰਫ਼ਾਂ ਪਿਘਲ ਗਈਆਂ। ਤਿੰਨ ਦਿਨ ਵੱਡੇ ਵੱਡੇ ਤੋਦੇ ਪਾਣੀ ਦੇ ਵਹਾਉ ਨਾਲ ਰਿੜਕੀਂਦੇ ਰਹੇ । ਉਹ ਠਾਹ ਕਰਦੇ ਥੰਮਲਿਆਂ ਨਾਲ ਜਾ ਵਜਦੇ ਤੇ ਉਥੋਂ ਟਕਰਾ ਕੇ ਕੰਢਿਆਂ ਉਤੇ ਜਾ ਡਿਗਦੇ। ਬਰਫਾਂ ਸਾਫ਼ ਹੋ ਗਈਆਂ। ਅਤੇ ਮਈ ਦਿਵਸ ਦੀ ਸ਼ਾਮ ਨੂੰ ਸਾਰੇ ਛੇ ਦੇ ਛੇ ਭਾਰ-ਢੋਊ ਜਹਾਜ਼ ਪਾਣੀ ਵਿਚ ਉਤਾਰੇ ਗਏ।

"ਬਸ ਹੁਣ ਸਾਡਾ ਕੰਮ ਸਮਾਪਤ ਹੋ ਗਿਆ, ਈਲੀਆ", ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਉਤਾਰੇ ਪਿਛੋਂ ਦਫ਼ਤਰ ਵਿਚ ਆ ਕੇ ਕਿਹਾ। ਖਿੜਕੀ ਵਿਚੋਂ ਦੀ ਉਹਨਾਂ ਨੂੰ ਬੇਜਾਨ ਉਜਾੜ ਤੇ ਖ਼ਾਲੀ ਖ਼ਾਲੀ ਬੀੜਾਂ ਦਿਖਾਈ ਦੇ ਰਹੀਆਂ ਸਨ। ਹੁਣ ਉਥੇ ਕੇਵਲ ਬੀੜਾਂ ਦੀਆਂ ਨੀਹਾਂ, ਬਚੇ-ਖੁਚੇ ਫੱਟੇ, ਲੋਹੇ ਦੀਆਂ 'ਪੈੜਾਂ', ਖਿੰਡੇ ਹੋਏ ਖੰਭੇ ਤੇ ਹੋਰ ਕਚਰਾ ਹੀ ਬਾਕੀ ਰਹਿ ਗਿਆ ਸੀ।

"ਸਾਡਾ ਕੰਮ ਖ਼ਤਮ, ਹੁਣ ਸਾਡਾ ਕੰਮ ਖ਼ਤਮ !" ਅਲੈਗਜ਼ਾਂਦਰ ਨੇ ਦੁਹਰਾਇਆ।

'ਕਿਸ ਦਾ ਕੰਮ ਖ਼ਤਮ ? ਅਸੀਂ ਹੁਣ ਹੋਰ ਕੋਈ ਕੰਮ ਅਰੰਭ ਕਰ ਲਵਾਂਗੇ', ਈਲੀਆ ਮਾਤਵੀਏਵਿਚ ਨੇ ਉੱਤਰ ਦਿਤਾ।

"ਤੂੰ ਭਾਵੇਂ ਕਰ ਲਵੀਂ। ਪਰ ਮੇਰਾ ਖ਼ਤਮ ਹੈ। ਮੈਨੂੰ ਪਤਾ ਹੈ ਕਿ ਤੈਨੂੰ ਇਹਨਾਂ

ਨਵੀਆਂ ਕਾਢਾਂ ਦਾ ਚਾਅ ਹੈ। ਪਰ ਮੈਨੂੰ ਨਹੀਂ। ਮੈਂ ਤੈਨੂੰ ਛਡ ਕੇ ਮੁਰੰਮਤ ਦੇ ਕੰਮ ਉਤੇ ਡੌਕ ਵਿਚ ਚਲਾ ਜਵਾਂਗਾ......"

"ਤੂੰ ਸ਼ੁਦਈ ਹੋ ਗਿਆ ਜਾਂ ਜ਼ਿੱਦ ਕਰ ਰਿਹਾ ਹੈਂ ? ਮੈਨੂੰ ਤਾਂ ਇਵੇਂ ਹੀ ਜਾਪਦਾ ਹੈ।"

"ਸ਼ੁਦਾਈ ਤੇ ਜ਼ਿੱਦੀ, ਈਲੀਆ। ਤੂੰ ਮੈਥੋਂ ਉਮਰ ਵਿਚ ਛੋਟਾ ਹੈਂ। ਤੂੰ ਨਹੀਂ ਸਮਝ ਸਕਦਾ। ਮੈਂ ਛੇਤੀ ਹੀ ਤੇਰੇ ਪਿਉ ਵਰਗਾ ਹੋ ਜਾਵਾਂਗਾ। ਜਦੋਂ ਨਵੇਂ ਢੰਗ ਨਾਲ ਕੰਮ ਸ਼ੁਰੂ ਹੋਇਆ ਤਾਂ ਇਥੇ ਇਕ ਨਿਰੰਤਰ ਦੌੜ ਲੱਗੇਗੀ। ਇਕ ਬੁੱਢੇ ਆਦਮੀ ਨੂੰ ਇਸ ਵਿਚ ਭਾਗ ਲੈਣ ਦਾ ਕੀ ਫ਼ਾਇਦਾ ?"

"ਤੈਨੂੰ ਬੁਖ਼ਾਰ ਨਹੀਂ ਚੜ੍ਹ ਰਿਹਾ ? ਕਿਉਂ ਅਲੈਗਜ਼ਾਂਦਰ ? ਸ਼ਾਇਦ ਤੇਰੀ ਤਬੀਅਤ ਠੀਕ ਨਹੀਂ ਹੈ ?"

'ਹਾਂ, ਮੇਰੀ ਤਬੀਅਤ ਠੀਕ ਨਹੀਂ। ਮੈਂ ਕਦੀ ਵੀ ਝੜਮੱਲ ਨਹੀਂ ਸਾਂ ਹੁੰਦਾ। ਮੈਂ ਸਦਾ ਅਪਣੇ ਹੌਸਲੇ ਦੇ ਸਿਰ ਤੇ ਰਿਹਾ ਹਾਂ। ਉਦੋਂ ਮੈਂ ਤਗੜਾ ਵੀ ਸਾਂ। ਹੁਣ ਹੌਸਲਾ ਨਹੀਂ ਰਿਹਾ। ਦੇਖ ਨਹੀਂ ਰਿਹਾ ਸ਼ਿੱਪਯਾਰਡ ਵਿਚ ਕਿਵੇਂ ਭੱਜ ਦੌੜ ਤੇ ਹੱਲ'-ਗੁੱਲਾ ਮੱਚਿਆ ਹੋਇਆ ਹੈ ? ਮੈਂ ਖਲੋ ਸਕਦਾ ਹਾਂ ? ਨੌਜਵਾਨ ਮੁੰਡੇ ਸਾਨੂੰ ਪਿਛਾਂਹ ਧੱਕ ਦੇਣਗੇ। ਤੂੰ ਦੇਖ ਲੈ, ਜੇ ਤੈਥੋਂ ਖਲੋਤਾ ਜਾ ਸਕੇਗਾ ! ਉਹ ਤਾਂ ਤੇਰੀਆਂ ਵੀ ਜੜ੍ਹਾਂ ਪੁੱਟਣ ਲੱਗੇ ਹੋਏ ਨੇ। ਇਕ ਖੜਸੁਕੜ ਦਰਖ਼ਤ ਨੂੰ ਤਾਂ ਜੰਗਲ ਵਿਚੋਂ ਕੱਟ ਕੇ ਟਾਲ ਉਤੇ ਹੀ ਲਿਆਉਣਾ ਠੀਕ ਹੈ — ਉਥੇ ਤਾਂ ਉਸ ਨੂੰ ਸਿਉਂਕ ਹੀ ਖਾ ਜਾਵੇਗੀ। ਹੁਣ ਤੈਨੂੰ ਤੇ ਮੈਨੂੰ ਤਾਂ ਚੁੱਲ੍ਹੇ ਕੋਲ ਬੈਠ ਕੇ ਅੱਗ ਸੇਕਣੀ ਚਹੀਦੀ ਹੈ।"

"ਹਾਲੇ ਮੇਰਾ ਚੁੱਲ੍ਹਾ ਬਣਿਆ ਹੀ ਨਹੀਂ", ਈਲੀਆ ਨੇ ਉੱਤਰ ਦਿਤਾ। "ਹਾਲੀਂ ਤਾਂ ਉਸ ਲਈ ਲੋੜੀਂਦੀਆਂ ਇੱਟਾਂ ਤੇ ਗਾਰਾ ਵੀ ਇਕੱਠਾ ਨਹੀਂ ਹੋਇਆ।"

"ਖ਼ੈਰ, ਮੇਰੇ ਕੋਲ ਹੈ।"

ਅਲੈਗਜ਼ਾਂਦਰੋਵਿਚ ਨੂੰ ਜਾਪਦਾ ਸੀ ਕਿ ਉਹ ਨਵੀਂ ਕਿਸਮ ਦੀ ਮਸ਼ੀਨਰੀ ਤੇ ਨਵੀਂ ਟੈਕਨਾਲੋਜੀ ਦੇ ਨਾਲ ਰਲ ਕੇ ਨਹੀਂ ਚਲ ਸਕੇਗਾ — ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ, ਸ਼ਿੱਪਯਾਰਡ ਦਾ ਪ੍ਰਸਿੱਧ ਫ਼ੋਰਮੈਨ ਹੁਣ ਇਕ ਯਾਤਰੀ ਬਣ ਕੇ ਗੁਜ਼ਾਰਾ ਕਰੇਗਾ। ਕੁਝ ਚਿਰ ਤਾਂ ਅਗਲੇ ਉਸ ਨੂੰ ਝਲ ਸਕਦੇ ਸਨ — ਪਰ ਸਦਾ ਲਈ ਨਹੀਂ। ਪੈਨਸ਼ਨ ਦੇ ਕੇ ਘਰ ਬਿਠਾ ਦੇਣਗੇ। ਪਰ ਕੀ ਅਜਿਹਾ ਦਿਨ ਦੇਖਣ ਤੀਕ ਉਡੀਕਣਾ ਯੋਗ ਸੀ ? ਕੀ ਮੁਰੰਮਤ ਦੇ ਕੰਮ ਦੀ ਨਿਗਰਾਨੀ ਕਰਨਾ ਇਸ ਤੋਂ ਚੰਗਾ ਨਹੀਂ ਸੀ ? — ਹਾਂ, ਇਕ ਬੁੱਢੇ ਫ਼ੋਰਮੈਨ ਦੀ ਉਥੇ ਹੀ ਯੋਗ ਥਾਂ ਸੀ — ਬੁੱਢੇ ਜਹਾਜ਼ਾਂ ਵਿਚਕਾਰ। ਬੁੱਢਿਆਂ ਬੁੱਢਿਆਂ ਦੀ ਵਾਹ ਵਾਹ ਨਿਭਣੀ ਸੀ।

"ਤੂੰ ਆਪਣਾ ਮਨ ਬਦਲ ਲਵੇਂਗਾ", ਈਲੀਆ ਮਾਤਵੀਯੇਵਿਚ ਬੋਲਿਆ। "ਜੇ

ਨਹੀਂ, ਤਾਂ ਪਿਛੋਂ ਆਪਣਾ ਝਾਟਾ ਪੁਟਦਾ ਫਿਰੇਂਗਾ।"

"ਪੁੱਟਣ ਜੋਗਾ ਤਾਂ ਰਿਹਾ ਹੀ ਨਹੀਂ ਕੁਝ।"

"ਮੈਂ ਤੈਨੂੰ ਨਹੀਂ ਜਾਣ ਦਿਆਂਗਾ।" ਈਲੀਆ ਨੇ ਆਪਣਾ ਰਉਂ ਬਦਲ ਕੇ ਆਖਿਆ। "ਤੇਰੇ ਵਰਗਾ ਕਾਰੀਗਰ ਬੰਦਾ ਮੁਰੰਮਤ ਕਰਦਾ ਫਿਰੇ! ਕੌਣ ਇਸ ਦੀ ਆਗਿਆ ਦੇਵੇਗਾ?"

"ਈਵਾਨ ਸਤੇਪਾਨੋਵਿਚ ਦੇਵੇਗਾ। ਉਹ ਸਭ ਕੁਝ ਸਮਝਦਾ ਹੈ।"

"ਤੂੰ ਕਿਹੋ ਜਿਹੀਆਂ ਗੱਲਾਂ ਕਰ ਰਿਹਾ ਹੈਂ? ਤੇਰਾ ਮਤਲਬ ਹੈ ਤੂੰ ਕਿਰਤੀ ਮੋਰਚੇ ਤੋਂ ਭਗੌੜਾ ਹੋ ਜਾਵੇਂਗਾ? ਤੂੰ ਕਮਿਊਨਿਸਟ ਹੈਂ ਜਾਂ ਕੀ!"

"ਕਮਿਊਨਿਸਟ ਵੀ ਤਾਂ ਬੁੱਢੇ ਹੁੰਦੇ ਹਨ, ਈਲੀਆ। ਖ਼ੈਰ, ਮੈਂ ਇਕ ਕਮਿਊਨਿਸਟ ਵਾਂਗ ਹੀ ਗੱਲ ਕਰ ਰਿਹਾ ਹਾਂ। ਪੁਰਾਣਿਆਂ ਨੂੰ ਨਵਿਆਂ ਲਈ ਥਾਂ ਛਡਣੀ ਹੀ ਚਾਹੀਦੀ ਹੈ।"

"ਕੇਵਲ ਉਦੋਂ ਜਦੋਂ ਜ਼ਿੰਦਗੀ ਖ਼ਤਮ ਹੋ ਜਾਵੇ। ਕੀ ਤੇਰੀ ਜ਼ਿੰਦਗੀ ਖ਼ਤਮ ਹੋ ਗਈ?"

"ਮੇਰੀ ਜ਼ਿੰਦਗੀ ਤਾਂ ਖ਼ਤਮ ਨਹੀਂ ਹੋਈ। ਪਰ ਮੈਂ ਆਪਣੀ ਹਾਲਤ ਨੂੰ ਸਮਝਦਾ ਹਾਂ। ਮੈਨੂੰ ਹੈਰਾਨੀ ਕੇਵਲ ਇਸ ਗੱਲ ਦੀ ਹੈ ਕਿ ਤੂੰ ਨਹੀਂ ਇਸ ਨੂੰ ਸਮਝਦਾ। ਆਖ਼ਰ ਤੂੰ ਇਕ ਸਮਝਦਾਰ ਬੰਦਾ ਹੈਂ।"

ਅਲੈਗਜ਼ਾਂਦਰ ਉਡੀਕ ਰਿਹਾ ਸੀ ਕਿ ਈਲੀਆ ਉਸ ਨੂੰ ਆਖੇਗਾ: "ਤੂੰ ਠੀਕ ਆਖਦਾ ਹੈਂ ਅਲੈਗਜ਼ਾਂਦਰ! ਅਸੀਂ ਬੁੱਢੇ ਹੋ ਗਏ ਹਾਂ। ਆ ਮੁਰੰਮਤ ਦੇ ਕੰਮ ਉਤੇ ਇਕੱਠੇ ਹੀ ਚਲੀਏ। ਅਸੀਂ ਹੁਣ ਤੀਕ ਕਦੀ ਵਖ ਨਹੀਂ ਹੋਏ ਤੇ ਹੁਣ ਹੋਵਾਂਗੇ ਵੀ ਨਹੀਂ। ਅਸੀਂ ਉਹਨਾਂ ਨੂੰ ਦੱਸਾਂਗੇ ਕਿ ਹਾਲੀਂ ਸਾਡਾ ਦਿਨ ਸਮਾਪਤ ਨਹੀਂ ਹੋਇਆ", ਪਰ ਉਸ ਦੇ ਸ਼ਬਦਾਂ ਦਾ ਅਰਥ ਬਿਲਕੁਲ ਵੱਖਰਾ ਸੀ। ਬੀੜਾਂ ਛਡ ਕੇ ਜਾਣ ਦੀ ਗੱਲ ਨੇ ਈਲੀਆ ਮਾਤਵੀਏਵਿਚ ਨੂੰ ਨਾਰਾਜ਼ ਕਰ ਦਿਤਾ ਸੀ।

ਪਰ ਅੱਜ ਉਹ ਕੁੱਕੜਾਂ ਵਾਂਗ ਛਾਤੀਆਂ ਫੁਲਾ ਕੇ ਇਕ ਦੂਜੇ ਸਾਹਮਣੇ ਡਟੇ ਨਹੀਂ ਸਨ। ਉਹਨਾਂ ਇਕ ਦੂਜੇ ਨੂੰ ਚੀਕ ਕੇ ਨਹੀਂ ਸੀ ਕਿਹਾ: "ਕਾਮਰੇਡ ਬਾਸਮਾਨੋਵ!", "ਕਾਮਰੇਡ ਜ਼ੁਰਬੀਨ!" ਜਿਵੇਂ ਉਹ ਅੱਜ ਤੀਕ ਹਰ ਝਗੜੇ ਸਮੇਂ ਕਰਦੇ ਆਏ ਸਨ। ਤੇ ਫਿਰ ਛੇਤੀ ਹੀ ਉਹ ਇਕ ਫ਼ੈਸਲੇ ਉਤੇ ਪੁੱਜ ਜਾਇਆ ਕਰਦੇ ਸਨ। ਅੱਜ ਉਹਨਾਂ ਉੱਚੀ ਆਵਾਜ਼ ਵੀ ਨਾ ਕੱਢੀ। ਅੱਜ ਤੀਕ ਉਹਨਾਂ ਕਦੀ ਵੀ ਇਤਨੀ ਸ਼ਾਂਤੀ ਨਾਲ ਬਹਿਸ ਨਹੀਂ ਸੀ ਕੀਤੀ।

ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਉਠਿਆ ਤੇ ਬੋਲਿਆ: "ਅੱਛਾ, ਫੇਰ ਮਿਲਾਂਗੇ, ਈਲੀਆ!" ਅਤੇ ਝਟ ਪਟ ਦਫ਼ਤਰ ਵਿਚੋਂ ਬਾਹਰ ਨਿਕਲ ਗਿਆ। ਈਲੀਆ

ਮਾਤਵੀਯੇਵਿਚ ਨੇ ਉਹ ਸਾਰੀਆਂ ਫ਼ਾਈਲਾਂ ਸਾਹਮਣੇ ਰਖ ਲਈਆਂ, ਜਿਨ੍ਹਾਂ ਵਿਚਲਾ ਕੰਮ ਸਮਾਪਤ ਹੋ ਚੁਕਾ ਸੀ। ਹੁਣ ਕੇਵਲ ਦਸਤਖ਼ਤ ਹੀ ਕਰਨੇ ਬਾਕੀ ਸਨ । ਫੇਰ ਕੀ ? ਹੁਣ ਨਵਾਂ ਕੰਮ ਸ਼ੁਰੂ ਹੋਵੇਗਾ । ਹਮੇਸ਼ਾ ਵਾਂਗ ਈਲੀਆ ਜ਼ੁਰਬੀਨ ਇਸ ਨੂੰ ਚਲਾਵੇਗਾ — ਪ੍ਰਸਿਧ ਈਲੀਆ ਮਾਤਵੀਯੇਵਿਚ ਜ਼ੁਰਬੀਨ । ਡੰਡ ਪਾਉਣ ਦਾ ਕੋਈ ਲਾਭ ਨਹੀਂ, ਕਾਮਰੇਡ ਬਾਸਮਾਨੋਵ ।

ਉਹ ਕੁਝ ਚਿਰ ਮੇਜ਼ ਤੇ ਬੈਠਾ ਰਿਹਾ ਤੇ ਫਿਰ ਬਾਹਰ ਚਲਾ ਗਿਆ। ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬੀੜਾਂ ਉਤੇ ਖਿੰਡੇ ਸਾਮਾਨ ਵਿਚ ਇਧਰ ਉਧਰ ਟਹਿਲ ਰਿਹਾ ਸੀ। ਤੰਗ ਓਵਰਕੋਟ ਵਿਚ ਲੰਮਾ, ਪਤਲਾ, ਬੁੱਢਾ ਫ਼ੋਰਮੈਨ ਕਿਸੇ ਬਾਰੀਕ ਪੈੱਨ ਨਾਲ ਲਿਖੇ 'ਸਵਾਲੀਆ ਨਿਸ਼ਾਨ' ਵਾਂਗ ਲਗ ਰਿਹਾ ਸੀ।

ਉਸ ਨੂੰ ਦੇਖਦੇ ਸਾਰ ਹੀ ਈਲੀਆ ਮਾਤਵੀਯੇਵਿਚ ਨੂੰ ਉਹ ਦਿਨ ਯਾਦ ਆਇਆ, ਜਿਸ ਦਿਨ ਉਹਨਾਂ ਦੀ ਦੋਸਤੀ ਸ਼ੁਰੂ ਹੋਈ ਸੀ......ਈਲੀਆਂ ਮਾਤਵੀਯੇਵਿਚ ਆਪਣਾ ਸਾਰਾ ਗੋਲੀ-ਸਿੱਕਾ ਮੁਕਾ ਬੈਠਾ ਸੀ, ਅਤੇ ਕਜ਼ਾਕ ਉਸ ਦੇ ਮੋਰਚੇ ਦੀ ਬੀਂਡਲ ਉਤੇ ਗੋਲੀਆਂ ਦੀ ਵਰਖਾ ਕਰੀ ਜਾ ਰਹੇ ਸਨ। ਉਹ ਗੋਲੀ ਲੱਗ ਕੇ ਜ਼ਖ਼ਮੀ ਹੋ ਚੁਕਾ ਸੀ, ਪਰ ਲੜੀ ਜਾ ਰਿਹਾ ਸੀ। ਅਖ਼ੀਰ ਕਜ਼ਾਕ ਖੰਦਕ ਦੇ ਉਤੇ ਆਣ ਚੜ੍ਹੇ। ਈਲੀਆ ਦਾ ਮੋਢਾ ਤਲਵਾਰ ਨਾਲ ਜ਼ਖ਼ਮੀ ਹੋ ਗਿਆ, ਉਹ ਫੇਰ ਵੀ ਲੜਦਾ ਰਿਹਾ । ਉਹ ਖੰਦਕ ਦੇ ਮੂੰਹ ਉਤੇ ਝਪਟਦਾ ਤੇ ਆਪਣੀ ਬੰਦੂਕ ਦੇ ਬੱਟ ਤੇ ਸੰਗੀਨ ਨਾਲ ਖੱਬੇ ਤੇ ਸੱਜੇ ਵਾਰ ਕਰਦਾ। ਕੋਈ ਚੀਜ਼ ਉਸ ਦੇ ਸਿਰ ਉਤ ਆਣ ਵੱਜੀ । ਉਹ ਡਿੱਗ ਪਿਆ। ਉਸ ਦੀਆਂ ਅੱਖਾਂ ਅੱਗੇ ਸੂਰਜ ਕਾਲਾ ਹੋ ਗਿਆ ਤੇ ਉਸ ਸੋਚਿਆ : ਬੱਸ ਹੁਣ ਮੇਰਾ ਖ਼ਾਤਮਾ ਹੈ, ਹੁਣ ਉਹ ਮੈਨੂੰ ਮਾਰ ਸੁਟਣਗੇ ......ਪਰ ਅਚਾਨਕ ਹੀ ਉਸ ਉਤੇ ਉਹ ਖ਼ੂਨਖ਼ਾਰ "ਸਵਾਲੀਆ ਨਿਸ਼ਾਨ" ਆ ਝੁਕਿਆ — ਉਦੋਂ ਵੀ ਉਹ ਹੁਣ ਜਿਤਨਾ ਲੰਮਾ ਤੇ ਪਤਲਾ ਸੀ। ਅਤੇ ਉਸ ਨੇ "ਚਿੱਟਿਆਂ" ਨੂੰ ਉਥੋਂ ਹਟਾ ਦਿਤਾ।

ਇਕ ਹੋਰ ਯਾਦ ਈਲੀਆ ਦੀਆਂ ਅੱਖਾਂ ਅਗੇ ਆ ਗਈ — ਘਰੇਲੂ ਜੰਗ ਦੀ ਨਹੀਂ, ਸਗੋਂ ਆਜ਼ਾਦੀ ਦੇ ਜੰਗ ਦੀ ਯਾਦ। ਉਹ ਲਾਦਾ ਤੋਂ ਕਈ ਸੌ ਕਿਲੋਮੀਟਰ ਪਰ੍ਹਾਂ ਫਿਟਰਾਂ ਦੀ ਇਕ ਟੀਮ ਨਾਲ ਇਕ ਜਲ-ਸੈਨਾ ਦੇ ਜਹਾਜ਼ ਵਿਚ ਪਹੁੰਚੇ ਸਨ। ਉਹਨਾਂ ਦਾ ਕੰਮ ਉਸ ਵੱਡੇ ਸਾਰੇ ਮਘੋਰੇ ਨੂੰ ਬੰਦ ਕਰਨਾ ਤੇ ਪੱਕੀ ਮੁਰੰਮਤ ਕਰਨਾ ਸੀ, ਜੋ ਇਕ ਜਰਮਨ ਡੁਬਕਣੀ ਕਿਸ਼ਤੀ ਨੇ ਉਹਨਾਂ ਦੇ ਜਹਾਜ਼ ਦੇ ਪੇਂਦੇ ਵਿਚ ਕਰ ਦਿਤਾ ਸੀ। ਸਿਆਲ ਦੀ ਰੁੱਤ ਲਗ ਭਗ ਖ਼ਤਮ ਸੀ,ਪਰ ਜਹਾਜ਼ ਦੇ ਦੁਆਲੇ ਕਾਫ਼ੀ ਮੋਟੀ ਬਰਫ਼ ਜੰਮੀ ਹੋਈ ਸੀ ਤੇ ਉਹ ਦੁਸ਼ਮਨ ਦੀਆਂ ਤੋਪਾਂ ਦੀ ਮਾਰ ਵਿਚ ਸਨ । ਪਿਛਲੀ ਵਾਰੀ ਜਹਾਜ਼ ਦੇ ਅਮਲੇ ਨੇ ਉਸ ਮਘੋਰੇ ਵਿਚ ਲੱਕੜੀ ਦਾ ਵੱਡਾ ਸਾਰਾ ਗੁੱਲਾ ਫਸਾ ਛਡਿਆ ਸੀ, ਪਰ ਉਹ ਖ਼ੁਦ ਇਸ ਦੀ ਮੁਰੰਮਤ ਨਹੀਂ ਸਨ ਕਰ ਸਕਦੇ। ਈਲੀਆ

ਮਾਤਵੀਯੇਵਿਚ ਅਤੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਹੇਠਾਂ ਮੁਰੰਮਤ ਵਾਲੀ ਥਾਂ ਨੂੰ ਦੇਖਣ ਗਏ। ਨੁਕਸਾਨ ਬਹੁਤ ਹੋ ਗਿਆ ਸੀ । ਲੋਹੇ ਦੀਆਂ ਚਾਦਰਾਂ ਬੰਬ ਨਾਲ ਟੁਕੜੇ ਟੁਕੜੇ ਹੋ ਗਈਆਂ ਸਨ। ਇਹ ਕਾਮਿਆਂ ਲਈ ਇਕ ਵੱਡਾ ਤੇ ਖ਼ਤਰਨਾਕ ਕੰਮ ਸੀ — ਮਤੇ ਮਘੋਰੇ ਵਿਚੋਂ ਪਾਣੀ ਹੀ ਅੰਦਰ ਆ ਵੜੇ। ਨਵੀਆਂ ਚਾਦਰਾਂ ਲਾਉਣ ਉਤੇ ਕਾਫ਼ੀ ਸਮਾਂ ਲੱਗਣਾ ਸੀ। ਅਤੇ ਜਲ ਸੈਨਾ ਦਾ ਹੁਕਮ ਸੀ ਕਿ ਜਹਾਜ਼ ਛੇਤੀ ਤੋਂ ਛੇਤੀ ਠੀਕ ਕੀਤਾ ਜਾਵੇ।

"ਮੇਰਾ ਖ਼ਿਆਲ ਹੈ ਸਾਨੂੰ ਇਉਂ ਕਰਨਾ ਪਵੇਗਾ", ਈਲੀਆ ਮਾਤਵੀਯੇਵਿਚ ਬੋਲਿਆ। "ਆ ਅਲੈਗਜ਼ਾਂਦਰ ਆਪਾਂ ਹੇਠਾਂ ਚਲੀਏ — ਤੂੰ ਤੇ ਮੈਂ ਇਕੱਲੇ ਹੀ...... ਅਸੀਂ ਪੁਰਾਣੇ ਬੰਦੇ ਹਾਂ। ਜੇ ਅਸਾਂ ਕੰਮ ਸੰਭਾਲ ਲਿਆ ਤਾ ਸਮਝੋ ਆਪਣਾ ਜੰਗੀ ਫ਼ਰਜ਼ ਪੂਰਾ ਕਰ ਲਿਆ। ਅਤੇ ਜੇ ਮਾਰੇ ਗਏ — ਤਾਂ ਇਹ ਜੰਗ ਹੈ! ਕੀ ਖ਼ਿਆਲ ਹੈ ਤੇਰਾ ?"

"ਜਿਵੇਂ ਹਮੇਸ਼ਾ ਹੁੰਦਾ ਹੈ। ਆ ਚਲੀਏ ਈਲੀਆ।"

ਉਹਨਾਂ ਬਰਫ਼ਾਂ ਹੇਠਾਂ ਤਹਿਖ਼ਾਨੇ ਵਿਚ ਕਈ ਦਿਨ ਕੰਮ ਕੀਤਾ । ਉਹ ਆਪ ਹੀ ਸਭ ਕੁਝ ਸਨ — ਪਲੇਟਰ, ਗੈਸ-ਕਟਰ ਤੇ ਵੈਲਡਰ । ਜਦੋਂ ਦੁਸ਼ਮਨ ਦੇ ਗੋਲੇ ਨੇੜੇ ਡਿਗਦੇ ਤਾਂ ਤਹਿਖ਼ਾਨੇ ਵਿਚ ਪਾਣੀ ਆ ਵੜਦਾ ਅਤੇ ਉਹ ਲਕ ਲਕ ਪਾਣੀ ਵਿਚ ਖਲੋ ਕੇ ਕੰਮ ਕਰਦੇ ਰਹਿੰਦੇ। ਫਿਰ ਪੰਪਾਂ ਨਾਲ ਪਾਣੀ ਬਾਹਰ ਕਢਿਆ ਜਾਂਦਾ। ਇਕ ਵਾਰ ਇਕ ਗੋਲਾ ਤਹਿਖ਼ਾਨੇ ਦੇ ਬਰਾਬਰ ਆਣ ਡਿਗਿਆ । ਤਹਿਖ਼ਾਨੇ ਵਿਚ ਇਤਨਾ ਪਾਣੀ ਭਰ ਗਿਆ ਕਿ ਜਦੋਂ ਤੈਰਾਕਾਂ ਨੇ ਉਹਨਾਂ ਨੂੰ ਬਾਹਰ ਕਢਿਆ ਉਹ ਬੇਹੋਸ਼ ਸਨ। ਤੈਰਾਕਾਂ ਉਹਨਾਂ ਨੂੰ ਸਖ਼ਤ ਤੌਲੀਏ ਨਾਲ ਰਗੜਿਆਂ, ਸਪਿਰਟ ਨਾਲ ਧੋਤਾ ਤੇ ਬੂਟਾਂ ਵਾਲੇ ਬੁਰਸ਼ਾਂ ਨਾਲ ਮਾਲਸ਼ ਕੀਤੀ।

ਜਦੋਂ ਉਹ ਸੁੱਕੇ ਤੇ ਨਿੱਘੇ ਹੋ ਗਏ ਤਾਂ ਦੁਬਾਰਾ ਫੇਰ ਤਹਿਖ਼ਾਨੇ ਵਿਚ ਕੰਮ ਕਰਨ ਜਾ ਜੁਟੇ।

ਜਦੋਂ ਉਸ ਨੂੰ ਉਹ ਵੇਲੇ ਯਾਦ ਆਏ ਤਾਂ ਈਲੀਆ ਨੇ ਆਪਣੇ ਆਪ ਨੂੰ ਕਿਹਾ : "ਮਾਰੋ ਗੋਲੀ ਇਸ ਦਲੀਲਬਾਜ਼ੀ ਨੂੰ — "ਅਤੇ ਉਹ ਬੀੜਾਂ ਵਲ ਤੁਰ ਪਿਆ। ਉਸ ਨੂੰ ਦੇਖ ਕੇ ਅਲੈਗਜ਼ਾਂਦਰ ਉਥੋਂ ਭੁਚਾਉਣੀ ਦੇ ਕੇ ਕਿਧਰੇ ਅਲੋਪ ਹੋ ਗਿਆ। "ਠੀਕ ਹੈ", ਈਲੀਆ ਨੇ ਫਿਰ ਕਿਹਾ, "ਕਰ ਲੈ ਜ਼ਿਦ।" ਉਸ ਨੇ ਅੰਦਾਜ਼ਾ ਲਗਾ ਲਿਆ ਸੀ ਕਿ ਕੀ ਹੋਵੇਗਾ। ਈਵਾਨ ਸਤੇਪਾਨੋਵਿਚ ਬੁੱਢੇ ਫ਼ੋਰਮੈਨ ਦੀ ਸ਼ਿਕਾਇਤ ਸੁਣ ਕੇ ਪਿਘਲ ਜਾਵੇਗਾ ਤੇ ਉਸ ਨੂੰ ਮੁਰੰਮਤ ਦੇ ਕੰਮ ਉਤੇ ਭੇਜ ਦੇਵੇਗਾ। ਅਤੇ ਈਲੀਆ ਮਾਤਵੀਯੇਵਿਚ ਇਕੱਲਾ ਰਹਿ ਜਾਵੇਗਾ। ਇਕੱਲਾ ਕਿਉਂ ? ਹਾਲੀਂ ਉਸ ਕੋਲ ਤਿੰਨ ਫ਼ੋਰਮੈਨ ਹੋਰ ਵੀ ਤਾਂ ਸਨ। ਉਹਨਾਂ ਵਿਚੋਂ ਦੋ ਇੰਜੀਨੀਅਰ ਵੀ ਸਨ । ਪਰ ਦੋਸਤੀ ਭਰੀ ਨਿੱਘੀ

ਸਹਾਇਤਾ ਲਈ ਤਾਂ ਉਹ ਇਕੱਲਾ ਹੀ ਹੋਵੇਗਾ।

ਹੁਣ ਤੀਕ ਅਲੈਗਜ਼ਾਂਦਰ ਉਸ ਨਾਲ ਹਰ ਕੰਮ ਵਿਚ ਬਰਾਬਰ ਖਲੋਤਾ ਸੀ — ਜਿੱਤਾਂ ਵਿਚ ਨਾਕਾਮੀਆਂ ਵਿਚ, ਭੀੜ ਤੇ ਤਬਾਹੀ ਵਿਚ ਹਰ ਥਾਂ ਉਹ ਉਸ ਦੇ ਨਾਲ ਰਿਹਾ ਸੀ।

ਪਰ ਹੋਰ ਫ਼ੋਰਮੈਨ ਲੱਭਣ ਦੇ ਖ਼ਿਆਲ ਨਾਲ ਈਲੀਆ ਮਾਤਵੀਯੇਵਿਚ ਉਦਾਸ ਹੋ ਗਿਆ। ਹੁਣ ਉਸ ਨੂੰ ਕਿਸੇ ਅਜਨਬੀ ਨਾਲ ਵਰਤਣਾ ਪੈਣਾ ਸੀ......ਪਰ ਜੇ ਉਹ ਅਜਨਬੀ ਵੀ ਨਾ ਹੋਵੇ ਤਾਂ ਵੀ ਅਲੈਗਜ਼ਾਂਦਰ ਦੀ ਥਾਂ ਹੋਰ ਕਿਹੜਾ ਲੈ ਸਕਦਾ ਸੀ ?

ਇਕ ਵਾਰ ਫੇਰ ਉਸ ਦੀਆਂ ਅੱਖਾਂ ਨੇ ਅਲੈਗਜ਼ਾਂਦਰ ਨੂੰ ਢੂੰਡਿਆ । ਉਹ ਕਿਤੇ ਨਜ਼ਰ ਨਾ ਆਇਆ । ਈਲੀਆ ਹੁਣ ਪੂਰੀ ਤਰ੍ਹਾਂ ਆਪੇ ਤੋਂ ਬਾਹਰ ਹੋ ਗਿਆ ਸੀ।

ਅਗਲੇ ਦਿਨ ਉਹ ਨਿਤ ਵਾਂਗ ਅਲੈਗਜ਼ਾਂਦਰ ਦੇ ਬੂਹੇ ਉਤੇ ਮਿਲੇ। ਪਰ ਸ਼ਿੱਪਯਾਰਡ ਤੀਕ ਸਾਰੇ ਰਾਹ ਕਿਸੇ ਨੇ ਕੋਈ ਗੱਲ ਨਾ ਕੀਤੀ। ਦੋਵੇਂ ਇਹੋ ਸੋਚਦੇ ਰਹੇ ਕਿ ਸੁਲਾਹ ਲਈ ਪਹਿਲਾਂ ਦੂਜਾ ਬੋਲੇ।

ਉਹਨਾਂ ਉਮਰ ਤੇ ਆਪ ਤੋਂ ਛੋਟਿਆਂ ਲਈ ਥਾਂ ਖ਼ਾਲੀ ਕਰਨ ਦੀ ਗੱਲ ਮੁੜ ਨਾ ਛੇੜੀ। ਕੁਝ ਦਿਨਾਂ ਪਿਛੋਂ ਅਲੈਗਜ਼ਾਂਦਰ ਨੇ ਦਸਿਆ ਕਿ ਈਵਾਨ ਸਤੇਪਾਨੋਵਿਚ ਨੇ ਉਸ ਨੂੰ ਮੁਰੰਮਤ ਦੇ ਕੰਮ ਉਤੇ ਜਾਣ ਦੀ ਆਗਿਆ ਦੇ ਦਿਤੀ ਸੀ।

ਅਗਲੀ ਸਵੇਰ ਜਦੋਂ ਸ਼ਿੱਪਯਾਰਡ ਵਲ ਤੁਰਿਆ ਤਾਂ ਈਲੀਆ ਮਾਤਵੀਯੇ ਵਿਚ ਕੇਬਲ ਸਟਰੀਟ ਵਲ ਨਾ ਮੁੜਿਆ ਉਸ ਨੇ ਅਲੈਗਜ਼ਾਂਦਰ ਦੇ ਭਗੌੜਾ ਹੋਣ ਦਾ ਬਹੁਤ ਬੁਰਾ ਮਨਾਇਆ ਸੀ। ਉਸ ਦਿਨ ਉਹ ਬਹੁਤ ਉਦਾਸ ਤੇ ਸੋਚਾਂ ਵਿਚ ਡੁਬਿਆ ਫਿਰਦਾ ਰਿਹਾ। ਵਾਰ ਵਾਰ ਉਸ ਨੂੰ ਤਿਤੋਵ ਦਾ ਖ਼ਿਆਲ ਆਉਂਦਾ ਤੇ ਫਿਰ ਜ਼ੀਨਾ ਦਾ। ਉਸ ਨੂੰ ਜ਼ੀਨਾ ਦੀ ਸ਼ਾਗਿਰਦੀ ਕਰਦਿਆਂ ਸ਼ਰਮ ਆ ਰਹੀ ਸੀ । ਅਖ਼ੀਰ ਉਸ ਫ਼ੈਸਲਾ ਕੀਤਾ : ਜ਼ੀਨਾ ਇਕ ਸਾਊ ਕੁੜੀ ਹੈ। ਉਹ ਇਸ ਗੱਲ ਨੂੰ ਨਸ਼ਰ ਨਹੀਂ ਕਰਦੀ ਫਿਰੇਗੀ ਕਿ ਬੀੜਾਂ ਦੇ ਸੈਕਟਰ ਦਾ ਚੀਫ਼ ਉਸ ਦਾ ਸ਼ਿਸ਼ ਬਣ ਗਿਆ ਸੀ।

ਉਹ ਜ਼ੀਨਾ ਦੇ ਜਾਣਕਾਰੀ ਵਿਭਾਗ ਵਿਚ ਪੁੱਜਾ। ਉਹ ਉਥੇ ਹੀ ਸੀ। ਹੁਣੇ ਕੁਝ ਲੋਕ ਉੱਠ ਕੇ ਗਏ ਸਨ ਤੇ ਸਾਰਾ ਕਮਰਾ ਧੂੰਏਂ ਨਾਲ ਭਰਿਆ ਪਿਆ ਸੀ। ਜ਼ੀਨਾ ਖਿੜਕੀਆਂ ਖੋਲ੍ਹਣ ਵਿਚ ਰੁਝੀ ਹੋਈ ਸੀ। ਈਲੀਆ ਮਾਤਵੀਯੇਵਿਚ ਨੇ ਮੇਜ਼ ਉਤੇ ਪਏ ਇਕ ਨਵੀਨ ਤੇ ਅਣਦੇਖੀ ਪ੍ਰਕਾਰ ਦੇ ਵੇਲਡਿੰਗ ਕਰਨ ਦੇ ਯੰਤਰ ਨੂੰ ਗਹੁ ਨਾਲ ਦੇਖਣਾ ਸ਼ੁਰੂ ਕੀਤਾ।

"ਇਹ ਸਭ ਤੋਂ ਨਵੀਨ ਕਿਸਮ ਦਾ ਹੈ", ਜ਼ੀਨਾ ਬੋਲੀ। 'ਸਾਨੂੰ ਹਾਲੀਂ ਕਲ੍ਹ ਹੀ

ਮਿਲਿਆ ਹੈ। ਮੈਂ ਸਾਰੇ ਫ਼ੋਰਮੈਨਾਂ ਨੂੰ ਇਕੱਠ ਕਰ ਕੇ ਦਿਖਾਇਆ । ਉਹ ਬਹੁਤ ਖ਼ੁਸ਼ ਹੋਏ। ਉਹ ਆਖਦੇ ਹਨ ਇਹ ਚੰਗਾ ਯੰਤਰ ਹੈ। ਕਿਰਪਾ ਕਰ ਕੇ ਬੈਠ ਜਾਵੋ, ਈਲੀਆ ਮਾਤਵੀਯੇਵਿਚ ।''

''ਮੇਰੇ ਕੋਲ ਬੈਠਣ ਦਾ ਸਮਾਂ ਨਹੀਂ। ਮੈਂ ਤਾਂ ਸਿਰਫ਼ ਇਕ ਮਿੰਟ ਲਈ ਆਇਆ ਹਾਂ'', ਉਸ ਨੇ ਪਹਿਲਾਂ ਨਹੀਂ ਸੀ ਸੋਚਿਆ ਕਿ ਗੱਲ ਤੋਰਨੀ ਇਤਨੀ ਕਠਨ ਹੋਵੇਗੀ। ''ਮੈਂ ਜਿਸ ਮਾਮਲੇ ਬਾਰੇ ਤਰੇ ਨਾਲ ਗੱਲ ਕਰਨੀ ਹੈ......ਕਿਵੇਂ ਦੱਸਾਂ ਮੈਂ ?...... ਭਲਾ ਵਿਗਿਆਨ ਦੇ ਪੱਖੋਂ ਮੈਂ ਕੌਣ ਹਾਂ ?''

ਉਸ ਦੀਆਂ ਸੁਨਹਿਰੀ ਝਿੰਮਣਾ ਹੇਠਾਂ ਜ਼ੀਨਾ ਦੀਆਂ ਅੱਖਾਂ ਹੈਰਾਨੀ ਨਾਲ ਚੌੜੀਆਂ ਹੋ ਗਈਆਂ।

''ਹਾਂ, ਇਹ ਇਕ ਅਜੀਬ ਪ੍ਰਸ਼ਨ ਹੈ'', ਈਲੀਆ ਮਾਤਵੀਯੇਵਿਚ ਬੋਲਦਾ ਗਿਆ। ''ਖ਼ੈਰ, ਮੈਂ ਕਦੀ ਸਕੂਲ ਦੀ ਪੜ੍ਹਾਈ ਨਹੀਂ ਕੀਤੀ। ਮੈਂ ਸਾਰੀ ਸਿਖਸ਼ਾ ਬੀੜਾਂ ਉਤੋਂ ਹੀ ਪ੍ਰਾਪਤ ਕੀਤੀ ਹੈ। ਇਹ ਗਿਆਨ ਪੱਕਾ ਤੇ ਪੀਡਾ ਹੈ, ਪਰ ਹੈ ਇਕ-ਪੱਖਾ। ਮੈਂ ਆਪਣੀ ਮਰਜ਼ੀ ਨਾਲ ਕੰਮ ਕਰ ਰਿਹਾ ਹਾਂ, ਸਗੋਂ ਪੀ ਰਿਹਾ ਹਾਂ। ਪਰ ਸਾਰਾ ਕੁਝ ਨਹੀਂ ਪੀ ਸਕਦਾ, ਇਹ ਤਾਂ ਬਹੁਤ ਹੀ ਜ਼ਿਆਦਾ ਹੈ......''

ਉਹ ਫੇਰ ਵੀ ਆਪਣੇ ਆਉਣ ਦਾ ਮੁਖ ਕਾਰਨ ਨਾ ਦਸ ਸਕਿਆ।

''ਕੀ ਤੁਸੀਂ ਮੇਰੀ ਸਹਾਇਤਾ ਚਾਹੁੰਦੇ ਹੋ ?'' ਜ਼ੀਨਾ ਨੇ ਸੁਤੇਸਿਧ ਪੁੱਛਿਆ। ਉਸ ਦੀਆਂ ਅੱਖਾਂ ਹੋਰ ਚੌੜੀਆਂ ਹੋ ਗਈਆਂ ਸਨ।

''ਜ਼ਰੂਰ। ਕਰ ਸਕਦੀ ਹੈਂ ਤੂੰ ਇਹ ਕੰਮ ?''

''ਪਰ ਗੱਲ ਨਹੀਂ......ਕਹਿ ਨਹੀਂ ਸਕਦੀ......'' ਜ਼ੀਨਾ ਭੰਵਤਰ ਗਈ ਸੀ। ''ਕੀ ਮੈਂ ਕਰ ਸਕਦੀ ਹਾਂ। ਤੁਹਾਡੇ ਵਰਗਾ ਬੰਦਾ !......

''ਅਸੀਂ ਕੋਸ਼ਿਸ਼ ਕਰ ਦੇਖਦੇ ਹਾਂ। ਕੀ ਸਲਾਹ ਹੈ ?''

''ਠੀਕ ਹੈ ! ਮੈਨੂੰ ਕਿਤਨੀ ਖ਼ੁਸ਼ੀ ਹੋਵੇਗੀ ! ਪਰ ਮੈਨੂੰ ਡਰ ਲਗਦਾ ਹੈ ਕਿ ਤੁਹਾਡੀ ਤਸੱਲੀ ਨਹੀਂ ਹੋਵੇਗੀ।''

''ਠੀਕ ਹੈ। ਗੱਲ ਪੱਕੀ ? ਕਦੋਂ ਆਵਾਂ ਮੈਂ ?''

''ਕਿਥੇ ? ਮੈਂ ਖ਼ੁਦ ਆ ਜਾਵਾਂਗੀ ਤੁਹਾਡੇ ਕੋਲ।''

''ਨਹੀਂ ਇਹ ਗੱਲ ਨਹੀਂ ਚਲਣੀ। ਸ਼ਿਸ਼ ਮੈਂ ਹਾਂ । ਮੈਨੂੰ ਤੁਹਾਡੇ ਕੋਲ ਆਉਣਾ ਚਾਹੀਦਾ ਹੈ, ਜ਼ੀਨਾਇਦਾ ਪਾਵਲੋਵਨਾ ......'' ਈਲੀਆ ਦੀ ਆਵਾਜ਼ ਕੰਬ ਗਈ ਤੇ ਉਸ ਨੇ ਫਿਰ ਉਲਝੇਵੇਂ ਜਿਹੇ ਵਿਚ ਕਿਹਾ : ''ਪਰ ਇਕ ਸ਼ਰਤ ਹੈ......ਕਿਸੇ ਨੂੰ ਇਸ ਗੱਲ ਦਾ ਪਤਾ ਨਾ ਲੱਗੇ — ਕਿਸੇ ਜੀਅ ਨੂੰ ਵੀ । ਨਾ ਮੇਰੇ ਘਰ ਵਾਲਿਆਂ ਨੂੰ ਤੇ ਨਾ ਬਾਹਰਲਿਆਂ ਨੂੰ। ਬਸ ਜਿਵੇਂ ਮੈਂ ਸਬਕ ਲੈ ਹੀ ਨਾ ਰਿਹਾ ਹੋਵਾਂ । ਮੈਨੂੰ ਇਸ

ਉਮਰ ਵਿਚ ਪੜ੍ਹਾਈ ਕਰਦਿਆਂ ਸ਼ਰਮ ਆਉਂਦੀ ਹੈ।"

"ਪੜ੍ਹਾਈ ਕਰਦਿਆਂ ਸ਼ਰਮ ? ਤੁਸੀਂ ਗ਼ਲਤ ਹੋ, ਈਲੀਆ ਮਾਤਵੀਯੇਵਿਚ, ਗ਼ਲਤ ਹੋ ਤੁਸੀਂ।"

"ਗਲਤ ਜਾਂ ਠੀਕ । ਮੈਨੂੰ ਸ਼ਰਮ ਆਉਂਦੀ ਹੈ — ਬਸ ਗੱਲ ਇਤਨੀ ਹੀ ਹੈ ਸਾਰੀ।"

ਉਹ ਹਫ਼ਤੇ ਵਿਚ ਦੋ ਸ਼ਾਮਾਂ ਕੰਮ ਕਰਨ ਲਈ ਰਜ਼ਾਮੰਦ ਹੋ ਗਏ। ਉਹਨਾਂ ਨੇ ਦਿਨ ਵੀ ਨੀਯਤ ਕਰ ਲਏ—ਸੋਮਵਾਰ ਤੇ ਵੀਰਵਾਰ। ਤੇ ਫਿਰ ਈਲੀਆ ਮਾਤਵੀਯੇਵਿਚ ਉੱਠ ਕੇ ਚਲਾ ਗਿਆ।

ਜ਼ੀਨਾ ਬਹੁਤ ਚਿੰਤਾਤੁਰ ਸੀ। ਉਹ ਆਪਣੇ ਨਵੇਂ ਸ਼ਿਸ਼ ਨੂੰ ਕੀ ਪੜ੍ਹਾਵੇਗੀ ਈਲੀਆ ਮਾਤਵੀਯੇਵਿਚ ਨੂੰ — ਪ੍ਰਸਿੱਧ ਈਲੀਆ ਜ਼ੁਰਬੀਨ ਨੂੰ। ਕੀ ਉਹ ਉਸ ਲਈ ਇਕ ਯੋਗ ਅਧਿਆਪਕਾ ਹੈ ਸੀ ? ਨਹੀਂ, ਉਹ ਕੋਸ਼ਸ਼ ਜ਼ਰੂਰ ਕਰ ਕੇ ਦੇਖੇਗੀ।

ਸਬਕ ਜ਼ੀਨਾ ਦੇ ਸੋਚੇ ਤੋਂ ਬਿਲਕੁਲ ਵਖਰੀ ਤਰ੍ਹਾਂ ਚੱਲੇ। ਬੜਾ ਕਠਿਨ ਕੰਮ ਸੀ। ਉਹਨਾਂ ਭੌਤਿਕ-ਵਿਗਿਆਨ ਸ਼ੁਰੂ ਕੀਤਾ ਅਮਲੀ ਤੌਰ ਉਤੇ ਈਲੀਆ ਮਾਤਵੀਯੇਵਿਚ ਸਭ ਕੁਝ ਜਾਣਦਾ ਸੀ — ਸਗੋਂ ਜ਼ੀਨਾ ਨਾਲੋਂ ਕਿਤੇ ਵਧ। ਪਰ ਉਸ ਨੂੰ ਗੈਸਾਂ ਦਾ ਉੱਕਾ ਗਿਆਨ ਨਹੀਂ ਸੀ ਤੇ ਬਿਜਲੀ ਬਾਰੇ ਵੀ ਬਹੁਤ ਘਟ ਜਾਣਦਾ ਸੀ। ਉਹਨਾਂ ਨੂੰ ਹਰ ਚੀਜ਼ ਅਰੰਭ ਤੋਂ ਸ਼ੁਰੂ ਕਰਨੀ ਪਈ।

ਇਹ ਕੰਮ ਜ਼ੀਨਾ ਲਈ ਔਖਾ ਸੀ, ਬੇਹਦ ਔਖਾ, ਪਰ ਉਸ ਨੂੰ ਈਲੀਆ ਮਾਤਵੀਯੇਵਿਚ ਨੂੰ ਪੜ੍ਹਾਉਣ ਦਾ ਕੋਈ ਅਫਸੋਸ ਨਹੀਂ। ਈਲੀਆ ਜ਼ਿੰਦਗੀ ਦੇ ਹਰ ਪਹਿਲੂ ਵਿਚ ਜ਼ਿੱਦੀ ਰਿਹਾ ਸੀ ਤੇ ਪੜ੍ਹਾਈ ਵਿਚ ਵੀ ਉਸ ਨੇ ਉਹੀ ਜ਼ਿੱਦ ਤੇ ਸਿਰੜ ਕਾਇਮ ਰਖਿਆ। ਉਹ ਘਰੋਂ ਕਦੀ ਕੁੰਡੀ ਲੈ ਕੇ ਮੱਛੀਆਂ ਫੜਨ ਦੇ ਬਹਾਨੇ ਤੁਰਦਾ, ਕਦੀ ਦਰਿਆ ਵਿੱਚ ਨਹਾਉਣ ਦਾ ਬਹਾਨਾ ਬਣਾਉਂਦਾ। ਪਰ ਦੇਰ ਗਏ ਤੀਕ ਵੀ ਉਹ ਖ਼ਾਲੀ ਹੱਥ ਹੀ ਪਰਤਦਾ। ਅਗਾਫੀਆ ਕਾਰਪੋਵਨਾ ਹੈਰਾਨ ਸੀ ਕਿ ਕੀ ਇਕਦਮ ਮੱਛੀਆਂ ਕੁੰਡੀ ਦੇ ਲਾਗੇ ਆਉਣੋਂ ਹਟ ਗਈਆਂ ਸਨ। ਕਈ ਵਾਰ ਉਹ ਮੁੜਦਾ ਹੋਇਆ ਪੁਲ ਤੋਂ ਮੱਛੀਆਂ ਫੜਦੇ ਮੁੰਡਿਆਂ ਕੋਲੋਂ ਛੋਟੀਆਂ ਛੋਟੀਆਂ ਮੱਛੀਆਂ ਖ਼ਰੀਦ ਕੇ ਲੈ ਆਉਂਦਾ।

ਇਕ ਵੀਰਵਾਰ ਨੂੰ ਈਲੀਆ ਮਾਤਵੀਯੇਵਿਚ ਆਪਣੇ ਸਬਕ ਤੋਂ ਖੁੰਝ ਗਿਆ। ਉਸ ਦਿਨ ਪਾਰਟੀ ਦੀ ਵਿਸ਼ੇਸ਼ ਇਕੱਤਰਤਾ ਸੀ ਜੋ ਗਈ ਰਾਤ ਤੀਕ ਚਲਦੀ ਰਹੀ। ਈਲੀਆ ਨੂੰ ਇਕ ਦਿਨ ਜ਼ਾਇਆ ਹੋਣ ਦਾ ਬਹੁਤ ਦੁਖ ਹੋਇਆ। ਇਸ ਲਈ ਉਹ ਅਗਲੇ ਦਿਨ ਸ਼ੁਕਰਵਾਰ ਨੂੰ ਮੱਛੀਆਂ ਵਾਲੀ ਕੁੰਡੀ ਲੈ ਕੇ ਜ਼ੀਨਾ ਦੇ ਫ਼ਲੈਟ ਉਤੇ ਆ ਪੁੱਜਾ। ਉਸ ਵਿਚ ਸੋਮਵਾਰ ਤੀਕ ਇੰਤਜ਼ਾਰ ਕਰਨ ਦਾ ਸਬਰ ਨਹੀਂ ਸੀ।

ਜ਼ੀਨਾ ਘਰ ਹੀ ਸੀ। ਜਦੋਂ ਉਸ ਬੂਹਾ ਖੋਲ੍ਹਿਆ ਤਾਂ ਜ਼ੀਨਾ ਦਾ ਚਿਹਰਾ ਫੱਕ ਹੋ ਗਿਆ। "ਮੈਂ ਕਿਧਰੇ ਇਸ ਦੇ ਮਿੱਤਰ-ਮੁੰਡੇ ਨਾਲ ਹੀ ਨਾ ਆ ਟਕਰਾਇਆ ਹੋਵਾਂ", ਉਸ ਸੋਚਿਆ ਅਤੇ ਉਸ ਨੂੰ ਸਮਾਂ ਦੇਣ ਲਈ ਬਰਾਂਡੇ ਵਿਚ ਰਤਾ ਕੁ ਰੁਕ ਗਿਆ। ਉਸ ਨੇ ਬੈਠਕ ਵਿਚ ਝਾਤ ਮਾਰੀ : "ਭਾਂਡਾ ਫੁਟ ਗਿਆ।" ਮੇਜ਼ ਉਤੇ ਅਲੈਕਸੇਈ ਬੈਠਾ ਸੀ। "ਤਾਂ ਤੂੰ ਇਥੇ ਆਉਂਦਾ ਹੈਂ—ਪੁੱਤਰਾ ! ਹੂੰ !"

ਦੋਹਾਂ ਇਕ ਦੂਜੇ ਵਲ ਗਹੁ ਨਾਲ ਤੱਕਿਆ। ਅਲੈਕਸੇਈ ਨੇ ਮੇਜ਼ ਉਤੋਂ ਕੋਈ ਚੀਜ਼ ਚੁਕ ਕੇ ਹੇਠਾਂ ਪੱਟਾਂ ਉਤੇ ਰਖ ਲਈ ਸੀ।

"ਪਿਤਾ ਜੀ!"

"ਹਾਂ, ਮੈਂ ਹਾਂ।" ਈਲੀਆ ਮਾਤਵੀਯੇਵਿਚ ਕਮਰੇ ਵਿਚ ਦਾਖ਼ਲ ਹੋਇਆ। "ਇਥੇ ਕੀ ਕਰ ਰਿਹਾ ਹੈਂ ?"

"ਐਵੇਂ ਆ ਗਿਆ।"

"ਐਵੇਂ ਆ ਗਿਆ। ਤਾਂ ਅਸੀਂ ਦੋਵੇਂ ਐਵੇਂ ਆ ਗਏ ਹਾਂ । ਮੈਂ ਜ਼ੀਨਾ ਨਾਲ ਤਕਨੀਕੀ ਜਾਣਕਾਰੀ ਵਿਭਾਗ ਬਾਰੇ ਕੁਝ ਗੱਲਾਂ ਕਰਨ ਆਇਆ ਹਾਂ। ਉਏ, ਤੂੰ ਇਹ ਮੇਜ਼ ਹੇਠਾਂ ਕੀ ਲੁਕਾ ਰਿਹਾ ਹੈਂ ?"

ਜ਼ੀਨਾ ਨੂੰ ਸਮਝ ਨਹੀਂ ਸੀ ਆ ਰਹੀ, ਕੀ ਕਰੇ। ਉਹ ਬਹੁਤ ਘਬਰਾ ਗਈ ਸੀ। ਜੇ ਭਲਾ ਈਲੀਆ ਮਾਤਵੀਯੇਵਿਚ ਅਲੈਕਸੇਈ ਦੀ ਘੜਤੀ ਕਰ ਦੇਵੇ ? ਕਿਤਨੀ ਬੁਰੀ ਗੱਲ ਹੋਵੇਗੀ !.

"ਮੇਜ਼ ਹੇਠਾਂ ?" ਅਲੈਕਸੇਈ ਨੇ ਉੱਤਰ ਦਿਤਾ। "ਕਿਤਾਬ । ਔਹ ਰਹੀ !" ਉਸ ਨੇ ਭੌਤਿਕ ਵਿਗਿਆਨ ਦੀ ਕਿਤਾਬ ਮੇਜ਼ ਉਤੇ ਸੁਟ ਦਿਤੀ।

ਈਲੀਆ ਮਾਤਵੀਯੇਵਿਚ ਨੇ ਦੇਖਿਆ, ਇਹ ਉਸ ਦੀ ਆਪਣੀ ਕਿਤਾਬ ਸੀ। ਉਸ ਨੇ ਨਾਰਾਜ਼ਗੀ ਨ ਲ ਜ਼ੀਨਾ ਵਲ ਤੱਕਿਆ। ਉਸ ਨੇ ਰਾਜ਼ ਫ਼ਾਸ਼ ਕਰ ਦਿਤਾ ਸੀ? ਤੇ ਉਹ ਵੀ ਅਲੈਕਸੇਈ ਅੱਗੇ। ਹੁਣ ਪੰਗਾ ਖੜਾ ਹੋ ਗਿਆ !

"ਇਹ ਕਾਹਦੇ ਲਈ ਚੁੱਕੀ ਤੂੰ ?" ਉਸ ਪੁੱਛਿਆ।

"ਐਵੇਂ ਦੇਖਣ ਲਈ। ਕਿਉਂ ? ਕੀ ਮੈਨੂੰ ਇਹ ਨਹੀਂ ਸੀ ਦੇਖਣੀ ਚਾਹੀਦੀ ?"

"ਕਿਉਂ ਨਹੀਂ ? ਇਹ ਮੇਰੀ ਨਹੀਂ। ਦੇਖ ਲੈ ਜੇ ਤੈਨੂੰ ਚੰਗੀ ਲਗਦੀ ਹੈ, ਤਾਂ।"

"ਪਿਤਾ ਜੀ," ਅਲੈਕਸੇਈ ਨੇ ਮੁਸਕਰਾ ਕੇ ਕਿਹਾ। "ਇਹ ਕਿਤਾਬ ਤੁਹਾਡੀ ਹੈ। ਉਸ ਨੇ ਪਹਿਲਾ ਪੰਨਾ ਖੋਲ੍ਹਿਆ, ਜਿਸ ਉਤੇ ਲਿਖਿਆ ਸੀ : ਆਈ, ਜ਼ੁਰਬੀਨ।"

ਈਲੀਆ ਮਾਤਵੀਯੇਵਿਚ ਨੇ ਕੁਝ ਅਧੂਰਾ ਜਿਹਾ ਫ਼ਿਕਰਾ ਬੁੜਬੁੜਾਇਆ।

"ਪਿਤਾ ਜੀ," ਅਲੈਕਸੇਈ ਫਿਰ ਬੋਲਿਆ। "ਤੁਸੀਂ ਗੱਲਾ ਦਾ ਅਚੰਭਾ ਨਾ ਬਣਾਇਆ ਕਰੋ।"

"ਕਿਹੜਾ ਅਚੰਭਾ। ਮੈਂ ਹੁਣੇ ਦਸਦਾ ਹਾਂ ਤੈਨੂੰ ਅਚੰਭੇ ਦਾ ਪਤਾ!"

"ਦੱਸੋ ਫਿਰ। ਮੈਂ ਬੁਰਾ ਨਹੀਂ ਮਨਾਵਾਂਗਾ। ਬਸ ਗੱਲਾਂ ਨੂੰ ਅਚੰਭੇ ਵਿਚ ਨਾ ਰਖਿਆ ਕਰੋ। ਮੈਂ ਹਰ ਸੋਮਵਾਰ ਤੇ ਵੀਰਵਾਰ ਤੁਹਾਨੂੰ ਜ਼ੀਨਾ ਕੋਲ ਆਉਂਦੇ ਦੇਖਦਾ ਹਾਂ, ਆਪਣੀ ਖਿੜਕੀ ਵਿਚੋਂ ਦੀ। ਅੱਜ ਕੀ ਲੈ ਕੇ ਆਏ ਹੋ। ਨਹਾਉਣ ਲਈ ਨਿੱਕਾ ਸੂਟਕੇਸ ਜਾਂ ਮੱਛੀਆਂ ਫੜਨ ਲਈ ਕੁੰਡੀ?"

ਖਸਿਆਣਾ ਜਿਹਾ ਹੋ ਕੇ ਈਲੀਆ ਮਾਤਵੀਯੇਵਿਚ ਨੇ ਤਿਊੜੀ ਵਟੀ।

"ਮੇਰੀ ਕੁੰਡੀ," ਅਤੇ ਇਸ ਵਾਰ ਉਸ ਦੀਆਂ ਅੱਖਾਂ ਵਿਚ ਟਿੱਚਰ ਭਰੀ ਚਮਕ ਸੀ। "ਤੇ ਤੂੰ ਕੀ ਲੈ ਕੇ ਆਇਆ ਹੈਂ?"

"ਕੁਝ ਨਹੀਂ। ਮੈਨੂੰ ਛੁਪਾਉਣ ਦੀ ਕੀ ਲੋੜ? ਮੈਂ ਆਪਣੇ ਘਰੋਂ ਨਿਕਲਿਆ, ਦੂਜੇ ਪਲ ਇਥੇ। ਤਾਂ ਤੁਸੀਂ ਸਬਕ ਪੜ੍ਹਨ ਆਉਂਦੇ ਹੋ, ਹੈ ਨਾ ਪਿਤਾ ਜੀ? ਸ਼ਾਇਦ ਹੁਣ ਮੈਨੂੰ ਜਾਣਾ ਚਾਹੀਦਾ ਹੈ।"

"ਬੈਠਾ ਰਹਿ ਨਿਚਲਾ ਹੋ ਕੇ," ਉਸ ਕਿਹਾ। "ਆਪਾਂ ਇਕੱਠੇ ਘਰ ਚਲਾਂਗੇ। ਅੱਛਾ, ਕਰੀਏ ਸ਼ੁਰੂ ਜ਼ੀਨਾਇਦਾ ਪਾਵਲੋਵਨਾ?"

"ਕਿਹੜਾ ਸਬਕ ਪੜ੍ਹ ਰਹੇ ਹੋ, ਪਿਤਾ ਜੀ?"

"ਮੇਰੇ ਕੋਲ ਰਹਿ ਕੇ ਪੜ੍ਹ ਤੇ ਤੈਨੂੰ ਪਤਾ ਲਗ ਜਾਵੇਗਾ। ਤੇਰੇ ਲਈ ਫ਼ਾਇਦੇਮੰਦ ਰਹੇਗਾ।"

ਜ਼ੀਨਾ ਨੇ ਸੁਖ ਦਾ ਸਾਹ ਲਿਆ। ਮਾਮਲਾ ਨਿਬੜ ਗਿਆ ਸੀ। ਜ਼ੁਰਬੀਨ ਆਪਸ ਵਿਚ ਲੜੇ ਨਹੀਂ।

ਜਿਤਨੀ ਦੇਰ ਈਲੀਆ ਮਾਤਵੀਯੇਵਿਚ ਪੜ੍ਹਦਾ ਰਿਹਾ, ਅਲੈਕਸੇਈ ਸੁਣਦਾ ਰਿਹਾ। ਖ਼ਤਮ ਹੋਣ ਉਤੇ ਉਹ ਬੋਲਿਆ:

"ਮੈਂ ਤੁਹਾਥੋਂ ਬਾਜ਼ੀ ਲੈ ਗਿਆ, ਪਿਤਾ ਜੀ।"

"ਕੀ ਮਤਲਬ?"

"ਮੈਂ ਤੁਹਾਡੇ ਤੋਂ ਅਗੇ ਹਾਂ ਕਿਤਾਬ ਵਿਚ।"

"ਕਿਥੇ ਪਹੁੰਚਿਆ ਹੈਂ ਤੂੰ, ਬੇਟਾ?"

ਈਲੀਆ ਮਾਤਵੀਯੇਵਿਚ ਆਪਣੇ ਪੁੱਤਰ ਦਾ ਇਮਤਿਹਾਨ ਲੈਣ ਲਗਾ। ਅਗੋਂ ਅਲੈਕਸੇਈ ਨੇ ਜ਼ਿਦ ਜ਼ਿਦ ਕੇ ਪਿਉ ਤੋਂ ਪ੍ਰਸ਼ਨ ਪੁੱਛੇ: "ਚੰਗਾ, ਇਹ ਘੁੰਡੀ ਹੱਲ ਕਰੋ!" ਇਕ ਜਣਾ ਆਖਦਾ ਏ ਤੇ ਫਿਰ ਦੂਜਾ ਆਖਦਾ: "ਹੁਣ ਇਹ ਤੂੰ ਕਰ ਕੇ ਦਿਖਾ!"

"ਤੂੰ ਕਿਥੇ ਪੜ੍ਹ ਰਿਹਾ ਹੈਂ?" ਈਲੀਆ ਨੇ ਪੁੱਛਿਆ।

"ਸ਼ਾਮ ਦੇ ਸਕੂਲ ਵਿਚ, ਦਸਵੀਂ ਵਿਚ। ਜਿਵੇਂ ਐਨਤੋਨ ਨੇ ਪੜ੍ਹਾਈ ਕੀਤੀ ਸੀ। ਤੁਸੀਂ ਵੀ ਉਥੇ ਕਿਉਂ ਨਹੀਂ ਜਾ ਦਾਖ਼ਲ ਹੁੰਦੇ। ਸ਼ਾਇਦ ਜ਼ੀਨਾਇਦਾ ਪਾਵਲੋਵਨਾ

ਨੂੰ ਔਖਿਆਈ ਹੁੰਦੀ ਹੋਵੇ। ਪਹਿਲਾਂ ਉਹ ਮੈਨੂੰ ਪੜ੍ਹਾਉਂਦੀ ਸੀ ਤੇ ਹੁਣ ਤੁਹਾਨੂੰ। ਅਸੀਂ ਉਸ ਦਾ ਨਾਜਾਇਜ਼ ਫ਼ਾਇਦਾ ਉਠਾ ਰਹੇ ਹਾਂ।"

ਜ਼ੀਨਾ ਨੇ ਇਸ ਗੱਲ ਦੀ ਸਖ਼ਤੀ ਤੇ ਗ਼ੁੱਸੇ ਨਾਲ ਵਿਰੋਧਤਾ ਕੀਤੀ।

ਦੋਵੇਂ ਪਿਉ ਪੁੱਤਰ ਤੁਰ ਪਏ। ਜਦੋਂ ਉਹਨਾਂ ਹਾਲ ਕਮਰੇ ਵਿਚੋਂ ਮੱਛੀਆਂ ਵਾਲੀ ਕੁੰਡੀ ਚੁਕੀ ਤਾਂ ਅਲੈਕਸੇਈ ਠਹਾਕਾ ਮਾਰ ਕੇ ਹੱਸ ਪਿਆ।

"ਚਲ ਚੁੱਕ ਕੇ ਮੇਰੇ ਲਈ ਘਰ ਲੈ ਕੇ ਚਲ, ਇਹਨਾਂ ਨੂੰ!" ਈਲੀਆ ਨੇ ਪੁੱਤਰ ਨੂੰ ਹੁਕਮ ਦਿਤਾ।

ਉਹਨਾਂ ਜ਼ੀਨਾ ਨੂੰ ਅਲਵਿਦਾ ਕਹੀ ਤੇ ਤੁਰ ਪਏ। ਸੜਕ ਉਤੇ ਜਾ ਕੇ ਈਲੀਆ ਮਾਤਵੀਯੇਵਿਚ ਨੇ ਪੁੱਛਿਆ।

"ਤੂੰ ਐਵੇਂ ਸ਼ੌਕੀਆ ਪੜ੍ਹਾਈ ਕਰ ਰਿਹਾ ਹੈਂ ਜਾਂ ਕਿਸੇ ਮਕਸਦ ਲਈ?"

"ਮਕਸਦ ਲਈ। ਮੈਂ ਇੰਸਟੀਚਿਊਟ ਵਿਚੋਂ ਵਾਧੂ ਡਿਗਰੀ ਲੈਣੀ ਚਾਹੁੰਦਾ ਹਾਂ।"

"ਠੀਕ ਹੈ, ਇਹ ਤਾਂ ਗੱਲ ਹੋਈ ਨਾ। ਕਿਥੋਂ ਕਰੇਂਗਾ ਡਿਗਰੀ ਪਾਸ।"

"ਜਿਥੋਂ ਐਨਤੋਨ ਨੇ ਕੀਤੀ ਸੀ। ਮੈਂ ਸਾਰੀ ਪੁੱਛ-ਪੜਤਾਲ ਕਰ ਲਈ ਹੈ। ਉਹਨਾਂ ਕੋਲ ਇੰਤਜ਼ਾਮ ਹੈ।"

"ਕਰੀ ਚੱਲ, ਪੁੱਤਰਾ! ਲਗਿਆ ਰਹਿ। ਜੇ ਔਖਿਆਈ ਹੈ ਤਾਂ ਤੂੰ ਕੰਮ ਛੱਡ ਸਕਦਾ ਹੈਂ।"

"ਨਹੀਂ, ਪਿਤਾ ਜੀ ਕੰਮ ਤਾਂ ਮੈਂ ਨਹੀਂ ਛੱਡਾਂਗਾ। ਮੈਂ ਕੰਮ ਤੋਂ ਬਿਨਾਂ ਨਹੀਂ ਰਹਿ ਸਕਦਾ।"

"ਕੀ ਮਤਲਬ, ਰਹਿ ਨਹੀਂ ਸਕਦਾ? ਮੇਰਾ ਖ਼ਿਆਲ ਹੈ ਤੇਰਾ ਪਿਉ ਤੈਨੂੰ ਰੋਟੀ ਤਾਂ ਦੇ ਸਕਦਾ ਹੈ।"

"ਮੈਂ ਰੋਟੀ ਦੀ ਗੱਲ ਨਹੀਂ ਕਰ ਰਿਹਾ। ਪਤਾ ਹੈ ਉਹ ਕੀ ਆਖਦੇ ਹਨ: ਕੰਮ ਮਨੁੱਖ ਦੀ ਕੁਦਰਤੀ ਲੋੜ ਹੈ।"

"ਠੀਕ ਹੈ, ਇਕ ਹੋਰ ਨਿੱਕਾ ਜਿਹਾ ਸਵਾਲ ਪੁੱਛਦਾ ਹਾਂ ਮੈਂ ਤੈਨੂੰ ਅਲੈਕਸੇਈ। ਤੂੰ ਜ਼ੀਨਾ ਨਾਲ ਇਸ਼ਕ ਤਾਂ ਨਹੀਂ ਕਰ ਰਿਹਾ? ਕਰ ਰਿਹਾ ਏਂ? ਗ਼ੁੱਸੇ ਨਾ ਹੋਵੀਂ ਇਹ ਐਵੇਂ ਪਿੱਦਰਾਂ ਵਾਲੀ ਪੁੱਛ ਹੈ।"

"ਤੁਸੀਂ ਕਿਆਸ ਲਾਉਂਦੇ ਰਹਿੰਦੇ ਹੋ?"

"ਨਹੀਂ, ਕਿਆਸ ਨਹੀਂ। ਉਹ ਚੰਗੀ ਕੁੜੀ ਹੈ। ਸੁਲਝੀ ਹੋਈ, ਸਿਆਣੀ। ਕੋਈ ਵੀ ਮਰਦ ਅਜਿਹੀ ਪਤਨੀ ਲੈ ਕੇ ਖ਼ੁਸ਼ ਨਸੀਬ ਹੋ ਸਕਦਾ ਹੈ।"

"ਮੈਂ ਤੁਹਾਨੂੰ ਸੱਚਾਈ ਦੱਸਾਂ, ਪਿਤਾ ਜੀ? ਕਿਸੇ ਹੋਰ ਕੋਲ ਗੱਲ ਨਾ ਕਰਨਾ।"

"ਕੀ? ਪਿਉ ਉਤੇ ਸ਼ਰਤਾਂ ਲਗਾ ਰਿਹਾ ਹੈਂ?"

"ਮੈਂ ਸ਼ਰਤਾਂ ਇਸ ਲਈ ਲਗਾ ਰਿਹਾ ਹਾਂ ਕਿ ਇਹ ਸੰਜੀਦਾ ਮਾਮਲਾ ਹੈ। ਪਤਾ ਹੈ ਕੀ, ਪਿਤਾ ਜੀ, ਪਿਤਾ ਜੀ, ਮੈਂ ਪਿਛਲੇ ਇਕ ਮਹੀਨੇ ਤੋਂ ਉਸ ਜ਼ੀਨਾ ਨੂੰ ਬੜੇ

ਧਿਆਨ ਨਾਲ ਦੇਖ ਰਿਹਾ ਹਾਂ ...... ਅਤੇ ਤੁਸੀਂ ਉਸ ਦੇ ਮੂੰਹੋਂ ਕੇਵਲ ਇਕੋ ਹੀ ਗੱਲ ਸੁਣੋਗੇ : ਵਿਕਟਰ ਇਲਿਚ ! ਵਿਕਟਰ ਇਲਿਚ ! ...... ''

''ਹਾਂ ਤੇ ਫੇਰ !'' ਈਲੀਆ ਮਾਤਵੀਯੇਵਿਚ ਗੱਲ ਸੁਣਨ ਲਈ ਝਾੜੀਆਂ ਵਿਚਕਾਰ ਕੀ ਰੁਕ ਗਿਆ । ''ਉਸ ਦੀ ਕੀ ਗੱਲ ਹੈ ?'' ਉਸ ਬਾਰੇ ਕਿਵੇਂ ਹੈ ?''

''ਉਹ ? ਉਹ ਠੀਕ ਹੈ, ਜਿਵੇਂ ਪਹਿਲਾਂ ਸੀ ਉਹ ਤਾਂ ਹੁਣ ਵੀ ਉਵੇਂ ਹੀ ਹੈ।''

''ਇਹ ਗੱਲ ਬੁਰੀ ਹੈ, ਅਲਯੋਸ਼ਾ ! ਬਹੁਤ ਬੁਰੀ । ਉਹ ਤਾਂ ਵਿਆਹਿਆ-ਵਰਿਆ ਬੰਦਾ ਹੈ !''

''ਕੀ ਮਤਲਬ ਤੁਹਾਡਾ, ਵਿਆਹੇ-ਵਰੇ ਤੋਂ ? ਉਸ ਦੀ ਬੀਵੀ ਤਾਂ ਛਡ ਕੇ ਨਸ ਗਈ ਹੈ ।''

''ਇਹ ਕੋਈ ਗੱਲ ਨਹੀਂ । ਉਹ ਫੇਰ ਵੀ ਵਿਆਹਿਆ ਹੋਇਆ ਤਾਂ ਹੈ । ਤੂੰ ਜ਼ੀਨਾ ਨੂੰ ਇਸ ਗੱਲੋਂ ਹੋੜ ! ਇਸ ਦਾ ਮਤਲਬ ਹੈ, ਉਹ ਆਪਣੇ ਲਈ ਮੁਸ਼ਕਲ ਸਹੇੜ ਬੈਠੇਗੀ । ਹਮੇਸ਼ਾ ਨਿਰਾਸ਼ ਵਿਚਾਰਾਂ ਲਈ ।''

''ਉਸ ਨੂੰ ਹੋੜਾਂ ! ਖ਼ੁਦ ਹੀ ਕੋਸ਼ਸ਼ ਕਰ ਕੇ ਦੇਖ ਲਵੋ । ਮੈਂ ਪੁੱਛਦਾ ਹਾਂ, ਤੁਹਾਡੀ ਗੱਲ ਕੌਣ ਸੁਣੇਗਾ ?''

ਈਲੀਆ ਮਾਤਵੀਯੇਵਿਚ ਐਨਚੋਰ ਸਟਰੀਟ ਤੀਕ ਚੁੱਪ-ਚਾਪ ਤੁਰੀ ਗਿਆ । ਗੇਟ ਕੋਲ ਜਾ ਕੇ ਬੋਲਿਆ :

''ਖ਼ੈਰ, ਤੂੰ ਦੇਖਿਆ ਨਾ ਮੇਰਾ ਅੰਦਾਜ਼ਾ । ਜਿਵੇਂ ਪਹਿਲਾਂ ਸਾਡੇ ਨਾਲ ਘਟ ਹੋਈ ਹੋਵੇ । ਪਰ ਸ਼ਾਇਦ ਤੂੰ ਗ਼ਲਤੀ ਤੇ ਹੈਂ ? ਤੇਰੇ ਦਿਮਾਗ਼ ਵਿਚ ਐਵੇਂ ਇਕ ਗੱਲ ਬੈਠੀ ਹੋਈ ਹੈ।''

''ਮੇਰਾ ਖ਼ਿਆਲ ਨਹੀਂ ਇਹ ।''

''ਹੁਣ ਧਿਆਨ ਰਖੀਂ । ਆਪਣੇ ਤੀਕ ਹੀ ਰਖੀਂ ਇਹ ਗੱਲ ! ਐਵੇਂ ਜ਼ਬਾਨ ਨਾ ਮਾਰਦਾ ਫਿਰੀਂ । ਅਤੇ ਆਪਣੀ ਤੇ ਮੇਰੀ ਪੜ੍ਹਾਈ ਵਾਲੀ ਗੱਲ ਬਾਰੇ ਵੀ ਚੁੱਪ ਹੀ ਰਹੀਂ । ਸਮਝਿਆ ?''

''ਸਮਝ ਗਿਆ ।''

''ਚੰਗਾ, ਫਿਰ ਆ ਅੰਦਰ ਤੇ ਖਾਣਾ ਖਾ ਲੈ । ਕੀ ਕਹਾਂਗੇ ਅਸੀਂ ? ਫੇਰ ਕੋਈ ਮੱਛੀ ਨਹੀਂ ਫਸੀ ।''

ਈਲੀਆ ਮਾਤਵੀਯੇਵਿਚ ਨੇ ਧੱਕ ਦੇ ਦਰਵਾਜ਼ਾ ਖੋਲ੍ਹਿਆ। ਬਾਗ਼ ਵਿਚ ਅਗਾਫ਼ੀਯਾ ਕਾਰਪੋਵਨਾ ਖਲੋਤੀ ਸੀ । ਗੇਟ ਉਤੇ ਹੋਈਆਂ ਸਾਰੀਆਂ ਗੱਲਾਂ ਉਸ ਨੇ ਸੁਣ ਲਈਆਂ ਸਨ । ਪਰ ਇਹ ਅੰਦਾਜ਼ਾ ਨਾ ਲਗਾ ਸਕੀ ਕਿ ਇਹ ਕਾਹਦੇ ਬਾਰੇ ਸਨ ।

## ਕਾਂਡ ਤੇਰਾਂ

ਸਕੋਬੇਲੇਵ ਸਟੇਸ਼ਨ ਵਾਲੇ ਚੌਕ ਵਿਚ ਇਕ ਬੈਂਚ ਉਤੇ ਬੈਠਾ ਸੀ। ਸੂਰਜ ਦੀ ਚਿਲਕੋਰ ਵਲ ਉਸ ਦੀ ਪਿੱਠ ਸੀ। ਹੁਣੇ ਹੁਣੇ ਨਿੱਘੀ ਵਰਖਾ ਹੋ ਕੇ ਹਟੀ ਸੀ ਤੇ ਹਵਾ ਵਿਚ ਨਵੀਆਂ ਕਰੂੰਬਲਾਂ, ਤੇ ਮਿੱਟੀ ਦੀ ਮਹਿਕ ਘੁਲੀ ਹੋਈ ਸੀ।

ਉਸ ਦੇ ਪੈਰਾਂ ਕੋਲ ਇਕ ਪੀਲਾ ਗੰਢ ਗੰਡੋਆ ਰੀਂਗਦਾ ਜਾ ਰਿਹਾ ਸੀ। ਉਸ ਨੇ ਆਪਣੀ ਖੂੰਡੀ ਦੀ ਖੋਂਦ ਨਾਲ ਉਸ ਦੇ ਦੋ ਟੁਕੜੇ ਕਰ ਦਿਤੇ। ਛੋਟਾ ਟੁਕੜਾ ਉਥੇ ਹੀ ਤੜਫਦਾ ਰਿਹਾ ਤੇ ਵੱਡਾ ਫਿਰ ਅਗਾਂਹ ਨੂੰ ਰੀਂਗਣ ਲੱਗਾ। "ਇਹ ਕੀ ਹੋਇਆ ? ਇਕ ਗੰਢ ਗੰਡੋਏ ਦੇ ਦੋ ਟੁਕੜੇ ? ਇਹ ਤਾਂ ਬੁਰੀ ਗੱਲ ਹੋ ਗਈ। ਤੇ ਇਕ ਟੁਕੜਾ ਛੋਟਾ ਕਰਨਾ ਤਾਂ ਹੈ ਵੀ ਮਾੜੀ ਗੱਲ ਸੀ।" ਉਸ ਸੋਚਿਆ।

ਇਹ ਗੰਢ ਗੰਡੋਆ ਨਹੀਂ ਸੀ ਜਿਸ ਬਾਰੇ ਉਹ ਆਪਣੀ ਨਫਰਤ ਭਰੀ ਫ਼ਿਲਾਸਫ਼ੀ ਘੋਟ ਰਿਹਾ ਸੀ। ਦਰਅਸਲ ਉਸ ਦਿਨ ਐਨਤੋਨ ਜ਼ੁਰਬੀਨ ਨੇ ਉਸ ਨੂੰ ਦੋ ਚਾਰ ਕਰਾਰੀਆਂ ਗੱਲਾਂ ਆਖੀਆਂ ਸਨ। ਸਪਸ਼ਟ ਸੀ ਕਿ ਜ਼ੁਰਬੀਨ ਚਾਦਰ ਨਾਲੋਂ ਵਧ ਪੈਰ ਪਸਾਰ ਰਿਹਾ ਸੀ।

ਅੱਜ ਉਹ ਉਸ ਥਾਂ ਟਹਿਲਦਾ ਫਿਰ ਰਿਹਾ ਸੀ ਜਿਥੇ ਮੁਖ ਉਪਜ-ਰੇਖਾ ਦਾ ਕੰਮ ਹੋ ਰਿਹਾ ਸੀ। ਉਹ ਹਰ ਥਾਂ ਰੁਕਦਾ ਤੇ ਚੀਜ਼ਾਂ ਨੂੰ ਦੇਖਦਾ। ਇੰਜ ਕਰਨ ਵਾਲਾ ਉਹ ਇਕੱਲਾ ਹੀ ਥੋੜਾ ਸੀ। ਸ਼ਿੱਪਯਾਰਡ ਦਾ ਹਰ ਬੰਦਾ ਕਦੀ ਨਾ ਕਦੀ ਇਥੇ ਕੰਮ ਦੇਖਣ ਲਈ ਜ਼ਰੂਰ ਆਇਆ ਸੀ। ਉਹ ਬੜੇ ਰੌਣਕੀ ਮੂਡ ਵਿਚ ਸੀ। ਇਤਨੇ ਵਿਚ ਕਿਧਰੋਂ ਪ੍ਰਸਿੱਧ ਐਨਤੋਨ ਜ਼ੁਰਬੀਨ ਆ ਗਿਆ। ਉਕ ਨੇ ਸਕੋਬੇਲੇਵ ਨੂੰ ਦੁਆ ਸਲਾਮ ਕਰਨ ਦੀ ਥਾਂ ਅਚਾਨਕ ਪੁੱਛਿਆ :

"ਜ਼ਰਾ ਮੈਨੂੰ ਦਸ, ਕਾਮਰੇਡ ਸਕੋਬੇਲੇਵ, ਤੂੰ ਕੰਮ ਕਿਥੇ ਕਰਦਾ ਹੈਂ, ਤੇ ਕੀ ਕਰਦਾ ਹੈਂ, ਕਿਵੇਂ ਕਰਦਾ ਹੈਂ ?"

"ਮੇਰਾ ਖ਼ਿਆਲ ਹੈ, ਤੁਹਾਨੂੰ ਪਤਾ ਹੈ, ਐਨਤੋਨ ਇਲਿਚ !"

"ਮੈਨੂੰ ਕੁਝ ਪਤਾ ਨਹੀਂ। ਮੈਂ ਸਿਰਫ਼ ਇਹ ਦੇਖਦਾ ਹਾਂ ਕਿ ਤੂੰ ਹਮੇਸ਼ਾ ਸ਼ਿੱਪਯਾਰਡ ਵਿਚ ਸੈਰ ਸਪਾਟੇ ਕਰਦਾ ਰਹਿੰਦਾ ਹੈਂ — ਜਿਵੇਂ ਮੇਲੇ ਆਇਆ ਹੋਵੇਂ ! ਹੁਣ ਕੰਮ ਕਰਨ ਦਾ ਵਕਤ ਹੈ। ਜੇ ਸੈਰਾਂ ਕਰਨੀਆਂ ਹਨ ਤਾਂ ਛੁਟੀ ਤੋਂ ਪਿੱਛੋਂ ਕਰੀਂ। ਤੂੰ

ਇਕ ਤਰ੍ਹਾਂ — ਰਤਾ ਬਚੀਂ !"

ਸਕੋਬੇਲੇਵ ਲੜਖੜਾਉਂਦਾ ਹੋਇਆ ਇਕ ਪਾਸੇ ਹਟ ਗਿਆ । ਇਕ ਭਾਰੀ ਕਰੇਨ ਦੀ ਕੁੰਡੀ ਸਿੱਧੀ ਉਸ ਵਲ ਆ ਰਹੀ ਸੀ । "ਦੇਖਿਆ ਕਿਤਨਾ ਖ਼ਤਰਨਾਕ ਹੈ, ਵਿਹਲੇ ਫਿਰਨਾ । ਹੁਣੇ ਜ਼ਖ਼ਮੀ ਹੋ ਜਾਣਾ ਸੀ ਤੂੰ ।

"ਪਰ ਮੇਰੇ ਕੋਲ ਬਥੇਰਾ ਕੰਮ ਹੈ ਕਰਨ ਲਈ ।"

"ਕਿਥੇ ? ਜਾਣਕਾਰੀ ਵਿਭਾਗ ਵਿਚ ਜਾਂ ਇਥੇ ਬਰਿਜ ਵਿਚ ? ਤਿੱਤਲੀਆਂ ਫੜਦਾ ਫਿਰਦੇ ਇਥੇ ?"

"ਐਨਤੋਨ ਇਲਿਚ, ਤੁਸੀਂ ਇਹ ਚੰਗੀ ਗੱਲ ਨਹੀਂ ਕਰ ਰਹੇ । ਹਾਲਾਤ ਦੀ ਗੱਲ ਹੈ । ਮੈਨੂੰ ਜਾਣਕਾਰੀ ਵਿਭਾਗ ਵਿਚ ਮੇਰੀ ਇੱਛਾ ਤੋਂ ਉਲਟ ਭੇਜਿਆ ਗਿਆ ਹੈ ।"

"ਜੇ ਬੰਦੇ ਵਿਚ ਅਸਲੀ ਇੱਛਾ ਹੋਵੇ, ਤਾਂ ਜਿਹੜਾ ਕੰਮ ਉਹ ਚਾਹੇ ਮਿਲਣਾ ਆਵੱਸ਼ਕ ਹੈ । ਜਾ, ਜਾ ਕੇ ਕੰਮ ਕਰ । ਐਵੇਂ ਜੇਬਾਂ ਵਿਚ ਹੱਥ ਪਾਈ ਨਾ ਫਿਰਦਾ ਰਹਿ । "ਬਚ ਜਾਵੀਂ ਓਏ......"

ਐਤਕਾਂ ਕਰੇਨ ਦੀ ਖ਼ਾਲੀ ਕੁੰਡੀ ਹੀ ਨਹੀਂ ਸਗੋਂ ਬਹੁਤ ਭਾਰੀ ਬੋਝ ਉਸ ਦੇ ਸਿਰ ਉਤੇ ਲਟਕ ਰਿਹਾ ਸੀ । ਉਹ ਕਾਹਲੀ ਨਾਲ ਉਥੋਂ ਚਲਾ ਗਿਆ ।

ਸਕੋਬੇਲੇਵ ਪਿੱਛੋਂ ਵਿਸ ਘੋਲਦਾ ਰਿਹਾ ਸੀ ।

ਉਸ ਸ਼ਾਮ ਉਹ ਰਤਾ ਸਵਖਤੇ ਹੀ ਸ਼ਹਿਰ ਵਲ ਤੁਰ ਗਿਆ ਸੀ । ਅਤੇ ਸਾਰੇ ਰਾਹ ਸੇਹਲੀਆਂ ਉਤੇ ਟੋਪੀ ਕਰੀਂ, ਖੂੰਡੀ ਘੁਮਾਉਂਦਾ, ਲਟਬੌਰਿਆਂ ਵਾਂਗ ਤੁਰਦਾ ਰਿਹਾ ਤੇ ਅਖ਼ੀਰ ਇਸ ਬੈਂਚ ਉਤੇ ਆਣ ਬੈਠਿਆ ਸੀ ।

ਬੈਠੇ ਬੈਠੇ ਉਸ ਨੇ ਆਲੇ ਦੁਆਲੇ ਰਾਹ ਤੱਕਣਾ ਸ਼ੁਰੂ ਕੀਤਾ ਤਾਂ ਉਸ ਨੂੰ ਕਲੱਬ ਦਾ
ਸਾਬਕ ਮੈਨੇਜਰ ਵੇਲੀਆਮਿਨ ਸਿਮਿਯੋਨੋਵਿਚ ਨਜ਼ਰ ਆਇਆ । ਉਹ ਹੁਣੇ ਟਰਾਲੀ ਬਸ
ਤੋਂ ਉਤਰਿਆ ਸੀ ਅਤੇ ਹੌਲੀ ਹੌਲੀ ਚੋਕ ਵਿਚੋਂ ਦੀ ਲੰਘ ਰਿਹਾ ਸੀ । ਉਸ ਨੇ ਸਟੇਸ਼ਨ
ਦੀ ਘੜੀ ਵਲ ਨਜ਼ਰ ਮਾਰੀ । ਇਕ ਹੱਥ ਵਿਚ ਭਾਰੀ ਸੂਟਕੇਸ ਤੇ ਦੂਜੇ ਵਿਚ ਓਵਰਕੋਟ
ਤੇ ਰੇਨਕੋਟ । ਸੂਰਜ ਹਾਲੀਂ ਡੁੱਬਿਆ ਨਹੀਂ ਸੀ ਤੇ ਸਿਮਿਯੋਨੋਵਿਚ ਦੀ ਐਨਕ ਇਸ
ਤਰ੍ਹਾਂ ਚਮਕ ਰਹੀ ਸੀ ਜਿਵੇਂ ਰੂੜੀ ਉਤੇ ਕੱਚ ਦਾ ਟੁਕੜਾ ਪਿਆ ਚਿਲਕੋਰਾਂ ਮਾਰਦਾ ਹੈ ।
ਸਕੋਬੇਲੇਵ ਦੀ ਰਾਏ ਵਿਚ ਵੇਨੀਆਮਿਲ ਸਿਮਿਯੋਨੇਵਿਚ ਭੈੜਾ ਬੰਦਾ ਨਹੀਂ ਸੀ ।
ਉਹ ਸ਼ਰਾਬ ਨਹੀਂ ਸੀ ਪੀਂਦਾ । ਕਈ ਵਾਰੀ ਉਹ ਦੋਵੇਂ ਇਕ ਦੂਜੇ ਨਾਲ ਝੂਠ ਬੋਲਦੇ
ਰਹਿੰਦੇ, ਪਰ ਕਦੀ ਕਿਸੇ ਨੇ ਦੂਜੇ ਦੇ ਝੂਠ ਵਲ ਸੰਕੇਤ ਨਹੀਂ ਸੀ ਕੀਤਾ ।
ਸਕੋਬੇਲੇਵ ਨੇ ਉਸ ਨੂੰ ਆਵਾਜ਼ ਮਾਰੀ । ਜਿਵੇਂ ਸਿਮਿਯੋਨੋਵਿਚ ਇਕ ਦਮ ਠਠੰਬਰ
ਗਿਆ ਹੋਵੇ । ਪਰ ਜਦੋਂ ਉਸ ਦੇਖਿਆ ਕਿ ਕੌਣ ਬੁਲਾ ਰਿਹਾ ਸੀ, ਤਾਂ ਉਸ ਉੱਚੀ
ਸਾਰੀ ਕਿਹਾ :

"ਸ਼ੁਭ ਤਰਕਾਲਾਂ, ਯੇਵਸੇਈ ਕੌਂਸਤਾਂਤਿਨੋਵਿਚ ! ਇਧਰ ਕਿਵੇਂ ਆਇਆ ?"

"ਬਸ ਐਵੇਂ ਸੈਰ ਕਰਨ," ਸਕੋਬੇਲੇਵ ਨੇ ਉੱਤਰ ਦਿਤਾ : "ਅਤੇ ਤੂੰ ?"

ਵੇਨੀਆਮਿਨ ਸਿਮਿਯੋਨੋਵਿਚ ਨੇ ਫਿਰ ਘੜੀ ਵਲ ਤੱਕਿਆ।

"ਮੈਂ ਰਤਾ ਜਲਦੀ ਆ ਗਿਆ ਹਾਂ। ਗੱਡੀ ਆਉਣ ਵਿਚ ਤਾਂ ਹਾਲੀ ਵੀਹ ਮਿੰਟ ਬਾਕੀ ਨੇ। ਕੋਈ ਗੱਲ। ਹਾਲੀਂ, ਬੈਠਣ ਜੋਗਾ ਸਮਾਂ ਹੈ।"

ਉਹ ਉਸ ਬੰਦੇ ਵਾਂਗ ਖ਼ੁਸ਼ ਸੀ, ਜੋ ਹੁਣੇ ਹੁਣੇ ਜੇਲ ਵਿਚੋਂ ਰਿਹਾਈ ਪਾ ਕੇ ਆਇਆ ਹੋਵੇ। ਅਤੇ ਨਾਲ ਹੀ ਉਸ ਦੇ ਚਿਹਰੇ ਉਤੇ ਇਕ ਭੈਅ ਦਾ ਪਰਛਾਵਾਂ ਵੀ ਸੀ, ਜਿਵੇਂ ਹਾਲੀਂ ਵੀ ਉਹ ਖ਼ਤਰੇ ਤੋਂ ਬਾਹਰ ਨਾ ਹੋਵੇ।

"ਕਿਸੇ ਸਰਕਾਰੀ ਕੰਮ ਚਲਿਆ ਹੈਂ ?" ਸਕੋਬੇਲੇਵ ਨੇ ਪੁੱਛਿਆ।

"ਕੰਮ ਕਿਹੜੇ ? ਮੈਨੂੰ ਕੌਣ ਭੇਜਦਾ ਹੈ ਬਾਹਰ ! ਮੈਂ ਬੇਰੁਜ਼ਗਾਰ ਹਾਂ। ਸ਼ਾਇਦ ਸਾਰੇ ਰੂਸ ਵਿਚੋਂ ਮੈਂ ਇਕੱਲਾ ਹੀ ਬੰਦਾ ਹਾਂ, ਜਿਸ ਕੋਲ ਕੋਈ ਕੰਮ ਨਹੀਂ। ਪਰ ਮੇਰੇ ਲਾਇਕ ਕੋਈ ਪਦਵੀ ਵੀ ਤਾਂ ਨਹੀਂ। ਅਗਲੇ ਨਹੀਂ ਸਮਝ ਸਕਦੇ ਕਿ ਕਲਾਤਮਕ ਸਚਾਈ ਅਸਲੀਅਤ ਨਾਲੋਂ ਕਿਤੇ ਉੱਚੀ ਤੇ ਸੁਚੀ ਹੁੰਦੀ ਹੈ। ਸਾਲੇ ਪ੍ਰਾਂਤਕ ਬੰਦੇ !"

ਸਕੋਬੇਲੇਵ ਨੇ ਇਉਂ ਸਿਰ ਹਿਲਾਇਆ, ਜਿਵੇਂ ਉਸ ਦੀ ਕਲਾਤਮਕ ਸੱਚਾਈ ਨੂੰ ਸਮਝ ਗਿਆ ਹੋਵੇ। ਪਰ ਉਹ ਵੇਨੀਆਮਿਨ ਸਿਮਿਯੋਨੋਵਿਚ ਵਾਂਗ ਘਟੀਆਂ ਗੱਲਾਂ ਕਰਨ ਦਾ ਆਦੀ ਨਹੀਂ ਸੀ।

"ਹੁਣ ਤੂੰ ਕਿਧਰ ਚਲਿਆ ਹੈਂ ?" ਉਸ ਪੁੱਛਿਆ।

"ਜਿਧਰ ਕਿਸਮਤ ਲੈ ਜਾਵੇ," ਹੁਣ ਵੇਸਿਆਮਿਨ ਸਿਮਿਯੋਨੋਵਿਚ ਤੀਜੀ ਵਾਰੀ ਘੜੀ ਵਲ ਦੇਖਣ ਲੱਗਾ ਸੀ। ਸਪੱਸ਼ਟ ਸੀ ਕਿ ਉਹ ਲਾਦਾ ਦੇ ਇਹਨਾਂ "ਪ੍ਰਾਂਤਕ ਬੰਦਿਆਂ," ਪਾਸੋਂ ਛੇਤੀ ਤੋਂ ਛੇਤੀ ਕਿਧਰੇ ਹੋਰ ਚਲਾ ਜਾਣਾ ਚਾਹੁੰਦਾ ਸੀ।

"ਜਾ ਪਹਿਲਾਂ ਜਾ ਕੇ ਟਿਕਟ ਖ਼ਰੀਦ ਲੈ। ਟਿਕਟ-ਘਰ ਬੰਦ ਹੀ ਹੋਣ ਵਾਲਾ ਹੈ।"

"ਮੈਂ ਪਰਸੋਂ ਹੀ ਟਿਕਟ ਤਾਂ ਖ਼ਰੀਦ ਲਈ ਸੀ, ਸ਼ਹਿਰ ਵਾਲੇ ਟਿਕਟ-ਘਰ ਤੋਂ।" ਉਸ ਨੇ ਖ਼ੁਸ਼ੀ ਨਾਲ ਉੱਤਰ ਦਿਤਾ।

"ਤੇ ਤੇਰਾ ਟੱਬਰ ? ਪਿਛੋਂ ਲੈ ਕੇ ਜਾਵੇਂਗਾ ਉਹਨਾਂ ਨੂੰ ?" ਸਕੋਬੇਲੇਵ ਨੇ ਉਤਸੁਕਤਾ ਨਾਲ ਪੁੱਛਿਆ।

"ਇਹੀ ਟੱਬਰ ਬੜਾ ਗੁੰਝਲਦਾਰ ਕੰਮ ਹੈ, ਯੇਵਸੇਈ ਕੌਂਸਤਾਂਤਿਨੋਵਿਚ। ਮੇਰਾ ਖ਼ਿਆਲ ਹੈ ਤੂੰ ਸਮਝ ਗਿਆ ਹੋਵੇਂਗਾ। ਮੇਰੀ ਸੱਸ ਬੜੀ ਸਾਂਸਕ੍ਰਿਤਕ ਹੈ, ਅਧਿਆਪਕ ਤੇ ਹੋਰ ਕਈ ਕੁਝ, ਪਰ ਉਹ ਹੈ ਬੜੀ ਜਰਵਾਣੀ।"

"ਮੈਂ ਤੇਰੀ ਸੱਸ ਦੀ ਗੱਲ ਨਹੀਂ ਕਰ ਰਿਹਾ। ਮੇਰਾ ਮਤਲਬ ਹੈ — ਕੇਤਿਯਾ।

ਉਹ ਤਾਂ......ਉਸ ਨੂੰ ਬੱਚਾ ਹੋਣ ਵਾਲਾ ਹੈ।"

"ਇਹ ਤਾਂ ਸਾਰਾ ਝਗੜਾ ਹੈ!" ਸਿਮਿਯੋਨੋਵਿਚ ਨੇ ਉਸ ਤਰ੍ਹਾਂ ਕਿਹਾ, ਜਿਵੇਂ ਸਾਰੇ ਲਾਦਾ ਵਿਚੋਂ ਸਕੋਬੇਲੇਵ ਇਕੋ ਤਾਂ ਬੰਦਾ ਸੀ, ਜਿਹੜਾ ਉਸ ਦਾ ਸਹੀ ਹਮਦਰਦ ਹੋਵੇ ਤੇ ਉਸ ਨੂੰ ਸਮਝਦਾ ਹੋਵੇ। "ਇਹੋ ਤਾਂ ਸਾਰਾ ਪੰਗਾ ਹੈ! ਮੈਂ ਉਸ ਨੂੰ ਕਿਹਾ ਕਿ ਇਸ ਦਾ ਕੋਈ ਉਪਾਏ ਕਰ ਲੈ। ਉਸ ਨੇ ਸਾਫ਼ ਨਾਂਹ ਕਰ ਦਿਤੀ। ਤੇ ਮੈਂ ਹੁਣ ੪੦ ਵਰ੍ਹਿਆਂ ਦਾ ਹਾਂ। ੪੦ ਸਾਲ ਦੀ ਉਮਰ ਵਿਚ ਇਹਨਾਂ ਬੱਚਾ ਖ਼ਾਨਿਆਂ ਦਾ ਚੀਕ-ਚਿਹਾੜਾ ਤੇ ਗੰਦ ਕੋਈ ਮਜ਼ਾਕ ਨਾਲੀ ਗੱਲ ਨਹੀਂ। ਬੰਦਾ ਭੁੰਜੇ ਲੱਥ ਜਾਂਦਾ ਹੈ।"

"ਪਰ ਕੇਤਿਯਾ ਦਾ ਕੀ ਹੋਵੇਗਾ?" ਸਕੋਬੇਲੇਵ ਨੇ ਫਿਰ ਪੁੱਛਿਆ। ਉਸ ਦੇ ਚਿਤ ਵਿਚ ਕੋਈ ਧੁੜਕੂ ਸੀ, ਜਿਸ ਦੀ ਉਸ ਨੂੰ ਸਮਝ ਨਹੀਂ ਸੀ ਆ ਰਹੀ।

"ਜੋ ਆਮ ਹੁੰਦਾ ਹੈ," ਵੇਨੀਆਮਿਨ ਸਿਮਿਯੋਨੋਵਿਚ ਨੇ ਆਪਣੇ ਮੋਢੇ ਸੁਕੇੜੇ। ਮੈਂ ਉਸ ਨੂੰ ਪੈਸੇ ਭੇਜ ਦਿਆਂਗਾ। ਮੈਂ ਈਮਾਨਦਾਰ ਬੰਦਾ ਹਾਂ। ਬਸ ਇਤਨਾ ਕੁਝ ਹੀ ਮੈਂ ਕਰ ਸਕਦਾ ਹਾਂ। ਅਤੇ ਜੋ ਮੈਂ ਨਹੀਂ ਕਰ ਸਕਦਾ......" ਉਸ ਨੇ ਆਪਣੀਆਂ ਬਾਹਾਂ ਫੈਲਾ ਕੇ ਅਭਿਨਯ ਕੀਤਾ।

ਸਕੋਬੇਲੇਵ ਨੂੰ ਸਪੱਸ਼ਟ ਪਤਾ ਲੱਗ ਗਿਆ ਸੀ ਕਿ ਸਿਮਿਯੋਨੋਵਿਚ ਕੇਤਿਯਾ ਨੂੰ ਬਿਨਾਂ ਦੱਸਿਆਂ ਜਾ ਰਿਹਾ ਸੀ। ਇਸੇ ਕਰ ਕੇ ਹੀ ਉਹ ਇਤਨੀ ਜਲਦੀ ਸਟੇਸ਼ਨ ਉਤੇ ਆ ਗਿਆ ਸੀ ਤੇ ਘੜੀ-ਮੁੜੀ ਘੰਟੇ ਵਲ ਦੇਖਦਾ ਸੀ। ਇਸੇ ਕਰ ਕੇ ਹੀ ਉਹ ਹੈਰਾਨ ਹੋ ਰਿਹਾ ਸੀ ਕਿ ਕੇਤਿਯਾ ਉਸ ਨੂੰ ਵਿਦਾ ਕਰਨ ਨਹੀਂ ਸੀ ਆਈ। ਉਹ ਕੇਤਿਯਾ ਨੂੰ ਚੰਗੀ ਤਰ੍ਹਾਂ ਜਾਣਦਾ ਸੀ — ਉਸ ਸੰਗਾਊ ਜਿਹੀ ਡਰਾਫ਼ਟਸਵੂਮੈਨ ਨੂੰ, ਜੋ ਆਪਣੀਆਂ ਗੁਲਾਬੀ ਗੱਲ੍ਹਾਂ ਕਾਰਨ ਦੇਖਣ ਵਿਚ ਇਤਨੀ ਮਨ-ਮੋਹਣੀ ਲੱਗਦੀ ਸੀ।

"ਇੰਜ ਨਹੀਂ ਚਲੇਗਾ," ਉਸ ਸਾਵਧਾਨੀ ਨਾਲ ਕਿਹਾ। "ਨਹੀਂ, ਸਿਮਿਯੋਨੋਵਿਚ, ਮੈਨੂੰ ਇਉਂ ਨਹੀਂ ਕਰਨਾ ਚਾਹੀਦਾ। ਤੂੰ ਕੁੜੀ ਦੀ ਜ਼ਿੰਦਗੀ ਬਰਬਾਦ ਕਰ ਦੇਵੇਂਗਾ।"

"ਤੇ ਫਿਰ ਮੈਂ ਕੀ ਕਰਾਂ? ਕੁੜੀ ਦੀ ਥਾਂ ਆਪਣੀ ਜ਼ਿੰਦਗੀ ਬਰਬਾਦ ਕਰ ਲਵਾਂ?"

"ਇਹ ਗੱਲ ਪਹਿਲਾਂ ਸੋਚਣੀ ਸੀ।"

"ਪਹਿਲਾਂ? ਅਜਿਹੀਆਂ ਗੱਲਾਂ ਪਹਿਲਾਂ ਕੌਣ ਸੋਚਦਾ ਹੈ? ਇਹ ਜ਼ਿੰਦਗੀ ਹੈ, ਜ਼ਿੰਦਗੀ ਮੇਰੇ ਦੋਸਤ! ਇਹ ਫੁੱਲਾਂ ਦੀ ਸੇਜ ਨਹੀਂ। ਇਥੇ ਕੰਡੇ ਵੀ ਬਥੇਰੇ ਹਨ।"

"ਫਿਰ ਖ਼ੁਦ ਹੀ ਕੰਡਿਆਂ ਉਤੇ ਸੌਂ।"

"ਕੀ ਮਤਲਬ?"

"ਮਤਲਬ ਇਹ ਕਿ ਤੈਨੂੰ ਵਾਪਸ ਜਾਣਾ ਪਵੇਗਾ," ਸਕੋਬੇਲੇਵ ਨੇ ਗ਼ੁੱਸੇ ਭਰੀ ਸੰਜੀਦਗੀ ਨਾਲ ਕਿਹਾ। "ਤੈਨੂੰ ਚਲਣਾ ਪਵੇਗਾ ਵਾਪਸ!" ਉਸ ਨੇ ਦੰਦ ਪੀਹ ਕੇ ਦੁਹਰਾਇਆ।

"ਤੂੰ ਇਹ ਕਿਹੜਾ ਆਚਰਣਵਾਦੀ ਬਣਿਆ ਫਿਰਦਾ ਹੈਂ, ਸਕੋਬੇਲੇਵ । ਤੂੰ ਰੁਮਾਂਸਵਾਦੀ ਹੈਂ । ਮੈਂ ਵੀ ਕਦੀ ਰੁਮਾਂਸਵਾਦੀ ਹੁੰਦੀ ਸਾਂ । ਪਰ ਜ਼ਿੰਦਗੀ ਇਕ ਅਜਿਹੀ ਚੱਕੀ ਹੈ, ਜੋ ਸਭ ਨੂੰ ਪੀਹ ਸੁੱਟਦੀ ਹੈ ਤੇ ਸਾਰਿਆਂ ਨੂੰ ਇਕੋ ਜਿਹਾ ਬਣਾ ਛਡਦੀ ਹੈ ।"

ਸਕੋਬੇਲੇਵ ਦਾ ਚਿਹਰਾ ਦਗਣ ਲੱਗਾ ।

"ਉਏ ਭਗੋੜਿਆ !" ਉਹ ਚੀਕਿਆ । "ਅਸੀਂ ਦੇਖਾਂਗੇ ਹੁਣੇ — ਚਲਦਾ ਹੈਂ ਵਾਪਸ ਕਿ ਨਹੀਂ ?......ਕਿ ਬੁਲਾਵਾਂ ਮਲੇਸ਼ੀਆ ਸਾਰਜੈਂਟ ਨੂੰ ?"

'ਬੁਲਾ ਲੈ । ਮੈਂ ਕਿਸੇ ਦੀ ਚੋਰੀ ਤਾਂ ਨਹੀਂ ਕਰ ਕੇ ਨੱਸ ਚਲਿਆ ।"

ਵੇਨੀਆਮਿਨ ਸਿਮਿਯੋਨੋਵਿਚ ਨੇ ਆਪਣਾ ਸੂਟ ਕੇਸ ਚੁੱਕਿਆ ਤੇ ਪਿਛੇ ਦੇਖੇ ਬਿਨਾਂ ਤੁਰ ਪਿਆ । ਇਹ ਸੂਟਕੇਸ ਹੀ ਉਸ ਦੀ ਜ਼ਿੰਦਗੀ ਦੇ ਚਾਲ੍ਹੀ ਵਰ੍ਹਿਆਂ ਦੀ ਸਾਰੀ ਜਾਇਦਾਦ ਸੀ । ਗੱਡੀ ਆਉਣ ਵਿਚ ੧੫ ਮਿੰਟ ਰਹਿ ਗਏ ਸਨ ।

ਸਕੋਬੇਲੇਵ ਨੇ ਉਹਦਾ ਪਿੱਛਾ ਕੀਤਾ ।

"ਇਹ ਜ਼ਲਾਲਤ ਹੈ ! ਵਾਪਸ ਚਲ ! ਮੈਂ ਤੈਨੂੰ ਆਖ਼ਰੀ ਵਾਰੀ ਆਖ ਰਿਹਾ ਹਾਂ ।"

ਵੇਨੀਆਮਿਨ ਸਿਮਿਯੋਨੋਵਿਚ ਨੇ ਕੋਈ ਪ੍ਰਵਾਹ ਨਾ ਕੀਤੀ । ਇਹ ਬੜੀ ਬੇਇਜ਼ਤੀ ਵਾਲੀ ਗੱਲ ਸੀ । ਸਕੋਬੇਲੇਵ ਨੂੰ ਸਮਝ ਨਹੀਂ ਸੀ ਆ ਰਹੀ, ਕੀ ਕਰੇ ।

ਇਤਨੇ ਵਿਚ ਗੱਡੀ ਆ ਗਈ । ਇਕ ਮੂਹਰੇ ਤੇ ਦੂਜਾ ਉਸ ਦੇ ਪਿੱਛੇ । ਉਹ ਪਲੇਟ ਫ਼ਾਰਮ ਉਤੇ ਪਹੁੰਚੇ । ਸਿਮਿਯੋਨੋਵਿਚ ਗੱਡੀ ਵਿਚ ਜਾ ਚੜ੍ਹਿਆ । ਅਗਲੇ ਪਲ ਉਸ ਨੇ ਖਿੜਕੀ ਤੋਂ ਬਾਹਰ ਮੂੰਹ ਕਢਿਆ ।

"ਪਹਿਲਾਂ ਜ਼ਿੰਦਗੀ ਬਾਰੇ ਕੁਝ ਸਿੱਖ ਲੈ, ਫੇਰ ਲੋਕਾਂ ਨੂੰ ਆਚਰਣ ਦਾ ਪਾਠ ਪੜ੍ਹਾਈਂ," ਉਸ ਨੇ ਖਿੜਕੀ ਦੇ ਫ਼ਰੇਮ ਉਤੇ ਕੂਹਣੀ ਟਿਕਾ ਕੇ ਕਿਹਾ ।

"ਸ਼ਾਇਦ ਮੈਂ ਤੈਨੂੰ ਪੜ੍ਹਾ ਸਕਦਾ ਹਾਂ ।" ਸਕੋਬੇਲੇਵ ਨੇ ਲੋਹਾ-ਲਾਖਾ ਹੋ ਕੇ ਉੱਤਰ ਦਿਤਾ । ਅਤੇ ਉਸ ਨੇ ਇਤਨੀ ਜ਼ੋਰ ਦੀ ਵੱਟ ਕੇ ਵੇਨੀਆਮਿਨ ਸਿਮਿਯੋਨੋਵਿਚ ਦੇ ਮੂੰਹ ਉਤੇ ਥੱਪੜ ਮਾਰਿਆ ਕਿ ਪੰਜੇ ਉਂਗਲਾਂ ਛਪ ਗਈਆਂ ।

ਸਾਰੇ ਡੱਬੇ ਵਿਚ ਰੌਲਾ ਪੈ ਗਿਆ । ਰੇਲਵੇ ਪੁਲਿਸ ਦਾ ਇਕ ਸਾਰਜੈਂਟ ਉਥੇ ਆ ਪੁਜਾ ।

"ਨਾਗ੍ਰਿਕ ! ਕੀ ਤੁਸਾਂ ਯਾਤਰੀ ਨੂੰ ਮਾਰਿਆ ਹੈ ?"

"ਆਹੋ !" ਸਕੋਬੇਲੇਵ ਖ਼ੁਸ਼ੀ ਨਾਲ ਚੀਕਿਆ । "ਹਾਂ, ਮੈਂ ਮਾਰਿਆ ਹੈ, ਕਾਮਰੇਡ ਸਾਰਜੈਂਟ," ਜੋਸ਼ ਨਾਲ ਕੰਬਦੇ ਹੋਏ ਉਹ ਜੁੜੀ ਹੋਈ ਭੀੜ ਨੂੰ ਉਸ ਦੀ ਕਰਤੂਤ ਦੱਸਣ ਲੱਗਾ ।

"ਮੈਨੂੰ ਰਿਪੋਰਟ ਲਿਖਣੀ ਪਵੇਗੀ । ਜ਼ਖ਼ਮੀ ਪਾਰਟੀ ਕਿਥੇ ਹੈ?"

"ਉਹ ਬਾਹਰ ਨਹੀਂ ਆਵੇਗਾ ! ਤੇਰੀ ਜ਼ਖ਼ਮੀ ਪਾਰਟੀ !" ਸਕੋਬੇਲੇਵ ਹੱਸਿਆ ।

"ਉਹ ਬਾਹਰ ਨਹੀਂ ਆਵੇਗਾ !"

ਸਾਰਜੈਂਟ ਦਾ ਖ਼ਿਆਲ ਸੀ ਕਿ ਗ਼ੁੱਸੇ ਨਾਲ ਲਾਲ ਹੋਇਆ ਯਾਤਰੀ ਬਾਹਰ ਆਵੇਗਾ । ਪਰ ਕੋਈ ਨਾ ਆਇਆ ।

"ਮੈਂ ਦਸਿਆ ਹੈ, ਉਹ ਨਹੀਂ ਆਵੇਗਾ । ਉਹ ਬੈਠਾ ਹੈ ਖੂੰਜੇ ਵਿਚ ਵੜਿਆ । ਲਿਆਉ ਧੂਹ ਕੇ ਬਾਹਰ ਉਸ ਨੂੰ !" ਸਕੋਬੇਲੇਵ ਪੱਬਾਂ ਪਰਨੇ ਖਿੜਕੀ ਕੋਲ ਖਲੋਤਾ ਅੰਦਰ ਝਾਕ ਰਿਹਾ ਸੀ।

ਅਖ਼ੀਰ ਸਾਰਜੈਂਟ ਡੱਬੇ ਦੇ ਅੰਦਰ ਗਿਆ ।

"ਦੇਖਦੇ ਨਹੀਂ, ਉਹ ਪਾਗਲ ਹੈ ?" ਵੇਨੀਆਮਿਨ ਸਿਮਿਯੋਨੋਵਿਚ ਨੇ ਦਲੀਲ ਦਿਤੀ। "ਪਾਗਲਾਂ ਦੀ ਥਾਂ ਪਾਗਲਖ਼ਾਨੇ ਵਿਚ ਹੈ । ਗੱਡੀ ਤੁਰਨ ਵਾਲੀ ਹੈ, ਮੈਂ ਬਾਹਰ ਨਹੀਂ ਆਵਾਂਗਾ । ਨਹੀਂ, ਮੈਂ ਕੋਈ ਰਿਪੋਰਟ ਨਹੀਂ ਲਿਖਵਾਉਣੀ ਚਾਹੁੰਦਾ ।"

ਉਸ ਨੂੰ ਇਸ ਥਾਂ ਤੋਂ ਇਤਨੀ ਨਫ਼ਰਤ ਸੀ ਕਿ ਇਕ ਪਲ ਵੀ ਇਥੇ ਰੁਕਣਾ ਨਹੀਂ ਸੀ ਚਾਹੁੰਦਾ ।

ਸਟੇਸ਼ਨ ਦੇ ਮਲੇਸ਼ੀਆ ਵਿਭਾਗ ਵਿਚ ਰਿਪੋਰਟ ਲਿਖ ਲਈ ਗਈ । ਕਾਨੂੰਨ ਦੀ ਨਿਗਾਹ ਵਿਚ ਕਸੂਰਵਾਰ ਸਕੋਬੇਲੇਵ ਸੀ, ਜਿਸ ਨੇ ਕਾਨੂੰਨ ਆਪਣੇ ਹੱਥ ਵਿਚ ਲਿਆ ਸੀ । ਉਸ ਨੇ ਇਥੋਂ ਤੀਕ ਕਿਹਾ : "ਜੇ ਉਹ ਬਦਮਾਸ਼ ਤਿੰਨ ਰੂਬਲ ਚੋਰੀ ਕਰ ਲੈਂਦਾ ਤਾਂ ਤੁਸਾਂ ਉਸ ਨੂੰ ਫੜਨਾ ਨਹੀਂ ਸੀ ? ਅਤੇ ਹੁਣ ਉਹ ਇਕ ਕੁੜੀ ਦੀ ਜ਼ਿੰਦਗੀ ਚੁਰਾ ਕੇ ਜਾ ਰਿਹਾ ਹੈ, ਉਸ ਦੀ ਜਵਾਨੀ......"

ਘੰਟੇ ਪਿਛੋਂ ਉਹ ਫੇਰ ਬਾਜ਼ਾਰ ਵਿਚ ਤੁਰਿਆ ਜਾ ਰਿਹਾ ਸੀ । ਪਰ ਹੁਣ ਟੋਪੀ ਠੀਕ ਤਰ੍ਹਾਂ ਸਿਰ ਉਤੇ ਲਈ ਹੋਈ, ਖੂੰਡੀ ਨੂੰ ਸ਼ਾਨ ਨਾਲ ਟਿਕਾਉਂਦਾ ਹੋਇਆ । ਉਸ ਦੀ ਤੋਰ ਵਿਚ ਇਕ ਜੇਤੂ ਬੰਦੇ ਵਾਲਾ ਸਵੈ-ਮਾਣ ਸੀ । "ਸ਼ਾਇਦ ਮੇਰੇ ਉਤੇ ਮੁਕੱਦਮਾ ਚਲੇ । ਫਿਰ ਹਰ ਕੋਈ ਦੇਖੇਗਾ ਕਿ ਸਕੋਬੇਲੇਵ ਨੇ ਕੀ ਮਰਦਾਨਗੀ ਕਰ ਦਿਖਾਈ ਸੀ !" ਹਾਂ, ਸਕੋਬੇਲੇਵ ਇਕ ਜ਼ਮੀਰ ਵਾਲਾ ਬੰਦਾ ਸੀ । ਉਸ ਨੂੰ ਮਨੁੱਖੀ ਫ਼ਰਜ਼ ਦਾ ਗਿਆਨ ਸੀ । ਜਦੋਂ ਐਨਤੋਨ ਜ਼ੁਰਬੀਨ ਇਹ ਦੇਖੇਗਾ ਤਾਂ ਸ਼ਾਇਦ ਉਸ ਨੂੰ ਆਪਣੇ ਸ਼ਬਦਾਂ ਦਾ ਅਫ਼ਸੋਸ ਹੋਵੇ — ਜੇਬਾਂ ਵਿਚ ਹੱਥ !

ਐਨਤੋਨ ਦੇ ਨਜ਼ਰੀਏ ਤੋਂ ਉਹਨਾਂ ਦੋਹਾਂ ਬੰਦਿਆਂ ਵਿਚ ਕਾਫ਼ੀ ਕੁਝ ਸਾਂਝਾ ਸੀ — ਸਕੋਬੇਲਵ ਤੇ ਵਨੀਆਮਿਨ ਵਿਚ । ਇਕ ਹੋਛੇਪਣ ਨਾਲ ਉਸ ਇਨਸਾਨ ਕੋਲੋਂ ਨੱਸਿਆ ਸੀ ਜਿਸ ਨੂੰ ਉਸ ਨੇ ਧੋਖਾ ਦਿਤਾ ਸੀ — ਦੂਜਾ ਹੋਛਾ ਨਹੀਂ ਸੀ, ਪਰ ਆਪਣੇ ਕੰਮ ਤੋਂ ਕੰਨੀ ਕਤਰਾਉਂਦਾ ਸੀ । ਉਹ ਹਰ ਕੋਈ ਵੀ ਕੰਮ ਕਰ ਸਕਦਾ ਸੀ, ਪਰ ਆਪਣੀ ਜ਼ਿਮੇਂਦਾਰੀ ਨਹੀਂ ਸੀ ਨਿਭਾ ਸਕਦਾ ।

ਇਸ ਖ਼ਿਆਲ ਨਾਲ ਸਕੋਬੇਲੇਵ ਨੂੰ ਦੁੱਖ ਹੋਇਆ । ਪਰ ਕੇਤਿਯਾ ਲਈ ਇਹ

ਕੁਰਬਾਨੀ ਕਰਨ ਪਿਛੋਂ ਉਹ ਆਪਣੇ ਆਪ ਨੂੰ ਅਸਲੀ ਮਰਦ ਸਮਝਣ ਲੱਗ ਪਿਆ ਸੀ।

ਸ਼ਿੱਪਯਾਰਡ ਦੇ ਸਾਹਮਣੇ ਜਾ ਕੇ ਸਕੋਬੇਲੇਵ ਬੜੀ ਫੁਰਤੀ ਨਾਲ ਟਰਾਲੀ ਬੱਸ ਵਿਚੋਂ ਬਾਹਰ ਕੁੱਦਿਆ। ਉਹ ਕੋਲੋਂ ਲੰਘਦੀ ਕਾਰ ਹੇਠਾਂ ਆਉਣ ਤੋਂ ਮਸਾਂ ਬਚਿਆ। ਕਾਰ ਦੀਆਂ ਬਰੇਕਾਂ ਲੱਗੀਆਂ। ਇਹ ਡਾਇਰੈਕਟਰ ਦੀ ZIS ਸੀ। ਕਾਰ ਦੀ ਖਿੜਕੀ ਵਿਚੋਂ ਬਾਬਾ ਮਾਤਵੇਈ ਦਾ ਸਿਰ ਬਾਹਰ ਨਿਕਲਿਆ।

"ਕੀ ਕਰ ਰਿਹਾ ਹੈਂ ਤੂੰ ? ਕਿਉਂ ? ਜ਼ਿੰਦਗੀ ਤੋਂ ਉਕਤਾ ਗਿਆ ਹੈਂ ? ਬਾਬਾ ਜੀ ਬੋਲੇ।

"ਨਹੀਂ, ਤਾਂ, ਮਾਤਵੇਈ ਦਹੋਫ਼ੀਯੇਵਿਚ। ਇਹ ਜ਼ਿੰਦਗੀ ਬੜੀ ਸੁਹਾਵਣੀ ਹੈ।"

"ਤੈਨੂੰ ਖ਼ੁਸ਼ੀ ਕਾਹਦੀ ਚੜ੍ਹੀ ਹੈ ? ਘੁੱਟ ਪੀ ਰੱਖੀ ਹੈ ? ਤੂੰ ਤਾਂ ਸ਼ਾਇਦ ਪੀਂਦਾ ਨਹੀਂ। ਕਦੀ ਪੀ ਕੇ ਦੇਖ ਇਕ ਗਲਾਸ। ਤੂੰ ਹੋਰ ਵੀ ਚਹਿਕ ਉਠੇਂਗਾ। ਹਾਲ ਦੀ ਘੜੀ ਰਾਹ ਖ਼ਾਲੀ ਕਰ। ਮੇਰੇ ਕੋਲ ਤੇਰੇ ਨਾਲ ਮਗਜ਼ ਮਾਰਨ ਦਾ ਸਮਾਂ ਨਹੀਂ......"

ਉਹ ਆਪਣੇ ਕਮਰੇ ਵਿਚ ਗਿਆ। ਤੇ ਕਾਫ਼ੀ ਚਿਰ ਟਹਿਲਦਾ ਰਿਹਾ। ਕਮਰੇ ਦੀ ਹਰ ਚੀਜ਼ ਉਸ ਨੂੰ ਬੁਰੀ ਲੱਗ ਰਹੀ ਸੀ — ਜ਼ਿੰਦਗੀ ਵਿਚ ਪਹਿਲੀ ਵਾਰ। ਛੱਤ ਉਤੇ ਇਕ ਮੱਕੜੀ ਪਿਛਲੀਆਂ ਗਰਮੀਆਂ ਦੀਆਂ ਮੱਖੀਆਂ ਜਾਲੇ ਵਿਚ ਸਾਂਭੀ ਬੈਠੀ ਸੀ, ਪਿਛਲੇ ੧੮ ਮਹੀਨਿਆਂ ਤੋਂ ਫ਼ਰਸ਼ ਉਤੇ ਪਾਲਿਸ਼ ਨਹੀਂ ਸੀ ਹੋਇਆ, ਖਿੜਕੀਆਂ ਪਰਦਿਆਂ ਤੋਂ ਬਿਨਾਂ ਸੁੰਞੀਆਂ ਸੁੰਞੀਆਂ ਸਨ, ਲੋਹੇ ਦਾ ਪਲੰਘ ਜੇਲ ਦੀਆਂ ਮੰਜੀਆਂ ਵਾਂਗ ਲਗ ਰਿਹਾ ਸੀ......ਉਸ ਨੂੰ ਹੁਣ ਡਾਇਰੈਕਟਰ ਦੇ ਨਾਂ ਇਕ ਅਰਜ਼ੀ ਲਿਖਣੀ ਚਾਹੀਦੀ ਸੀ।

ਉਹ ਮੇਜ਼ ਉਤੇ ਬੈਠਾ ਤੇ ਲਿਖਣ ਲੱਗਾ : "ਮੈਂ ਜ਼ੋਰ ਨਾਲ ਆਖਦਾ ਹਾਂ......" ਉਸ ਨੇ ਇਤਨੇ ਜ਼ੋਰ ਨਾਲ ਕਿਹਾ ਕਿ ਮੇਜ਼ ਉਤੇ ਧਾਂ ਕਰਦਾ ਮੁੱਕਾ ਕੱਢ ਮਾਰਿਆ। ਪੈੱਨ ਨਾਲ ਲਿਖੇ ਸ਼ਬਦ ਉਸ ਦੀ ਮੁੱਠੀ ਉਤੇ ਛਪ ਗਏ : ਉਸ ਦੇ ਪੁੱਠੇ ਛਪੇ ਸ਼ਬਦਾਂ ਨੂੰ ਪੜ੍ਹਨਾ ਸ਼ੁਰੂ ਕੀਤਾ। ਉਹ ਬੜੇ ਊਲ-ਜਲੂਲ ਦਿਖਾਈ ਦਿਤੇ। ਇਥੋਂ ਤੀਕ ਕਿ ਉਸ ਦੀ ਸਟੇਸ਼ਨ ਉਤੇ ਹੋਈ ਲੜਾਈ ਵੀ ਊਲ-ਜਲੂਲ ਹੀ ਜਾਪੀ। ਇਸੇ ਕਰਕੇ ਤਾਂ ਲੋਕੀਂ ਉਸ ਵਲ ਧਿਆਨ ਨਹੀਂ ਸਨ ਦੇਂਦੇ ਤੇ ਉਸ ਨੂੰ ਬਹੁਤ ਕੁਝ ਮੁਆਫ਼ ਕਰ ਦੇਂਦੇ ਸਨ ਜਿਵੇਂ ਉਹ ਕੋਈ ਛੋਟਾ ਮੁੰਡਾ ਹੋਵੇ। ਵਾਹ ! ਉਹ ਮੁੰਡਾ-ਖੁੰਡਾ ਨਹੀਂ ਸੀ। ਕਲ੍ਹ ਨੂੰ ਇਸ ਗੱਲ ਦਾ ਡਾਇਰੈਕਟਰ ਨੂੰ ਵੀ ਗਿਆਨ ਹੋ ਜਾਵੇਗਾ। ਖ਼ਤਮ ! ਉਹ ਇਸ ਗੰਦੇ ਕਮਰੇ ਤੋਂ ਅੱਕ ਗਿਆ ਸੀ, ਆਪਣੀ ਮਹੱਤਵ-ਰਹਿਤ ਜ਼ਿੰਦਗੀ ਤੋਂ ਅੱਕ ਗਿਆ ਸੀ, ਹਰ ਚੀਜ਼ ਨਾਲ ਸੰਤੁਸ਼ਟ ਹੋਣ ਤੋਂ ਅੱਕ ਗਿਆ ਸੀ।

— ੨ —

ਜ਼ੁਕੋਵ ਨੂੰ ਇਥੇ ਸ਼ਿੱਪਯਾਰਡ ਵਿਚ ਆਇਆਂ ਕਾਫ਼ੀ ਸਮਾਂ ਹੋ ਗਿਆ ਸੀ। ਪੰਜਾਹ ਸਾਲ ਦੀ ਉਮਰ ਉਪਰੰਤ ਉਹ ਹਾਲੀਂ ਵੀ ਜਵਾਨ ਹੀ ਜਾਪਦਾ ਸੀ। ਉਸ ਵਿਚ ਹੁਣ ਵੀ ਉਤਨਾ ਹੀ ਉਤਸ਼ਾਹ ਸੀ ਜਿਤਨਾ ਇਨਕਲਾਬ ਲਈ ਲੜੀ ਜੰਗ ਵੇਲੇ। ਉਸ ਨੂੰ ਜੀਵਨ ਤੇ ਤਜਰਬੇ ਤੋਂ ਹਰ ਪ੍ਰਕਾਰ ਦੇ ਬੰਦਿਆਂ ਦੀ ਪਛਾਣ ਹੋ ਗਈ ਸੀ। ਹੁਣ ਉਹ ਇਥੇ ਪੱਕੀ ਤਰ੍ਹਾਂ ਹੀ ਰਹਿਣ ਲੱਗ ਪਿਆ ਸੀ। ਉਸ ਨੇ ਆਪਣਾ ਟੱਬਰ ਵੀ ਕੋਲ ਬੁਲਾ ਲਿਆ ਸੀ। ਜਦੋਂ ਸ਼ਿੱਪਯਾਰਡ ਵਾਲੇ ਲੋਕਾਂ ਨੂੰ ਨਵੇਂ ਫ਼ਲੈਟ ਦੇਣ ਲਗੇ ਤਾਂ ਉਹਨਾਂ ਜ਼ੁਕੋਵ ਨੂੰ ਵਡਾ ਫ਼ਲੈਟ ਦੇਣ ਲਈ ਬਹੁਤ ਜ਼ੋਰ ਲਗਾਇਆ ਪਰ ਉਹ ਨਾ ਮੰਨਿਆ। ਉਸ ਦਾ ਜਵਾਬ ਇਕੋ ਹੀ ਸੀ ਕਿ ਜਦੋਂ ਤੀਕ ਸ਼ਿੱਪਯਾਰਡ ਦੇ ਸਾਰੇ ਕਾਮਿਆਂ ਲਈ ਰਹਿਣ ਦੀ ਥਾਂ ਨਹੀਂ ਮਿਲ ਜਾਂਦੀ ਉਹ ਇਸੇ ਨਿੱਕੇ ਘਰ ਵਿਚ ਰਹੇਗਾ। ਉਹ ਇਥੇ ਪਾਰਟੀ ਦਾ ਕੰਮ ਕਰਨ ਆਇਆ ਸੀ, ਐਸ਼ ਲਈ ਨਹੀਂ।

ਉਹ ਆਪਣੇ ਨਾਲ ਉਹ ਜੀਵਨ ਜਾਚ ਲੈ ਕੇ ਆਇਆ ਸੀ ਜਿਸ ਬਾਰੇ ਬਾਬਾ ਮਾਤਵੇਈ ਹਮੇਸ਼ਾ ਈਵਾਨ ਸਤੇਪਾਨੋਵਿਚ ਨਾਲ ਬਹਿਸ ਕਰਦਾ ਰਹਿੰਦਾ ਸੀ। ਜ਼ੁਕੋਵ ਹਰ ਗੱਲ ਵਿਚ ਸਪਸ਼ਟ ਤੇ ਸਿੱਧਾ ਸੀ ਤੇ ਲੋਕਾਂ ਨਾਲ ਉਸ ਦੇ ਰਿਸ਼ਤੇ ਵੀ ਸਪਸ਼ਟ ਤੇ ਸਿਧੇ ਸਨ। ਉਸ ਕੋਲੋਂ ਕਦੀ ਕਿਸੇ ਨੇ ਅਸਪਸ਼ਟ ਉੱਤਰ ਨਹੀਂ ਸੀ ਸੁਣਿਆ। ਉਹ ਹਮੇਸ਼ਾ ਸਪਸ਼ਟ ਜਵਾਬ ਦੇਂਦਾ। "ਹਾਂ", ਜਾਂ "ਨਾ"। "ਤੁਸੀਂ ਇਸ ਤਰ੍ਹਾਂ ਗ਼ਲਤੀ ਕਰ ਸਕਦੇ ਹੋ", ਈਵਾਨ ਸਤੇਪਾਨੋਵਿਚ ਨੇ ਇਕ ਵਾਰ ਉਸ ਨੂੰ ਕਿਹਾ ਸੀ। "ਕਰ ਸਕਦੇ ਹੋ", ਉਸ ਉੱਤਰ ਦਿਤਾ ਸੀ। "ਜੇ ਗ਼ਲਤੀ ਕਰ ਲਵੋ ਤਾਂ ਉਸ ਦਾ ਸੁਧਾਰ ਵੀ ਕਰ ਲਵੋ। ਪਰ ਕੰਮ ਨੂੰ ਲਟਕਾਉਂਦੇ ਰਹਿਣਾ ਸਭਨਾਂ ਗ਼ਲਤੀਆਂ ਨਾਲੋਂ ਵਡਾ ਭੈੜ ਹੈ। ਜੰਗ ਸਮੇਂ ਮਿਸਾਲ ਵਜੋਂ, ਇਹ ਤਬਾਹੀ ਦਾ ਕਾਰਨ ਬਣ ਸਕਦਾ ਹੈ।"

ਸ਼ਿੱਪਯਾਰਡ ਵਿਚ ਜ਼ੁਕੋਵ ਦਾ ਕੰਮ ਕਰਨ ਦਾ ਇਕ ਪੱਕਾ ਤੇ ਨਿਸ਼ਚਿਤ ਢੰਗ ਸੀ। ਉਸ ਵਿਚ ਅਸਪਸ਼ਟਤਾ ਨਹੀਂ ਸੀ, ਸਮਾਂ ਜ਼ਾਇਆ ਨਹੀਂ ਕਰਦਾ, ਦਿਖਾਵੇ ਦਾ ਕੰਮ ਨਹੀਂ ਸੀ ਕਰਦਾ ਤੇ ਉਸ ਨੂੰ ਕਿਸੇ ਪ੍ਰਕਾਰ ਦੀ ਸੰਗ ਨਹੀਂ ਸੀ। ਉਸ ਦੇ ਸਾਹਮਣੇ ਕਾਗਜ਼ਾਂ ਦੇ ਥੱਬੇ ਕੱਛੇ ਮਾਰੀ ਫਿਰਨਾ ਫ਼ਜ਼ੂਲ ਸੀ। ਉਹ ਤੁਹਾਡੇ ਕੰਮ ਤੋਂ ਤੁਹਾਨੂੰ ਪਛਾਣ ਲੈਂਦਾ ਸੀ। ਦਿਖਾਵੇ ਤੋਂ ਉਸ ਨੂੰ ਬੇਹਦ ਚਿੜ ਸੀ। ਬਾਬਾ ਮਾਤਵੇਈ ਨੂੰ ਉਹ ਬਹੁਤ ਪਸੰਦ ਸੀ ਤੇ ਉਹ ਅਕਸਰ ਕੋਈ ਗੱਲ ਕਰਨ ਉਸ ਕੋਲ ਚਲਾ ਜਾਂਦਾ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਕਾਮੇ ਉਸ ਨਾਲ ਗੱਲਾਂ ਕਰ ਕੇ ਖ਼ੁਸ਼ੀ ਪ੍ਰਾਪਤ ਕਰਦੇ ਸਨ। ਕੀ ਦਫ਼ਤਰ, ਕੀ ਘਰ ਉਹ ਹਰ ਕਿਸੇ ਨਾਲ ਬੜੇ

ਆਦਰ ਤੇ ਤਪਾਕ ਨਾਲ ਗੱਲ ਕਰਦਾ। ਲੋਕੀਂ ਉਸ ਤੋਂ ਆਪਣੇ ਜ਼ਾਤੀ ਮਾਮਲਿਆ ਬਾਰੇ ਸਲਾਹ ਲੈਣ ਆਉਂਦੇ।

ਇਕ ਸ਼ਾਮ ਜਦੋਂ ਜ਼ੁਕੋਵ ਘਰ ਸੀ ਤਾਂ ਅਚਾਨਕ ਹੀ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਉਸ ਨੂੰ ਮਿਲਣ ਆ ਗਿਆ। ਇਹ ਉਸ ਤੋਂ ਥੋੜੇ ਦਿਨ ਪਿਛੋਂ ਦੀ ਗੱਲ ਹੈ ਜਦੋਂ ਉਹ ਈਲੀਆ ਮਾਤਵੀਯੇਵਿਚ ਕੋਲੋਂ ਕੰਮ ਛੱਡ ਕੇ ਡੌਕ ਵਿਚ ਤਬਦੀਲ ਹੋ ਗਿਆ ਸੀ। ਜ਼ੁਕੋਵ ਦਾ ਟੱਬਰ ਮੇਜ਼ ਉਤੇ ਬੈਠਾ ਚਾਹ ਪੀ ਰਿਹਾ ਸੀ ਤੇ ਉਹਨਾਂ ਅਲੈਗਜ਼ਾਂਦਰ ਨੂੰ ਵੀ ਚਾਹ ਦਾ ਗਲਾਸ ਪੇਸ਼ ਕੀਤਾ। ਪਰ ਉਸ ਨੇ ਇਨਕਾਰ ਕਰ ਦਿਤਾ ਤੇ ਕਿਹਾ :

"ਕੀ ਤੁਹਾਡੇ ਕੋਲ ਇਕ ਮਿੰਟ ਦੀ ਵਿਹਲ ਹੈ, ਕਾਮਰੇਡ ਜ਼ੁਕੋਵ ?"

"ਜ਼ਰੂਰ।"

"ਮੇਰੇ ਨਾਲ ਰਤਾ ਬਾਹਰ ਆਉ। ਤੁਹਾਨੂੰ ਕੁਝ ਦਿਖਾਵਾਂ।"

ਉਹ ਬਾਹਰ ਗਏ। ਪੋਰਚ ਵਿਚ ਇਕ ਚਮਕਦਾਰ ਨਵੀਂ, ਨੀਲੇ ਰੰਗ ਦੀ 'ਪੋਬੇਦਾ' ਕਾਰ ਖਲੋਤੀ ਸੀ।

"ਦੇਖੋ, ਕਾਮਰੇਡ ਜ਼ੁਕੋਵ", ਅਲੈਗਜ਼ਾਂਦਰ ਨੇ ਗੌਰਵ ਨਾਲ ਕਿਹਾ। "ਇਹ ਮੇਰੀ ਹੈ! ਮੈਂ ਬੁੱਢਾ ਹੋ ਰਿਹਾ ਹਾਂ ਤੇ ਸ਼ਾਇਦ ਬਹੁਤਾ ਚਿਰ ਨਾ ਜੀ ਸਕਾਂ। ਸੋਚਿਆ ਚਲੋ ਜਾਂਦੀ ਵਾਰੀ ਇਕ ਕਾਰ ਹੀ ਲੈ ਲਈਏ। ਕੀ ਖ਼ਿਆਲ ਹੈ ਤੁਹਾਡਾ ?"

"ਵਧੀਆ ਕਾਰ ਹੈ ਇਹ, ਕਾਮਰੇਡ ਬਾਸਮਾਨੋਵ!"

"ਜੇ ਭਲਾ ਆਪਾਂ ਇਸ ਉਤੇ ਜ਼ਰਾ ਸੈਰ ਕਰੀਏ, ਹੈਂ ?" ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਦਰਵਾਜ਼ਾ ਖੋਲ੍ਹਿਆ। "ਤੁਸੀਂ ਇਕ ਆਦਰਨੀਯ ਸਵਾਰੀ ਹੋਵੋਗੇ ਪਹਿਲੀ ਸਵਾਰੀ!"

"ਮੈਂ ਆਦਰਨੀਯ ਨਹੀਂ ਬਣਨਾ ਚਾਹੁੰਦਾ, ਪਰ ਪਹਿਲਾ ਬੜੀ ਖ਼ੁਸ਼ੀ ਨਾਲ ਬਣ ਸਕਦਾ ਹਾਂ। ਕਿਧਰੇ ਖਤਾਨਾ ਵਿਚ ਤਾਂ ਨਹੀਂ ਸੁੱਟ ਦਿਉਗੇ ?"

"ਇਸ ਗੱਲ ਦੀ ਚਿੰਤਾ ਨਾ ਕਰੋ।"

ਪੱਕੀ ਸੜਕ ਉਤੇ ਕਾਰ ਦੌੜਨ ਲੱਗੀ। ਖਾੜੀ ਦੇ ਨਾਲ ਨਾਲ, ਚੀਲ ਦੇ ਦਰਖ਼ਤਾਂ ਤੇ ਰੇਤਲੇ ਟਿੱਬਿਆਂ ਵਿਚੋਂ ਦੀ। ਅਲੈਗਜ਼ਾਂਦਰ ਸੰਜੀਦਗੀ ਤੇ ਸਾਵਧਾਨੀ ਨਾਲ ਕਾਰ ਚਲਾ ਰਿਹਾ ਸੀ। ਉਸ ਦੇ ਚਿਹਰੇ ਉਤੇ ਚਾਅ ਦਾ ਕੋਈ ਨਿਸ਼ਾਨ ਨਹੀਂ ਸੀ। ਉਹ ਬੜੇ ਚਿਰਾਂ ਤੋਂ ਕਾਰ ਖ਼ਰੀਦਣ ਲਈ ਪੈਸੇ ਜੋੜ ਰਿਹਾ ਸੀ ਤੇ ਇਹਨਾਂ ਸੜਕਾਂ ਉਤੇ ਕਾਰ ਦੁੜਾਉਣ ਦੇ ਸੁਪਨੇ ਲੈ ਰਿਹਾ ਸੀ। ਆਖ਼ਰ ਅੱਜ ਉਸ ਦਾ ਸੁਪਨਾ ਸਾਕਾਰ ਹੋਇਆ ਸੀ।

ਈਲੀਆ ਮਾਤਵੀਯੇਵਿਚ ਨਾਲ ਝਗੜਾ ਹੋਣ ਉਤੇ ਉਸ ਨੇ ਫ਼ੌਰਨ ਕਾਰ ਖ਼ਰੀਦ

ਲਈ ਸੀ। ਈਲੀਆ ਨੇ ਆਪਣੀ ਆਕੜ ਨਾਲ ਬੁੱਢੇ ਫ਼ੋਰਮੈਨ ਦੀ ਹੱਤਕ ਕੀਤੀ ਸੀ : "ਜੇ ਚਾਹੁੰਦਾ ਹੈ ਤਾਂ ਕਰਾਂ ਮੁਰੰਮਤ ਜਾ ਕੇ। ਮੈਂ ਖੋਟਾ ਸਿੱਕਾ ਨਹੀਂ ਬਣਨਾ ਚਾਹੁੰਦਾ। ਤੂੰ ਹੀ ਇਕੱਲਾ ਜਾ ਕੇ ਉਹ ਪੁਰਾਣੇ ਟੱਬ ਮੁਰੰਮਤ ਕਰਦਾ ਰਹਿ। ਮੈਂ ਸਾਰਾ ਕੰਮ ਖ਼ੁਦ ਹੀ ਆਪਣੇ ਮੋਢਿਆਂ ਉਤੇ ਸਹਾਰ ਸਕਦਾ ਹਾਂ।" ਇਸ ਤਾਹਨੇ ਤੋਂ ਈਰਖਾ ਖਾਣ ਦੀ ਥਾਂ ਅਲੈਗਜ਼ਾਂਦਰ ਨੇ ਕਾਰ ਖ਼ਰੀਦਣ ਦੀ ਕਾਹਲ ਕੀਤੀ : "ਤਾਂ ਜੁ ਉਹ ਦੇਖ ਸਕੇ ਕਿ ਮੈਂ ਕਿਵੇਂ ਮੌਜਾਂ ਮਾਣਦਾ ਹਾਂ।"

ਜ਼ੁਕੋਵ ਇਹਨਾਂ ਖੇਤਾਂ ਤੇ ਵਾਦੀਆਂ ਨੂੰ ਬੜੇ ਸ਼ੌਕ ਨਾਲ ਨਿਹਾਰ ਰਿਹਾ ਸੀ ਜੋ ਉਸ ਨੇ ਹੁਣ ਤੀਕ, ਜਦੋਂ ਦਾ ਇਥੇ ਆਇਆ ਸੀ, ਨਹੀਂ ਸਨ ਦੇਖੇ। ਉਸ ਨੇ ਅਲੈਗਜ਼ਾਂਦਰ ਨੂੰ ਇਕ ਨਦੀ ਕੰਢੇ ਕਾਰ ਰੋਕਣ ਲਈ ਕਿਹਾ। ਨਦੀ ਦਾ ਪਾਣੀ ਜੰਗਲਾਂ ਤੇ ਵਾਦੀਆਂ ਵਿਚੋਂ ਦੀ ਕਲੋਲਾਂ ਕਰਦਾ ਲੰਘ ਰਿਹਾ ਸੀ। ਪਾਣੀ ਵਿਚ ਵਡੇ ਵਡੇ ਪੱਥਰ ਪਏ ਸਨ। ਜ਼ੁਕੋਵ ਪਾਣੀਆਂ ਵਿਚਕਾਰ ਪੱਥਰ ਉਤੇ ਜਾ ਬੈਠਿਆ। ਸਮੁੰਦਰ ਵਲੋਂ ਆਉਂਦੀ ਹਵਾ ਵਿਚ ਠੰਢ ਤੇ ਤਾਜ਼ਗੀ ਸੀ।

"ਇਹ ਹੈ ਅਸਲੀ ਹਵਾ", ਜ਼ੁਕੋਵ ਬੋਲਿਆ। "ਹੁਣ ਮੈਨੂੰ ਸਮਝ ਆਈ ਕਿ ਮਛੇਰੇ ਹਮੇਸ਼ਾਂ ਸਿਹਤਮੰਦ ਕਿਉਂ ਹੁੰਦੇ ਹਨ।

"ਬੜੀ ਵਧੀਆ ਹਵਾ ਹੈ", ਅਲੈਗਜ਼ਾਂਦਰ ਨੇ ਸਹਿਮਤੀ ਪ੍ਰਗਟ ਕੀਤੀ ਤੇ ਸਿਗਰਟ ਸੁਲਗਾਇਆ।

"ਸਿਗਰਟ ਕਿਉਂ ਪੀ ਰਹੇ ਹੋ, ਕਾਮਰੇਡ ਬਾਸਮਾਨੋਵ, ਠੰਢੀ ਹਵਾ ਵਿਚ ਲੰਮੇ ਲੰਮੇ ਸਾਹ ਭਰੋ। ਕਿਤਨੀ ਉਮਰ ਹੈ ਤੁਹਾਡੀ ?"

"ਪੈਂਹਠ ਸਾਲ।"

"ਮੈਂ ਹੈਰਾਨ ਹਾਂ ਕਿ ਇਸ ਉਮਰ ਵਿਚ ਤੁਸੀਂ ਕਿਵੇਂ ਮੁੰਡਿਆਂ-ਖੁੰਡਿਆਂ ਵਾਂਗ ਨਿੱਕੀ ਜਿਹੀ ਗੱਲ ਪਿਛੇ ਲੜਦੇ ਫਿਰਦੇ ਹੋ।"

"ਕੀ ਤੁਸੀਂ ਮੇਰੀ ਤੇ ਈਲੀਆ ਦੀ ਗੱਲ ਕਰ ਰਹੇ ਹੋ ? ਉਹ ਤਾਂ ਜ਼ਾਤੀ ਮਾਮਲਾ ਹੈ", ਅਲੈਗਜ਼ਾਂਦਰ ਨੇ ਉੱਤਰ ਦਿਤਾ "ਅਤੇ ਇਹ ਕੋਈ ਲੜਾਈ ਨਹੀਂ, ਇਹ ਤਾਂ ਰਾਵਾਂ ਦਾ ਵਿਰੋਧ ਹੈ।"

"ਮੈਨੂੰ ਦਖ਼ਲ ਦੇਣ ਦੀ ਕੋਈ ਇੱਛਾ ਨਹੀਂ। ਮੈਂ ਤਾਂ ਉਂਜ ਹੀ ਹੈਰਾਨ ਹਾਂ ਕਿ ਸਿਆਣੇ ਬੰਦੇ, ਚੋਟੀ ਦੇ ਕਾਰੀਗਰ ਕਮਿਊਨਿਸਟ......ਸਾਰਾ ਸ਼ਿੱਪਯਾਰਡ ਖਿੱਲੀ ਉੜਾ ਰਿਹਾ ਹੈ।"

"ਖਿੱਲੀ ਉੜਾ ਰਿਹਾ ਹੈ ?" ਅਲੈਗਜ਼ਾਂਦਰ ਨੇ ਜ਼ੁਕੋਵ ਵਲ ਆਪਣੀ ਠੋਡੀ ਵਧਾਈ।

'ਹਾਂ ਸਾਰੇ ਕਹਿੰਦੇ ਹਨ ਕਿ ਜ਼ੁਰਬੀਨ ਤੇ ਬਾਸਮਾਨੋਵ ਇਉਂ ਲੜ ਰਹੇ ਹਨ,

ਜਿਵੇਂ ਖਿਲੌਣਿਆਂ ਪਿੱਛੇ ਦੋ ਬੱਚੇ।"

"ਖਿਲੌਣੇ ? ਉਹ ਖਿਲੌਣੇ ਨਹੀਂ। ਸਾਡਾ ਚੀਜ਼ਾਂ ਬਾਰੇ ਨਜ਼ਰੀਆ ਵਖ ਵੱਖ ਹੈ। ਮੈਂ ਆਖਦਾ ਹਾਂ : 'ਅਸੀਂ ਬੁੱਢੇ ਹੋ ਗਏ ਹਾਂ, ਈਲੀਆ! ਸ਼ਿੱਪਯਾਰਡ ਦੇ ਕੰਮ ਵਿਚ ਨਵੀਂ ਤਬਦੀਲੀ ਆ ਰਹੀ ਹੈ, ਆਪਾਂ ਇਕ ਲਾਂਭੇ ਹੋ ਜਾਈਏ, ਦੋਸਤ। ਅਤੇ ਨੌਜਵਾਨਾਂ ਨੂੰ ਅਗੇ ਆਉਣ ਦਾ ਮੌਕਾ ਦੇਈਏ। ਨਹੀਂ ਤਾਂ ਅਸੀਂ ਐਵੇਂ ਉਹਨਾਂ ਦੇ ਰਾਹ ਵਿਚ ਅੜੇ ਰਹਾਂਗੇ। ਕੀ ਮੈਂ ਠੀਕ ਨਹੀਂ ਆਖ ਰਿਹਾ ?'

"ਨਹੀਂ" ਤੁਸੀਂ ਠੀਕ ਨਹੀਂ ਹੋ, ਕਾਮਰੇਡ ਬਾਸਮਾਨੋਵ। ਅਤੇ ਜ਼ੁਰਬੀਨ ਕੀ ਸੋਚਦਾ ਹੈ ?"

"ਉਹ ਸੋਚਦਾ ਹੈ ਕਿ ਉਹ ਪਿਛੇ ਨਹੀਂ ਹਟੇਗਾ। ਉਹ ਹਰ ਹਾਲਤ ਵਿਚ ਉਪਜ ਰੇਖਾ ਚੀਫ਼ ਬਣ ਕੇ ਰਹੇਗਾ।"

"ਚੰਗਾ ਬੰਦਾ ਹੈ, ਜ਼ੁਰਬੀਨ! ਜਾਉ ਕਿਰਪਾ ਕਰ ਕੇ ਉਸ ਨਾਲ ਸੁਲ੍ਹਾ ਕਰ ਲਵੋ ਅਤੇ ਤੁਸੀਂ ਚੀਫ਼ ਬਣੇ ਰਹੋ।"

"ਉਹ ਖ਼ੁਦ ਆ ਕੇ ਸੁਲ੍ਹਾ ਕਰ ਸਕਦਾ ਹੈ! ਮੈਂ ਉਸ ਨਾਲੋਂ ਉਮਰ ਵਿਚ ਵਡਾ ਹਾਂ।"

ਜ਼ੁਕੋਵ ਨੇ ਕੋਈ ਬਹਿਸ ਨਾ ਕੀਤੀ। ਉਹ ਫਿਰ ਕਾਰ ਵਿਚ ਬੈਠ ਕੇ ਅਗਾਂਹ ਵਲ ਤੁਰ ਪਏ ਤੇ ਕਾਫ਼ੀ ਪੈਂਡਾ ਮਾਰ ਕੇ ਪਰਤ ਆਏ।

"ਤਸੱਲੀ ਹੈ ਕਾਰ ਤੋਂ ਤੁਹਾਨੂੰ ?" ਜ਼ੁਕੋਵ ਨੇ ਪੁੱਛਿਆ।

"ਜ਼ਰਾ ਸਪੀਡੋਮੀਟਰ ਵਲ ਤੱਕੋ। ਇਹ ੮੦ ਕਿਲੋਮੀਟਰ ਘੰਟੇ ਵਿਚ ਆਰਾਮ ਨਾਲ ਕਰ ਲੈਂਦੀ ਹੈ। ਜੇ ਚਾਹੋ ਤਾਂ ਮੈਂ ਇਸ ਨੂੰ ੧੦੦ ਜਾਂ ੧੨੦ ਤੀਕ ਚਲਾ ਸਕਦਾ ਹਾਂ।"

"ਕਿਸਮਤ ਅਜ਼ਮਾਈ ਨਾ ਕਰੋ," ਜ਼ੁਕੋਵ ਨੇ ਹੱਸਦਿਆਂ ਕਿਹਾ। "ਪਰ ਕੋਸ਼ਿਸ਼ ਕਰ ਕੇ ਜ਼ੁਰਬੀਨ ਨਾਲ ਸੁਲ੍ਹਾ ਕਰ ਲਵੋ।" ਜਦੋਂ ਬੂਹੇ ਅਗੇ ਆ ਕੇ ਉਹ ਵਿਛੜਨ ਲੱਗੇ ਤਾਂ ਜ਼ੁਕੋਵ ਨੇ ਕਿਹਾ।

"ਉਹ ਆਪ ਆਵੇ!" ਅਲੈਗਜ਼ਾਂਦਰ ਨੇ ਆਪਣੀ ਗੱਲ ਦੁਹਰਾਈ।

* * *

ਸਕੋਬੇਲੇਵ ਨੇ ਵੀ ਜ਼ੁਕੋਵ ਨੂੰ ਮਿਲਣ ਦਾ ਫ਼ੈਸਲਾ ਕੀਤਾ। ਭਾਵੇਂ ਉਹ ਉਹਨਾਂ ਬੰਦਿਆਂ ਵਿਚੋਂ ਸੀ, ਜੋ ਪਾਰਟੀ ਪ੍ਰਬੰਧਕ ਤੋਂ ਡਰਦੇ ਸਨ। ਉਹ ਇਸ ਤੋਂ ਪਹਿਲਾਂ ਈਵਾਨ ਸਤੇਪਾਨੋਵਿਚ ਨੂੰ ਮਿਲ ਆਇਆ ਸੀ ਤੇ ਆਪਣੀ ਅਰਜ਼ੀ ਦੇ ਦਿਤੀ ਸੀ। ਪਰ ਈਵਾਨ ਨੂੰ ਸਕੋਬੇਲੇਵ ਉਤੇ ਬਹੁਤਾ ਵਿਸ਼ਵਾਸ ਨਹੀਂ ਸੀ ਤੇ ਉਸ ਨੇ ਉਸ ਦੀ ਬੇਨਤੀ ਦੀ ਖ਼ਾਸ ਪਰਵਾਹ ਨਾ ਕੀਤੀ।

"ਇਥੇ ਰਖ ਜਾ ਇਸ ਨੂੰ," ਉਸ ਕਿਹਾ ਸੀ, "ਅਸੀਂ ਸੋਚਾਂਗੇ ਇਸ ਬਾਰੇ।"
ਅਤੇ ਉਸ ਨੇ ਅਰਜ਼ੀ ਚੁੱਕ ਕੇ ਕਾਗ਼ਜ਼ਾਂ ਦੇ ਢੇਰ ਹੇਠਾਂ ਰਖ ਲਈ।

ਸਕੋਬੇਲੇਵ ਜ਼ੁਕੋਵ ਦੇ ਦਫ਼ਤਰ ਵਿਚ ਸੰਗਾਊ ਹੌਸਲੇ ਨਾਲ ਦਾਖ਼ਲ ਹੋਇਆ।
ਉਦੋਂ, ਜਦੋਂ ਦੋ ਦਿਨ ਪਹਿਲਾਂ ਉਹ ਡਾਇਰੈਕਟਰ ਕੋਲ ਗਿਆ ਸੀ, ਤਾਂ ਉਸ ਨੂੰ
ਸਟੇਸ਼ਨ ਉਤੇ ਵਾਪਰੀ ਘਟਨਾ ਦਾ ਪਤਾ ਨਹੀਂ ਸੀ ਲੱਗਾ। ਪਰ ਦੋ ਦਿਨਾਂ ਵਿਚ
ਸ਼ਿੱਪਯਾਰਡ ਨੂੰ ਇਸ ਦੀ ਇਤਲਾਹ ਮਿਲ ਗਈ ਸੀ। ਜ਼ੁਕੋਵ ਨੇ ਲੱਗਦੇ ਹੱਥ ਹੀ
ਪੁੱਛਿਆ :

"ਤੂੰ ਕਿਸ ਨਾਲ ਲੜਿਆ ਸੈਂ ? ਅਜਿਹੇ ਵਤੀਰੇ ਤੋਂ ਕੀ ਮਤਲਬ ਹੈ ਤੇਰਾ, ਕਾਮਰੇਡ
ਇੰਜੀਨੀਅਰ ?"

ਸਕੋਬੇਲੇਵ ਨੇ ਪੂਰੇ ਵਿਸਥਾਰ ਨਾਲ ਕੇਤਿਯਾ, ਵੇਨੀਆਮਿਨ ਸਿਮਿਯੋਨੋਵਿਚ ਤੇ
ਅਲੈਕਸੇਈ ਦੀ ਗੱਲ ਸੁਣਾਈ। ਉਸ ਨੇ ਕੇਤਿਯਾ ਦੇ ਇਸ ਅਭਾਗੇ ਰਾਜ਼ ਦੀ ਕਿਸੇ ਹੋਰ
ਨਾਲ ਗੱਲ ਨਹੀਂ ਕੀਤੀ ਗਈ। ਜ਼ੁਕੋਵ ਦੀ ਗੱਲ ਵੱਖਰੀ ਸੀ।

ਸਕੋਬੇਲੇਵ ਦਾ ਲੰਮਾ ਭਾਸ਼ਨ ਸੁਣਨ ਪਿਛੋਂ ਜ਼ੁਕੋਵ ਬੋਲਿਆ : "ਬੜੀ ਮਾੜੀ ਗੱਲ
ਹੈ। ਜੇ ਆਦਮੀਆਂ ਵਾਲੇ ਰਿਸ਼ਤੇ ਨਾਲ ਬੋਲਾਂ ਤਾਂ ਮੈਂ ਕਹਾਂਗਾ ਕਿ ਅਜਿਹੇ ਬੰਦੇ
ਦੇ ਜਬਾੜੇ "ਭੰਨਣੇ" ਚਾਹੀਦੇ ਹਨ।" ਉਸ ਨੇ ਇਕ ਪਲ ਸੋਚਿਆ, ਤੇ ਫਿਰ ਇਕਦਮ
ਬੋਲਿਆ, "ਆਹ, ਕਾਮਰੇਡ ਸਕੋਬੇਲੇਵ, ਇਹ ਵਤੀਰਾ ਪੱਥਰ ਤੇ ਧਾਤ ਦੇ ਯੁੱਗ ਵਿਚ
ਤਾਂ ਠੀਕ ਸੀ। ਪੁਰਾਤਨ ਬੰਦਾ ਆਪਣਾ ਗੰਡਾਸਾ ਚੁਕਦਾ ਤੇ ਗੁਆਂਢੀ ਨਾਲ ਦੋ ਹੱਥ
ਕਰਨ ਤੁਰ ਪੈਂਦਾ ਸੀ।"

ਸਕੋਬੇਲੇਵ ਦਾ ਚਿਹਰਾ ਲਾਲ ਹੋ ਗਿਆ।

"ਖ਼ੈਰ" ਜ਼ੁਕੋਵ ਬੋਲਦਾ ਗਿਆ। "ਤੂੰ ਆਪਣਾ ਗ਼ੁੱਸਾ ਕਢ ਲਿਆ ਹੈ, ਹੋਰ ਕੀ ?"

"ਮੈਂ ਇਕ ਬੇਨਤੀ ਕਰਨੀ ਹੈ। ਇਹ ਨਾ ਸਮਝਣਾ ਕਿ ਮੈਂ ਤੁਹਾਡੇ ਕੋਲ
ਸ਼ਕਾਇਤਾਂ ਲੈ ਕੇ ਆਇਆ ਹਾਂ। ਮੈਂ ਤਾਂ ਕੇਵਲ ਤੁਹਾਡੀ ਸਲਾਹ ਚਾਹੁੰਦਾ ਹਾਂ ਅਤੇ
ਜੇ ਹੋ ਸਕੇ ਤਾਂ ਥੋੜ੍ਹੀ ਜਿੰਨੀ ਸਹਾਇਤਾ। ਮੈਂ ਜਾਣਕਾਰੀ ਵਿਭਾਗ ਵਿਚ ਕੰਮ ਨਹੀਂ ਕਰ
ਸਕਦਾ, ਕਾਮਰੇਡ ਜ਼ੁਕੋਵ, ਮੈਂ ਉੱਕਾ ਨਹੀਂ ਕਰ ਸਕਦਾ।"

"ਕਿਉਂ ?"

"ਉਹ ਕੰਮ ਮੇਰੇ ਮੁਆਫ਼ਕ ਨਹੀਂ। ਉਹ ਫ਼ਜ਼ੂਲ ਕੰਮ ਹੈ ਤੇ ਤੁਸੀਂ ਕੁਝ ਵੀ ਕਰ
ਕੇ ਨਹੀਂ ਦਿਖਾ ਸਕਦੇ ਉਥੇ।"

"ਤੂੰ ਗ਼ਲਤ ਹੈਂ। ਉਹ ਬਹੁਤ ਮਹੱਤਵਪੂਰਨ ਕੰਮ ਹੈ ਤੇ ਇਸ ਦੇ ਸਿੱਟੇ ਵੀ ਚੰਗੇ
ਮਿਲ ਰਹੇ ਹਨ।"

"ਪਰ ਮੈਥੋਂ ਨਹੀਂ ਹੋ ਸਕਦਾ। ਕੀ ਤੁਸੀਂ ਕੋਈ ਅਜਿਹਾ ਕੰਮ ਕਰ ਸਕਦੇ ਹੋ,

ਜਿਸ ਵਿਚ ਤੁਹਾਡੀ ਦਿਲਚਸਪੀ ਵੀ ਨਾ ਹੋਵੇ ਤੇ ਤੁਹਾਨੂੰ ਘਿਰਣਾ ਵੀ ਹੋਵੇ ?"

"ਤੁਸੀਂ ਮੇਰੀ ਮਿਸਾਲ ਨਾ ਦਿਉ, ਕਾਮਰੇਡ ਸਕੋਬੇਲੇਵ। ਮੈਂ ਜ਼ਿੰਦਗੀ ਵਿਚ ਅਨੇਕਾਂ ਅਜਿਹੇ ਕੰਮ ਕੀਤੇ ਹਨ, ਜਿਹੜੇ ਨਿੱਜੀ ਤੌਰ ਤੇ ਮੈਨੂੰ ਦਿਲਚਸਪ ਨਹੀਂ ਸਨ ਲਗਦੇ। ਭਾਵੇਂ ਪਾਰਟੀ ਨੇ ਕਦੀ ਮੈਨੂੰ ਅਜਿਹਾ ਕੰਮ ਨਹੀਂ ਦਿਤਾ। ਜੋ ਘਿਰਣਾਤਮਕ ਹੋਵੇ — ਤੁਹਾਡੇ ਕਹਿਣ ਅਨੁਸਾਰ। ਤੁਸੀਂ ਕਿਥੇ ਕੰਮ ਕਰਨਾ ਚਾਹੁੰਦੇ ਹੋ ?"

"ਕਾਢ ਵਿਭਾਗ ਵਿਚ। ਲੋਕ ਆਖਦੇ ਹਨ ਕਿ ਮੇਰੇ ਵਿਚ ਨਵੀਆਂ ਕਾਢਾਂ ਉਤੇ ਕੰਮ ਕਰਨ ਦਾ ਮੱਸ ਹੈ।"

"ਖ਼ੈਰ, ਮੈਂ ਡਾਇਰੈਕਟਰ ਨਹੀਂ। ਪਰ ਮੈਂ ਤੁਹਾਡੀ ਸਹਾਇਤਾ ਕਰਨ ਦਾ ਇਕਰਾਰ ਕਰਦਾ ਹਾਂ।"

ਉਹ ਹਾਲੇ ਵੀ ਉਠ ਕੇ ਨਾ ਗਿਆ। ਸਕੋਬੇਲੇਵ ਨੂੰ ਪਾਰਟੀ ਪ੍ਰਬੰਧਕ ਕੋਲ ਬੈਠਣਾ ਚੰਗਾ ਲੱਗਦਾ ਸੀ। ਪਰ ਫੇਰ ਉਸ ਨੂੰ ਇਕਦਮ ਖ਼ਿਆਲ ਆਇਆ ਕਿ ਉਸ ਨੇ ਖ਼ੁਦ ਪਿਛਲੇ ਸਾਲ ਦੀ ਯਾਤਰਾ ਸਮੇਂ ਕੀ ਕਰਤੂਤ ਘੋਲੀ ਸੀ।

ਜਾਪਦਾ ਸੀ, ਜਿਵੇਂ ਜ਼ੁਕੋਵ ਉਸ ਦੇ ਵਿਚਾਰਾਂ ਨੂੰ ਪੜ੍ਹ ਰਿਹਾ ਸੀ। ਫਿਰ ਉਸ ਦੇ ਮੂੰਹ ਉਤੇ ਲਾਲੀ ਦੌੜ ਗਈ ਤੇ ਉਹ ਝਟਪਟ ਉਠ ਕੇ ਚਲਾ ਗਿਆ।

ਥੋੜੇ ਚਿਰ ਪਿਛੋਂ ਜ਼ੁਕੋਵ ਵੀ ਦਫ਼ਤਰ ਵਿਚੋਂ ਉਠ ਕੇ ਬਾਹਰ ਚਲਾ ਗਿਆ। ਜ਼ੁਕੋਵ ਨੂੰ ਵੀ ਐਨਤੋਨ ਵਾਂਗ ਕਰੇਨ ਦੀ ਛਤਰੀ ਵਿਚ ਬੈਠ ਕੇ ਸ਼ਿੱਪਯਾਰਡ ਤੇ ਸਾਰੇ ਸ਼ਹਿਰ ਦਾ ਨਜ਼ਾਰਾ ਦੇਖਣਾ ਚੰਗਾ ਲੱਗਦਾ ਸੀ। ਉਹ ਪਤਲੀ ਉੱਚੀ ਪੌੜੀ ਤੋਂ ਚੜ੍ਹ ਕੇ ਸਿਖਰ ਪਹੁੰਚ ਗਿਆ। ਕਰੇਨ ਡਰਾਈਵਰ ਨਤਾਲਿਯਾ ਉਥੇ ਨਹੀਂ ਸੀ। ਉਸ ਨੇ ਸ਼ਿੱਪਯਾਰਡ ਵਿਚ ਹੋਈਆਂ ਤਬਦੀਲੀਆਂ ਦੇਖੀਆਂ। ਨਵੀਆਂ ਵਰਕਸ਼ਾਪਾਂ ਦੀਆਂ ਛੱਤਾਂ ਧੁੱਪ ਵਿਚ ਲਿਸ਼ਕ ਰਹੀਆਂ ਸਨ। ਉਹ ਮਨੁੱਖੀ ਤਾਂਕਤ ਅਤੇ ਮਿਹਨਤ ਬਾਰੇ ਸੋਚਣ ਲੱਗਾ।

ਕਿਤਨੇ ਹੀ ਅਜਿਹੇ ਸ਼ਹਿਰ ਤੇ ਕਸਬੇ ਸਨ, ਇਸ ਹਜ਼ਾਰਾਂ ਮੀਲ ਲੰਮੀ ਚੌੜੀ ਸੋਵੀਅਤ ਭੂਮੀ ਉਤੇ। ਹਰ ਥਾਂ ਲੋਕ ਸਨ — ਵਖ ਵਖ ਤਰ੍ਹਾਂ ਦੇ ਲੋਕ, ਕਿਰਤੀ, ਕਿਸਾਨ, ਕਾਰੀਗਰ ਤੇ ਹੋਰ ਕਿਤਨੇ ਸਾਰੇ। ਸਭਨਾਂ ਦੇ ਪੇਸ਼ੇ ਵਖ ਵਖ ਸਨ, ਸਭਨਾਂ ਦੀਆਂ ਆਦਤਾਂ ਵਖ ਵਖ ਸਨ, ਸਭਨਾਂ ਦੇ ਆਚਰਣ ਅੱਡਰੇ ਅੱਡਰੇ ਹਨ। ਸਾਰੇ ਮਿਲ ਕੇ ਜਨਤਾ ਬਣ ਜਾਂਦੇ ਹਨ — ਤਗੜੇ ਤੇ ਮਜ਼ਬੂਤ। ਉਹਨਾਂ ਦੇ ਵਖਰੇ ਵਖਰੇ ਹੋਣ ਵਿਚ ਕੀ ਹਰਜ ਹੈ। ਇਹ ਚੰਗੀ ਗੱਲ ਹੈ, ਸਗੋਂ। ਨਿੱਜੀ ਕਿਰਦਾਰ। ਬਹੁਤੀਆਂ ਅਸਾਧਾਰਨ ਸ਼ਖ਼ਸੀਅਤਾਂ ਦਾ ਮਤਲਬ ਹੈ, ਬਹੁਤਾ ਰਚਨਾਤਮਕ ਕਰਮ ਤੇ ਬਹੁਤੀਆਂ ਭਾਂਤਾਂ ਦਾ ਕਰਮ। ਉਹ ਭਾਵੇਂ ਵਖਰੇ ਵਖਰੇ ਹਨ, ਪਰ ਇਕ ਸਾਂਝੇ ਵਿਚਾਰ ਨੇ ਉਹਨਾਂ ਨੂੰ ਇਕ ਕਰ ਰਖਿਆ ਹੈ, ਪਾਰਟੀ ਦੇ ਵਿਚਾਰ ਨੇ।

ਸਾਡੀ ਪਾਰਟੀ ਨੇ — ਕਦੀ ਚੰਦ ਇਕ ਬੰਦੇ ਲੈਨਿਨ ਨੇ ਸਤਾਲਿਨ ਦੇ ਗਿਰਦ ਜੁੜੇ ਸਨ — ਹੁਣ ਕਿਤਨਾ ਲੰਮਾ ਪੰਧ ਮਾਰ ਲਿਆ ਹੈ। ਪੁਰਾਣੇ ਸਮਾਜ ਨੂੰ ਖ਼ਤਮ ਕੀਤਾ ਹੈ, ਪੁਰਾਣੇ ਰਸਮ-ਰਿਵਾਜਾਂ ਤੇ ਇਕ ਨਵਾਂ ਸਮਾਜ ਉਸਾਰਿਆ ਹੈ। ਹੁਣ ਪਾਰਟੀ ਜਨਤਾ ਦੀ ਅਗਵਾਈ ਕਰ ਰਹੀ ਹੈ — ਉਹਨਾਂ ਨੂੰ ਅੱਗੇ ਲੈ ਜਾ ਰਹੀ ਹੈ — ਭਵਿੱਖ ਲਈ ਇਕ ਮਹਾਨ ਪੱਧਰੀ ਸ਼ਾਹਰਾਹ ਤਿਆਰ ਕਰ ਰਹੀ ਹੈ — ਇਕ ਮਹਾਨ ਹੜ੍ਹ, ਜੋ ਵਿਚਾਰਾਂ ਦੀਆਂ ਮੋਤੀਆਂ ਭਰੀਆਂ ਸਿੱਪੀਆਂ ਕੰਢਿਆਂ ਉਤੇ ਲਿਆ ਸੁੱਟੇਗਾ।

ਜ਼ੁਕੋਵ ਦੀਆਂ ਅੱਖਾਂ ਸਾਹਮਣੇ, ਹੇਠਾਂ ਸ਼ਿੱਪਯਾਰਡ ਦੇ ਰੂਪ ਵਿਚ, ਉਸ ਮਹਾਨ ਹੜ੍ਹ ਦੀ ਝੱਗਾਂ ਛੱਡਦੀ ਤੇ ਗਰਜਦੀ ਇਕ ਜਵਾਰ ਭਾਟਾ ਠਾਠਾਂ ਮਾਰ ਰਹੀ ਸੀ।

## ਕਾਂਡ ਚੌਦਾਂ

ਅਲੈਕਸੇਈ ਦੇ ਫ਼ਲੈਟ ਦੀਆਂ ਕੰਧਾਂ ਉਤੇ ਅਣਗਿਣਤ ਨਕਸ਼ੇ ਲਟਕ ਰਹੇ ਸਨ। ਉਹ ਮੈਗਜ਼ੀਨਾਂ ਤੇ ਕਿਤਾਬਾਂ ਵਿਚੋਂ ਕੱਟ ਕੇ ਤੇ ਉਹਨਾਂ ਦੀ ਨਕਲ ਉਤਾਰ ਕੇ ਕੰਧਾਂ ਉਤੇ ਲਟਕਾਈ ਜਾਂਦਾ। ਸ਼ਾਮ ਦੀਆਂ ਜਮਾਤਾਂ ਪੜ੍ਹਨ ਤੇ ਘਰ ਲਈ ਦਿਤਾ ਕੰਮ ਕਰਨ ਪਿਛੋਂ ਜਿਤਨਾ ਸਮਾਂ ਬਚਦਾ, ਉਹ ਇਸੇ ਕੰਮ ਉਤੇ ਗੁਜ਼ਾਰਦਾ।

ਤੋਨੀਯਾ ਅਕਸਰ ਉਸ ਨੂੰ ਆਖਦੀ ਰਹਿੰਦੀ : "ਤੂੰ ਬਾਹਰ ਸੈਰ ਕਰਨ ਕਿਉਂ ਨਹੀਂ ਜਾਂਦਾ, ਅਲਯੋਸ਼ਾ ? ਜੇ ਇਸੇ ਤਰ੍ਹਾਂ ਕਰਦਾ ਰਿਹਾ ਤਾਂ ਬੀਮਾਰ ਪੈ ਜਾਵੇਂਗਾ।" ਹਥਲੀ ਡਰਾਇੰਗ ਉਤੋਂ ਨਿਗਾਹ ਹਟਾ ਕੇ ਉਹ ਫ਼ਰਾਂਸੀਸੀ ਡੌਕਰਜ਼ ਦਾ ਗੀਤ ਸੀਟੀ ਵਜਾ ਕੇ ਗਾਉਂਦਾ। ਅਤੇ ਫਿਰ ਤੋਨੀਯਾ ਖ਼ੁਦ ਵੀ ਉਸ ਨਾਲ ਕੰਮ ਵਿਚ ਰੁੱਝ ਜਾਂਦੀ। ਉਹ ਉਸ ਦੇ ਪਿਛੇ ਜਾ ਕੇ ਖਲੋਤੀ ਉਸ ਨੂੰ ਕੰਮ ਕਰਦੇ ਨੂੰ ਦੇਖਦੀ ਰਹਿੰਦੀ। ਪਹਿਲਾਂ ਉਹ ਪੈਨਸਿਲ ਨਾਲ ਕੱਚੀਆਂ ਲੀਕਾਂ ਵਾਹੁੰਦਾ ਤੇ ਫਿਰ ਉਹਨਾਂ ਉਤੇ ਕਾਲੀ ਹਿੰਦੁਸਤਾਨੀ ਸਿਆਹੀ ਫੇਰਦਾ।

ਇਕ ਸ਼ਾਮ ਤੋਨੀਯਾ ਨੇ ਕਿਹਾ : "ਅਲਯੋਸ਼ਾ, ਇਹਨਾਂ ਜਹਾਜ਼ਾਂ ਦੇ ਨਕਸ਼ਿਆਂ ਦਾ ਤੈਨੂੰ ਕੀ ਲਾਭ ? ਇਹਨਾਂ ਵਿਚ ਤਾਂ ਕੋਰਸੇਅਰ ਸਫ਼ਰ ਕਰਦੇ ਸਨ। ਪਰ ਅਜ ਕਲ੍ਹ ਤਾਂ ਇਹ ਕਿਧਰੇ ਨਜ਼ਰ ਨਹੀਂ ਆਉਂਦੇ — ਇਹ ਬਾਦਬਾਨਾਂ ਵਾਲੇ ਜਹਾਜ਼। ਕੌਣ ਬਣਾਉਂਦਾ ਹੈ ਇਹਨਾਂ ਨੂੰ ?"

ਅਲੈਕਸੇਈ ਬੋਲਿਆ : "ਪਹਿਲੀ ਗੱਲ ਇਹ ਕਿ ਜੇ ਤੂੰ ਇਹ ਜਹਾਜ਼ ਨਹੀਂ ਦੇਖੇ ਤਾਂ ਇਸ ਦਾ ਅਰਥ ਇਹ ਨਹੀਂ ਕਿ ਇਹ ਹਨ ਹੀ ਨਹੀਂ ਕਿਧਰੇ। ਹੁਣ ਤੀਕ ਵੀ ਕੁਝ ਵਿਦੇਸ਼ੀ ਕੰਪਨੀਆਂ ਇਹਨਾਂ ਵਿਚ ਲੰਕਾ ਤੋਂ ਯੂਰਪ ਤੀਕ ਚਾਹ ਢੋਂਦੀਆਂ ਹਨ। ਕਹਿੰਦੇ ਹਨ ਕਿ ਲੰਮੇ ਸਫ਼ਰ ਵਿਚ ਸਮੁੰਦਰ ਦੀ ਸਲ੍ਹਾਬੀ ਹਵਾ ਨਾਲ ਚਾਹ ਦੀ ਕਿਸਮ ਹੋਰ ਚੰਗੇਰੀ ਹੋ ਜਾਂਦੀ ਹੈ। ਦੂਜੀ ਗੱਲ ਇਹ ਕਿ ਪੂੰਜੀਵਾਦੀ ਹਾਲਾਤ ਵਿਚ ਇਕ ਦੋ ਰਸਤਿਆਂ ਉਤੇ ਇਹ ਤੈਰਾਕੂ ਜਹਾਜ਼ ਭਾਫ਼ ਤੇ ਡੀਜ਼ਲ ਨਾਲ ਚਲਣ ਵਾਲੇ ਜਹਾਜ਼ਾਂ ਦਾ ਮੁਕਾਬਲਾ ਕਰਦੇ ਹਨ। ਉਹਨਾਂ ਉਤੇ ਮਾਲ ਢੋਣਾ ਸਸਤਾ ਪੈਂਦਾ ਹੈ। ਉਹ ਦਿਖਾਈ ਦੇਂਦਾ ਹੈ ਜਹਾਜ਼ ?" ਉਸ ਨੇ ਕੰਧ ਉਤੇ ਲੱਗੀ ਇਕ ਡਰਾਇੰਗ ਵਲ ਇਸ਼ਾਰਾ ਕਰ ਕੇ ਕਿਹਾ। "ਇਸ ਜਹਾਜ਼ ਉਤੇ ੫,੨੦੦ ਟਨ ਮਾਲ ਲੱਦਿਆ ਜਾ

ਸਕਦਾ ਹੈ। ਤੀਜੀ ਗੱਲ ਇਹ ਕਿ ਤੈਰਾਕੂ, ਜਹਾਜ਼ ਸ਼ਿੱਪਬਿਲਡਿੰਗ ਦਾ ੳ, ਅ, ੲ, ਹਨ। ਜੇ ਤੁਸੀਂ ਪੈਂਤੀ ਅੱਖਰੀ ਹੀ ਨਹੀਂ ਜਾਣਦੇ, ਜਾਂ ਤੁਹਾਨੂੰ ਇਹ ਪਤਾ ਨਹੀਂ ਕਿ ਦੋ ਤੇ ਦੋ ਕਿਤਨੇ ਹੁੰਦੇ ਹਨ, ਤਾਂ ਤੁਸੀਂ ਅਗਾਂਹ ਨਹੀਂ ਤੁਰ ਸਕਦੇ।"

ਇਸ ਲਈ ਉਹ ਭਾਂਤ ਭਾਂਤ ਦੇ ਜਹਾਜ਼ਾਂ ਦੇ ਨਕਸ਼ੇ ਬਣਾ ਕੇ ਕੰਧਾਂ ਉਤੇ ਲਟਕਾਉਂਦਾ ਗਿਆ। ਹੁਣ ਉਹਨੂੰ ਹਰ ਪ੍ਰਕਾਰ ਦੇ ਜਹਾਜ਼ਾਂ ਦਾ ਗਿਆਨ ਹੋ ਗਿਆ ਸੀ। ਪਹਿਲਾਂ ਨਹੀਂ ਐਨਤੋਨ ਅਗੇ ਵੀ ਚੁੱਪ ਕਰ ਕੇ ਨਹੀਂ ਸੀ ਬੈਠਦਾ, ਸਗੋਂ ਹੁਣ ਦੋਵੇਂ ਭਰਾ ਘੰਟਿਆਂ ਬੱਧੀ ਸ਼ਿੱਪਬਿਲਡਿੰਗ ਬਾਰੇ ਗੱਲਾਂ ਕਰਦੇ ਰਹਿੰਦੇ। ਤੋਨੀਯਾ ਆਪਣੇ ਭਰਾ ਦੇ ਪੜ੍ਹਾਈ ਤੇ ਗਿਆਨ ਪ੍ਰਾਪਤ ਕਰਨ ਦੇ ਪਹਾੜ ਵਰਗੇ ਇਰਾਦੇ ਨੂੰ ਦੇਖ ਦੇਖ ਹੈਰਾਨ ਹੁੰਦੀ।

ਇਕ ਦਿਨ ਐਨਤੋਨ ਆਪਣੇ ਭਰਾ ਨੂੰ ਆਪਣੇ ਦਫ਼ਤਰ ਲੈ ਗਿਆ ਅਤੇ ਉਸ ਅਗੇ ਸ਼ਿੱਪਯਾਰਡ ਦੀ ਉਪਜ-ਰੇਖਾ ਦੇ ਸਾਰੇ ਨਕਸ਼ੇ ਖੋਲ੍ਹ ਕੇ ਰਖ ਦਿਤੇ। ਦੋਵੇਂ ਭਰਾ ਕਈ ਘੰਟੇ ਉਹਨਾਂ ਨਕਸ਼ਿਆਂ ਉਤੇ ਵਿਚਾਰ ਕਰਦੇ ਰਹੇ। ਐਨਤੋਨ ਨੇ ਅਲੈਕਸੇਈ ਦੀ ਹਰ ਸ਼ੰਕਾ ਨਿਵਾਰਨ ਕੀਤੀ।

ਇਹਨਾਂ ਨਕਸ਼ਿਆਂ ਨੂੰ ਦੇਖਣ ਪਿਛੋਂ ਅਲੈਕਸੇਈ ਅਗੇ ਭਵਿੱਖ ਦੇ ਦਿਸਹੱਦੇ ਹੋਰ ਵੀ ਵਧੇਰੇ ਵਿਸਥਾਰ ਨਾਲ ਖੁਲ੍ਹਣ ਲਗੇ। ਉਸ ਅਗੇ ਕਿਤਨੇ ਮਹਾਨ ਤੇ ਵਡੇ ਕਾਰਜ ਕਰਨ ਵਾਲੇ ਪਏ ਸਨ ਉਥੇ! ਉਸ ਨੇ ਕਿਤਨੇ ਵਿਸ਼ਾਲ ਕੰਮਾਂ ਵਿਚ ਹਿੱਸਾ ਪਾਉਣਾ ਸੀ! ਫਿਰ ਉਸ ਨੂੰ ਕੇਤਿਯਾ ਦਾ ਖ਼ਿਆਲ ਆਇਆ। ਉਹ ਉਸ ਨਾਲ ਭਵਿੱਖ ਦੇ ਉਸ ਸਫ਼ਰ ਵਿਚ ਨਾਲ ਕਿਉਂ ਨਹੀਂ ਸੀ ਜਾਣਾ ਚਾਹੁੰਦੀ? ਉਹ ਉਸ ਨੂੰ ਭੁੱਲਿਆ ਨਹੀਂ ਸੀ ਸਗੋਂ ਹੁਣ ਕੇਤਿਯਾ ਦੀ ਯਾਦ ਉਸ ਨੂੰ ਹੋਰ ਵੀ ਬੁਰੀ ਤਰ੍ਹਾਂ ਆਉਣ ਲਗੀ। ਉਸ ਨੇ ਖ਼ੁਦ ਵੀ ਪੜ੍ਹਨ ਦੀ ਯੋਜਨਾ ਬਣਾਈ ਸੀ। ਪਰ ਫਿਰ ਕੀ ਹੋ ਗਿਆ ਸੀ? ਕਹਿੰਦੇ ਹਨ ਕਿ ਉਸ ਨਾਲ ਕੋਈ ਭੈੜੀ ਦੁਰਘਟਨਾ ਵਾਪਰੀ ਹੈ। ਉਸ ਨੂੰ ਕੋਈ ਛਡ ਕੇ ਚਲਾ ਗਿਆ ਸੀ ਵਧੇਰੇ ਕੁੜੱਤਣ ਪੀਣ ਲਈ, ਉਦਾਸੀ ਝੱਲਣ ਲਈ।

ਜਦੋਂ ਅਲੈਕਸੇਈ ਨੇ ਸੁਣਿਆ ਕਿ ਕੇਤਿਯਾ ਇਕੱਲੀ ਰਹਿ ਗਈ ਸੀ, ਤਾਂ ਉਸ ਦਾ ਉਸ ਨੂੰ ਮਿਲਣ ਨੂੰ ਜੀ ਕੀਤਾ। ਪਰ ਪਤਾ ਲੱਗਾ ਕਿ ਕੇਤਿਯਾ ਸ਼ਿੱਪਯਾਰਡ ਛਡ ਕੇ ਚਲੀ ਗਈ ਸੀ ਤੇ ਕਿਧਰੇ ਹੋਰ ਕੰਮ ਕਰਦੀ ਸੀ। ਕਿਸੇ ਨੂੰ ਪਤਾ ਨਹੀਂ ਸੀ ਕਿਥੇ। ਲੋਕ ਤਾਂ ਇਹ ਵੀ ਕਹਿ ਰਹੇ ਸਨ ਕਿ ਹੁਣ ਉਹ ਇਸ ਸ਼ਹਿਰ ਵਿਚ ਨਹੀਂ ਸੀ ਰਹਿੰਦੀ।

ਅਲੈਕਸੇਈ ਨੇ ਉਸ ਨੂੰ ਹਰ ਕੀਮਤ ਉਤੇ ਲੱਭਣ ਦਾ ਫ਼ੈਸਲਾ ਕੀਤਾ। ਉਸ ਦੀ ਮਾਂ ਨੂੰ ਜਾ ਕੇ ਮਿਲਣ ਵਾਲੀ ਗੱਲ ਉਸ ਨੂੰ ਜਚੀ ਨਹੀਂ ਸੀ। ਉਸ ਨੇ ਇਕ ਵਰਕ-ਇੰਸਪੈਕਟਰ ਔਰਤ ਲੱਭ ਲਈ ਜੋ ਲੱਕੜੀ ਦੇ ਸਟੋਰ ਵਿਚ ਕੰਮ ਕਰਦੀ ਸੀ ਅਤੇ ਕੇਤਿਯਾ ਦੇ ਗੁਆਂਢ ਵਿਚ ਰਹਿੰਦੀ ਸੀ। ਸ਼ਾਇਦ ਉਹ ਕੇਤਿਯਾ ਬਾਰੇ ਕੁਝ ਜਾਣਦੀ ਹੋਵੇ?

"ਹਾਂ, ਮੈਂ ਜਾਣਦੀ ਹਾਂ। ਮੈਂ ਉਸ ਬਾਰੇ ਸਭ ਕੁਝ ਜਾਣਦੀ ਹਾਂ", ਕੇਤਿਯਾ ਦੀ ਗੁਆਂਢਣ ਨੇ ਉੱਤਰ ਦਿਤਾ। "ਕੇਤਿਆ ਚੁੱਪ ਚਾਪ ਘਰੋਂ ਚਲੀ ਗਈ। ਉਹ ਹੁਣ ਸ਼ਿੱਪਯਾਰਡ ਫ਼ਾਰਮ ਵਿਚ ਕੰਮ ਕਰ ਰਹੀ ਹੈ। ਅਤੇ ਜਾਪਦਾ ਹੈ ਕਿ ਰਹਿੰਦੀ ਵੀ ਉਥੇ ਹੀ ਹੈ। ਉਹ ਬੜੀ ਘੁਮੰਡੀ ਕੁੜੀ ਹੈ।"

ਅਲੈਕਸੇਈ ਸ਼ਿੱਪਯਾਰਡ ਫ਼ਾਰਮ ਜਾ ਪੁੱਜਾ। ਇਕ ਪੱਕੀ ਸੜਕ ਉਤੇ ਚਾਰ ਕੁ ਕਿਲੋਮੀਟਰ ਦੇ ਫ਼ਾਸਲੇ ਉਤੇ ਸੀ। ਬੱਸ ਇਕ ਲੱਕੜੀ ਦੇ ਮਹਿਰਾਬੀ ਦਰਵਾਜ਼ੇ ਕੋਲ ਰੁਕੀ ਜਿਸ ਉਤੇ ਫ਼ਾਰਮ ਦਾ ਨਾਂ ਲਿਖਿਆ ਹੋਇਆ ਸੀ।

ਆਥਣਾਂ ਢਲ ਰਹੀਆਂ ਸਨ। ਕਿਧਰੇ ਦੂਰ ਖੇਤਾਂ ਵਿਚ ਗਾਉਣ ਦੀ ਆਵਾਜ਼ ਆ ਰਹੀ ਸੀ — ਇਕ ਲੈਅ ਭਰਿਅ ਉਦਾਸ ਗੀਤ।

ਅਲੈਕਸੇਈ ਫ਼ਾਰਮ ਦੇ ਦਫ਼ਤਰ ਵਿਚ ਗਿਆ। ਉਥੇ ਉਸ ਨੂੰ ਇਕ ਬੁੱਢਾ ਆਦਮੀ ਬੈਠਾ ਮਿਲਿਅ।

"ਤਰ ਵਨੀਕੋਵਾ ?" ਬੁੱਢੇ ਨੇ ਦੁਹਰਾਇਆ। "ਉਹ ਨਵੀਂ ਕੁੜੀ ? ਓਹ ਉਥੇ ਬਾਹਰ ਖੇਤ ਵਿਚ ਹੈ। ਹਰ ਕੋਈ ਉਥੇ ਹੈ। ਉਹ ਗੋਂਗਲੂ ਬੀਜ ਰਹੇ ਹਨ। ਬੜੀ ਕਸੀਦਾਕਾਰੀ ਦਾ ਕੰਮ ਹੈ ਉਹ।"

ਅਲੈਕਸੇਈ ਟ ਇਰਾਂ ਦੇ ਨਿਸ਼ ਨਾਂ ਵੀਲੇ ਪਹੇ ਪੈ ਗਿਆ, ਜੋ ਖੇਤਾਂ ਦੇ ਨਾਲ ਨਾਲ ਜਾਂਦਾ ਸੀ। ਗੀਤ ਉਸ ਦਾ ਰਹਿਨੁਮਾ ਸੀ। ਉਸ ਨੂੰ ਪਾਣੀ ਵਾਲਾ ਛਕੜਾ ਦਿਖਾਈ ਦੇ ਰਿਹਾ ਸੀ। ਜਿਸ ਨਾਲ ਗੋਂਗਲੂਆਂ ਉਤੇ ਛੜਕਾਉ ਕਰਦੇ ਸਨ। ਉਹ ਖਾਈਆਂ ਦੇ ਨਾਲ ਨ ਲ ਤੁਰ ਰਹੇ ਬੱਚਿਆਂ, ਔਰਤਾਂ ਤੇ ਮਰਦਾਂ ਨੂੰ ਦੇਖ ਸਕਦਾ ਸੀ। ਉਹ ਇਕ ਥਾਂ ਜਾ ਕੇ ਰੁਕਿਆ ਤੇ ਉਨ੍ਹਾਂ ਕਾਮਿਆਂ ਵਿਚੋਂ ਕੇਤਿਯਾ ਨੂੰ ਪਛਾਨਣ ਲੱਗਾ। ਕੇਤਿਯਾ ਉਸ ਨੂੰ ਦਿਖਾਈ ਦਿਤੀ। ਉਹ ਇਕ ਛਕੜੇ ਕੋਲ ਖਲੋਤੀ ਸੀ ਜਿਸ ਉਤੇ ਡੱਬੇ ਤੇ ਟੋਕਰੀਆਂ ਲੱਦੀਆਂ ਹੋਈਆਂ ਸਨ। ਅਲੈਕਸੇਈ ਨੇ ਉਸ ਨੂੰ ਦੇਖਿਆ, ਪਰ ਅਗਾਂਹ ਨਾ ਵਧ ਸਕਿਆ। ਉਹ ਇਥੇ ਕੇਤਿਯਾ ਨਾਲ ਗੱਲ ਕਰਨ ਦਾ ਪੱਕਾ ਇਰਾਦਾ ਧਾਰ ਕੇ ਆਇਆ ਸੀ, ਪਰ ਹੁਣ ਉਸ ਦਾ ਇਰਾਦਾ ਕਮਜ਼ੋਰ ਪੈ ਗਿਆ ਸੀ। ਉਹ ਉਸ ਨੂੰ ਕੀ ਆਖੇਗਾ ? ਕੀ ਗੱਲ ਕਰੇਗਾ ? ਪਿਆਰ ਦੀ ? ਕੇਤਿਯਾ ਨੂੰ ਉਸ ਦੇ ਪਿਆਰ ਦੀ ਲੋੜ ਨਹੀਂ ਸੀ। ਹਮਦਰਦੀ ਜਿਤਾਵੇਗਾ ? ਕਿਸੇ ਨੇ ਕਿਹਾ ਹੈ ਉਸ ਨੂੰ ਹਮਦਰਦੀ ਲਈ ? ਅਲੈਕਸੇਈ ਪਹੇ ਤੋਂ ਇਕ ਪ ਸੇ ਹੋ ਗਿਆ ਅਤੇ ਝਾੜੀਆਂ ਵਿਚੋਂ ਦੀ ਲੁਕਦਾ ਹੋਇਆ ਐਨ ਉਸ ਤੋਂ ੧੫ ਕਦਮਾਂ ਉਤੇ ਜ ਕੇ ਛਾਪਲ ਗਿਆ। ਕੇਤਿਯਾ ਨੂੰ ਦੇਖਣ ਦੀ ਇੱਛਾ ਬੇਕਾਬੂ ਸੀ। ਔਰਤਾਂ ਉਸ ਕੋਲ ਆਉਂਦੀਆਂ ਤੇ ਟੋਕਰੀਆਂ ਚੁੱਕ ਕੇ ਚਲੀਆਂ ਜਾਂਦੀਆਂ। ਕੇਤਿਯਾ ਦੀਆਂ ਉ ਗਲਾਂ ਤੇਜ਼ੀ ਨਾਲ ਪਨੀਰੀ ਨੂੰ ਛਾਂਟ ਰਹੀਆਂ ਸਨ। ਉਸ ਨੇ ਨੀਵੀਂ ਪਾਈ ਹੋਈ ਸੀ।

ਅਲੈਕਸੇਈ ਨੂੰ ਉਸ ਦਾ ਚਿਹਰਾ ਨਜ਼ਰ ਆ ਰਿਹਾ ਸੀ, ਪਰ ਅੱਖਾਂ ਨਹੀਂ। ਹੁਣ ਉਹ
ਪਹਿਲਾਂ ਵਾਂਗ ਗੁਲਾਬੀ ਨਹੀਂ ਸੀ ਰਿਹਾ ਤੇ ਕੁਝ ਉਤਰਿਆ ਵੀ ਹੋਇਆ ਸੀ। ਨਾ
ਹੀ ਉਹ ਉਸ ਉਤੇ ਪਹਿਲਾਂ ਵਾਂਗ ਮੁਸਕਰਾਹਟ ਸੀ। ਪਰ ਫੇਰ ਵੀ ਉਹ ਅਲੈਕਸੇਈ
ਲਈ ਉਹੀ ਪਿਆਰੀ ਕੇਤਿਯਾ ਸੀ, ਜਿਸ ਤੋਂ ਬਿਨਾਂ ਉਸ ਨੂੰ ਇਸ ਧਰਤੀ ਉਤੇ ਖ਼ੁਸ਼ੀ
ਪ੍ਰਾਪਤ ਨਹੀਂ ਸੀ ਹੋ ਸਕਦੀ।

ਉਹ ਕੋਈ ਇਕ ਘੰਟਾ ਝਾੜੀਆਂ ਵਿਚ ਬੈਠਾ ਰਿਹਾ। ਸੂਰਜ ਦੁਮੇਲ ਵਿਚ ਜਾ
ਛੁਪਿਆ ਸੀ ਤੇ ਘੁਸਮੁਸਾ ਵਧ ਰਿਹਾ ਸੀ। ਕੁੜੀਆਂ ਨੇ ਆਪਣੀਆਂ ਦਾਤਰੀਆਂ ਤੇ
ਖੁਰਪੇ ਇਕੱਠੇ ਕੀਤੇ ਤੇ ਛਕੜੇ ਲਾਗੇ ਲਿਆ ਢੇਰੀ ਲਾਏ। ਕੇਤਿਯਾ ਨੇ ਨੀਲੇ ਰੰਗ
ਦਾ ਉਹ ਚੋਲਾ ਲਾਹਿਆ ਜਿਸ ਨੂੰ ਪਾ ਕੇ ਓਹ ਕੰਮ ਕਰ ਰਹੀ ਸੀ। ਚੋਲੇ ਨੂੰ ਇਕੱਠਾ
ਕਰ ਕੇ ਤਹਿ ਲਗਾਈ ਤੇ ਹੁਣ ਉਹ ਆਪਣੀਆਂ ਧਾਰੀਆਂ ਵਾਲੇ ਪੁਸ਼ਾਕ ਵਿਚ ਖਲੋਤੀ
ਸੀ ਜਿਸ ਦੀ ਅਲੈਕਸੇਈ ਨੂੰ ਖ਼ੂਬ ਪਛਾਣ ਸੀ। ਇਸ ਪੁਸ਼ਕ ਵਿਚ ਉਸ ਦਾ ਜਿਸਮ
ਫਸਿਆ ਪਿਆ ਸੀ.. ......

ਅਲੈਕਸੇਈ ਨੂੰ ਆਪਣਾ ਦਿਲ ਸੁਕੜਦਾ ਜਾਪਿਆ। ਸਾਹ ਤੇਜ਼ ਹੋ ਗਿਆ ਸੀ।
ਉਸ ਨੇ ਕਿਤਨਾ ਚਿਰ ਪਹਿਲਾਂ ਹੀ ਸੋਚਣਾ ਛਡ ਦਿਤਾ ਸੀ ਕਿ ਉਹ ਕੇਤਿਯਾ ਨਾਲ
ਆਪਣੇ ਸੰਬੰਧ ਮੁੜ ਕੇ ਸੁਧਾਰ ਸਕਦਾ ਸੀ ਜਾਂ ਨਹੀਂ। ਉਸ ਨੂੰ ਪਤਾ ਸੀ ਕਿ ਉਹ
ਨਹੀਂ ਸੀ ਸੁਧਾਰ ਸਕਦਾ। ਅਤੇ ਉਹ ਇਥੇ ਵੀ ਕੁਝ ਸੁਧਾਰਨ ਨਹੀਂ ਸੀ ਆਇਆ —
ਕੇਵਲ ਉਸ ਨੂੰ ਦੇਖਣ ਆਇਆ ਸੀ। ਪਰ ਉਹ ਅਚਾਨਕ ਹੀ ਇਤਨਾ ਉਦਾਸ,
ਇਤਨਾ ਨਿਰਾਸ ਤੇ ਬੇ-ਦਿਲਾ ਕਿਉਂ ਹੋ ਗਿਆ ਸੀ ? ਕੀ ਉਹ ਹਾਲੇ ਵੀ ਕੋਈ ਸੁਪਨੇ
ਨਾਲ ਲਈ ਫਿਰਦਾ ਸੀ, ਜਿਹੜੇ ਹੁਣ, ਜਦੋਂ ਕੇਤਿਯਾ ਨੇ ਆਪਣਾ ਚੋਲਾ ਉਤਾਰਿਆ
ਸੀ, ਸੜ ਕੇ ਸੁਆਹ ਹੋ ਗਏ ਸਨ ?

ਕੇਤਿਯਾ ਵੀ ਉਥੋਂ ਚਲੀ ਗਈ। ਖੇਤ ਖ਼ਾਲੀ ਹੋ ਗਿਆ ਸੀ। ਕੇਵਲ ਦਾਤਰੀਆਂ
ਤੇ ਖੁਰਪੇ ਹੀ ਛਕੜੇ ਕੋਲ ਪਏ ਰਹਿ ਗਏ ਸਨ। ਅਲੈਕਸੇਈ ਛਕੜੇ ਕੋਲ ਗਿਆ।
ਉਹ ਉਸੇ ਥਾਂ ਉਤੇ ਜਾ ਖਲੋਤਾ, ਜਿਥੋਂ ਕੇਤਿਯਾ ਖਲੋਤੀ ਗਈ ਅਤੇ ਉਸ ਨੇ ਉਹਨਾਂ
ਪੌਦਿਆਂ ਨੂੰ ਪਲੋਸਿਆ ਜਿਹਨਾਂ ਨੂੰ ਕੇਤਿਯਾ ਦੇ ਹੱਥ ਲੱਗੇ ਸਨ। ਉਹ ਥਕੇਵਾਂ ਜਿਹਾ
ਅਨੁਭਵ ਕਰ ਕੇ ਇਕ ਗੰਦੇ ਜਿਹੇ ਡੱਬੇ ਉਤੇ ਬੈਠ ਗਿਆ।

ਹਨੇਰਾ ਹੁੰਦੇ ਤੀਕ ਉਹ ਉਥੇ ਬੈਠਾ ਰਿਹਾ। ਫਿਰ ਉਥੋਂ ਚਲਾ ਗਿਆ। ਜਦੋਂ ਉਹ
ਫ਼ਾਰਮ ਦੀ ਬਿਲਡਿੰਗ ਕੋਲੋਂ ਦੀ ਲੰਘਿਆ, ਤਾਂ ਉਸ ਨੂੰ ਖਿੜਕੀਆਂ ਵਿਚੋਂ ਰੌਸ਼ਨੀ
ਦਿਖਾਈ ਦਿਤੀ, ਜਿਨ੍ਹਾਂ ਉਤੇ ਪਰਦੇ ਲਟਕ ਰਹੇ ਸਨ। ਇਹਨਾਂ ਵਿਚੋਂ ਕੇਤਿਯਾ ਦੀ
ਖਿੜਕੀ ਸੀ ? ਉਹ ਕੀ ਕਰ ਰਹੀ ਸੀ ?

ਘਰ ਪੁਜਾ ਤਾਂ ਉਸ ਦੇ ਫ਼ਲੈਟ ਵਿਚ ਤੋਨੀਯਾ ਬੈਠੀ ਪੜ੍ਹ ਰਹੀ ਸੀ। ਉਸ ਨੇ

ਇਕ ਕਿਤਾਬ ਚੁੱਕੀ ਤੇ ਸੋਫ਼ੇ ਉਤੇ ਲੇਟ ਗਿਆ। ਪੜ੍ਹਨ ਦੀ ਥਾਂ ਉਸ ਆਪਣੀ ਭੈਣ ਵਲ ਤੱਕਿਆ ਤੇ ਸੋਚਿਆ: ਮਾਂ ਤੋਂ ਛੁੱਟ ਇਹੋ ਕੇਵਲ ਇਕ ਅਜਿਹੀ ਇਨਸਾਨ ਸੀ, ਜੋ ਉਸ ਨੂੰ ਸੱਚ ਮੁਚ ਪਿਆਰ ਕਰਦੀ ਸੀ। ਪਰ ਉਸ ਨੇ ਇਸ ਪਿਆਰ ਦੀ ਕਦਰ ਨਹੀਂ ਸੀ ਪਾਈ।

"ਤੋਨੀਯਾ," ਉਸ ਉਦਾਸੀ ਨਾਲ ਪੁੱਛਿਆ। "ਤੇਰਾ ਖ਼ਿਆਲ ਹੈ, ਮੇਰੇ ਨਾਲ ਕੀ ਵਾਪਰੇਗੀ ?"

"ਕੀ ਹੋਇਆ ਹੈ ਅੱਜ ਤੈਨੂੰ, ਅਲਯੋਸ਼ਾ ?" ਤੋਨੀਯਾ ਨੇ ਹੈਰਾਨੀ ਨਾਲ ਕਿਹਾ। "ਕੀ ਅਜੀਬ ਸਵਾਲ ਪੁੱਛ ਰਿਹਾ ਹੈਂ ? ਤੇਰੇ ਨਾਲ ਕੁਝ ਕਿਉਂ ਵਾਪਰੇ ?"

ਉਸ ਨੇ ਤੋਨੀਯਾ ਨੂੰ ਦਸਿਆ ਕਿ ਸ਼ਿੱਪਯਾਰਡ ਫ਼ਾਰਮ ਵਿਚ ਉਹ ਕੀ ਦੇਖ ਕੇ ਆਇਆ ਸੀ ਤੇ ਉਸ ਬਾਰੇ ਉਸ ਕੀ ਸੋਚਿਆ ਸੀ।

"ਮੈਨੂੰ ਬੜੇ ਚਿਰਾਂ ਤੋਂ ਪਤਾ ਸੀ ਇਸ ਗੱਲ ਦਾ। ਪਰ ਮੈਂ ਤੈਨੂੰ ਦੱਸਣਾ ਨਹੀਂ ਸਾਂ ਚਾਹੁੰਦੀ।" ਤੋਨੀਯਾ ਉਠ ਕੇ ਸੋਫ਼ੇ ਉਤੇ ਆ ਬੈਠੀ। "ਪਰ ਕੀ ਇਹ ਗੱਲ ਹਾਲੇ ਵੀ ਤੈਨੂੰ ਸੱਚ ਮੁਚ ਦੁਖੀ ਕਰਦੀ ਹੈ, ਅਲਯੋਸ਼ਾ ?"

"ਕੀ ਖ਼ਿਆਲ ਹੈ ਤੇਰਾ ?"

"ਮੇਰਾ ਖ਼ਿਆਲ ਹੈ ਜ਼ਰੂਰ ਕਰਦੀ ਹੈ ਜੇ ਤੂੰ ਇਸ ਦਾ ਇਤਨਾ ਬੁਰਾ ਮਨਾ ਰਿਹਾ ਹੈਂ। ਕੋਸ਼ਿਸ਼ ਕਰ ਕੇ ਤੂੰ ਦੁਖੀ ਨਾ ਹੋਵੇਂ, ਅਲਯੋਸ਼ਾ। ਤੂੰ ਕਿਉਂ ਦੁਖੀ ਹੋਵੇਂ ?"

"ਕਿਉਂ ਦੁਖੀ ਹੋਵਾਂ ? ਤੂੰ ਵੀ ਕਿਤਨੀ ਭੋਲੀ ਬੱਚੀ ਹੈਂ।"

— ੨ —

ਸਕੋਬੇਲੇਵ ਨੂੰ ਕੀ ਲੋੜ ਸੀ ਕਿ ਉਹ ਕੇਤਿਯਾ ਦਾ ਰਾਜ਼ ਛੁਪਾਉਂਦਾ ਫਿਰੇ। ਹੁਣ ਤਾਂ ਗੱਲ ਦਾ ਰੁਖ਼ ਹੀ ਹੋਰ ਹੋ ਗਿਆ ਸੀ।

ਜਦੋਂ ਕੇਤਿਯਾ ਪਹਿਲੀ ਵਾਰੀ ਵੇਨੀਆਮਿਨ ਸਿਮਿਯੋਨੋਵਿਚ ਤੇ ਲੀਡੀਆ ਨੂੰ ਅਚਾਨਕ ਹੀ ਪਾਰਕ ਵਿਚ ਮਿਲੀ ਸੀ ਤਾਂ ਉਸ ਨੂੰ ਚਿਤ-ਚੇਤਾ ਵੀ ਨਹੀਂ ਸੀ ਕਿ ਉਹ ਵੇਨੀਆਮਿਨ ਦੀ ਪਤਨੀ ਬਣ ਜਾਵੇਗੀ। ਉਹ ਤਾਂ ਹਮੇਸ਼ਾ ਇਕ ਰੁਮਾਂਸਵਾਦੀ ਦੁਨੀਆਂ ਵਿਚ ਰਹੀ ਸੀ। ਤੇ ਇਤਿਹਾਸ ਵਿਚ ਕਿਤਨੇ ਹੀ ਹੀਰੋ ਸਨ, ਜਿਹੜੇ ਕੇਤਿਯਾ ਨੂੰ ਚੰਗੇ ਲਗਦੇ ਸਨ।

ਵੇਨੀਆਮਿਨ ਸਿਮਿਯੋਨੋਵਿਚ ਦੀ ਇਤਿਹਾਸ ਦਿਲਚਸਪੀ ਨੇ ਉਸ ਨੂੰ ਆਪਣੇ ਵਲ ਖਿਚਿਆ ਤੇ ਉਸ ਨੂੰ ਕੁਝ ਵੀ ਸੋਚਣ ਦਾ ਮੌਕਾ ਨਾ ਮਿਲਿਆ।

ਫਿਰ ਇਕ ਅਜਿਹਾ ਝੱਖੜ ਝੁੱਲਿਆ ਕਿ ਕੇਤਿਯਾ ਪੈਰੋਂ ਉਖੜ ਗਈ ਸੀ। ਵੀਨੀਆਮਿਨ ਸਿਮਿਯੋਨੋਵਿਚ ਬੇਹੱਦ ਚਾਲਾਕ ਬੰਦਾ ਸੀ। ਉਸ ਨੇ ਕੇਤਿਯਾ ਨੂੰ ਕੁਝ ਸੋਚਣ ਦਾ ਸਮਾਂ ਹੀ ਨਾ ਦਿਤਾ। ਉਹ ਉਸ ਦੇ ਵਿਚਾਰਾਂ ਦੀ ਨੇਕੀ ਤੇ ਸ਼ਰਾਫ਼ਤ ਤੋਂ ਚਕਾਚੂੰਦ ਹੋ ਗਈ ਤੇ ਉਸ ਦੀਆਂ ਅੱਖਾਂ ਅਗੋਂ ਵੇਨੀਆਮਿਨ ਤੋਂ ਬਿਨਾਂ ਹੋਰ ਸਭ ਕੁਝ ਹਟ ਗਿਆ ਸੀ।

ਕੇਤਿਯਾ ਨੂੰ ਕੀ ਪਤਾ ਸੀ ਕਿ ਜਿਹੜੀ ਕਿਤਾਬ ਵੇਨੀਆਮਿਨ ਸਿਮਿਯੋਨੋਵਿਚ ਨੇ ਉਸ ਮਹਾਨ ਇਤਿਹਾਸਕਾਰ ਦੀ ਉਸ ਨੂੰ ਭੇਟ ਕੀਤੀ ਦਿਖਾਈ ਸੀ ਉਹ ਉਸ ਨੇ ਕਿਸੇ ਬੰਦੇ ਦੇ ਘਰੋਂ ਚੋਰੀ ਕੀਤੀ ਸੀ, ਜਿਸ ਦੀ ਉਹ ਇੰਟਰਵੀਊ ਲੈਣ ਗਿਆ ਸੀ। ਕਿਤਾਬ ਉਤੇ ਤਾਂ ਕੇਵਲ ਇਤਨਾ ਹੀ ਲਿਖਿਆ ਸੀ, "ਮੇਰੇ ਪਿਆਰੇ ਮਿੱਤਰ ਨੂੰ!" ਅਤੇ ਹੇਠਾਂ ਉਸ ਇਤਿਹਾਸਕਾਰ ਦੇ ਦਸਤਖ਼ਤ ਸਨ। ਕੇਤਿਯਾ ਨੂੰ ਇਹ ਸ਼ੱਕ ਵੀ ਨਹੀਂ ਸੀ ਹੋ ਸਕਦਾ ਕਿ ਉਹ "ਪਿਆਰਾ ਮਿੱਤਰ" ਵੇਨੀਆਮਿਨ ਨਹੀਂ ਸੀ।

ਵੇਨੀਆਮਿਨ ਸਿਮਿਯੋਨੋਵਿਚ ਦੀ ਪ੍ਰਤਿਭਾ ਤੋਂ ਉਹ ਇਤਨੀ ਪ੍ਰਭਾਵਤ ਹੋਈ ਕਿ ਉਸ ਨੂੰ ਅਲੈਕਸੇਈ ਦਾ ਖ਼ਿਆਲ ਹੀ ਭੁੱਲ ਗਿਆ ਸੀ। ਕੇਵਲ ਕੇਤਿਯਾ ਦੀ ਮਾਂ ਮਾਰਗਰੀਤਾ ਸਤੇਪਾਨੋਵਨਾ ਨੂੰ ਉਸ ਬੰਦੇ ਦੀ ਪ੍ਰਤਿਭਾ ਕਦੀ ਪ੍ਰਭਾਵਿਤ ਨਹੀਂ ਸੀ ਕਰ ਸਕੀ। ਉਸ ਨੂੰ ਪਹਿਲੇ ਦਿਨ ਤੋਂ ਹੀ ਉਹ ਇਕ ਹੋਛਾ ਤੇ ਥੋਥਾ ਬੰਦਾ ਜਾਪਿਆ ਸੀ। ਪਰ ਹਾਲਾਤ ਇਤਨੀ ਤੇਜ਼ੀ ਨਾਲ ਬਦਲੇ ਕਿ ਮਾਰਗੀਰਤਾ ਸਤੇਪਾਨੋਵਨਾ ਕੁਝ ਨਾ ਕਰ ਸਕੀ।

ਜਦੋਂ ਕੇਤਿਯਾ ਸਿਮਿਯੋਨੋਵਿਚ ਦੀ ਪਤਨੀ ਬਣੀ ਤਾਂ ਉਹ ਦੂਰ ਦੂਰ ਦੇ ਸ਼ਹਿਰਾਂ ਤੇ ਦੇਸ਼ਾਂ ਦੀ ਯਾਤਰਾ ਦੇ ਸੁਪਨੇ ਲੈਣ ਲੱਗੀ। ਲੈਂਦੀ ਵੀ ਕਿਉਂ ਨਾ ਉਸ ਆਦਮੀ ਨੇ ਇਸ ਭੋਲੀ ਭਾਲੀ ਕੁੜੀ ਨੂੰ ਸਬਜ਼ ਬਾਗ ਜੁ ਅਨੇਕਾਂ ਦਿਖਾਏ ਸਨ।

ਪਰ ਵੇਨੀਆਮਿਨ ਸਿਮਿਯੋਨੋਵਿਚ ਨੂੰ ਕਿਧਰੇ ਵੀ ਜਾਣ ਦੀ ਕਾਹਲੀ ਨਹੀਂ ਸੀ। ਹੁਣ ਉਹ ਇਕ ਜਵਾਈ ਦੀ ਹੈਸੀਅਤ ਵਿਚ ਉਹਨਾਂ ਦੇ ਘਰ ਆ ਟਿਕਿਆ ਸੀ। ਸ਼ਾਇਦ ਕਿਤਨੇ ਹੀ ਸਾਲਾਂ ਪਿਛੋਂ ਉਸ ਨੂੰ ਘਰ ਦਾ ਆਨੰਦ ਨਸੀਬ ਹੋਇਆ ਸੀ।

"ਨਹੀਂ, ਕਾਹਲੀ ਕਰਨ ਦੀ ਕੋਈ ਲੋੜ ਨਹੀਂ," ਉਹ ਆਖਦਾ। ਅਤੇ ਕੇਤਿਯਾ ਨੂੰ ਯਕੀਨ ਦਿਲਾਉਂਦਾ ਕਿ ਮਾਸਕੋ ਮੈਗਜ਼ੀਨ ਨੇ ਉਸ ਨੂੰ ਇਕ ਵੱਡੀ ਸਾਹਿੱਤਕ ਪੁਸਤਕ ਲਿਖਣ ਲਈ ਬੇਨਤੀ ਕੀਤੀ ਹੈ। ਉਹ ਸਾਰਾ ਦਿਨ ਕੇਤਿਯਾ ਦੇ ਪਿਓ ਦਾ ਪੁਰਾਣਾ ਗਾਊਨ ਤੇ ਫ਼ਰਦਾਰ ਚੱਪਲਾਂ ਪਾਈ ਘਰ ਵਿਚ ਪਿਆ ਪੜ੍ਹਦਾ ਰਹਿੰਦਾ — ਦੁਪਹਿਰ ਤੀਕ ਬਿਸਤਰ ਵਿਚ ਤੇ ਦੁਪਹਿਰ ਪਿਛੋਂ ਸੋਫ਼ੇ ਉਤੇ ਜਾਂ ਕੇਤਿਯਾ ਦੀ ਮੇਜ਼ ਉਤੇ ਬੈਠ ਜਾਂਦਾ। ਆਪਣੇ ਕੋਲ ਉਹ ਪੈਨਸਲ ਤੇ ਕਾਗਜ਼ਾਂ ਦਾ ਪੈਡ ਵੀ ਰਖੀ ਰਖਦਾ, ਪਰ ਉਸ ਨੇ ਕਦੀ ਇਕ ਵੀ ਅੱਖਰ ਨਹੀਂ ਸੀ ਲਿਖਿਆ।

ਹੌਲੀ ਹੌਲੀ ਘਰ ਵਿਚ ਕਲੇਸ਼ ਸ਼ੁਰੂ ਹੋ ਗਿਆ। ਵੇਨੀਆਮਿਨ ਸਿਮਿਯੋਨੋਵਿਚ ਹੀ ਕੇਵਲ ਇਕ ਅਜਿਹਾ ਬੰਦਾ ਸੀ, ਜਿਸ ਨੂੰ ਕਿਸੇ ਚੜ੍ਹੇ-ਲੱਥੇ ਦੀ ਪਰਵਾਹ ਨਹੀਂ ਸੀ। ਕੇਤਿਯਾ ਵਾਰ ਵਾਰ ਉਸ ਨੂੰ ਯਾਤਰਾ ਲਈ ਆਖਦੀ। ਉਸ ਦਾ ਲਾਦਾ ਵਿਚ ਛੇਤੀ ਜਾਣ ਦਾ ਇਕ ਹੋਰ ਵੀ ਕਾਰਨ ਸੀ। ਹੁਣ ਉਸ ਨੂੰ ਚਾਨਣ ਹੋ ਗਿਆ ਸੀ ਕਿ ਉਸ ਨੇ ਅਲੈਕਸੇਈ ਨਾਲ ਬੁਰਾਈ ਕੀਤੀ ਸੀ ਤੇ ਸਾਰਾ ਦੋਸ਼ ਉਸ ਦਾ ਆਪਣਾ ਹੀ ਸੀ। ਇਸ ਲਈ ਉਹ ਅਲੈਕਸੇਈ ਦੇ ਮੱਥੇ ਲਗਣੋਂ ਡਰਦੀ ਸੀ। ਉਸ ਨੂੰ ਕਿਸੇ ਸਮੇਂ ਵੀ ਸ਼ਾਂਤੀ ਨਾ ਮਿਲਦੀ। ਕਿਉਂਕਿ ਇਉਂ ਜਾਪਦਾ ਸੀ ਜਿਵੇਂ ਅਲੈਕਸੇਈ ਦਾ ਉਸ ਉਤੇ ਇਕ ਅਦਭੁਤ ਰੁਹਬ ਪਿਆ ਹੋਇਆ ਹੋਵੇ।

ਅਖ਼ੀਰ ਉਹ ਦਿਨ ਵੀ ਆ ਗਿਆ, ਜਦੋਂ ਵੇਨੀਆਮਿਨ ਸਿਮਿਯੋਨੋਵਿਚ ਦਾ ਪਰਦਾ ਫ਼ਾਸ਼ ਹੋ ਗਿਆ। ਉਸ ਦਿਨ ਕੇਤਿਯਾ ਨੇ ਬੜੀ ਸਾਵਧਾਨੀ ਨਾਲ ਉਸ ਨੂੰ ਦਸਿਆ ਕਿ ਉਹ ਮਾਂ ਬਣਨ ਵਾਲੀ ਸੀ। "ਤਾਂ ਫੇਰ ਕਰ ਲਿਆ ਸਿਆਪਾ ਖੜਾ। ਇਸੇ ਤਰ੍ਹਾਂ ਹੁੰਦਾ ਹੈ ਸਦਾ। ਜ਼ਿੰਦਗੀ ਕੋਈ ਫੁੱਲਾਂ ਦੀ ਸੇਜ ਨਹੀਂ," ਆਪਣੇ ਪਤੀ ਦਾ ਇਹ ਰੁੱਖਾ ਤੇ ਬਦਸਲੂਕੀ ਭਰਿਆ ਵਤੀਰਾ ਦੇਖ ਕੇ ਕੇਤਿਯਾ ਬਹੁਤ ਹੈਰਾਨ ਹੋਈ। ਅਚਾਨਕ ਇਕ ਦਮ ਹੀ ਵੇਨੀਆਮਿਨ ਸਿਮਿਯੋਨੋਵਿਚ ਉਸ ਦੀਆਂ ਅੱਖਾਂ ਸਾਹਮਣੇ ਬਦਲਣਾ ਸ਼ੁਰੂ ਹੋ ਗਿਆ। ਜਦੋਂ ਉਸ ਨੇ ਦੇਖਿਆ ਕਿ ਬੱਚਾ ਪੈਦਾ ਹੋਣ ਨਾਲ ਉਹ ਉਸ ਨਾਲ ਹਮੇਸ਼ਾ ਲਈ ਬੰਨ੍ਹਿਆ ਜਾਵੇਗਾ, ਤਾਂ ਉਸ ਦੇ ਤੌਰ ਹੀ ਬਦਲ ਗਏ। ਹੁਣ ਕੇਤਿਯਾ ਲਈ ਕੋਈ ਰਾਹ ਨਹੀਂ ਸੀ ਰਿਹਾ ਅਤੇ ਵੇਨੀਆਮਿਨ ਨੂੰ ਕੋਈ ਜ਼ਰੂਰਤ ਨਹੀਂ ਸੀ ਕਿ ਉਹ ਉਸ ਦੇ ਸਾਹਮਣੇ ਰੁਮਾਂਸਵਾਦੀ ਤੇ ਕਾਵਿਕ ਸ਼ਖ਼ਸੀਅਤ ਦਾ ਪ੍ਰਦਰਸ਼ਨ ਕਰੇ।

ਇਸ ਲਈ ਕੇਤਿਯਾ ਦਾ ਹੀਰੋ ਹੁਣ ਕਿਧਰੇ ਨਹੀਂ ਸੀ ਰਹਿ ਗਿਆ। ਹੁਣ ਉਹ ਇਕ ਢਿੱਲੜ ਮੋਢਿਆਂ ਵਾਲਾ ਚਾਲ੍ਹੀ ਸਾਲਾਂ ਦਾ ਬੰਦਾ ਸੀ, ਜਿਸ ਤੋਂ ਕੇਤਿਯਾ ਨੂੰ ਘਿਰਣਾ ਹੋ ਗਈ ਸੀ। ਉਹ ਉਸ ਨਾਲ ਰਹਿਣਾ ਨਹੀਂ ਸੀ ਚਾਹੁੰਦੀ। ਹੁਣ ਉਹ ਆਪਣੀ ਮਾਂ ਨੂੰ ਵੀ ਕੁਝ ਨਹੀਂ ਸੀ ਦਸ ਸਕਦੀ ਕਿਉਂਕਿ ਮਾਂ ਨੇ ਤਾਂ ਪਹਿਲਾਂ ਹੀ ਉਸ ਨੂੰ ਹੁਸ਼ਿਆਰ ਕਰ ਦਿਤਾ ਸੀ ਕਿ ਉਹਨਾਂ ਦੇ ਰਿਸ਼ਤੇ ਦਾ ਅੰਤ ਕੀ ਹੋਵੇਗਾ।

ਕੇਤਿਯਾ ਨੂੰ ਆਖ਼ਰ ਇਕ ਸਹਾਰਾ ਮਿਲ ਗਿਆ ਸੀ — ਉਸ ਦਾ ਹੋਣ ਵਾਲਾ ਬੱਚਾ। ਉਹ ਉਸ ਨੂੰ ਪਾਲੇਗੀ, ਪੜ੍ਹਾਏਗੀ ਤੇ ਦੋਵੇਂ ਮਾਂ-ਪੁੱਤਰ ਇਕ ਦੂਜੇ ਨੂੰ ਪਿਆਰ ਕਰਨਗੇ। ਥੋੜੇ ਦਿਨਾਂ ਵਿਚ ਹੀ ਉਹ ਇਕ ਕੁੜੀ ਤੋਂ ਔਰਤ ਬਣ ਗਈ। ਜਦੋਂ ਦਾ ਉਸ ਨੂੰ ਇਹ ਖ਼ਿਆਲ ਆਇਆ ਸੀ, ਉਸ ਨੂੰ ਉਦੋਂ ਤੋਂ ਅਲੈਕਸੇਈ ਦਾ ਵੀ ਕੋਈ ਡਰ ਨਹੀਂ ਰਿਹਾ। ਹੁਣ ਉਸ ਲਈ ਵੇਨੀਆਮਿਨ ਤੇ ਅਲੈਕਸੇਈ, ਦੋਵੇਂ ਹੀ ਕੋਈ ਹੋਂਦ ਨਹੀਂ ਸਨ ਰਖਦੇ। ਕੇਤਿਯਾ ਨੇ ਅਨੁਭਵ ਕੀਤਾ ਕਿ ਹੁਣ ਉਹ ਘਰ ਵਿਚ ਨਹੀਂ ਸੀ ਰਹਿ ਸਕਦੀ। ਉਹ ਅਸਿਸਟੈਂਟ ਡਾਇਰੈਕਟਰ ਕੋਲ ਗਈ ਅਤੇ ਉਸ ਨੂੰ ਆਪਣੀ

ਬਦਲੀ ਸ਼ਿੱਪਯਾਰਡ ਦੇ ਫ਼ਾਰਮ ਉਤੇ ਕਰਨ ਲਈ ਕਿਹਾ। ਫ਼ਾਰਮ ਉਹ ਹੋਸਟਲ ਸੀ, ਜਿਥੇ ਉਹ ਰਹਿ ਸਕਦੀ ਸੀ। ਇਸ ਤਰ੍ਹਾਂ ਤਾਂ ਵੇਨੀਆਮਿਨ ਸਿਮਿਯੋਨੋਵਿਚ ਤੋਂ ਵੀ ਦੂਰ ਜਾ ਸਕਦੀ ਸੀ। ਅਸਿਸਟੈਂਟ ਡਾਇਰੈਕਟਰ ਬੀਬਾ ਬੰਦਾ ਸੀ। ਉਸ ਨੇ ਕੇਤਿਯਾ ਦੀ ਗੱਲ ਮੰਨ ਲਈ। ਕੇਤਿਯਾ ਨੂੰ ਫ਼ਾਰਮ ਉਤੇ ਚੀਜ਼ਾਂ ਛਾਂਟਣ ਦਾ ਕੰਮ ਦੇ ਦਿਤਾ ਗਿਆ ਅਤੇ ਉਹ ਨਿੱਕੇ ਕਮਰੇ ਵਿਚ ਰਹਿਣ ਲੱਗੀ।

ਮਾਰਗਰੀਤਾ ਸਤੇਪਾਨੋਵਨਾ ਉਸ ਨੂੰ ਮਿਲਣ ਲਈ ਅਕਸਰ ਜਾਂਦੀ ਰਹਿੰਦੀ। ਉਹ ਰੋਂਦੀ। ਕੇਤਿਯਾ ਮਾਂ ਨੂੰ ਧੀਰਜ ਬੰਨ੍ਹਵਾਉਂਦੀ, "ਨਾ ਰੋ ਮਾਂ। ਸਭ ਕੁਝ ਠੀਕ ਹੋ ਜਾਵੇਗਾ।" ਇਕ ਵਾਰ ਵੇਨੀਆਮਿਨ ਵੀ ਉਥੇ ਜਾ ਪੁਜਾ, ਪਰ ਕੇਤਿਯਾ ਨੇ ਉਸ ਨਾਲ ਕੋਈ ਗੱਲ ਨਾ ਕੀਤੀ। ਛੇਤੀ ਹੀ ਮਾਂ ਨੇ ਦਸਿਆ ਕਿ ਉਹ ਆਪਣੀਆਂ ਚੀਜ਼ਾਂ ਲੈ ਕੇ ਕਿਧਰੇ ਚਲਾ ਗਿਆ ਸੀ। ਅਤੇ ਕੇਤਿਯਾ ਨੂੰ ਕਿਹਾ ਕਿ ਹੁਣ ਉਹ ਘਰ ਚਲੀ ਚਲੇ। ਪਰ ਕੇਤਿਯਾ ਨੇ ਕਿਹਾ ਕਿ ਉਸ ਨੂੰ ਇਹ ਥਾਂ ਪਸੰਦ ਸੀ ਤੇ ਉਹ ਬੱਚਾ ਹੋਣ ਤੀਕ ਕਿਧਰੇ ਨਹੀਂ ਜਾਵੇਗੀ।

ਕੇਤਿਯਾ ਛਾਂਟੀ ਦੀ ਹਲਕੀ ਜਿਹੀ ਡਿਊਟੀ ਕਰਦੀ ਤੇ ਬੱਚਾ ਪੈਦਾ ਹੋਣ ਦੀ ਉਡੀਕ ਕਰਨ ਲਗੀ। ਉਥੇ ਕੋਈ ਵੀ ਉਸ ਨੂੰ ਬੁਰਾ ਨਾ ਕਹਿੰਦਾ, ਕੋਈ ਉਸ ਦਾ ਮਜ਼ਾਕ ਨਾ ਉਡਾਉਂਦਾ। ਸਗੋਂ ਵਡੀ ਉਮਰ ਦੀਆਂ ਔਰਤਾਂ ਬੜੀ ਹਮਦਰਦੀ ਨਾਲ ਹਰ ਪ੍ਰਕਾਰ ਦੀ ਸਲਾਹ ਦੇਂਦੀਆਂ — "ਤੂੰ ਹਾਲੇ ਨਿਆਣੀ ਹੈਂ......ਮੇਰੀ ਗੱਲ ਸੁਣ, ਪਿਆਰੀ।"

ਜਦੋਂ ਬੁੱਢੇ ਅਕਾਊਂਟੈਂਟ ਨੇ ਉਸ ਨੂੰ ਦਸਿਆ ਕਿ ਕੋਈ ਬੰਦਾ ਉਸ ਨੂੰ ਮਿਲਣ ਆਇਆ ਸੀ ਤਾਂ ਕੇਤਿਯਾ ਬਹੁਤ ਸੋਚਣ ਪਿਛੋਂ ਵੀ ਨਾ ਜਾਣ ਸਕੀ ਕਿ ਉਹ ਕੌਣ ਸੀ। ਅਕਾਊਂਟੈਂਟ ਨੇ ਉਸ ਦਾ ਚਿਹਰਾ-ਮੁਹਰਾ ਤੇ ਹੁਲੀਆ ਵੀ ਦਸਿਆ, ਪਰ ਫੇਰ ਵੀ ਕੇਤਿਯਾ ਨੂੰ ਅਲੈਕਸੇਈ ਦਾ ਖ਼ਿਆਲ ਨਾ ਆਇਆ।

ਪਿਛਲੀਆਂ ਗਰਮੀਆਂ ਵਿਚ ਤੋਨੀਯਾ ਨੂੰ ਕੇਤਿਯਾ ਤੋਂ ਨਫ਼ਰਤ ਹੋ ਗਈ ਸੀ। ਪਰ ਹੁਣ ਉਸ ਨੂੰ ਉਸ ਵਿਰੁਧ ਕੋਈ ਰੋਸ ਨਹੀਂ ਸੀ, ਸਗੋਂ ਉਸ ਵਿਚਾਰੀ ਨਾਲ ਵਾਪਰੀ ਇਸ ਦੁਰਘਟਨਾ ਕਾਰਨ ਹਮਦਰਦੀ ਸੀ।

ਤੋਨੀਯਾ ਨੇ ਆਪਣਾ ਇਮਤਿਹਾਨ ਪਾਸ ਕੀਤਾ, ਡਿਪਲੋਮਾ ਲਿਆ ਅਤੇ ਇਗੋਰ ਨਾਲ ਮਿਲਾ ਕੇ ਅਗਲੇ ਦਾਖ਼ਲੇ ਲਈ ਅਰਜ਼ੀਆਂ ਰਜਿਸਟਰੀ ਕਰਵਾ ਕੇ ਭੇਜ ਦਿਤੀਆਂ — ਤੋਨੀਯਾ ਨੇ ਯੂਨੀਵਰਸਿਟੀ ਨੂੰ ਤੇ ਇਗੋਰ ਨੇ ਇੰਸਟੀਚਿਊਟ ਨੂੰ।

ਇਕ ਦਿਨ ਤੋਨੀਯਾ ਨੇ ਕੇਤਿਯਾ ਨੂੰ ਮਿਲਣ ਦਾ ਫ਼ੈਸਲਾ ਕੀਤਾ। ਉਹ ਫ਼ਾਰਮ ਉਤੇ ਜਾ ਪੁੱਜੀ। ਕੇਤਿਯਾ ਉਸ ਨੂੰ ਦੇਖ ਕੇ ਭੰਵਤਰ ਗਈ। ਤੋਨੀਯਾ ਵੀ ਥੋੜੀ ਜਿਹੀ ਉਲਝੇਵੇਂ ਵਿਚ ਸੀ: ਉਹ ਉਸ ਨਾਲ ਕੀ ਗੱਲ ਕਰੇ? ਪਰ ਅਜਿਹੀ ਹਾਲਤ ਵਿਚ

ਮਰਦਾਂ ਨਾਲੋਂ ਔਰਤਾਂ ਕਿਤੇ ਵਧ ਵਿਉਂਤੀ ਸਿੱਧ ਹੁੰਦੀਆਂ ਹਨ।

"ਕਿਵੇਂ ਚਲ ਰਿਹਾ ਹੈ ਤੇਰਾ ਕੰਮ, ਕੇਤਿਯਾ ?" ਤੋਨੀਯਾ ਨੇ ਪੁੱਛਿਆ।

"ਠੀਕ ਹੀ ਹੈ", ਸ਼ਾਇਦ ਕੋਈ ਹੋਰ ਹੁੰਦਾ ਤਾਂ ਆਖਦਾ – ਬਹੁਤ ਵਧੀਆ, ਮਜ਼ੇ ਲੁੱਟ ਰਹੇ ਹਾਂ......

"ਬਹੁਤ ਕੰਮ ਕਰਨਾ ਪੈਂਦਾ ਹੈ ?" ਕੇਤਿਯਾ ਦੇ ਨਿੱਕੇ ਕਮਰੇ ਦੀਆਂ ਚੀਜ਼ਾਂ ਵਲ ਦੇਖਦੀ ਹੋਈ ਤੋਨੀਯਾ ਬੋਲੀ।

"ਬਹੁਤਾ ਤਾਂ ਨਹੀਂ। ਮੇਰੇ ਕੋਲ ਕਾਫ਼ੀ ਸਮਾਂ ਬਚ ਜਾਂਦਾ ਹੈ। ਮੈਂ ਖੇਤ ਵਿਚ ਜਾ ਕੇ ਦੂਜਿਆਂ ਦਾ ਹੱਥ ਵਟਾਉਂਦੀ ਹਾਂ।"

"ਪਰ ਕੀ ਇਹ ਤੇਰੇ ਲਈ ਚੰਗਾ ਹੈ ?" ਤੋਨੀਯਾ ਨੇ ਚਿੰਤਾਵਾਨ ਹੋ ਕੇ ਪੁੱਛਿਆ।

"ਕਿਉਂ ਨਹੀਂ ? ਤੇ ਤੇਰਾ ਕੀ ਹਾਲ ਹੈ ?"

"ਮੈਂ ? ਮੈਂ ਯੂਨੀਵਰਸਿਟੀ ਦੇ ਦਾਖ਼ਲੇ ਲਈ ਅਰਜ਼ੀ ਭੇਜੀ ਹੋਈ ਹੈ। ਮੈਥੋਂ ਤਾਂ ਦਾਖ਼ਲੇ ਦੀ ਹਾਂ ਜਾਂ ਨਾਂਹ ਦੀ ਉਡੀਕ ਨਹੀਂ ਹੁੰਦੀ।"

"ਪਾਗ਼ਲ ਨਾ ਬਣ। ਦਾਖ਼ਲਾ ਤਾਂ ਜ਼ਰੂਰ ਮਿਲ ਜਾਵੇਗਾ। ਮੈਨੂੰ ਤੇਰੇ ਉਤੇ ਰਸ਼ਕ ਆਉਂਦਾ ਹੈ......ਮੈਂ ਵੀ ਯੂਨੀਵਰਸਿਟੀ ਵਿਚ ਜਾਣਾ ਚਾਹੁੰਦੀ ਸਾਂ। ਕਿਤਨੀ ਬੁਰੀ ਤਰ੍ਹਾਂ ਮੈਂ ਤਾਂਘਦੀ ਸਾਂ।"

"ਆ ਫਿਰ ਇਕੱਠੇ ਹੀ ਚੱਲੀਏ, ਕੇਤਿਯਾ।"

"ਸੋਚ ਜ਼ਰਾ ਤੂੰ ਕੀ ਆਖ ਰਹੀ ਹੈਂ। ਤੇਰੇ ਖ਼ਿਆਲ ਵਿਚ ਕੀ ਮੈਂ ਸੱਚਮੁਚ ਜਾ ਸਕਦੀ ਹਾਂ ? ਹੁਣ ਵੇਲਾ ਬੀਤ ਚੁੱਕਾ ਹੈ। ਹੁਣ ਤਾਂ ਬਸ ਕੱਛੀਆਂ ਤੇ ਫ਼ਰਾਕਾਂ ਹੀ ਧੋਇਆ ਕਰਾਂਗੀ।"

ਕੁਝ ਚਿਰ ਦੋਵੇਂ ਚੁੱਪ ਰਹੀਆਂ।

"ਕੇਤਿਯਾ", ਤੋਨੀਯਾ ਇਕ ਦਮ ਬੋਲੀ। "ਅਲੈਕਸੇਈ ਅਕਸਰ ਤੇਰੇ ਬਾਰੇ ਪੁੱਛਦਾ ਰਹਿੰਦਾ ਹੈ।"

ਕੇਤਿਯਾ ਨੇ ਨੀਵੀਂ ਪਾ ਲਈ।

"ਕੁਝ ਚਿਰ ਹੋਇਆ; ਉਹ ਤੈਨੂੰ ਮਿਲਣ ਵੀ ਆਇਆ ਸੀ।" ਤੋਨੀਯਾ ਫਿਰ ਬੋਲੀ।

"ਉਹ ਮੈਨੂੰ ਮਿਲਣ ਆਇਆ ਸੀ ? ਕਿਉਂ ?"

"ਤੈਨੂੰ ਦੇਖਣ ਲਈ। ਉਹ ਤੈਨੂੰ ਬੇਹੱਦ ਪਿਆਰ ਕਰਦਾ ਹੈ।"

"ਇਹ ਨਾ ਕਹਿ, ਤੋਨੀਯਾ। ਨਾ ਕਹਿ। ਮੈਂ ਇਹ ਨਹੀਂ ਸੁਣਨਾ ਚਾਹੁੰਦੀ", ਤੇ ਪਲ ਦੀ ਪਲ ਕੇਤਿਯਾ ਨੇ ਆਪਣੇ ਕੰਨਾਂ ਉਤੇ ਹੱਥ ਧਰ ਲਏ। ਪਰ ਫੇਰ ਇਕ ਦਮ ਪੁੱਛਣ ਲੱਗੀ : "ਕੀ ਉਹ ਤੈਨੂੰ ਹਰ ਗੱਲ ਦੱਸ ਦੇਂਦਾ ਹੈ ?"

"ਹਾਂ। ਹਰ ਗੱਲ। ਉਹ ਬਹੁਤ ਚੰਗਾ ਹੈ।"

ਅਤੀਤ ਇਕ ਦਮ ਜਿਵੇਂ ਕੇਤਿਯਾ ਦੀਆਂ ਅੱਖਾਂ ਅਗੋਂ ਦੀ ਲੰਘ ਗਿਆ ਹੋਵੇ। ਉਹ ਬੀਤੇ ਦੀਆਂ ਘਟਨਾਵਾਂ ਸੋਚਣ ਲੱਗੀ। ਉਸ ਨੇ ਠੰਢੇ ਮੇਜ਼ਪੋਸ਼ ਵਾਲੀ ਮੇਜ਼ ਉਤੇ ਆਪਣਾ ਸਿਰ ਰਖ ਦਿਤਾ ਤੇ ਰੋਣ ਲੱਗੀ।

ਡਰੀ ਹੋਈ ਤੋਨੀਯਾ ਨੱਸ ਕੇ ਉਸ ਕੋਲ ਗਈ ਅਤੇ ਆਪਣੀਆਂ ਬਾਹਾਂ ਕੇਤਿਯਾ ਦੇ ਮੋਢਿਆਂ ਦੁਆਲੇ ਵਲ ਦਿਤੀਆਂ ਤੇ ਉਸ ਦੇ ਸਿਰ ਨਾਲ ਗੱਲ੍ਹਾਂ ਘਸਾਉਣ ਲਗੀ।

"ਕੇਤਿਯਾ ਪਿਆਰੀ, ਪਿਆਰੀ ਕੇਤਿਯਾ! ਮੈਨੂੰ ਖ਼ਿਮਾ ਕਰ ਦੇ! ਮੈਨੂੰ ਇਹ ਗੱਲਾਂ ਨਹੀਂ ਸਨ ਕਹਿਣੀਆਂ ਚਾਹੀਦੀਆਂ। ਹੈ ਨਾ, ਕੇਤਿਯਾ?"

"ਕਿਉਂ ਨਹੀਂ? ਦੱਸੀ ਚਲ ਤੋਨੀਯਾ!" ਕੇਤਿਯਾ ਨੇ ਵੀ ਉਸ ਨੂੰ ਜੱਫੀ ਪਾ ਲਈ। "ਬੋਲੀ ਚਲ। ਮੈਨੂੰ ਦੁਖੀ ਕਰ ਸਭ ਕਾਸੇ ਦੀ ਦੋਸ਼ੀ ਮੈਂ ਹੀ ਹਾਂ!"

ਕੇਤਿਯਾ ਦੇ ਹਟਕੋਰੇ ਉੱਚੀ ਹੋ ਗਏ। ਪਤਾ ਨਹੀਂ ਕਿਵੇਂ ਤੇ ਕਦੋਂ ਤੋਨੀਯਾ ਵੀ ਉਸ ਨਾਲ ਰੋਣ ਲੱਗ ਪਈ। ਉਹਨਾਂ ਦੇ ਰੋਣ ਦੀ ਆਵਾਜ਼ ਸੁਣ ਕੇ ਲਾਗਲੇ ਕਮਰੇ ਵਾਲੀ ਔਰਤ ਅੰਦਰ ਆਈ।

"ਕੀ ਹੋ ਗਿਆ, ਕੁੜੀਉ? ਕੀ ਕਰ ਰਹੀਆਂ ਹੋ?" ਉਸ ਪੁੱਛਿਆ।

ਤੋਨੀਯਾ ਨੇ ਹੱਥ ਦਾ ਇਸ਼ਾਰਾ ਕੀਤਾ। ਗੁਆਂਢਣ ਚਲੀ ਗਈ। ਉਹ ਸਮਝ ਗਈ ਸੀ ਕਿ ਉਹ ਉਹਨਾਂ ਲਈ ਕਿਸੇ ਤਰ੍ਹਾਂ ਵੀ ਸਹਾਈ ਸਿੱਧ ਨਹੀਂ ਹੋ ਸਕਦੀ।

"ਆ, ਚਲ ਕੇ ਸਾਡੇ ਨਾਲ ਰਹਿ, ਕੇਤਿਯਾ" ਜਦੋਂ ਉਹ ਰਤਾ ਠੀਕ ਹੋਈਆਂ ਤਾਂ ਤੋਨੀਯਾ ਨੇ ਉਸ ਨੂੰ ਕਿਹਾ। "ਤੈਨੂੰ ਇਕੱਲੀ ਨਹੀਂ ਰਹਿਣਾ ਚਾਹੀਦਾ। ਚਲ ਸਾਡੇ ਘਰ ਚਲ, ਕੇਤਿਯਾ। ਮੱਮੀ ਬਹੁਤ ਖ਼ੁਸ਼ ਹੋਣਗੇ। ਅਸੀਂ ਸਾਰੇ ਹੀ ਬਹੁਤ ਖ਼ੁਸ਼ ਹੋਵਾਂਗੇ।"

ਤੋਨੀਯਾ ਨੂੰ ਕੋਈ ਪਤਾ ਨਹੀਂ ਸੀ ਕਿ ਅਗਾਫ਼ੀਯਾ ਕਾਰਪੋਵਨਾ ਖ਼ੁਸ਼ ਹੋਵੇਗੀ ਜਾਂ ਨਰਾਜ਼, ਪਰ ਉਹ ਕੇਤਿਯਾ ਦੀ ਮਦਦ ਕਰਨਾ ਚਾਹੁੰਦੀ ਸੀ।

"ਤੋਨੀਯਾ", ਕੇਤਿਯਾ ਨੇ ਉੱਤਰ ਦਿਤਾ। "ਤੇਰੀ ਹਮਦਰਦੀ ਦਾ ਬਹੁਤ ਬਹੁਤ ਧੰਨਵਾਦ, ਪਰ ਮੈਂ ਇਥੋਂ ਨਹੀਂ ਜਾਵਾਂਗੀ। ਮੈਂ ਮਾਂ ਕੋਲ ਵੀ ਜਾ ਸਕਦੀ ਸਾਂ। ਪਰ ਮੈਂ ਨਹੀਂ ਚਾਹੁੰਦੀ। ਉੱਕਾ ਨਹੀਂ ਚਾਹੁੰਦੀ। ਮੈਨੂੰ ਧਿਰਕਾਰਿਆ ਗਿਆ ਤੇ ਮੈਨੂੰ ਹੁਣ ਇਕੱਲੀ ਨੂੰ ਹੀ ਰਹਿਣਾ ਚਾਹੀਦਾ ਹੈ।"

"ਨਹੀਂ ਤੂੰ ਨਹੀਂ ਰਹੇਂਗੀ", ਤੋਨੀਯਾ ਨੇ ਰੋਹਬ ਨਾਲ ਕਿਹਾ। "ਨਹੀਂ ਤੂੰ ਇਕੱਲੀ ਨਹੀਂ ਰਹੇਂਗੀ — ਨਹੀਂ ਰਹੇਂਗੀ।"

ਜੁਲਾਈ ਦੇ ਮਹੀਨੇ ਇਕ ਐਤਵਾਰ ਨੂੰ ਅਲੈਕਸੇਈ ਜ਼ੀਨਾ ਨੂੰ ਮਿਲਣ ਉਸ ਦੇ ਘਰ ਗਿਆ। ਉਸ ਨੇ ਨਵੀਂ-ਨਕੋਰ ਸਫ਼ੈਦ ਅਚਕਣ ਤੇ ਸਫ਼ੈਦ ਜਹਾਜ਼ੀ ਟੋਪੀ ਪਹਿਨੀ ਹੋਈ ਸੀ। ਉਹਦੇ ਬੂਟ ਸ਼ੀਸ਼ੇ ਵਾਂਗ ਲਿਸ਼ਕ ਰਹੇ ਸਨ। ਜ਼ੀਨਾ ਨੇ ਉਸ ਵਲ ਸ਼ਲਾਘਾ ਭਰੀਆਂ ਨਜ਼ਰਾਂ ਨਾਲ ਤੱਕਿਆ।

"ਕਿਉਂ ਤੂੰ ਤਾਂ ਜਹਾਜ਼ ਦੇ ਕਪਤਾਨ ਵਾਲੀ ਥਾਂ ਉਤੇ ਹੋਣਾ ਚਾਹੀਦਾ ਸੀ। ਅਲੈਕਸੇਈ ਇਲਿਚ!" ਉਹ ਬੋਲੀ। "ਕੈਪਟਨ ਜ਼ੁਰਬੀਨ!"

"ਫੁੱਟਬਾਲ ਦਾ ਮੈਚ ਨਹੀਂ ਦੇਖਣ ਜਾਣਾ, ਜ਼ੀਨਾਇਦਾ ਪਾਵਲੋਵਨਾ ? ਮੇਰੇ ਕੋਲ ਟਿਕਟਾਂ ਹਨ।" ਅਲੈਕਸੇਈ ਨੇ ਫੂਕ ਵਿਚ ਆ ਕੇ ਪੁੱਛਿਆ।

"ਮੈਨੂੰ ਫੁਟਬਾਲ ਦਾ ਕੋਈ ਗਿਆਨ ਨਹੀਂ। ਮੈਂ ਕਦੀ ਮੈਚ ਦੇਖਣ ਨਹੀਂ ਗਈ। ਕੇਵਲ ਰੇਡੀਉ ਉਤੇ ਜ਼ਰੂਰ ਸੁਣਿਆ ਹੈ। ਮੈਨੂੰ ਤਾਂ ਇਹ ਫ਼ਾਰਸੀ ਜਾਪਦੀ ਹੈ ਨਿਰੀ......"

ਅਲੈਕਸੇਈ ਨੇ ਦਸਿਆ ਕਿ ਉਹ ਮੈਚ ਬਹੁਤ ਦਿਲਚਸਪ ਹੋਵੇਗਾ ਅਤੇ ਉਹਨਾਂ ਕੋਲ ਟਿਕਟਾਂ ਵੀ ਮੂਹਰਲੀਆਂ ਕਤਾਰਾਂ ਦੀਆਂ ਸਨ।

"ਮੈਨੂੰ ਬਹੁਤ ਖ਼ੁਸ਼ੀ ਹੋਵੇਗੀ, ਅਲੈਕਸੇਈ ਇਲਿਚ ਤੇਰਾ ਬਹੁਤ ਬਹੁਤ ਸ਼ੁਕਰੀਆ। ਮੈਨੂੰ ਵੀ ਅਜ ਸਮਝ ਨਹੀਂ ਸੀ ਆ ਰਹੀ ਕਿ ਦਿਨ ਕਿਵੇਂ ਗੁਜ਼ਰੇਗਾ।"

ਅਤੇ ਜ਼ੀਨਾ ਝੱਟ-ਪਟ ਨਾਲ ਦੇ ਕਮਰੇ ਵਿਚ ਚਲੀ ਗਈ ਅਤੇ ਛੇਤੀ ਹੀ ਪਰਤ ਵੀ ਆਈ। ਉਸ ਨੇ ਅਲੈਕਸੇਈ ਤੋਂ ਵੀ ਵਧੀਆ ਕਪੜੇ ਪਾਏ ਹੋਏ ਸਨ ਤੇ ਉੱਚੀ ਅੱਡੀ ਦੇ ਨਵੇਂ ਬੂਟ। ਅਜ ਪਹਿਲੀ ਵਾਰ ਉਹ ਇਤਨੀ ਸਜ ਧੱਜ ਨਾਲ ਤਿਆਰ ਹੋਈ ਸੀ।

ਉਹਨਾਂ ਕੋਲ ਜਾਣ ਲਈ ਦੋ ਵਸੀਲੇ ਸਨ। ਇਕ ਟਰਾਲੀ ਬੱਸ ਉਤੇ ਫਿਰ ਅਗੋਂ ਮੋਟਰ ਜਾਂ ਕਿਸੇ ਹੋਰ ਸਵਾਰੀ ਉਤੇ ਦੂਜਾ ਖੇਤਾਂ ਵਿਚੋਂ ਦੀ ਸਿੱਧਾ ਪੈਦਲ। ਮਸਾਂ ਦੋ ਕਿਲੋਮੀਟਰ ਪੈਂਡਾ। ਸੋ ਉਹਨਾਂ ਪੈਦਲ ਜਾਣਾ ਠੀਕ ਸਮਝਿਆ।

ਰਾਹ ਵਿਚ ਜ਼ੀਨਾ ਨੇ ਗੱਲ ਤੋਰੀ :

"ਕੀ ਤੂੰ ਫ਼ੁਟਬਾਲ ਖੇਡਦਾ ਹੈਂ ?"

"ਨਹੀਂ ਮੈਂ ਜਮਨਾਸਟਿਕ ਕਰਦਾ ਹਾਂ। ਸਾਡੇ ਘਰ ਵਿਚ ਕੇਵਲ ਇਕੋ ਫ਼ੁਟਬਾਲ ਦਾ ਖਿਲਾੜੀ ਹੈ — ਐਨਤੋਨ। ਜੰਗ ਤੋਂ ਪਹਿਲਾਂ ਉਹ ਬਹੁਤ ਵਧੀਆ ਖੇਡਦਾ ਸੀ, ਪਰ ਹੁਣ ਲੱਤ ਦਾ ਕਜ ਪੈ ਗਿਆ ਹੈ।"

"ਤੇ ਵਿਕਟਰ ਇਲਿਚ ?" ਕੀ ਉਹ ਵੀ ਕਿਸੇ ਖੇਡ ਦਾ ਸ਼ੁਕੀਨ ਹੈ ?'

"ਵਿਕਟਰ ?" ਅਲੈਕਸੇਈ ਨੂੰ ਆਪਣੇ ਪਿਉ ਦੀ ਹਦਾਇਤ ਯਾਦ ਆ ਗਈ। "ਨਹੀਂ, ਸਾਡਾ ਵਿਕਟਰ ਤਾਂ ਲੋਲੜ੍ਹ ਹੈ। ਉਹ ਮੈਂਡੋਲੀਨ ਤੇ ਗਿਟਾਰ ਵਜਾਇਆ ਕਰਦਾ ਸੀ। ਲੋਲੜ੍ਹ ਹੈ ਉਹ ਨਿਰਾ ਤੇ ਪੈਰ ਵੀ ਉਸ ਦੇ ਰਿੱਛ ਵਾਂਗ ਸਪਾਟ ਹਨ।"

"ਇਹ ਗੱਲ ਠੀਕ ਨਹੀਂ ਮੈਂ ਨਹੀਂ ਮੰਨ ਸਕਦੀ।" ਜ਼ੀਨਾ ਨੇ ਹੈਰਾਨੀ ਨਾਲ ਕਿਹਾ।

"ਮੈਂ ਉਸ ਨੂੰ ਤੇਰੇ ਨਾਲੋਂ ਵਧ ਜਾਣਦਾ ਹਾਂ। ਮੇਰਾ ਭਰਾ ਹੈ।"

"ਜੇ ਤੂੰ ਇਸ ਤਰ੍ਹਾਂ ਗੱਲਾਂ ਕਰਦਾ ਹੈਂ ਤਾਂ ਤੂੰ ਭੈੜਾ ਭਰਾ ਹੈਂ।"

ਜ਼ੀਨਾ ਦੇ ਮੱਥੇ ਉਤੇ ਤਿਊੜੀ ਪੈ ਗਈ। ਉਹ ਵਿਕਟਰ ਬਾਰੇ ਲੋਕਾਂ ਨੂੰ ਅਜਿਹੀਆਂ ਗੱਲਾਂ ਨਹੀਂ ਸੀ ਕਰਨ ਦੇਂਦੀ। ਤਿਊੜੀ ਦਾ ਦੂਜਾ ਕਾਰਨ ਇਹ ਸੀ ਕਿ ਉਸ ਦੇ ਨਵੇਂ ਬੂਟ ਲੱਗਣ ਲੱਗ ਪਏ ਸਨ ਤੇ ਤੁਰਦਿਆਂ ਤਕਲੀਫ਼ ਹੁੰਦੀ ਸੀ। ਪਰ ਜ਼ੀਨਾ ਨੇ ਅਲੈਕਸੇਈ ਨੂੰ ਆਪਣੀ ਤਕਲੀਫ਼ ਦਾ ਪਤਾ ਨਾ ਲੱਗਣ ਦਿਤਾ।

ਜਦੋਂ ਉਹ ਦਰਸ਼ਕਾਂ ਦੇ ਮੂਹਰਲੇ ਥੜ੍ਹੇ ਉਤੇ ਪੁੱਜੇ ਤਾਂ ਲੋਕ ਉਹਨਾਂ ਵਲ ਤੱਕਣ ਲਗੇ। ਅਜਿਹਾ ਸੁੰਦਰ ਜੋੜਾ ਭਲਾ ਕਿਸ ਦਾ ਧਿਆਨ ਨਾ ਖਿੱਚਦਾ। "ਅਲਯੋਸ਼ਾ ਨੂੰ ਦੇਖੋ ਜ਼ਰਾ। ਇੰਜੀਨੀਅਰ ਕੁੜੀ ਨੂੰ ਉਡਾਈ ਫਿਰਦਾ ਐ। ਬੜਾ ਫਬ ਰਿਹਾ ਹੈ।" ਸ਼ਿੱਪਯਾਰਡ ਦੇ ਮੁੰਡਿਆਂ ਨੇ ਆਵਾਜ਼ਾ ਕੱਸਿਆ। ਜ਼ੀਨਾ ਨੇ ਵੀ ਇਹ ਸ਼ਬਦ ਸੁਣ ਲਏ ਸਨ। ਸੀਟ ਉਤੇ ਉਹ ਆਪਣੇ ਬੂਟ ਉਤਾਰ ਕੇ ਬੈਠ ਗਈ। ਉਸ ਨੂੰ ਜਿਵੇਂ ਇਕ ਦਮ ਸ਼ਾਂਤੀ ਆ ਗਈ ਹੋਵੇ।

ਮੈਚ ਬਹੁਤ ਦਿਲਚਸਪ ਸੀ ਤੇ ਜਿਸ ਗੱਲ ਦੀ ਸਮਝ ਨਾ ਆਉਂਦੀ ਉਹ ਅਲੈਕਸੇਈ ਤੋਂ ਪੁੱਛ ਲੈਂਦੀ।

ਦਰਅਸਲ ਉਸ ਦਿਨ ਤੋਨੀਯਾ ਨੇ ਅਲੈਕਸੇਈ ਨੂੰ ਜ਼ੀਨਾ ਕੋਲ ਭੇਜਿਆ ਸੀ। ਉਸ ਨੂੰ ਪਤਾ ਸੀ ਕਿ ਅਜ ਉਸ ਕੋਲ ਕੋਈ ਕੰਮ ਨਹੀਂ ਸੀ। ਉਸ ਕਿਹਾ, "ਤੈਨੂੰ ਸ਼ਰਮ ਆਉਣੀ ਚਾਹੀਦੀ ਹੈ, ਅਲਯੋਸ਼ਾ, ਉਹ ਵਿਚਾਰੀ ਇਕੱਲੀ ਬੈਠੀ ਹੈ। ਮੈਂ ਉਸ ਨੂੰ ਕਿਧਰੇ ਨਾਲ ਲੈ ਜਾਂਦੀ, ਪਰ ਤੈਨੂੰ ਪਤਾ ਹੈ ਕਿ ਮੈਂ ਜਾਣਾ ਹੈ।" ਅਲੈਕਸੇਈ ਨੂੰ ਪਤਾ ਸੀ ਕਿ ਤੋਨੀਯਾ ਨੇ ਕੇਤੀਯਾ ਕੋਲ ਜਾਣਾ ਸੀ। ਸ਼ਿੱਪਯਾਰਡ ਫ਼ਾਰਮ ਵਿਚ।

ਮੱਧ ਵਿਸ਼ਰਾਮ ਵਿਚ ਜ਼ੀਨਾ ਨੇ ਆਖ ਦਿਤਾ ਸੀ ਕਿ ਉਹ ਥੱਕ ਗਈ ਹੈ, ਇਥੇ ਹੀ ਬੈਠੇਗੀ। ਅਲੈਕਸੇਈ ਨੇ ਉਸ ਨੂੰ ਇਕ ਆਈਸਕ੍ਰੀਮ ਲਿਆ ਦਿਤੀ ਸੀ।

ਪਰ ਜਦੋਂ ਮੈਚ ਖ਼ਤਮ ਹੋਇਆ ਤਾਂ ਆਖ਼ਰ ਉਸ ਨੂੰ ਤੁਰਨਾ ਹੀ ਪੈਣਾ ਸੀ। ਜ਼ੀਨਾ ਨੇ ਬੂਟ ਪਹਿਨਣ ਦੀ ਕੋਸ਼ਿਸ਼ ਕੀਤੀ, ਪਰ ਅਸਫ਼ਲ ਰਹੀ। ਇਹ ਜਾਣ ਕੇ ਕਿ ਕੀ ਮਾਜਰਾ ਸੀ ਅਲੈਕਸੇਈ ਬੋਲਿਆ :

"ਜੁਰਾਬਾਂ ਉਤਾਰ ਲੈ ਤੇ ਨੰਗੇ ਪੈਰੀਂ ਤੁਰ ਪੈ।"

"ਮੈਨੂੰ ਬੜਾ ਅਜੀਬ ਲਗੇਗਾ।"

"ਪਰ ਇਹਨਾ ਬੂਟਾਂ ਵਿਚ ਤੁਰਨਾ ਸਗੋਂ ਹੋਰ ਵੀ ਅਜੀਬ ਲੱਗੇਗਾ। ਨੰਗੇ ਪੈਰੀਂ ਤੁਰਨ ਵਿਚ ਕੀ ਗੱਲ ਹੈ ? ਜੇ ਆਖੇਂ ਤਾਂ ਤੇਰਾ ਸਾਥ ਦੇਣ ਲਈ ਮੈਂ ਵੀ ਆਪਣੇ ਬੂਟ ਉਤਾਰ ਲੈਂਦਾ ਹਾਂ !"

ਉਹ ਸਲਾਹਾਂ ਕਰਦੇ ਰਹੇ ਤੇ ਸਾਰੇ ਕੋਲੋਂ ਜਾ ਚੁਕੇ ਸਨ।

"ਨਹੀਂ ਮੈਂ ਕੋਸ਼ਸ਼ ਕਰਕੇ ਦੇਖਦੀ ਹਾਂ, ਬੂਟਾਂ ਸਮੇਤ," ਤਿਊੜੀ ਪਾ ਕੇ ਬੁੱਲ੍ਹ ਟੁਕਦਿਆਂ ਜ਼ੀਨਾ ਨੇ ਬੂਟ ਪਹਿਨ ਲਏ।

ਥੋੜੀ ਦੂਰ ਜਮਨਾਸਟਿਕ ਦੇ ਅੱਡਿਆਂ ਕੋਲ ਜਾ ਕੇ ਉਹ ਉੱਕਾ ਹੀ ਰਹਿ ਗਈ।

"ਨਹੀਂ ਅਲੈਕਸੇਈ, ਮੈਥੋਂ ਨਹੀਂ ਤੁਰ ਹੁੰਦਾ। ਮੈਂ ਠਹਿਰ ਕੇ ਆ ਜਾਵਾਂਗੀ।"

"ਮੇਰਾ ਪੱਤਾ ਕੱਟ ਰਹੀ ਹੈਂ ? ਕੀ ਹਰਜ ਹੈ ਉਤਾਰ ਲੈ, ਜ਼ੀਨਾਇਦਾ ਪਾਵਲੋਵਨਾ। ਚਿੰਤਾ ਕਿਸ ਗੱਲ ਦੀ। ਇਹ ਤੇਰਾ ਆਪਣਾ ਦੇਸ਼ ਹੈ।"

"ਰਤਾ ਕੁ ਸਸਤਾ ਲਵਾਂ। ਮਿੰਟ ਕੁ ਤੀਕ ਚਲਦੇ ਹਾਂ।"

"ਠੀਕ ਹੈ, ਤੂੰ ਆਰਾਮ ਕਰ। ਮੈਂ ਤੇਰਾ ਜੀ ਪਰਚਾਉਂਦਾ ਹਾਂ।"

ਅਲੈਕਸੇਈ ਨੇ ਅਚਕਨ ਉਤਾਰੀ ਤੇ ਟਪੂਸੀ ਮਾਰ ਅੱਡੇ ਉਤੇ ਲਟਕ ਗਿਆ। ਉਹ ਸਚਮੁਚ ਹੀ ਹੈਰਾਨ ਕਰਨ ਵਾਲੀਆਂ ਕਸਰਤਾਂ ਦਿਖਾ ਰਿਹਾ ਸੀ, ਜਿਵੇਂ ਕਿਸੇ ਸਰਕਸ ਵਿਚ ਰਿਹਾ ਹੋਵੇ। ਉਸ ਦੀ ਸਫ਼ੈਦ ਬਨਿਆਣ ਪਿੰਡੇ ਨਾਲ ਚੁਮਟੀ ਹੋਈ ਸੀ। ਉਸ ਦੇ ਡੌਲੇ ਤੇ ਹਰ ਪੱਠਾ ਵਖ ਵਖ ਫਰਕਦਾ ਦਿਖਾਈ ਦੇ ਰਿਹਾ ਸੀ।

"ਕਿਉਂ ?" ਅਚਕਣ ਪਾਉਂਦਿਆਂ ਉਸ ਪੁੱਛਿਆ।

"ਬਹੁਤ ਖ਼ੂਬ !"

ਉਹ ਪੰਜਾਹ ਕਦਮ ਹੋਰ ਅਗਾਂਹ ਗਏ ਤਾਂ ਉਹਨਾਂ ਇਕ ਛੋਟੀ ਜਿਹੀ ਭੀੜ ਜੁੜੀ ਵੇਖੀ। ਭੀੜ ਦੇ ਵਿਚਾਲੇ ਅਖਾੜੇ ਵਿਚ ਕੋਈ ਭਾਰ ਚੁੱਕਣ ਦੇ ਕਰਤਵ ਦਿਖਾ ਰਿਹਾ ਸੀ। ਅਲੈਕਸੇਈ ਨੂੰ ਪਤਾ ਸੀ ਕਿ ਉਹ ਕੌਣ ਸੀ। ਇਸ ਲਈ ਉਸ ਨੇ ਲਾਪਰਵਾਹੀ ਜਿਹੀ ਨਾਲ ਕੋਲੋਂ ਲੰਘਣ ਦੀ ਕੋਸ਼ਸ਼ ਕੀਤੀ। ਪਰ ਜ਼ੀਨਾ ਨੇ ਭੀੜ ਦੇ ਵਿਚਾਲੇ ਵਿਕਟਰ ਨੂੰ ਖਲੋਤਾ ਦੇਖ ਲਿਆ ਸੀ। ਉਹ ਤਿੰਨ ਤਿੰਨ ਭਾਰੀ ਟਹੂਏ ਦੋਹੀਂ ਪਾਸੀਂ ਪਾ ਕੇ ਇਕ ਲੋਹੇ ਦੇ ਭਾਰੇ ਡੰਡੇ ਦੇ ਬਾਲੇ ਕਢ ਰਿਹਾ ਸੀ। ਜਦੋਂ ਉਸ ਨੇ ਉਹ ਭਾਰ ਥਲੇ ਸੁਟਿਆ ਤਾਂ ਦੂਰ ਦੂਰ ਤਕ ਧਰਤੀ ਕੰਬੀ।

"ਜ਼ੁਰਬੀਨ ਬਹੁਤ ਖ਼ੂਬ ਹੈ।" ਕਿਸੇ ਨੇ ਭੀੜ ਵਿਚੋਂ ਕਿਹਾ।

"ਤੇ ਤੂੰ ਵਿਕਟਰ ਬਾਰੇ ਕੀ ਕਿਹਾ ਸੀ ?" ਜ਼ੀਨਾ ਨੇ ਅਲੈਕਸੇਈ ਤੋਂ ਤਾਅਨੇ ਨਾਲ ਪੁੱਛਿਆ।

"ਉਹ ! ਉਹ ਉਤ ਢੰਗਾਂ ਨਾਲ ਬਥੇਰਾ ਤਗੜਾ ਹੈ।" ਅਲੈਕਸੇਈ ਨੂੰ ਕਈ ਚੰਗਾ ਉੱਤਰ ਨਾ ਅਹੁੜਿਆ।

ਵਿਕਟਰ ਨੇ ਵੀ ਉਹਨਾਂ ਦੋਹਾਂ ਨੂੰ ਖਲੋਤਿਆਂ ਦੇਖ ਲਿਆ ਸੀ। ਉਹ ਮੁਸਕ੍ਰਾਉਂਦਾ ਹੋਇਆ ਉਨ੍ਹਾਂ ਵਲ ਆਇਆ।

"ਮੈਚ ਦੇਖ ਕੇ ਆਏ ਹੋ ?"

"ਹਾਂ," ਜ਼ੀਨਾ ਦੇ ਮਿਲਾਉਣ ਲਈ ਆਪਣਾ ਹੱਥ ਅਗੇ ਵਧਾਉਂਦਿਆਂ ਕਿਹਾ।

"ਖਿਮਾ ਕਰਨਾ, ਜ਼ੀਨਾਇਦਾ ਪਾਵਲੋਵਨਾ, ਇਹ ਗੰਦੇ ਨੇ। ਆਉ ਇਕੱਠੇ ਹੀ ਚਲਦੇ ਹਾਂ ਜੇ ਤੁਸਾਂ ਹੋਰ ਕਿਧਰੇ ਨਹੀਂ ਜਾਣਾ।"

"ਹੋਰ ਕਿਥੇ ? ਤੈਨੂੰ ਤੇ ਮੈਨੂੰ ਜ਼ੀਨਾ ਨੂੰ ਚੁਕ ਕੇ ਲਿਜਾਣਾ ਪਵੇਗਾ, ਵਿਕਟਰ। ਇਸ ਦੇ ਬੂਟ ਲਗਦੇ ਹਨ।"

"ਬੂਟ ? ਠੀਕ ਹੈ, ਫੇਰ !" ਵਿਕਟਰ ਖ਼ੁਸ਼ੀ ਨਾਲ ਤਿਆਰ ਹੋ ਗਿਆ। ਪਰ ਜ਼ੀਨਾ ਨੇ ਉਸੇ ਵੇਲੇ ਜੁਰਾਬਾਂ ਉਤਾਰ ਕੇ ਨੰਗੇ ਪੈਰੀਂ ਚਲਣਾ ਮਨਜ਼ੂਰ ਕਰ ਲਿਆ।

ਉਹ ਪੱਕੀ ਸੜਕ ਛੱਡ ਕੇ ਸਿੱਧੀ ਡੰਡੀ ਹੋ ਲਏ ਜੋ ਖੇਤਾਂ ਵਿਚੋਂ ਦੀ ਜਾਂਦੀ ਸੀ।

ਜਦੋਂ ਅਲੈਕਸੇਈ ਲਾਪਰਵਾਹੀ ਨਾਲ ਪਤੇ ਪੁੱਛਦਾ ਤੁਰ ਰਿਹਾ ਸੀ ਤਾਂ ਉਸ ਸੋਚਿਆ : "ਸ਼ਾਇਦ ਜ਼ੀਨਾ ਚਾਹੁੰਦੀ ਹੋਵੇ ਕਿ ਮੈਂ ਨਾ ਹੋਵਾਂ ! ਪਰ ਉਂਜ ਵੀ ਮੈਂ ਕਬਾਬ ਵਿਚ ਹੱਡੀ ਕਿਉਂ ਬਣਾਂ ? ਪਿਤਾ ਜੀ ਦਾ ਹੁਕਮ ਹੈ ? ਆਪਣੇ ਆਪ ਹੀ ਇਹ ਕੰਮ ਕਰਦੇ ਫਿਰੋ, ਪਿਤਾ ਜੀ ! ਮੈਥੋਂ ਨਹੀਂ ਹੁੰਦਾ !"

ਅਲੈਕਸੇਈ ਬੂਟ ਦਾ ਤਸਮਾ ਬੰਨ੍ਹਣ ਦਾ ਬਹਾਨਾ ਕਰ ਕੇ ਘਾਹ ਉਤੇ ਬੈਠ ਗਿਆ ਤੇ ਉਸ ਨੂੰ ਖੋਲ੍ਹ ਕੇ ਦੁਬਾਰਾ ਬੰਨ੍ਹਣ ਲਗਾ।

"ਤੁਸੀਂ ਤੁਰੇ ਚਲੋ। ਮੈਂ ਰਲ ਜਾਵਾਂਗਾ ਤੁਹਾਡੇ ਨਾਲ।"

ਥੋੜੇ ਚਿਰ ਪਿਛੋਂ ਜ਼ੀਨਾ ਘਬਰਾ ਕੇ ਪਿਛਾਂਹ ਵਲ ਤੱਕਣ ਲਗੀ। ਅਲੈਕਸੇਈ ਕਾਹੀ ਤੋਂ ਪਰਾਂ ਝਾੜੀਆਂ ਦੀ ਓਟ ਵਿਚ ਆ ਚੁਕਾ ਸੀ। ਜ਼ੀਨਾ ਨੇ ਉਸ ਨੂੰ ਆਵਾਜ਼ ਮਾਰੀ।

"ਉਹ ਰੁਲਣ ਨਹੀਂ ਲੱਗਾ" ਵਿਕਟਰ ਬੋਲਿਆ। "ਪਤਾ ਹੈ ਤੈਨੂੰ, ਜ਼ੀਨਾਇਦਾ ਪਾਵਲੋਵਨਾ ਕਿ ਮੈਂ ਹੁਣ ਚੀਫ਼ ਬਣ ਗਿਆ ਹਾਂ ? ਕਲ੍ਹ ਮੈਨੂੰ ਪੈਟਰਨ ਸ਼ਾਪ ਦਾ ਫ਼ੋਰਮੈਨ ਬਣਾ ਦਿਤਾ ਗਿਆ ਹੈ। ਤੈਨੂੰ ਕਿਵੇਂ ਲਗੀ ਇਹ ਗੱਲ ?"

ਬਹੁਤ ਵਧੀਆ !" ਜ਼ੀਨਾ ਨੇ ਵਿਕਟਰ ਵਲ ਤੱਕਣ ਦੀ ਕੋਸ਼ਸ਼ ਨਾ ਕੀਤੀ ਮਤੇ ਉਸ ਦੀਆਂ ਅੱਖਾਂ ਧੋਖਾ ਨਾ ਦੇ ਜਾਣ।

"ਇਕ ਗੱਲ ਹੋਰ। ਇਕ ਇੰਜੀਨੀਅਰਿੰਗ ਵਰਕਸ਼ਾਪ ਸਾਡੀ ਮਸ਼ੀਨ ਨੂੰ ਆਮ ਚੀਜ਼ਾਂ ਬਣਾਉਣ ਲਈ ਵਰਤ ਰਹੀ ਹੈ।"

"ਇਹ ਤਾਂ ਮਜ਼ਾ ਆ ਗਿਆ, ਵਿਕਟਰ ਇਲਿਚ !" ਜ਼ੀਨਾ ਨੇ ਫਿਰ ਪਿਛਾਂਹ ਤੱਕਿਆ। ਅਲੈਕਸੇਈ ਕਿਧਰੇ ਦਿਖਾਈ ਨਾ ਦਿਤਾ। "ਅਲਯੋਸ਼ਾ ਕਿਥੇ ਰਹਿ ਗਿਆ ?"

"ਤੂੰ ਅਲਯੋਸ਼ਾ ਤੋਂ ਕੀ ਲੈਣਾ ਹੈ ? ਉਹ ਆਪੇ ਆ ਜਾਵੇਗਾ ... ਮੈਨੂੰ ਲਗਦਾ ਹੈ ਕਿ ਤੂ ਮੇਰੇ ਨਾਲ ਬਹੁਤ ਬੋਰ ਮਹਿਸੂਸ ਕਰ ਰਹੀ ਹੈਂ।"

"ਇਹ ਨਾ ਸੋਚ ਵਿਕਟਰ ਇਲਿਚ। ਤੈਨੂੰ ਪਤਾ ਹੈ ਕਿ ਤੇਰੇ ਨਾਲ ਕੰਮ ਕਰ ਕੇ ਮੈਂ ਖ਼ੁਸ਼ ਹੁੰਦੀ ਸਾਂ।"

"ਉਹ 'ਕੰਮ' ਸੀ, ਜ਼ੀਨਾਇਦਾ ਪਾਵਲੋਵਨਾ । ਕੰਮ ਉਤੇ ਤੁਹਾਡੇ ਕੁਝ ਮਿੱਤਰ ਹੁੰਦੇ ਹਨ, ਪਰ ਬਾਹਰ ਹੋਰ ਹੁੰਦੇ ਹਨ।"

"ਮੇਰਾ ਖ਼ਿਆਲ ਇਹ ਨਹੀਂ। ਮੇਰਾ ਖ਼ਿਆਲ ਹੈ ਕਿ ਜਿਹੜੇ ਬੰਦੇ ਤੁਹਾਡੇ ਨਾਲ ਸ਼ਿੱਪਯਾਰਡ ਤੇ ਮਿੱਤਰ ਹੁੰਦੇ ਹਨ ਜੇ ਉਹ ਬਾਹਰ ਨਾ ਹੋਣ, ਤਾਂ ਉਹ ਚੰਗੇ ਮਿੱਤਰ ਨਹੀਂ ਹੁੰਦੇ। ਸ਼ਿੱਪਯਾਰਡ ਦੀ ਵਲਗਣ ਉਤੇ ਪਹੁੰਚ ਕੇ ਖ਼ਤਮ ਹੋਣ ਵਾਲੀ ਦੋਸਤੀ, ਕੋਈ ਦੋਸਤੀ ਨਹੀਂ ਆਖੀ ਜਾ ਸਕਦੀ।"

"ਮੈਂ ਵੀ ਇਹੋ ਸਮਝਦਾ ਹਾਂ। ਪਰ ਜ਼ਿੰਦਗੀ ਵਿਚ ਇਉਂ ਹੁੰਦਾ ਹੀ ਰਹਿੰਦਾ ਹੈ। ਮਿਸਾਲ ਵਜੋਂ ਤੂੰ ਮਸ਼ੀਨ ਦਾ ਕੰਮ ਖ਼ਤਮ ਹੋਣ ਪਿਛੋਂ ਸਾਡੇ ਘਰ ਆਉਣੋਂ ਕਿਉਂ ਹਟ ਗਈ ? ਪਹਿਲਾਂ ਤਾਂ ਅਕਸਰ ਆਇਆ ਕਰਦੀ ਸੈਂ ।"

ਜ਼ੀਨਾ ਨੇ ਦੇਖਿਆ ਕਿ ਉਹਨਾਂ ਦੀ ਗੱਲ ਬਾਤ ਇਕ ਖ਼ਤਰਨਾਕ ਮੋੜ ਉਤੇ ਪਹੁੰਚ ਗਈ ਸੀ। ਉਸ ਨੂੰ ਇਸ ਦਾ ਰੁਖ਼ ਪਲਟਣਾ ਚਾਹੀਦਾ ਸੀ।

"ਇਸ ਦੇ ਕੁਝ ਕਾਰਨ ਹਨ ਜਿਹਨਾਂ ਕਾਰਨ ਮੈਂ ਤੁਹਾਡੇ ਘਰ ਨਾ ਆ ਸਕੀ।"

"ਚਲੋ ਛਡੋ ਇਸ ਗੱਲ ਨੂੰ। ਬਸ ਇਹੋ ਸਮਝੀਏ ਕਿ ਅਸੀਂ ਇਕ ਦੂਜੇ ਨੂੰ ਮਿਲਣਾ ਨਹੀਂ ਚਾਹੁੰਦੇ। ਮੈਨੂੰ ਪਤਾ ਹੈ ਕਿ ਜੋ ਮੈਂ ਆਖ ਰਿਹਾ ਹਾਂ, ਉਸ ਗੱਲ ਵਿਚ ਤੇਰੀ ਕੋਈ ਦਿਲਚਸਪੀ ਨਹੀਂ। ਪਰ ਇਕ ਗੱਲ ਬਹੁਤ ਸਪਸ਼ਟ ਹੈ ਕਿ ਤੈਨੂੰ ਮੇਰੇ ਵਿਰੁਧ ਕੋਈ ਸ਼ਿਕਾਇਤ ਹੈ।"

"ਕਾਸ਼, ਤੂੰ ਇਹ ਜਾਣ ਸਕੇਂ ਤੂੰ ਕਿਤਨੀ ਜ਼ਿਆਦਤੀ ਕਰ ਰਿਹਾ ਹੈਂ ਇਹ ਕਹਿ ਕੇ, ਵਿਕਟਰ।" ਜ਼ੀਨਾ ਨੇ ਆਪਣੇ ਹੱਥ ਵਿਚ ਫੜੇ ਬੂਟ ਜ਼ਮੀਨ ਉਤੇ ਪਟਕ ਦਿਤੇ। "ਮੈਨੂੰ ਤੇਰੇ ਵਿਰੁਧ ਕੀ ਸ਼ਿਕਾਇਤ ਹੋ ਸਕਦੀ ਹੈ ?"

"ਇਸ ਗੱਲ ਉਤੇ ਤਾਂ ਮੈਂ ਹੈਰਾਨ ਹਾਂ।"

ਵਿਕਟਰ ਨੇ ਉਸ ਦੇ ਬੂਟ ਚੁੱਕ ਲਏ। ਉਹ ਹੁਣ ਤੀਕ ਕਲੱਬ ਦੇ ਬਾਗ਼ ਤੀਕ ਪਹੁੰਚ ਚੁੱਕੇ ਸਨ। ਜ਼ੀਨਾ ਦਾ ਘਰ ਇਥੋਂ ਨੇੜੇ ਹੀ ਸੀ। ਅਤੇ ਫੇਰ ਇਤਨੇ ਵਿਚ ਪਿਛੋਂ ਅਲੈਕਸੇਈ ਵੀ ਉਹਨਾਂ ਨਾਲ ਆ ਰਲਿਆ।

"ਮੈਂ ਇਕ ਕਿਰਲੀ ਫੜਨ ਦੀ ਕੋਸ਼ਿਸ਼ ਕਰ ਰਿਹਾ ਸਾਂ।" ਉਹ ਬੋਲਿਆ। "ਮੈਂ

ਚਾਹੁੰਦਾ ਸਾਂ ਕਿ ਉਹ ਕਿਰਲੀ ਜ਼ੀਨਾਇਦਾ ਪਾਵਲੋਵਨਾ ਆਪਣੇ ਕੋਟ ਉਤੇ ਬਰੋਚ ਦੀ ਥਾਂ ਲਗਾਵੇ।" ਅਲੈਕਸੇਈ ਨੇ ਜ਼ੀਨਾ ਨੂੰ ਇਤਨਾ ਪ੍ਰੇਸ਼ਾਨ ਤੇ ਵਿਕਟਰ ਨੂੰ ਉਸ ਦੇ ਬੂਟ ਚੁੱਕੀਂ ਖਲੋਤਿਆ ਤੱਕਿਆ। ਉਸ ਨੇ ਉਸ ਦੇ ਹੱਥੋਂ ਬੂਟ ਫੜ ਲਏ, "ਤੂੰ ਇੰਜ ਨਹੀਂ ਕਰ ਸਕਦਾ ਵਿਕਟਰ! ਤੂੰ ਕਬੀਲਦਾਰ ਬੰਦਾ ਹੈਂ......ਮੈਂ ਤਾਂ ਇਸ ਟੋਲੀ ਦਾ ਘੋੜ ਸਵਾਰ ਹਾਂ, ਮੇਰੀ ਗੱਲ ਹੋਰ ਹੈ।"

ਜ਼ੀਨਾ ਨੇ ਅਲੈਕਸੇਈ ਦੇ ਹੱਥੋਂ ਆਪਣੇ ਉਹ ਮਨਹੂਸ ਬੂਟ ਖੋਹ ਲਏ।

"ਮੈਨੂੰ ਮਿੱਤਰਾਂ ਦੀ ਲੋੜ ਹੈ, ਘੋੜ-ਸਵਾਰਾਂ ਦੀ ਨਹੀਂ", ਜ਼ੀਨਾ ਨੇ ਗ਼ੁੱਸੇ ਨਾਲ ਕਿਹਾ ਤੇ ਨੱਸ ਕੇ ਆਪਣੇ ਘਰ ਚਲੀ ਗਈ।

"ਜ਼ੀਨਾ ਨੂੰ ਕੀ ਹੋ ਗਿਆ ਹੈ, ਅਲਯੋਸ਼ਾ?" ਵਿਕਟਰ ਨੇ ਪੁੱਛਿਆ। "ਸ਼ਾਇਦ ਕਸੂਰ ਤੇਰਾ ਹੈ? ਕਿਤੇ ਇਸ ਅਦਾ ਵਿਚ ਕੋਈ ਇਸ਼ਕ ਵਾਲੀ ਗੱਲ ਤਾਂ ਨਹੀਂ, ਹੈਂ?"

"ਖ਼ੈਰ, ਵਿਕਟਰ ਤੂੰ ਬਿਲਕੁਲ ਟਿਕਾਣੇ ਸਿਰ ਮਾਰੀ ਹੈ......ਮੈਂ ਤੈਨੂੰ ਸਭ ਕੁਝ ਦਸ ਦੇਂਦਾ, ਪਰ ਮੈਨੂੰ ਆਗਿਆ ਨਹੀਂ।"

"ਕਿਸ ਦੀ ਆਗਿਆ?"

"ਪਿਤਾ ਜੀ ਦੀ।"

"ਪਿਤਾ ਜੀ ਦਾ ਇਸ ਨਾਲ ਕੀ ਵਾਸਤਾ?"

"ਤੈਨੂੰ ਪਤਾ ਹੀ ਹੈ ਕਿ ਉਹ ਇਖ਼ਲਾਕ ਦੇ ਸਭ ਤੋਂ ਵਡੇ ਰਹਿਨੁਮਾ ਹਨ।"

"ਇਖ਼ਲਾਕ ਕਿਹੜਾ?"

"ਆਮ ਜਿਹਾ, ਵਿਕਟਰ। ਤੂੰ ਸ਼ਾਇਦ ਮੈਥੋਂ ਕਹਾਉਣਾ ਚਾਹੁੰਦਾ ਹੈਂ। ਕੀ ਤੈਨੂੰ ਖ਼ੁਦ ਪਤਾ ਨਹੀਂ?"

"ਪਹੇਲੀਆਂ ਨਾ ਪਾ!" ਵਿਕਟਰ ਬੋਲਿਆ। "ਸਿੱਧੀ ਗੱਲ ਦੱਸ!"

"ਗੱਲ ਤਾਂ ਸਿੱਧੀ ਇਥੇ ਪਹੁੰਚੀ ਹੋਈ ਹੈ", ਅਲੈਕਸੇਈ ਨੇ ਦਿਲ ਉਤੇ ਹੱਥ ਰੱਖ ਕੇ ਕਿਹਾ।"

"ਕਿਸ ਦੀ — ਮੇਰੀ?" ਵਿਕਟਰ ਨੇ ਉਸ ਦੇ ਇਸ਼ਾਰੇ ਦਾ ਅੰਦਾਜ਼ਾ ਲਾਉਂਦਿਆਂ ਕਿਹਾ।

"ਨਹੀਂ, ਜ਼ੀਨਾ ਦੀ।"

"ਜ਼ੀਨਾਇਦਾ ਪਾਵਲੋਵਨਾ?"

"ਹਾਂ, ਜ਼ੀਨਾਇਦਾ ਪਾਵਲੋਵਨਾ, ਅਸਿਸਟੈਂਟ ਮੈਨੇਜਰ ਆਫ਼ ਦੀ ਟੈਕਨੀਕਲ ਇਨਫਰਮੇਸ਼ਨ ਬਿਊਰੋ।"

"ਤੂੰ ਖੋਤਾ ਹੈਂ, ਅਲੈਕਸੇਈ! ਬਹੁਤ ਵੱਡਾ ਸਿੰਗਾਂ ਵਾਲਾ ਖੋਤਾ!" ਅਲੈਕਸੇਈ ਦੀ ਗਲ ਉਸ ਨੂੰ ਇਤਨੀ ਊਤ ਜਾਪੀ ਕਿ ਉਸ ਨੇ ਹਰਖ ਨਾਲ ਧਰਤੀ ਉਤੇ ਥੁੱਕਿਆ।

# ਕਾਂਡ ਪੰਦਰਾਂ

ਤੋਨੀਯਾ ਨੇ ਆਪਣਾ ਵਾਇਦਾ ਨਿਭਾਇਆ। ਕੇਤਿਯਾ ਇਕੱਲੀ ਨਾ ਰਹੀ। ਹਰ ਸ਼ਾਮ ਕਦੀ ਤੋਨੀਯਾ ਖ਼ੁਦ ਜਾਂ ਉਸ ਦੀਆਂ ਸਹੇਲੀਆਂ ਉਸ ਨੂੰ ਮਿਲਣ ਆ ਜਾਂਦੀਆਂ। ਇਹ ਸਾਥ ਕੇਤਿਯਾ ਲਈ ਖ਼ੁਸ਼ਗਵਾਰ ਵੀ ਸੀ ਤੇ ਇਕ ਬੋਝ ਵੀ। ਕੁੜੀਆਂ ਉਸ ਦਾ ਲੋੜ ਤੋਂ ਵਧ ਧਿਆਨ ਰਖਦੀਆਂ: "ਝੁਕਿਆ ਨਾ ਕਰ! ਇਹ ਚੀਜ਼ ਨਾ ਚੁਕਿਆ ਕਰ! ਫਲਾਂ ਚੀਜ਼ ਨਾ ਖਾਇਆ ਕਰ!" ਉਹ ਆਪਣੇ ਲੱਖਣ ਅਨੁਸਾਰ ਦਸਦੀਆਂ ਰਹਿੰਦੀਆਂ। ਤੇ ਜੇ ਉਹ ਜ਼ਰਾ ਕੁ ਉਠਦੀ ਤਾਂ ਉਹ ਨੱਸ ਕੇ ਉਸ ਨੂੰ ਸਹਾਰਾ ਦੇਂਦੀਆਂ — ਜਿਵੇਂ ਪਤਾ ਨਹੀਂ ਉਸ ਨੂੰ ਕੀ ਹੋਇਆ ਹੋਵੇ। ਪਰ ਕੇਤਿਯਾ ਬਿਲਕੁਲ ਸਿਹਤਮੰਦ ਅਨੁਭਵ ਕਰ ਰਹੀ ਸੀ। ਅਤੇ ਉਸ ਨੂੰ ਉਸ ਘਟਨਾ ਦਾ ਬਹੁਤ ਘੱਟ ਗਿਆਨ ਸੀ ਜੋ ਛੇਤੀ ਹੀ ਉਸ ਨਾਲ ਵਾਪਰਨ ਵਾਲੀ ਸੀ।

ਇਹ ਘਟਨਾ ਰਾਤ ਵੇਲੇ ਵਾਪਰੀ। ਕੁੜੀਆਂ ਕਾਫ਼ੀ ਚਿਰ ਪਹਿਲਾਂ ਜਾ ਚੁਕੀਆਂ ਸਨ। ਇਕ ਅਜੀਬ ਜਿਹੀ ਹਲਚਲ ਉਸ ਦੇ ਸਾਰੇ ਸਰੀਰ ਅੰਦਰ ਹੋਣ ਲੱਗੀ। ਉਸ ਨੂੰ ਆਪਣੀ ਮਾਂ ਦਾ ਖ਼ਿਆਲ ਆਇਆ। ਉਸ ਕੋਲ ਨਾ ਜਾ ਕੇ ਉਸ ਨੇ ਗ਼ਲਤੀ ਕੀਤੀ ਸੀ। ਮਾਰਗਰੀਟਾ ਸਤੇਪਾਨੋਵਨਾ ਦੋ ਦਿਨ ਪਹਿਲਾਂ ਉਸ ਨੂੰ ਮਿਲਣ ਆਈ ਸੀ ਅਤੇ ਇਹ ਕਹਿ ਗਈ ਸੀ ਕਿ ਜਦੋਂ ਵੀ ਲੋੜ ਹੋਵੇ ਉਸ ਨੂੰ ਫ਼ੌਰਨ ਬੁਲਾ ਲਿਆ ਜਾਵੇ। ਅੱਜ ਕਲ੍ਹ ਇਥੇ ਅਧਿਆਪਕਾਂ ਦੀ ਸਾਲਾਨਾ ਕਾਨਫ਼ਰੰਸ ਹੋ ਰਹੀ ਸੀ ਤੇ ਉਹ ਉਸ ਵਿਚ ਰੁੱਝੀ ਹੋਈ ਸੀ। ਕੇਤਿਯਾ ਨੇ ਉੱਤਰ ਦਿਤਾ ਸੀ: "ਫ਼ਿਕਰ ਨਾ ਕਰ, ਮੰਮੀ! ਮੈਂ ਬਿਲਕੁਲ ਠੀਕ ਮਹਿਸੂਸ ਕਰ ਰਹੀ ਹਾਂ। ਹਾਲੀਂ ਕਾਫ਼ੀ ਸਮਾਂ ਬਾਕੀ ਹੈ। ਸਭ ਕੁਝ ਠੀਕ ਹੋ ਜਾਵੇਗਾ।"

"ਪਰ ਹੁਸ਼ਿਆਰੀ ਨਾਲ ਰਹੀਂ, ਧੀਏ! ਕਿਤਨੀ ਦੁੱਖ ਦੀ ਗੱਲ ਹੈ ਕਿ ਤੂੰ ਘਰ ਨਹੀਂ, ਇਥੇ ਹੈਂ....."

ਅਤੇ ਹੁਣ ਅੱਜ ਦੀ ਰਾਤ ਅਚਾਨਕ ਜਿਵੇਂ ਆ ਗਈ ਸੀ......ਉਹ ਕੀ ਕਰਦੀ?

ਜਦੋਂ ਉਸ ਨੂੰ ਤੇਜ਼ ਦਰਦਾਂ ਹੋਣ ਲਗੀਆਂ ਤਾਂ ਕੇਤਿਯਾ ਨੇ ਹੌਸਲੇ ਤੋਂ ਕੰਮ ਲਿਆ — ਉਹ ਆਪਣੇ ਕਮਰੇ ਦੀ ਕੰਧ ਉਤੇ ਮੁੱਕੀਆਂ ਮਾਰਨ ਲੱਗੀ।

ਉਸ ਦੀਆਂ ਗੁਆਂਢਣਾਂ ਅੰਦਰ ਆਈਆਂ। ਉਹਨਾਂ ਬੱਤੀ ਜਗਾਈ ਤੇ ਕੇਤਿਯਾ

ਦੀਆਂ ਭੈਅ ਭੀਤ ਅੱਖਾਂ ਦੇਖੀਆਂ।

"ਹੁਣ ਸਮਾਂ ਆ ਗਿਆ ਹੈ, ਪਿਆਰ ! ਸਮਾਂ ਆ ਗਿਆ ਹੈ ! ਕੋਈ ਬਹੁਤੀ ਔਖੀ ਗੱਲ ਨਹੀਂ। ਔਰਤਾਂ ਨਾਲ ਇਸੇ ਤਰ੍ਹਾਂ ਹੁੰਦੀ ਹੈ। ਤੂੰ ਕਪੜੇ ਪਾ ਲੈ ਤੇ ਮੈਂ ਬਾਹਰ ਜਾ ਕੇ ਚੌਕੀਦਾਰ ਨੂੰ ਬੁਲਾਉਂਦੀ ਹਾਂ। ਉਹ ਕਿਸੇ ਕਾਰ ਜਾਂ ਘੋੜਾ-ਗੱਡੀ ਦਾ ਇੰਤਜ਼ਾਮ ਕਰ ਦੇਣਗੇ।"

ਚੌਕੀਦਾਰ "ਤਾਇਆ" ਮਿੱਤੀਯਾ ਬੈਂਚ ਉਤੇ ਬੈਠਾ ਊਂਘ ਰਿਹਾ ਸੀ।

"ਚੰਗਾ ਸਾਬ-ਸਲਾਮ ਕੀਤਾ ਐ, ਤੁਸਾਂ।" ਜਦੋਂ ਉਸ ਨੂੰ ਗੱਲ ਦਾ ਪਤਾ ਲਗਿਆ ਤਾਂ ਉਸ ਕਿਹਾ। "ਕਿਸ ਨੂੰ ਜਗਾਵਾਂ ਹੁਣ ? ਕੋਈ ਡਰਾਈਵਰ ?"

"ਜਿਤਨਾ ਚਿਰ ਸੋਚਦਾ ਰਿਹਾ, ਉਤਨੇ ਵਿਚ ਦੇਰ ਹੋ ਜਾਵੇਗੀ। ਕਿਸੇ ਹਸਪਤਾਲ ਦੀ ਮੋਟਰ ਜਾਂ ਸ਼ਿੱਪਯਾਰਡ ਨੂੰ ਟੈਲੀਫ਼ੋਨ ਕਰ, ਫਟਾ-ਫਟ।"

ਤਾਇਆ ਮਿੱਤੀਯਾ ਨੇ ਸ਼ਿੱਪਯਾਰਡ ਵਿਚ ਕਿਸ ਇੰਚਾਰਜ ਨੂੰ ਮਿਲਾਉਣ ਲਈ ਕਿਹਾ। ਰਾਤ ਸਮੇਂ ਬਾਬਾ ਮਾਤਵੇਈ ਹੀ ਸਭ ਕਾਸੇ ਦਾ ਇੰਚਾਰਜ ਹੁੰਦਾ ਸੀ।

"ਜ਼ੁਰਬੀਨ ਬੋਲ ਰਿਹਾ ਹਾਂ", ਤਾਇਆ ਮਿੱਤੀਯਾ ਨੇ ਘੱਗੀ ਆਵਾਜ਼ ਸੁਣੀ।

"ਹੁਲੋ, ਮਾਤਵੇਈ ਦਰੋਫੀਯੇਵਿਚ, ਇਥੇ ਇਕ ਮੁਟਿਆਰ ਨੂੰ ਬੱਚਾ ਹੋ ਰਿਹਾ ਹੈ।"

"ਕਿਉਂ ਤੂੰ ਕੀ ਸਮਝਦਾ ਹੈਂ ਮੈਨੂੰ — ਦਾਈ ? ਮੇਰਾ ਕੰਮ ਤਾਂ ਜਹਾਜ਼ ਬਣਾਉਣਾ ਹੈ।"

"ਸੁਣੋ, ਬਾਬਾ ਜੀ। ਅਸਾਂ ਹਰ ਥਾਂ ਕੋਸ਼ਿਸ਼ ਕਰ ਦੇਖੀ ਹੈ ਕੋਈ ਡਰਾਈਵਰ ਮਿਲ ਜਾਵੇ... ਇਥੇ ਇਕ ਮਨੁੱਖ ਦੁਨੀਆ ਵਿਚ ਆਉਣ ਲਈ ਬੇਤਾਬ ਹੈ। ਉਸ ਨੇ ਕਿਸੇ ਦੀ ਉਡੀਕ ਨਹੀਂ ਕਰਨੀ।"

"ਠੀਕ ਹੈ ਤੂੰ......ਕੀ ਨਾਂ ਹੈ ਤੇਰਾ ?"

"ਲਾਗੁਤਨਿਕ।"

"ਚੰਗਾ ਬਈ ਲਾਗੁਤਕਿਨ ਮੈਨੂੰ ਪੜ੍ਹਤੀਆਂ ਨਾ ਪੜ੍ਹਾ। ਤੂੰ ਜਾ ਕੇ ਉਸ ਨੂੰ ਬਾਹਰ ਲਿਆ। ਬਸ ਹੁਣੇ ਮੋਟਰ ਪਹੁੰਚ ਜਾਂਦੀ ਹੈ ਕੀ ਨਾਂ ਹੈ ਉਸ ਦਾ ?"

"ਤਰਾਵਨੀਕੋਵਾ ?"

"ਠੀਕ, ਠੀਕ। ਚੰਗਾ ਤੂੰ ਉਸ ਨੂੰ ਬਾਹਰ ਤੀਕ ਲੈ ਕੇ ਆ। ਕਾਰ ਖਲੋਤੀ ਮਿਲੇਗੀ।"

ਸਵੇਰੇ ਅੱਠ ਵਜੇ ਤੀਕ ਸਭ ਕੁਝ ਹੋ ਚੁੱਕਾ ਸੀ। ਬਾਬਾ ਜੀ ਨੇ ਕੇਵਲ ਮੋਟਰ ਹੀ ਨਹੀਂ ਸੀ ਭੇਜੀ, ਸਗੋਂ ਕਈ ਵਾਰੀ ਟੈਲੀਫ਼ੋਨ ਕਰ ਕੇ ਹਸਪਤਾਲ ਵਾਲਿਆਂ ਤੋਂ ਉਸ ਦਾ ਹਾਲ ਪੁੱਛਿਆ ਸੀ। ਅਤੇ ਉਸ ਦੇ ਸਾਹਮਣੇ ਫੁੱਲ ਵੀ ਰਖਵਾ ਦਿਤੇ ਸਨ। ਜਦੋਂ ਸ਼ਾਮ ਨੂੰ ਉਹ ਜਾਗੀ, ਤਾਂ ਪਹਿਲੀ ਨਜ਼ਰ ਉਸ ਦੀ ਫੁੱਲਾਂ ਉਤੇ ਪਈ। ਸੋਚਿਆ :

ਕੁੜੀਆਂ ਨੇ ਭੇਜੇ ਹੋਣਗੇ। ਹਰ ਨਵੀਂ ਬਣੀ ਮਾਂ ਦੇ ਸਿਰਹਾਣੇ ਫੁੱਲ ਰਖਣੇ ਇਕ ਸ਼ਗਨ ਮੰਨਿਆ ਜਾਂਦਾ ਸੀ। ਕੌਣ ਰਖ ਸਕਦਾ ਸੀ ਫੁੱਲ ? ਤੋਨੀਯਾ ? ਕੁੜੀਆਂ ? ਹਾਂ ਜ਼ਰੂਰ ਉਹੋ ਹੀ ਹੋਣਗੀਆਂ। ਸ਼ੁਕਰੀਆ, ਪਿਆਰੀਓ !

ਕੇਤਿਜਾ ਨੇ ਕੁੜੀ ਨੂੰ ਜਨਮ ਦਿਤਾ ਸੀ। ਉਸ ਨੇ ਆਪਣੇ ਲਾਗੇ ਹੁਮਕਦੀ ਬੱਚੀ ਵਲ ਨਿਗਾਹ ਮਾਰੀ। ਉਸ ਦੀ ਆਪਣੀ ਰਚਨਾ। ਬਹੁਤੀ ਸੋਹਣੀ ਨਹੀਂ ਸੀ। ਲਾਲ ਗੁਥਲੀ ਜਿਹੀ ਸਿਰ ਉੱਤੇ ਵਾਲ ਵੀ ਨਹੀਂ ਸਨ।

ਦਸ ਦਿਨਾਂ ਪਿਛੋਂ ਉਸ ਨੂੰ ਹਸਪਤਾਲ ਤੋਂ ਛੁੱਟੀ ਮਿਲਣੀ ਸੀ। ਤੋਨੀਯਾ ਨੇ ਖਹਿੜੇ ਪੈ ਕੇ ਅਗਾਫੀਯਾ ਕਾਰਪੋਵਨਾ ਨੂੰ ਵੀ ਨਾਲ ਲੈ ਆਂਦਾ ਸੀ। ਉਥੇ ਪਹੁੰਚ ਕੇ ਅਗਾਫੀਯਾ ਨੇ ਬੱਚੀ ਨੂੰ ਦੇਖਿਆ। "ਇਸ ਦਾ ਕੋਈ ਨਾਂ ਰਖਿਆ ਹੈ ਹਾਲੀਂ ਕਿ ਨਹੀਂ।"

"ਹਾਂ ਰਖ ਲਿਆ ਹੈ, ਅਗਾਫੀਯਾ ਕਾਰਪੋਵਨਾ," ਕੇਤਿਯਾ ਨੇ ਮੁਸਕਰਾਉਂਦਾ ਉੱਤਰ ਦਿਤਾ, "ਮੇਰੀਨਾ।"

"ਮੇਰੀਨਾ ਵੇਨੀਆਮਿਨੋਵਨਾ," ਇਕ ਕੁੜੀ ਕੇਤਿਯਾ ਦੀ ਧੀ ਨੂੰ ਕੁਤਕੁਤਾਰੀਆਂ ਕਰਦੀ ਬੋਲੀ।

'ਨਹੀਂ, ਮੇਰੀਨਾ ਅਲੈਕਸੀਯੇਵਨਾ," ਕੇਤਿਯਾ ਨੇ ਕਿਹਾ।

"ਇਹ ਕਿਵੇਂ ਹੋ ਸਕਦਾ ਹੈ,' ਅਗਾਫੀਯਾ ਕਾਰਪੋਵਨਾ ਨੇ ਸ਼ਰਮਾਉਂਦਿਆਂ ਕਿਹਾ। "ਨਹੀਂ, ਤੂੰ ਗ਼ਲਤੀ ਕਰ ਰਹੀ ਹੈਂ।"

ਅਗਾਫੀਯਾ ਦਾ ਅੰਦਾਜ਼ਾ ਗ਼ਲਤ ਨਿਕਲਿਆ।

"ਮੇਰੇ ਪਿਤਾ ਜੀ ਦਾ ਨਾਂ ਇਹੋ ਸੀ," ਕੇਤਿਯਾ ਨੇ ਦਸਿਆ। ਪਰ ਅਗਾਫੀਯਾ ਕਾਰਪੋਵਨਾ ਨੂੰ ਹਾਲੀਂ ਵੀ ਜਿਵੇਂ ਤਸੱਲੀ ਨਾ ਹੋਈ ਹੋਵੇ, ਭਾਵੇਂ ਉਹ ਉਸ ਦੇ ਪਿਤਾ ਨੂੰ ਚੰਗੀ ਤਰ੍ਹਾਂ ਜਾਣਦੀ ਸੀ। ਉਸ ਨੇ ਫੇਰ ਕੇਤਿਯਾ ਦੀ ਧੀ ਵਲ ਤੱਕਿਆ ਤੇ ਬੋਲੀ, "ਬਿਲਕੁਲ ਤੇਰੇ ਵਰਗੀ ਹੈ" — ਅਤੇ ਜਦੋਂ ਅਗਾਫੀਯਾ ਕਾਰਪੋਵਨਾ ਆਪਣੇ ਘਰ ਪਰਤੀ ਤਾਂ ਹਾਲੀਂ ਵੀ ਉਸ ਦੇ ਦਿਲ ਵਿਚ ਸ਼ੰਕੇ ਝਾਉਲਾ ਪਾ ਰਹੇ ਸਨ।

— ੨ —

ਹਰ ਐਤਵਾਰ ਨੂੰ ਮਾਰਗਰੀਤਾ ਸਤੇਪਾਨੋਵਨਾ ਆਪਣੀ ਧੀ, ਕ੍ਰੇਤਿਯਾ ਨੂੰ ਮਿਲਣ ਆਉਂਦੀ ਤੇ ਸਾਰਾ ਦਿਨ ਉਸ ਕੋਲ ਗੁਜ਼ਾਰਦੀ। ਕੇਤਿਯਾ ਨੂੰ ਮਿਲਣ ਲਈ ਤੋਨੀਯਾ ਦੀਆਂ ਸਹੇਲੀਆਂ ਵੀ ਆਉਂਦੀਆਂ ਰਹਿੰਦੀਆਂ। ਤੋਨੀਯਾ ਖ਼ੁਦ ਤਾਂ ਯੂਨੀਵਰਸਿਟੀ

ਵਿਚ ਪੜ੍ਹਨ ਲਈ ਲੈਨਿਨਗਰਾਦ ਚਲੀ ਗਈ ਸੀ। ਜਾਣ ਲੱਗਿਆਂ ਉਸ ਕਿਹਾ ਸੀ ਮੈਂ ਤੈਨੂੰ ਬਹੁਤ ਚਿੱਠੀਆਂ ਲਿਖਿਆ ਕਰਾਂਗੀ, ਕੇਤਿਯਾ। ਅਤੇ ਖ਼ਿਆਲ ਰਖੀ ਤੈਨੂੰ ਉੱਤਰ ਦੇਣਾ ਪਵੇਗਾ!"

ਨਹੀਂ, ਕਤਿਯਾ ਇਕੱਲੀ ਨਹੀਂ ਸੀ ਰਹੀ।

ਪਰ ਕੇਤਿਯਾ ਨੇ ਅਨੁਭਵ ਕੀਤਾ ਕਿ ਜਿਸ ਬੰਦੇ ਨੂੰ ਉਸ ਦੀ ਬਹੁਤੀ ਲੋੜ ਹੈ ਉਹ ਨਿੱਕੀ ਮੇਰੀਨਾ ਸੀ। ਉਹ ਕੇਤਿਯਾ ਤੋਂ ਬਿਨਾਂ ਰੋਣ ਲੱਗ ਪੈਂਦੀ। ਅਤੇ ਮਾਂ ਹਰ ਕੰਮ ਛਡ ਕੇ ਉਸ ਨੂੰ ਚੁਕਦੀ। ਉਸ ਦੀ ਧੀ ਸੱਚ ਮੁਚ ਹੀ ਕੇਤਿਯਾ ਵਰਗੀ ਸੀ। ਕੇਤਿਯਾ ਦੀਆਂ ਬੱਚੀ ਹੁੰਦੀ ਦੀਆਂ ਤਸਵੀਰਾਂ ਇਨ ਬਿਨ ਆਪਣੀ ਧੀ ਨਾਲ ਮਿਲਦੀਆਂ ਸਨ।

ਜਦੋਂ ਕੇਤਿਯਾ ਦੀ ਜਣੇਪਾ-ਛੁੱਟੀ ਖ਼ਤਮ ਹੋ ਗਈ, ਤਾਂ ਉਸ ਨੇ ਆਪਣੀ ਡਿਊਟੀ ਫਿਰ ਸ਼ੁਰੂ ਕਰ ਦਿਤੀ। ਸਵੇਰੇ ਉਹ ਮੇਰੀਨਾ ਨੂੰ ਦਿਨ ਦੀ ਨਰਸਰੀ ਵਿਚ ਛੱਡ ਆਉਂਦੀ ਤੇ ਨੀਯਤ ਸਮਿਆਂ ਉਤੇ ਦੁੱਧ ਪਿਲਾਉਣ ਆਉਂਦੀ। ਮਾਰਗਰੀਤਾ ਸਤੇਪਾਨੋਵਨਾ ਠੀਕ ਹੀ ਆਖਦੀ ਸੀ — ਉਸ ਲਈ ਇਹ ਬਹੁਤ ਕਠਨ ਸੀ। ਇਕ ਪਲ ਵੀ ਉਸ ਨੂੰ ਵਿਹਲ ਨਹੀਂ ਸੀ ਮਿਲਦੀ।

ਪਰ ਕੇਤਿਯਾ ਨੇ ਹੌਸਲਾ ਨਾ ਛਡਿਆ। ਉਹ ਆਪਣੀ ਸ਼ਕਤੀ ਤੇ ਸੰਜਮ ਉਤੇ ਖ਼ੁਦ ਵੀ ਹੈਰਾਨ ਹੁੰਦੀ।

ਇਕ ਦਿਨ ਉਹ ਮੇਰੀਨਾ ਨੂੰ ਗੁਆਂਢਣ ਕੋਲ ਛੱਡ ਕੇ ਬਾਜ਼ਾਰ 'ਚ ਗਈ। ਉਸ ਨੇ ਟਰਾਲੀ ਬੱਸ ਤੋਂ ਉਤਰਦਿਆਂ ਹੀ ਸਾਹਮਣੀ ਦੁਕਾਨ ਤੋਂ ਲੋੜ ਦੀਆਂ ਚੀਜ਼ਾਂ ਖ਼ਰੀਦੀਆਂ ਤੇ ਮੁੜ ਬੱਸ ਦੇ ਅੱਡੇ ਵਲ ਪਰਤ ਪਈ। ਰਸਤੇ ਵਿਚ ਹੀ ਉਸ ਨੂੰ ਅਲੈਕਸੇਈ ਨੇ ਆ ਘੇਰਿਆ।

"ਚੰਗਾ ਹੋਇਆ ਅਸੀਂ ਮਿਲ ਪਏ!" ਉਹ ਬੋਲਿਆ। "ਮੈਂ ਹੁਣ ਤੇਰੇ ਵਲ ਹੀ ਜਾ ਰਿਹਾ ਸਾਂ।"

"ਕਾਹਦੇ ਲਈ ?" ਕੇਤਿਯਾ ਨੇ ਸ਼ਾਂਤੀ ਨਾਲ ਪੁੱਛਿਆ।

"ਤੈਨੂੰ ਦੇਖਣ ਲਈ ਕਿ ਤੇਰਾ ਕੀ ਹਾਲ ਚਾਲ ਹੈ।"

ਕੇਤਿਯਾ ਨੂੰ ਕਮਰੇ ਵਿਚ ਪਏ ਪੋਤੜਿਆਂ ਦਾ ਖ਼ਿਆਲ ਆਇਆ। ਆਪਣੀ ਬੱਚੀ ਬਾਰੇ ਉਸ ਸੋਚਿਆ।

"ਮੇਰੀ ਥਾਂ ਚੰਗੀ ਨਹੀਂ ਹੈ, ਅਲਯੋਸ਼ਾ। ਮੈਨੂੰ ਮਿਲਣ ਨਾ ਆਈਂ," ਕੇਤਿਯਾ ਨੇ ਹੋਰ ਵੀ ਠਰੰਮੇ ਨਾਲ ਕਿਹਾ। "ਤੇ ਮੈਂ......ਮੈਂ ਵੀ ਚੰਗੀ ਨਹੀਂ ਹਾਂ।"

"ਇਹ ਗੱਲ ਠੀਕ ਨਹੀਂ। ਤੂੰ ਬਹੁਤ ਚੰਗੀ ਹੈਂ," ਅਲੈਕਸੀ ਨੇ ਵੀ ਆਪਣੀ ਆਵਾਜ਼ ਨੂੰ ਬਹੁਤ ਨੀਵੀਂ ਕਰ ਕੇ ਕਿਹਾ ਜਿਵੇਂ ਉਸ ਦੇ ਕੰਨ ਵਿਚ ਆਖ ਰਿਹਾ ਹੋਵੇ।

"ਮੈਂ ਹੁਣ ਜਾਵਾਂਗੀ।"

"ਇਕੱਠੇ ਚਲਾਂਗੇ। ਮੈਂ ਤੈਨੂੰ ਘਰ ਛੱਡ ਕੇ ਆਵਾਂਗਾ।"

"ਨਹੀਂ, ਤੂੰ ਨਾ ਚਲ, ਅਲਯੋਸ਼ਾ!"

"ਮੈਂ ਜ਼ਰੂਰ ਚਲਾਂਗਾ।"

ਬੱਸ ਵਿਚ ਅਲੈਕਸੇਈ ਕੇਤਿਯਾ ਦੇ ਬਰਾਬਰ ਬੈਠ ਗਿਆ। ਉਸ ਨੇ ਉਸ ਵਲ ਮੂੰਹ ਤਾਂ ਨਾ ਕੀਤਾ, ਪਰ ਉਸ ਦੀ ਹਰ ਹਰਕਤ ਨੂੰ ਚੰਗੀ ਤਰ੍ਹਾਂ ਦੇਖ ਰਿਹਾ ਸੀ। ਉਹ ਬਿਨਾਂ ਕੋਈ ਗੱਲ ਕੀਤਿਆਂ ਸ਼ਿੱਪਯਾਰਡ ਫ਼ਾਰਮ ਦੇ ਗੇਟ ਅਗੇ ਜਾ ਪਹੁੰਚੇ।

"ਹੁਣ ਮੈਂ ਇਕੱਲੀ ਚਲੀ ਜਾਵਾਂਗੀ," ਕੇਤਿਯਾ ਨੇ ਗੇਟ ਉਤੇ ਪਹੁੰਚ ਕੇ ਕਿਹਾ।

"ਨਹੀਂ, ਮੈਂ ਵੀ ਅੰਦਰ ਚਲਾਂਗਾ। ਮੈਂ ਤੇਰਾ ਘਰ ਦੇਖਣਾ ਚਾਹੁੰਦਾ ਹਾਂ, ਕਿਵੇਂ ਦਾ ਲੱਗਦਾ ਹੈ।"

ਕੇਤਿਯਾ ਦੇ ਵਿਰੋਧ ਕਰਨ ਉਪਰੰਤ ਵੀ ਉਹ ਉਸ ਦੇ ਨਾਲ ਕਮਰੇ ਵਿਚ ਚਲਾ ਗਿਆ।

"ਤੂੰ ਤਾਂ ਇਥੇ ਬਹੁਤ ਘੁਟੀ ਰਹਿੰਦੀ ਹੋਵੇਂਗੀ, ਕੇਤਿਯਾ?" ਉਸ ਪੁੱਛਿਆ।

ਪਰ ਕੇਤਿਯਾ ਨੂੰ ਆਪਣੀ ਬੱਚੀ ਦਾ ਫ਼ਿਕਰ ਸੀ। ਨਾਲ ਦੇ ਕਮਰੇ ਵਿਚੋਂ ਰੋਣ ਦੀ ਆਵਾਜ਼ ਆ ਰਹੀ ਸੀ ਤੇ ਉਹ ਬੱਚੀ ਨੂੰ ਅਲੈਕਸੇਈ ਦੇ ਸਾਹਮਣੇ ਨਹੀਂ ਸੀ ਲਿਆਉਣਾ ਚਾਹੁੰਦੀ। ਉਹ ਚਾਹੁੰਦੀ ਸੀ ਕਿ ਉਹ ਫ਼ੌਰਨ ਚਲਾ ਜਾਵੇ, ਪਰ ਅੰਦਰ ਇਹ ਵੀ ਲੋਚਦੀ ਸੀ ਕਿ ਕੁਝ ਚਿਰ ਹੋਰ ਉਹ ਉਸ ਕੋਲ ਖਲੋਤੀ ਰਹੇ। ਅਖ਼ੀਰ ਕੇਤਿਯਾ ਖਿਮਾ ਮੰਗ ਕੇ ਇਕ ਮਿੰਟ ਲਈ ਨਾਲ ਦੇ ਕਮਰੇ ਵਿਚ ਚਲੀ ਗਈ।

ਜਦੋਂ ਉਹ ਪਰਤੀ ਤਾਂ ਅਲੈਕਸੇਈ ਜਾ ਚੁੱਕਾ ਸੀ। ਮੇਜ਼ ਉਤੇ ਇਕ ਪਰਚੀ ਪਈ ਸੀ, ਜਿਸ ਉਤੇ ਲਿਖਿਆ ਹੋਇਆ ਸੀ, "ਮੈਂ ਤੈਨੂੰ ਪਿਆਰ ਕਰਦਾ ਹਾਂ, ਕੇਤਿਯਾ। ਹਮੇਸ਼ਾ ਨਾਲੋਂ ਬਹੁਤਾ ਪਿਆਰ — ਅਲੈਕਸੇਈ।"

ਉਸ ਰਾਤ ਅਲੈਕਸੇਈ ਸੌਂ ਨਾ ਸਕਿਆ। ਅਧੀ ਰਾਤੋਂ ਉਹ ਕੁਝ ਧਾਰ ਕੇ ਬਾਬਾ ਮਾਤਵੇਈ ਕੋਲ ਡਾਇਰੈਕਟਰ ਦੇ ਦਫ਼ਤਰ ਵਿਚ ਗਿਆ। ਬਾਬਾ ਜੀ ਸਦਾ ਵਾਂਗ ਬੈਠੇ ਪੜ੍ਹ ਰਹੇ ਸਨ।

"ਦਾਦਾ ਜੀ," ਅਲੈਕਸੇਈ ਬੋਲਿਆ। "ਮੇਰੇ ਅੱਗੇ ਇਕ ਬਹੁਤ ਮੁਸ਼ਕਲ ਪ੍ਰਸ਼ਨ ਪੇਸ਼ ਆ ਰਿਹਾ ਹੈ।"

"ਮੁਸ਼ਕਲ ਪ੍ਰਸ਼ਨਾਂ ਨੂੰ ਹੱਲ ਕਰਨਾ ਚਾਹੀਦਾ ਹੈ, ਅਲਯੋਸ਼ਾ। ਪਰ ਉਹਨਾਂ ਨੂੰ ਹੱਲ ਕਰਦਿਆਂ ਹਮੇਸ਼ਾ ਅਗਾਂਹ ਦਾ ਧਿਆਨ ਰਖੋ : ਸੋਚੋ ਕਲ੍ਹ ਕੀ ਹੋਵੇਗਾ। ਫ਼ੈਸਲਾ ਕਰੋ ਤੇ ਅਗੇ ਵਧੋ। ਪੂਰਬ ਦੀ ਇਕ ਕਹਾਵਤ ਹੈ : 'ਸਵੇਰੇ ਉਠ ਕੇ ਅਸੀਂ ਸ਼ਾਮ ਨੂੰ ਕੀਤੇ ਕੰਮ ਉਤੇ ਹਸਦੇ ਹਾਂ।' ਕੀ ਇਹ ਸੱਚ ਨਹੀਂ ਹੈ? ਇਸ ਕਰ ਕੇ ਸਵੇਰ ਤੀਕ ਉਡੀਕੋ। ਜੇ ਉਡੀਕ ਨਹੀਂ ਕਰ ਸਕਦੇ ਤਾਂ ਸੋਚੋ ਕਿ ਸਵੇਰੇ ਤੁਸੀਂ ਆਪਣੇ ਅੱਜ ਦੇ ਕਰਮ

ਉਤੇ ਹੱਸੋਗੇ ਜਾਂ ਨਹੀਂ — ਮੇਰਾ ਮਤਲਬ ਹੈ ਭਵਿੱਖ ਵਿਚ। ਹੁਣ ਦਸ ਕੀ ਪ੍ਰਸ਼ਨ ਹੈ। ਆ ਇਸ ਨੂੰ ਹੱਲ ਕਰੀਏ ।"

"ਸ਼ੁਕਰੀਆ, ਦਾਦਾ ਜੀ ! ਜੋ ਕੁਝ ਮੇਰੇ ਲਈ ਜ਼ਰੂਰੀ ਸੀ ਤੁਸਾਂ ਪਹਿਲਾਂ ਹੀ ਆਖ ਦਿਤਾ।"

ਅਲੋਕਸੇਈ ਕੁਝ ਹੋਰ ਬੋਲੇ ਬਿਨਾਂ ਪਰਤ ਗਿਆ। ਬਾਬਾ ਮਾਤਵੇਈ ਨੂੰ ਕੋਈ ਹੈਰਾਨੀ ਨਹੀਂ ਸੀ। ਉਸ ਜਾਣਦਾ ਸੀ ਕਿ ਉਸ ਦੇ ਪੋਤਰੇ ਨੂੰ ਕੀ ਪਰੇਸ਼ਾਨੀ ਸੀ। ਉਸ ਦੀਆਂ ਨੀਂਦਾਂ ਕਿਉਂ ਉਡ ਗਈਆਂ ਸਨ।

ਅਲੋਕਸੇਈ ਦੀ ਉਸ ਪਰਚੀ ਦਾ ਕੋਈ ਉੱਤਰ ਕੇਤਿਯਾ ਵਲੋਂ ਨਾ ਆਇਆ। ਉਸ ਨੇ ਇਕ ਚਿੱਠੀ ਹੋਰ ਵੀ ਲਿਖੀ ਸੀ। ਉਸ ਬਾਰੇ ਵੀ ਕੇਤਿਯਾ ਚੁੱਪ ਸੀ।

ਇਹਨੀਂ ਦਿਨੀਂ ਕੰਮ ਦਾ ਵੀ ਬਹੁਤ ਜ਼ੋਰ ਸੀ ਤੇ ਇਸ ਜ਼ੋਰ ਨੇ ਅਲੋਕਸੇਈ ਨੂੰ ਇਕ ਫ਼ੈਸਲੇ ਉਤੇ ਪਹੁੰਚਾ ਦਿਤਾ ਸੀ। ਇਕ ਦਿਨ ਜ਼ੀਨਾ ਨੇ ਉਸ ਨੂੰ ਦਸਿਆ ਕਿ ਉਸ ਨੇ ਆਪਣੇ ਕੋਟੇ ਨਾਲੋਂ ਢਾਈ ਗੁਣਾਂ ਵਧ ਕੰਮ ਕੀਤਾ ਸੀ ਅਤੇ ਕੋਸਤਿਯਾ ਉਸ ਨਾਲੋਂ ਚੋਥਾ ਹਿੱਸਾ ਪਿਛੇ ਸੀ......ਕੋਸਤਿਯਾ ! ਤੇ ਉਸ ਤੋਂ ਪਿਛੇ ! ਉਸ ਨੂੰ ਆਪਣੇ ਪਿਉ ਦੇ ਮਾਣ ਦੀ ਗੱਲ ਸਮਝ ਆ ਗਈ — "ਜ਼ੁਰਬੀਨ ਹਮੇਸ਼ਾ ਸਭ ਤੋਂ ਅਗਾਂਹ ਰਹਿਣੇ ਚਾਹੀਦੇ ਹਨ।"

ਜਦੋਂ ਹਨੇਰਾ ਹੋਣ ਲਗਾ ਤਾਂ ਅਲੋਕਸੇਈ ਕੰਮ ਤੋਂ ਸਿੱਧਾ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਦੇ ਘਰ ਗਿਆ।

"ਚਾਚਾ ਅਲੈਗਜ਼ਾਂਦਰ, ਤੁਹਾਡੀ ਕਾਰ ਠੀਕ ਹੈ ?"

"ਇਹ ਨਵੀਂ ਕਾਰ ਹੈ, ਠੀਕ ਕਿਵੇਂ ਨਾ ਹੋਵੇ ?"

"ਕਿਰਪਾ ਕਰ ਕੇ ਮੈਨੂੰ ਕੁਝ ਚਿਰ ਲਈ ਅਜ ਆਪਣੀ ਕਾਰ ਦੇ ਦਿਉ। ਮੈਨੂੰ ਬੇਹੱਦ ਲੋੜ ਹੈ। ਅੱਧੇ ਘੰਟੇ ਲਈ।"

"ਮੈਂ ਸੌਣ ਲੱਗਾ ਸਾਂ, ਅਲਯੋਸ਼ਾ। ਪਰ ਇਸ ਸਮੇਂ ਰਾਤ ਵੇਲੇ ਤੈਨੂੰ ਕੀ ਲੋੜ ਪੈ ਗਈ ?"

"ਠੀਕ ਹੈ, ਤੁਸੀਂ ਸੌਂ ਜਾਵੋ। ਮੈਂ ਕਾਰ ਚਲਾਉਣੀ ਜਾਣਦਾ ਹਾਂ।"

"ਹਲਾ।" ਹੁਣ ਅਲੈਗਜ਼ਾਂਦਰ ਦਾ ਲੋਕਾਂ ਨੂੰ ਹੂਟੇ ਦਿਵਾਉਣ ਦਾ ਚਾਅ ਮੱਠਾ ਪੈ ਚੁੱਕਾ ਸੀ। ਪਰ ਅਲੋਕਸੇਈ ਨੂੰ ਉਹ ਜਵਾਬ ਨਹੀਂ ਸੀ ਦੇ ਸਕਦਾ। ਉਹ ਝਟ ਪਟ ਤਿਆਰ ਹੋ ਕੇ ਉਸ ਦੇ ਨਾਲ ਤੁਰ ਪਿਆ।

ਉਹ ਛੇਤੀ ਹੀ ਸ਼ਿੱਪਯਾਰਡ ਫ਼ਾਰਮ ਉਤੇ ਜਾ ਪੁਜੇ। ਅਲੈਗਜ਼ਾਂਦਰ ਨੂੰ ਇਕ ਮਿੰਟ ਰੁਕਣ ਲਈ ਆਖ ਕੇ ਕੇਤਿਯਾ ਦੇ ਕਮਰੇ ਵਿਚ ਗਿਆ। ਉਸ ਨੇ ਪੋਲੇ ਜਿਹੇ ਬੂਹਾ ਖਟਖਟਾਇਆ। ਅੰਦਰ ਹਨੇਰਾ ਸੀ। ਕੇਤਿਯਾ ਨੇ ਅੰਦਰੋਂ ਉੱਤਰ ਦਿਤਾ।

"ਹਾਂ ? ਕੀ ਇਹ ਮਾਰੀਆ ਇਵਾਨੋਵਾ ਹੈ ? ਇਕ ਸਕਿੰਟ ਵਿਚ ਆਈ ਮੈਂ ।" ਉਸ ਨੇ ਸਮਝਿਆ ਉਸ ਦੀ ਗੁਆਂਢਣ ਆਈ ਸੀ ।

ਉਹ ਨਿੱਕੇ ਡਰੈਸਿੰਗ ਗਾਊਨ ਵਿਚ ਹੀ ਬੂਹਾ ਖੋਲ੍ਹਣ ਆ ਗਈ ।

"ਮੈਂ ਆਰਾਮ ਕਰਨ ਲਈ ਰਤਾ ਲੇਟ ਗਈ ਸਾਂ," ਉਹ ਹਾਲੇ ਵੀ ਇਹੋ ਸਮਝਦੀ ਸੀ ਕਿ ਬੂਹੇ ਉਤੇ ਇਵਾਨੋਵਾ ਸੀ । ਪਰ ਅਲੈਕਸੇਈ ਨੂੰ ਦੇਖ ਕੇ ਉਹ ਤ੍ਰਭਕ ਕੇ ਚੀਕੀ, "ਅਲਯੋਸ਼ਾ, ਤੂੰ ਇਥੇ ਕਿਉਂ ?"

"ਆਪਣਾ ਸਾਮਾਨ ਬੰਨ੍ਹ ਕੇਤਿਯਾ ! ਤੂੰ ਇਥੋਂ ਜਾ ਰਹੀ ਹੈਂ ।" ਅਲੈਕਸੇਈ ਨੇ ਕਮਰੇ ਵਿਚ ਵੜਦਿਆਂ ਦ੍ਰਿੜ੍ਹਤਾ ਨਾਲ ਕਿਹਾ ।

"ਕਿਥੇ ? ਮੈਂ ਕਿਤੇ ਨਹੀਂ ਜਾਣਾ ।"

"ਨਹੀਂ, ਤੂੰ ਜਾ ਰਹੀ ਹੈਂ । ਸ਼ਹਿਰ ਨੂੰ ।" ਅਲੈਕਸੇਈ ਨੇ ਉਸ ਦਾ ਬਿਸਤਰਾ ਇਕੱਠਾ ਕੀਤਾ, ਤੇ ਹੋਰ ਛੋਟੀਆਂ ਮੋਟੀਆਂ ਚੀਜ਼ਾਂ ਚੁਕ ਕੇ ਕਾਰ ਵਿਚ ਲਿਆ ਰਖੀਆਂ । ਉਹ ਸੂਟਕੇਸ ਚੁੱਕਣ ਲਈ ਪਰਤ ਆਇਆ ।

"ਅਲਯੋਸ਼ਾ ! ਅਲਯੋਸ਼ਾ ! ਤੂੰ ਕੀ ਕਰ ਰਿਹਾ ਹੈਂ । ਮੈਨੂੰ ਸਮਝ ਨਹੀਂ ਆ ਰਹੀ ਇਹ ਹੋ ਕੀ ਰਿਹਾ ਹੈ ?" ਉਹ ਉਸ ਦੇ ਪਿਛੇ ਆਈ ਤੇ ਅਲੈਕਸੇਈ ਨੇ ਉਸ ਨੂੰ ਮੋਢੇ ਤੋਂ ਫੜ ਕੇ ਅਗਾਂਹ ਨੂੰ ਬੂਹੇ ਵਲ ਧਕਿਆ । ਕੇਤਿਯਾ ਦੀ ਗੋਦ ਵਿਚ ਮੇਰੀਨਾ ਚੁੱਕੀ ਹੋਈ ਸੀ ।

"ਤੂੰ ਹੁਣੇ ਸਮਝ ਜਾਵੇਂਗੀ ।"

ਪਰ ਤੂੰ ਪਾਗਲ ਤਾਂ ਨਹੀਂ ਹੋ ਗਿਆ, ਅਲਯੋਸ਼ਾ ! ਮੈਂ ਸਵੇਰੇ ਕੰਮ ਉਤੇ ਪਹੁੰਚਣਾ ਹੈ ।"

"ਤੂੰ ਫ਼ਿਕਰ ਨਾ ਕਰ । ਕੰਮ ਦਾ ਅਸਾਂ ਇੰਤਜ਼ਾਮ ਕਰ ਲਿਆ ਹੈ ।"

ਅਲੈਕਸੇਈ ਨੇ ਕੇਤਿਯਾ ਦੇ ਮੋਢਿਆਂ ਉਤੇ ਕੋਟ ਰਖ ਦਿਤਾ ਅਤੇ ਉਸ ਨੂੰ ਕਾਰ ਵਲ ਲਿਜਾਂਦਿਆਂ ਬੋਲਿਆ : "ਆ, ਤੁਰੀ ਆ ।"

ਹਮਲਾ ਇਤਨਾ ਅਚਾਨਕ ਤੇ ਭਾਰੂ ਸੀ ਕਿ ਕੇਤਿਯਾ ਇਹ ਵੀ ਨਾ ਸਮਝ ਸਕੀ ਕੀ ਹੋ ਰਿਹਾ ਸੀ । ਅਗਲੇ ਪਲ ਉਹ ਮੇਰੀਨਾ ਨੂੰ ਕੁੱਛੜ ਵਿਚ ਲਈ ਕਾਰ ਵਿਚ ਬੈਠੀ ਸੀ ।

"ਤੂੰ ਝੱਲਾ ਹੋ ਗਿਐਂ, ਅਲਯੋਸ਼ਾ !" ਅਲੈਗਜ਼ਾਂਦਰ ਨੇ ਕਿਹਾ ।

"ਫ਼ਿਕਰ ਨਾ ਕਰ, ਕੇਤਿਯਾ ।" ਅਲੈਕਸੇਈ ਨੇ ਉਸ ਨੂੰ ਧੀਰਜ ਦਵਾਇਆ। "ਘਬਰਾ ਨਹੀਂ । ਸਭ ਕੁਝ ਠੀਕ ਹੋ ਜਾਵੇਗਾ ।"

ਆਪਣੇ ਫ਼ਲੈਟ ਦੇ ਬੂਹੇ ਅੱਗੇ ਜਾ ਕੇ ਉਹਨੇ ਕਾਰ ਵਿਚੋਂ ਸਾਮਾਨ ਕਢਿਆ ਤੇ ਕੇਤਿਯਾ ਨੂੰ ਅੰਦਰ ਲੈ ਗਿਆ । ਸਾਰੀਆਂ ਬੱਤੀਆਂ ਜਗਾਈਆਂ ।

"ਇਥੇ ਹੁਣ ਅਸੀਂ ਪਹੁੰਚ ਗਏ ਹਾਂ ਕੇਤਿਯਾ !" ਉਸ ਕਿਹਾ । "ਕੇਤਿਯਾ, ਤੂੰ ਹੁਣ ਇਥੇ ਰਹੇਂਗੀ।"

"ਮੈਂ ਨਹੀਂ ਰਹਿ ਸਕਦੀ, ਅਲਯੋਸ਼ਾ ! ਇਹ ਅਸੰਭਵ ਹੈ।"

ਕੇਤਿਯਾ ਦੇ ਕੋਟ ਦੀ ਜੇਬ ਵਿਚ ਅਲੈਕਸੇਈ ਦੀਆਂ ਦੋਵੇਂ ਚਿੱਠੀਆਂ ਪਈਆਂ ਸਨ। ਉਸ ਨੇ ਉਹਨਾਂ ਨੂੰ ਕਈ ਕਈ ਵਾਰ ਪੜ੍ਹਿਆ ਸੀ। ਪਰ ਤੁਸੀਂ ਇਸ ਤਰ੍ਹਾਂ ਅਜਿਹੀਆਂ ਗੱਲਾਂ ਦਾ ਫ਼ੈਸਲਾ ਥੋੜਾ ਹੀ ਕਰ ਸਕਦੇ ਹੋ !

"ਮੈਂ ਨਹੀਂ ਰਹਿ ਸਕਦੀ। ਮੈਂ ਨਹੀਂ ਰਹਿਣਾ ।" ਕੇਤਿਯਾ ਨੇ ਮੇਰੀਨਾ ਨੂੰ ਥਾਪੜਦਿਆਂ ਕਿਹਾ। "ਤੈਨੂੰ ਪਤਾ ਨਹੀਂ, ਤੂੰ ਕੀ ਕਰ ਰਿਹਾ ਹੈਂ !"

"ਮੈਨੂੰ ਸਭ ਪਤਾ ਹੈ। ਸ਼ਾਇਦ ਬੱਚੀ ਨੂੰ ਭੁਖ ਲਗੀ ਹੈ। ਮੈਂ ਟਤਾ ਬਾਹਰ ਜਾਂਦਾ ਹਾਂ।" ਉਹ ਰਸੋਈ ਵਿਚ ਚਲਾ ਗਿਆ ਤੇ ਕੇਤਿਯਾ ਬੱਚੀ ਨੂੰ ਸੁਲਾ ਕੇ ਉਸ ਕੋਲ ਆ ਗਈ।

"ਸਮਝਣ ਦੀ ਕੋਸ਼ਸ਼ ਕਰ, ਅਲਯੋਸ਼ਾ — ਮੈਂ ਅਜਿਹਾ ਨਹੀਂ ਕਰ ਸਕਦੀ।" ਕੇਤਿਯਾ ਨੇ ਅੱਥਰੂ ਰੋਕਦੇ ਹੋਏ ਇਕ ਵਾਰ ਫੇਰ ਕਿਹਾ।

"ਤੂੰ ਰਹਿ ਨਹੀਂ ਸਕਦੀ — ਜਾਂ ਚਾਹੁੰਦੀ ਨਹੀਂ ?" ਉਸ ਪੁੱਛਿਆ।

ਕੇਤਿਯਾ ਚੁੱਪ ਹੋ ਗਈ। ਉਹ ਉਸ ਦੇ ਸਾਹਮਣੇ ਉਦਾਸੀ ਤੇ ਡਰ ਨਾਲ ਸਹਿਮੀ ਖਲੋਤੀ ਸੀ।

"ਇਹ ਨਾ ਸਮਝ ਇਹ ਮੇਰਾ ਫ਼ਲੈਟ ਹੈ। ਮੈਂ ਆਪਣੇ ਘਰ ਵਾਲਿਆਂ ਕੋਲ ਚਲਾ ਜਾਂਦਾ ਹਾਂ। ਤੂੰ ਇਥੇ ਰਹੇਂਗੀ।"

ਜਦੋਂ ਉਹ ਬੋਲ ਰਿਹਾ ਸੀ, ਕੇਤਿਯਾ ਦਾ ਚਿਹਰਾ ਫਿੱਕਾ ਪੈ ਗਿਆ। ਹੁਣ ਉਸ ਦੀਆਂ ਅੱਖਾਂ ਵਿਚ ਨਾ ਉਦਾਸੀ ਸੀ ਤੇ ਨਾ ਅੱਥਰੂ। ਅਲੈਕਸੇਈ ਨੇ ਸੋਚਿਆ ਉਹ ਬੇਹੋਸ਼ ਹੋਣ ਲਗੀ ਸੀ। ਉਹ ਉਸ ਨੂੰ ਸਹਾਰਾ ਦੇਣ ਲਈ ਅਗੇ ਵਧਿਆ — ਕੇਤਿਯਾ ਪਿਛਾਂਹ ਹਟ ਗਈ।

"ਠੀਕ ! ਮੈਂ ਸਮਝੀ, ਅਲਯੋਸ਼ਾ ! ਤਾਂ ਤੂੰ ਕੁਰਬਾਨੀ ਕਰਨ ਲਗਾ ਹੈਂ। ਮੈਨੂੰ ਕੁਰਬਾਨੀਆਂ ਦੀ ਲੋੜ ਨਹੀਂ। ਤੂੰ ਮੇਰੇ ਉਤੇ ਤਰਸ ਖਾ ਰਿਹਾ ਏਂ। ਮੈਨੂੰ ਤਰਸ ਨਹੀਂ ਚਾਹੀਦਾ।"

ਹੁਣ ਅਲੈਕਸੀ ਦੇ ਸਾਹਮਣੇ ਇਕ ਹੋਰ ਹੀ ਵਿਅਕਤੀ ਖਲੋਤਾ ਸੀ — ਡਰੀ, ਸਹਿਮੀ ਕੇਤਿਯਾ ਨਹੀਂ, ਸਗੋਂ ਮਾਣਮੱਤੀ ਤੇ ਦੁਖੀ।

"ਮੈਨੂੰ ਫ਼ੌਰਨ ਵਾਪਸ ਛੱਡ ਕੇ ਆ, ਨਹੀਂ ਤਾਂ ਮੈਂ ਤੁਰ ਕੇ ਚਲੀ ਜਾਵਾਂਗੀ।"

"ਠੀਕ ਹੈ, ਮੈਂ ਤੈਨੂੰ ਛਡ ਆਵਾਂਗਾ। ਪਰ ਇਹ ਦਸ ਤੂੰ ਮੇਰੀਆਂ ਚਿੱਠੀਆਂ ਦਾ ਜਵਾਬ ਕਿਉਂ ਨਾ ਦਿਤਾ ?"

"ਕਿਉਂਕਿ ਤੂੰ ਤਰਸ ਖਾ ਕੇ ਲਿਖੀਆਂ ਸਨ, ਉਹ।"

"ਇਹ ਗੱਲ ਹੈ ?"

"ਹਾਂ, ਇਹੋ ਗੱਲ !"

"ਜੇ ਇਹੋ ਗੱਲ ਹੈ, ਕੇਤਿਯਾ ? ਤਾਂ ਹੁਣ ਤੀਕ ਮੈਂ ਝੂਠ ਬੋਲ਼ ਰਿਹਾ ਸਾਂ। ਮੈਂ ਤੈਨੂੰ ਇਥੇ ਇਸ ਕਰ ਕੇ ਨਹੀਂ ਸੀ ਲਿਆਂਦਾ ਕਿ ਖ਼ੁਦ ਇਥੋਂ ਚਲਾ ਜਾਵਾਂਗਾ। ਕੇਤਿਯਾ ਮੈਂ ਤੇਰੇ ਨਾਲ ਰਹਿਣਾ ਚਾਹੁੰਦਾ ਸਾਂ ...... ਮੈਂ ਤੈਥੋਂ ਬਿਨਾਂ ਨਹੀਂ ਰਹਿ ਸਕਦਾ ......"

"ਮੈਨੂੰ ਡਰ ਲਗ ਰਿਹਾ ਹੈ ਅਲਯੋਸ਼ਾ, ਇਹ ਮੰਨ ਕੇ ......"

ਅਲੈਕਸੇਈ ਉਸ ਵਲ ਵਧਿਆ। ਕੇਤਿਯਾ ਪਿਛੇ ਨਾ ਹਟੀ। ਉਹ ਹੋਰ ਅਗੇ ਵਧਿਆ ਤੇ ਤੀਜੀ ਵਾਰ ਕੇਤਿਯਾ ਦੇ ਚੇਹਰੇ ਦਾ ਪਰਭਾਵ ਬਦਲ ਗਿਆ। ਹੁਣ ਉਥੇ ਇਕ ਮਹਾਂ ਆਨੰਦ ਤੇ ਖ਼ੁਸ਼ੀ ਦੀ ਆਸ ਝਲਕਦੀ ਸੀ। ਅਲੈਕਸੇਈ ਉਹ ਖ਼ੁਸ਼ੀ ਨਾ ਦੇਖ ਸਕਿਆ, ਕਿਉਂਕਿ ਕੇਤਿਯਾ ਨੇ ਉਸ ਦੀ ਛਾਤੀ ਉਤੇ ਮੂੰਹ ਲਕੋ ਲਿਆ ਸੀ ਤੇ ਉਸ ਦੇ ਮੋਢਿਆਂ ਦੁਆਲੇ ਆਪਣੀਆਂ ਬਾਹਾਂ ਵਲ ਦਿਤੀਆਂ ਸਨ।

— ੩ —

ਜਦੋਂ ਫ਼ੌਲਾਦ ਦਾ ਬਣਿਆਂ ਜਹਾਜ਼ ਦਾ ਪਹਿਲਾ ਦਿਓ-ਕੱਦ ਹਿੱਸਾ ਸੰਗੀਤ ਦੀ ਝਲਕੀ ਨਾਲ ਹਵਾ ਵਿਚ ਉਠਿਆ, ਤਾਂ ਐਨਤੋਨ ਬੇਓੜਕ ਉਤਸੁਕਤਾ ਨਾਲ ਉਸ ਵਲ ਤੱਕ ਰਿਹਾ ਸੀ। ਫਿਰ ਰਿੜ੍ਹਣ ਵਾਲਾ ਇਕ ਪਲੇਟ ਫ਼ਾਰਮ ਇਸ ਨੂੰ ਸ਼ੈੱਡ ਦੇ ਬਹੁਤ ਚੌੜੇ ਬੂਹੇ ਵਿਚੋਂ ਦੀ ਲੈ ਕੇ ਬਾਹਰ ਨਿਕਲਿਆ। ਹੁਣ ਕਰੇਨਾਂ ਨੇ ਦੂਜਾ ਦਿਓ-ਕੱਦ ਹਿੱਸਾ ਉਸੇ ਤਰ੍ਹਾਂ ਚੁਕ ਕੇ ਉਸ ਰਿੜ੍ਹਨ ਵਾਲੇ ਪਲੇਟਫ਼ਾਰਮ ਉਤੇ ਲਿਆ ਰਖਿਆ ਸੀ। ਇਸ ਤਰ੍ਹਾਂ ਦੇ ਇਕ ਸੌ ਵੀਹ ਜਾਂ ਇਕ ਸੌ ਤੀਹ ਹਿੱਸੇ ਮਿਲੇ ਤੇ ਜਹਾਜ਼ ਤਿਆਰ ਹੋ ਗਿਆ। ਹੁਣ ਉਪਜ-ਰੇਖਾ ਮੁਕੰਮਲ ਹੋ ਚੁਕੀ ਸੀ ਤੇ ਜਹਾਜ਼ ਦੇ ਵਖ ਵਖ, ਪਰ ਪੂਰੇ ਹਿੱਸੇ ਇਕ ਵਿਸ਼ੇਸ਼ ਤਰਤੀਬ ਨਾਲ ਤਿਆਰ ਹੋਣ ਲਗ ਪਏ ਸਨ।

ਐਨਤੋਨ ਅਤਿਥੀਆਂ ਦੇ ਇਕ ਟੋਲੇ ਨਾਲ ਖਲੋਤਾ ਸੀ। ਉਨ੍ਹਾਂ ਵਿਚ ਮਨਿਸਟਰੀ ਦਾ ਚੀਫ਼ ਸੀ। ਉਸ ਦੇ ਹੱਥ ਵਿਚ ਹਾਲੇ ਵੀ ਉਹ ਕੈਂਚੀ ਸੀ ਜਿਸ ਨਾਲ ਉਸ ਨੇ ਮਹੂਰਤ ਕਰਨ ਲਗਿਆਂ ਲਾਲ ਰਿਬਨ ਕੱਟਿਆ ਸੀ। ਇਹ ਰਿਬਨ ਮੁਖ ਅਸੈਂਬਲੀ ਲਾਈਨ ਦੇ ਦਰਵਾਜ਼ੇ ਉਤੇ ਲਗਿਆ ਹੋਇਆ ਸੀ। ਵਜ਼ੀਰ ਦੇ ਨਾਲ ਪਾਰਟੀ ਦੀ ਕੇਂਦਰੀ ਕਮੇਟੀ ਦਾ ਪ੍ਰਤੀਨਿਧ ਖਲੋਤਾ ਸੀ। ਉਸ ਤੋਂ ਅਗੇ ਰੀਜਨਲ ਪਾਰਟੀ ਕਮੇਟੀ

ਦਾ ਸਕੱਤਰ। ਉਸ ਦੇ ਪਿਛੇ ਕਈ ਅਕਾਦਮੀਸ਼ਨ ਤੇ ਪ੍ਰੋਫ਼ੈਸਰ ਖੜੇ ਸਨ ਜਿਨ੍ਹਾਂ ਵਿਚ ਬੇਲੋਵ ਵੀ ਸੀ। ਐਨਤੋਨ ਦਾ ਅਧਿਆਪਕ ਤੇ ਗੁਰੂ। ਲਾਦਾ ਦੇ ਪੁਰਾਣੇ ਸ਼ਿੱਪਯਾਰਡ ਨੇ ਸਾਰੇ ਦੇਸ਼ ਨੂੰ ਆਕ੍ਰਸ਼ਿਤ ਕੀਤਾ ਸੀ ਕਿਉਂਕਿ ਹੁਣ ਉਹ ਪੁਰਾਣਾ ਨਹੀਂ ਸਗੋਂ ਇਕ ਨਵਾਂ ਸ਼ਿੱਪਯਾਰਡ ਬਣ ਗਿਆ ਸੀ। ਹੁਣ ਉਸ ਦਾ ਜੀਵਨ ਪਹਿਲਾਂ ਨਾਲੋਂ ਉੱਕਾ ਹੀ ਬਦਲ ਚੁਕਾ ਸੀ।

ਐਨਤੋਨ ਖ਼ੁਸ਼ੀ ਨਾਲ ਤਣਿਆ ਖਲੋਤਾ ਸੀ। ਇਸ ਸ਼ਿੱਪਯਾਰਡ ਨੂੰ ਨਵਾਂ ਜੀਵਨ ਬਖ਼ਸ਼ਣ ਲਈ ਉਸ ਨੇ ਅੰਤਾਂ ਦੀ ਮਿਹਨਤ ਕੀਤੀ ਸੀ।

ਬੈਂਡ ਉਤੇ ਸੰਗੀਤ ਦੀ ਤੇਜ਼ ਧੁਣੀ ਗੂੰਜ ਰਹੀ ਸੀ। ਜਦੋਂ ਐਨਤੋਨ ਨੇ ਉਹ ਦਿਉ-ਕੱਦ ਹਿੱਸਾ ਹਵਾ ਵਿਚ ਉਠਦਾ ਦੇਖਿਆ ਸੀ ਤਾਂ ਉਹਨੂੰ ਜਾਪਿਆ ਜਿਵੇਂ ਸੰਗੀਤ ਦੀ ਧੁਨ ਆਖ ਰਹੀ ਹੋਵੇ: "ਤੂੰ ਜਿਹੜਾ ਕੰਮ ਕਰਨ ਆਇਆ ਸੈਂ, ਪੂਰਾ ਹੋ ਚੁਕਾ ਹੈ। ਹੁਣ ਤੂੰ ਜਾ ਸਕਦਾ ਹੈਂ।" ਇਹ 'ਸਕਦਾ' ਨਹੀਂ ਸੀ ਇਹ ਪੱਕੀ ਗੱਲ ਸੀ। ਉਸ ਨੂੰ ਅਵੱਸ਼ ਜਾਣਾ ਪੈ ਰਿਹਾ ਸੀ। ਕਲ੍ਹ ਮਨਿਸਟਰ ਨੇ ਉਸ ਨੂੰ ਦਸਿਆ ਸੀ ਕਿ ਉਸ ਨੂੰ — ਐਨਤੋਨ ਜ਼ੁਰਬੀਨ ਨੂੰ — ਬਾਲਟਿਕ ਵਿਚ ਇਕ ਹੋਰ ਸ਼ਿੱਪਯਾਰਡ ਨੂੰ ਜਵਾਨ ਕਰਨ ਦਾ ਕੰਮ ਸੌਂਪਿਆ ਗਿਆ ਸੀ। ਉਸ ਨੂੰ ਇਸ ਗੱਲ ਦੀ ਹਮੇਸ਼ਾ ਖ਼ੁਸ਼ੀ ਹੁੰਦੀ, ਜਦੋਂ ਉਸ ਨੂੰ ਕੋਈ ਜ਼ਿਮੇਂਦਾਰੀ ਦਿਤੀ ਜਾਂਦੀ। ਭਾਵੇਂ ਉਹ ਕਿਤਨੀ ਵੀ ਦੂਰ ਕਿਉਂ ਨਾ ਹੋਵੇ।

ਹੁਣ ਮਹਾਨ ਅਸੈਂਬਲੀ ਲਾਈਨ ਦਾ ਕੰਮ ਸ਼ੁਰੂ ਹੋ ਗਿਆ ਸੀ ਅਤੇ ਕਿਤਨੇ ਹੀ ਲੋਕਾਂ ਨੇ ਅਨੁਭਵ ਕੀਤਾ ਸੀ ਕਿ ਉਨ੍ਹਾਂ ਦੇ ਜੀਵਨ ਵਿਚ ਇਕ ਮਹਾਨ ਤਬਦੀਲੀ ਆ ਰਹੀ ਸੀ। ਐਨਤੋਨ ਆਪਣੇ ਸ਼ਿੱਪਯਾਰਡ ਲਈ ਇਕ ਮਹਾਨ ਕੰਮ ਕਰ ਚਲਿਆ ਸੀ।

ਜਦੋਂ ਘਰ ਪਹੁੰਚ ਕੇ ਉਹ ਖਾਣੇ ਦੀ ਮੇਜ਼ ਉਤੇ ਬੈਠਾ ਤਾਂ ਅਗਾਫ਼ੀਯਾ ਕਾਰਪੋਵਨਾ ਨੇ ਪੁੱਛਿਆ:

"ਐਨਤੋਨ, ਬੇਟਾ, ਹੁਣ ਤੂੰ ਕਿਧਰੇ ਹੋਰ ਥਾਂ ਜਾ ਰਿਹਾ ਹੈਂ? ਕਾਫ਼ੀ ਸਮੇਂ ਲਈ ਸ਼ਾਇਦ?"

"ਹਾਂ ਬਹੁਤ ਸਮੇਂ ਲਈ, ਮਾਂ।"

"ਤੂੰ ਸਾਰੇ ਪਰਵਾਰ ਦਾ ਸਿਰ ਉੱਚਾ ਕੀਤਾ ਹੈ, ਪੁੱਤਰ!" ਅਗਾਫ਼ੀਯਾ ਮਾਣ ਨਾਲ ਬੋਲੀ।

ਸਾਰਾ ਟੱਬਰ ਖ਼ੁਸ਼ੀ ਨਾਲ ਚਿਹਕ ਰਿਹਾ ਸੀ।

* * *

ਉਸੇ ਮਹਾਨ ਦਿਹਾੜੇ ਜ਼ੀਨਾ ਨੂੰ ਡਾਇਰੈਕਟਰ ਨੇ ਘਰੋਂ ਬੁਲਾ ਭੇਜਿਆ। ਜਦੋਂ ਉਹ ਫ਼ਿਕਰਮੰਦ ਹੋਈ ਕਾਹਲੀ ਕਾਹਲੀ ਸ਼ਿੱਪਯਾਰਡ ਵਲ ਜਾ ਰਹੀ ਸੀ ਤਾਂ ਰਸਤੇ ਵਿਚ ਉਸ ਨੂੰ ਅਲੈਕਸੇਈ ਮਿਲ ਪਿਆ। ਛੁੱਟੀ ਵਾਲੇ ਦਿਨ ਜ਼ੀਨਾ ਨੂੰ

ਡਾਇਰੈਕਟਰ ਨੇ ਬੁਲਾਇਆ ਸੀ ਤੇ ਉਸ ਨੂੰ ਇਖਲਾਕੀ ਸਹਾਰਾ ਦੇਣ ਲਈ ਅਲੈਕਸੇਈ ਵੀ ਉਸ ਦੇ ਨਾਲ ਤੁਰ ਪਿਆ। ਅਲੈਕਸੇਈ ਗੇਟ ਅਗੇ ਖਲੋ ਕੇ ਉਸ ਦੇ ਪਰਤਣ ਦੀ ਉਡੀਕ ਕਰਨ ਲੱਗਾ ਤੇ ਜ਼ੀਨਾ ਡਾਇਰੈਕਟਰ ਦੇ ਦਫ਼ਤਰ ਵਲ ਚਲੀ ਗਈ।

ਦਫ਼ਤਰ ਵਿਚ ਈਵਾਨ ਸਤੇਪਾਨੋਵਿਚ ਤੋਂ ਬਿਨਾਂ ਹੋਰ ਕੋਈ ਨਹੀਂ ਸੀ।

"ਬੈਠੋ, ਜ਼ੀਨਾਇਦਾ ਪਾਵਲੋਵਨਾ ਮੈਂ ਤੁਹਾਡੇ ਨਾਲ ਕੇਵਲ ਦੋ ਕੁ ਗੱਲਾਂ ਹੀ ਕਰਨੀਆਂ ਹਨ", ਈਵਾਨ ਸਤੇਪਾਨੋਵਿਚ ਬੋਲਿਆ।

"ਅਸੀਂ ਬਹੁਤ ਘਟ ਮਿਲਦੇ ਹਾਂ, ਈਵਨ ਸਤੇਪਾਨੋਵਿਚ, ਇਸ ਲਈ ਮੈਂ ਕਾਫ਼ੀ ਗੱਲਾਂ ਕਰਨੀਆਂ ਚਾਹਾਂਗੀ......"

"ਕਿਉਂ ਹਾਲੇ ਵੀ ਮੇਰੇ ਵਿਰੁਧ ਕੋਈ ਰੋਸ ਹੈ ?"

"ਹਾਂ।"

"ਜਾਣਕਾਰੀ ਵਿਭਾਗ ਤੋਂ ਉਕਤਾ ਗਈ ਹੈਂ ?"

"ਬੁਰੀ ਤਰ੍ਹਾਂ।"

ਈਵਾਨ ਉਠਿਆ ਤੇ ਉਸ ਨੇ ਅਲਮਾਰੀ ਦਾ ਜੰਦਰਾ ਖੋਲ੍ਹਿਆ — ਉਸ ਦੇ ਹਥ ਵਿਚ ਇਕ ਕਾਲਾ ਰੇਸ਼ਮੀ ਰਿਬਨ ਸੀ।

"ਆਪਣਾ ਰਿਬਨ ਲੈ ਲਵੋ, ਜ਼ੀਨਾਇਦਾ ਪਾਵਲੋਵਨਾ, ਅਤੇ ਇਸ ਨੂੰ ਵਾਲਾਂ ਵਿਚ ਲਗਾ ਲਵੋ।" ਡਾਇਰੈਕਟਰ ਨੇ ਮੁਸਕ੍ਰਾਉਂਦੇ ਹੋਏ ਕਿਹਾ। "ਫੇਰ ਮੈਂ ਤੁਹਾਨੂੰ ਕੋਈ ਬਹੁਤ ਮਹੱਤਵਪੂਰਨ ਗੱਲ ਦਸਾਂਗਾ।"

"ਕੀ ਮੈਨੂੰ ਰਿਬਨ ਤੋਂ ਬਿਨਾਂ ਸੁਣਾਈ ਨਹੀਂ ਦੇ ਸਕਦਾ। ਮੈਂ ਰਿਬਨ ਲਗਾਉਣੇ ਬਹੁਤ ਸਮਾਂ ਪਹਿਲਾਂ ਛਡ ਬੈਠੀ ਹਾਂ।"

"ਨਹੀਂ, ਤੂੰ ਇੰਜ ਨਹੀਂ ਕਰ ਸਕਦੀ। ਇਹ ਨਾਮੁਮਕਿਨ ਹੈ।"

ਜ਼ੀਨਾ ਨੇ ਮੋਢੇ ਸੁਕੇੜੇ ਤੇ ਰਿਬਨ ਲੈ ਕੇ ਬਾਹਰ ਚਲੀ ਗਈ। ਕੁਝ ਮਿੰਟ ਪਿਛੋਂ ਉਹ ਪਰਤੀ। ਕਾਲਾ ਰਿਬਨ ਉਹਦੇ ਵਾਲਾਂ ਵਿਚ ਸਜਿਆ ਹੋਇਆ ਸੀ।

"ਠੀਕ। ਹੁਣ ਮੈਂ ਦਸਦਾ ਹਾਂ ਤੈਨੂੰ", ਈਵਾਨ ਸਤੇਪਾਨੋਵਿਚ ਬੋਲਿਆ। "ਮੈਨੂੰ ਯਾਦ ਹੈ ਕਿ ਤੂੰ ਪਹਿਲੇ ਦਿਨ ਰਿਬਨ ਉਤਾਰ ਕੇ ਇਸ ਕੁਰਸੀ ਉਤੇ ਸੁੱਟ ਗਈ ਸੈਂ। ਪਰ ਹੁਣ ਸਮਾਂ ਆ ਗਿਆ ਹੈ। ਅਤੇ ਹੁਣ ਮੈਂ ਇਕ ਭੈੜਾ ਦਫ਼ਤਰਸ਼ਾਹੀ ਡਾਇਰੈਕਟਰ, ਜਿਸ ਨੇ ਕਦੀ ਤੈਨੂੰ ਬੀੜਾਂ ਉਤੇ ਕੰਮ ਕਰਨ ਤੋਂ ਰੋਕਿਆ ਸੀ, ਆਖਦਾ ਹਾਂ : "ਕਾਮਰੇਡ ਇਵਾਨੋਵਾ, ਕੀ ਤੁਸੀਂ ਸੈਕਟਰ ਨੰਬਰ ਇਕ ਦੀਆਂ ਬੀੜਾਂ ਉਤੇ ਫ਼ੋਰਮੈਨ ਦੇ ਤੌਰ ਉਤੇ ਕੰਮ ਕਰਨ ਲਈ ਰਾਜ਼ੀ ਹੋ ? — ਈਲੀਆ ਜ਼ੁਰਬੀਨ ਨਾਲ ?"

"ਈਵਾਨ ਸਤੇਪਾਨੋਵਿਚ !" ਜ਼ੀਨਾ ਆਪਣੀ ਛਾਤੀ ਉਤੇ ਦੋਵੇਂ ਹੱਥ ਰਖ ਕੇ ਕੁਰਸੀ ਉਤੋਂ ਬੁੜ੍ਹਕੀ। "ਤੁਸੀ ਮਜ਼ਾਕ ਤਾਂ ਨਹੀਂ ਕਰ ਰਹੇ, ਈਵਾਨ ਸਤੇਪਾਨੋਵਿਚ ?

ਜੇ ਇਹ ਮਜ਼ਾਕ ਹੈ ਤਾਂ ਮੈਂ ਇਥੇ ਹੀ ਮਰ ਜਾਵਾਂਗੀ ।"

"ਤੈਨੂੰ ਮਰਨ ਦੀ ਦੀ ਲੋੜ ਨਹੀਂ । ਅਸੀਂ ਅਜਿਹੀਆਂ ਗੱਲਾਂ ਦਾ ਮਜ਼ਾਕ ਨਹੀਂ ਕਰਿਆ ਕਰਦੇ ।"

"ਸ਼ੁਕਰੀਆ ! ਤੈਨੂੰ ਪਤਾ ਨਹੀਂ ਕਿ ਮੈਂ ਕਿਤਨੀ ਰਿਣੀ ਹਾਂ ਤੁਹਾਡੀ !"

"ਮੇਰਾ ਧੰਨਵਾਦ ਨਾ ਕਰ । ਜ਼ੁਰਬੀਨ ਦਾ ਧੰਨਵਾਦ ਕਰ ।"

"ਈਲੀਆ ਮਾਤਵੀਯੇਵਿਚ ਦਾ ?"

"ਹਾਂ । ਉਸ ਨੇ ਮੈਨੂੰ ਇਕ ਦਿਨ ਫੜ ਕੇ ਕੇਂਦਰੀ ਕਮੇਟੀ ਦੇ ਪ੍ਰਤੀਨਿਧ ਅਗੇ ਮੇਰੀ ਉਹ ਦਰਗਤ ਕੀਤੀ ਕਿ ਮੈਨੂੰ ਆਪਣੇ ਕੀਤੇ ਉਤੇ ਅਫ਼ਸੋਸ ਹੋਇਆ ।"

"ਤਾਂ ਤੂੰ ਸਹਿਮਤ ਹੈਂ ? ਜਾਂ ਤੈਨੂੰ ਡਰ ਲਗਦਾ ਹੈ ?"

"ਡਰ ?" ਜ਼ੀਨਾ ਕਿਸੇ ਗਲੋਂ ਨਹੀਂ ਸੀ ਡਰਦੀ !

"ਮੈਂ ਕਲ੍ਹ ਨੂੰ ਬੀੜਾਂ ਉਤੇ ਹੋਵਾਂਗੀ, ਈਵਾਨ ਸਤੇਪਾਨੋਵਿਚ !"

ਜ਼ੀਨਾ ਡਾਇਰੈਕਟਰ ਦੇ ਦਫ਼ਤਰ ਤੋਂ ਗੇਟ ਤੀਕ ਨੱਸੀ ਗਈ ਤੇ ਜਾਣ ਸਾਰ ਅਲੈਕਸੇਈ ਦੀ ਗਰਦਨ ਨੂੰ ਚੁੰਮਟ ਗਈ । ਉਸ ਨੂੰ ਖ਼ੁਸ਼ਖ਼ਬਰੀ ਸੁਣਾਈ ।

"ਅਲੈਕਸੇਈ ਇਲਿਚ, ਆ ਐਨਚੋਰ ਸਟ੍ਰੀਟ ਚਲੀਏ । ਮੈਂ ਈਲੀਆ ਮਾਤਵੀਯੇਵਿਚ ਦਾ ਧੰਨਵਾਦ ਕਰਨਾ ਚਾਹੁੰਦੀ ਹਾਂ । ਨਾਲੇ ਉਸ ਨਾਲ ਕੰਮ ਬਾਰੇ ਫ਼ੈਸਲਾ ਕਰ ਲਵਾਂਗੀ ।"

ਸਾਰੇ ਜ਼ੁਰਬੀਨ ਬਾਗ ਵਿਚ ਬੈਠੇ ਸਨ । ਜਾਣ ਸਾਰ ਜ਼ੀਨਾ ਈਲੀਆ ਮਾਤਵੀਯੇਵਿਚ ਦੇ ਗਲ ਨੂੰ ਲਿਪਟ ਗਈ ਅਤੇ ਉਸ ਨੂੰ ਘੁਟ ਕੇ ਪਿਆਰ ਕੀਤਾ ।

"ਇਹ ਕੀ ? ਇਹ ਕੀ ?" ਈਲੀਆ ਨੇ ਆਪਣੀ ਐਨਕ ਨੂੰ ਮੱਥੇ ਉਤੇ ਕਰਦਿਆਂ ਕਿਹਾ । ਉਸ ਦੀਆਂ ਅੱਖਾਂ ਵਿਚ ਮਜ਼ਾਕ ਚਮਕ ਰਿਹਾ ਸੀ । "ਮੁਟਿਆਰ ਕੁੜੀਆਂ ਮੈਨੂੰ ਆ ਆ ਕੇ ਚਿੰਬੜਦੀਆਂ ਨੇ । ਦੇਖ, ਅਗਾਫ਼ੀਯਾ ! ਤੇ ਤੂੰ ਆਖਦੀ ਹੈਂ ਮੈਂ ਬੁੱਢਾ ਹੋ ਗਿਆਂ । ਇਹ ਇਤਨਾ ਪਿਆਰ ਕਿਸ ਗੱਲ ਦਾ ?"

"ਤੁਹਾਨੂੰ ਖ਼ੁਦ ਹੀ ਪਤਾ ਹੈ । ਕਲ੍ਹ ਨੂੰ ਮੈਂ ਤੁਹਾਡੇ ਕੋਲ ਕੰਮ ਕਰਨ ਆ ਰਹੀ ਹਾਂ । ਦਸੋ ਕੀ ਕਰਨਾ ਹੈ ?" ਜ਼ੀਨਾ ਨੇ ਇਕੋ ਸਾਹ ਕਿਹਾ ।

"ਕਲ੍ਹ ਦੀ ਗੱਲ ਉਥੇ ਕੰਮ ਉਤੇ ਕਰਾਂਗੇ । ਇਤਨੀ ਕਾਹਲੀ ਨਾ ਪੈ, ਕੁੜੀਏ !"

ਜ਼ੀਨਾ ਦੀ ਅੱਡੀ ਨਹੀਂ ਸੀ ਲਗਦੀ । ਈਲੀਆ ਮਾਤਵੀਯੇਵਿਚ ਨੇ ਉਸ ਦਾ ਨਵਾਂ ਪ੍ਰੀਚਯ ਕਰਵਾਇਆ : 'ਸਾਡੇ ਨਵੇਂ ਫ਼ੋਰਮੈਨ ਨੂੰ ਮਿਲੋ ।"

ਤੋਨੀਯਾ ਨੇ ਬਾਹਰ ਆਉਣ ਸਾਰ ਚੀਕ ਕੇ ਕਿਹਾ, "ਜ਼ੀਨਾ ।"

"ਜ਼ੀਨਾ ਨਹੀਂ, ਕਾਮਰੇਡ ਫ਼ੋਰਮੈਨ", ਦੂਨੀਯਾਸ਼ਾ ਨੇ ਤੋਨੀਯਾ ਨੂੰ ਮਜ਼ਾਕ ਕੀਤਾ । "ਕੁਝ ਸਤਿਕਾਰ ਕਰ, ਫ਼ੋਰਮੈਨ ਦਾ !"

ਅਗਲੇ ਦਿਨ ਜ਼ੀਨਾ ਕੰਮ ਉਤੇ ਪੁੱਜੀ। ਈਲੀਆ ਮਾਤਵੀਯੇਵਿਚ ਬੜੇ ਧੀਰਜ ਨਾਲ ਉਸ ਨੂੰ ਸਾਰੇ ਕੰਮ ਸਮਝਾ ਰਿਹਾ ਸੀ। ਕੁਝ ਦਿਨਾਂ ਵਿਚ ਹੀ ਜ਼ੀਨਾ ਵਿਚ ਭਰੋਸਾ ਆ ਗਿਆ ਤੇ ਹੁਣ ਉਹ ਪੂਰੇ ਵਿਸ਼ਵਾਸ ਨਾਲ ਕੰਮ ਕਰਨ ਲਗੀ। ਉਸ ਨੂੰ ਇਤਨੀ ਲਗਨ ਤੇ ਮਿਹਨਤ ਨਾਲ ਕੰਮ ਕਰਦਿਆਂ ਦੇਖ ਕੇ ਈਲੀਆ ਮਾਤਵੀਯਵਿਚ ਸੋਚਦਾ, ਇਹ ਕੁੜੀ ਛੇਤੀ ਹੀ ਅਲੈਗਜ਼ਾਂਦਰ ਦੀ ਘਾਟ ਨੂੰ ਪੂਰਿਆਂ ਕਰ ਦੇਵੇਗੀ।"

ਜ਼ੀਨਾ ਆਪਣੀ ਜ਼ਿੰਦਗੀ ਦੇ ਪਹਿਲੇ ਜਹਾਜ਼ ਦੀ ਉਸਾਰੀ ਵਿਚ ਜੁਟ ਗਈ। ਉਸ ਦਾ ਚਿਰਾਂ ਦਾ ਸੁਪਨਾ ਸਾਕਾਰ ਹੋ ਰਿਹਾ ਸੀ — ਇਕ ਸ਼ਿੱਪਬਿਲਡਰ ਬਣਨ ਦਾ ਸੁਪਨਾ।

— ੪ —

ਅਗਾਫ਼ੀਯਾ ਕਾਰਪੋਵਨਾ ਆਪਣੀ ਬਗ਼ੀਚੀ ਵਿਚ ਚੱਪਣਕੱਦੂ ਤੋੜ ਰਹੀ ਸੀ। ਉਸ ਨੇ ਇਕ ਟੋਕਰੀ ਭਰ ਲਈ ਸੀ ਤੇ ਦੂਜੀ ਭਰਨ ਲਗੀ ਸੀ ਕਿ ਕਿਸੇ ਪਿਛੋਂ ਦੀ ਆ ਕੇ ਉਸ ਨੂੰ ਜੱਫੀ ਪਾ ਲਈ ਤੇ ਉਸ ਦੀਆਂ ਗੱਲ੍ਹਾਂ ਉਤੇ ਚੁੰਮਣ ਦਿਤਾ। ਅਗਾਫ਼ੀਯਾ ਨੇ ਪਰਤ ਕੇ ਦੇਖਿਆ ਉਸ ਦੇ ਸਾਹਮਣੇ ਭੂਰੀ ਜੈਕਟ ਪਾਈ ਇਕ ਔਰਤ ਖਲੋਤੀ ਸੀ।

"ਲੀਡੀਆ!" ਅਗਾਫ਼ੀਯਾ ਨੇ ਆਪਣੀ ਟੋਕਰੀ ਧਰਤੀ ਤੇ ਸੁੱਟ ਦਿਤੀ।

ਲੀਡੀਆ ਇਕ ਵਾਰ ਫੇਰ ਆਪਣੀ ਸੱਸ ਦੀ ਗਰਦਨ ਨੂੰ ਚੁੰਮਟ ਗਈ।

"ਲੀਡੀਆ!" ਅਗਾਫ਼ੀਯਾ ਕਾਰਪੋਵਨਾ ਨੇ ਫੇਰ ਦੁਹਰਾਇਆ। "ਇਹ ਕੀ? ਤੂੰ ਕਿਥੋਂ ਆਈ ਹੈਂ?"

"ਹਜ਼ਾਰਾਂ ਮੀਲਾਂ ਤੋਂ", ਲੀਡੀਆ ਨੇ ਪੂਰਬ ਵਲ ਆਪਣੇ ਹੱਥ ਫੈਲਾਏ। "ਜਾਪਦਾ ਹੈ ਕਿ ਤੁਸੀਂ ਮੇਰੇ ਆਉਣ ਉਤੇ ਖ਼ੁਸ਼ ਨਹੀਂ ਹੋਏ।"

"ਅੰਦਰ ਚਲ। ਮੈਂ ਤਾਂ ਤੈਨੂੰ ਮਿਲ ਕੇ ਬਹੁਤ ਖ਼ੁਸ਼ ਹੋਈ ਹਾਂ। ਕੀ ਬਕਵਾਸ ਹੈ? ਤੂੰ ਸਾਡੇ ਘਰ ਦਾ ਜੀਅ ਹੈਂ! ਵਿਕਟਰ ਛੇਤੀ ਹੀ ਕੰਮ ਤੋਂ ਮੁੜਨ ਹੀ ਵਾਲਾ ਹੈ...... ਸਾਰੇ ਹੀ......ਉਹ ਵੀ ਖ਼ੁਸ਼ ਹੋਣਗੇ।"

ਲੀਡੀਆ ਨੇ ਅੰਦਰ ਜਾ ਕੇ ਆਪਣੇ ਕਪੜੇ ਬਦਲੇ। ਸਫ਼ੈਦ ਜਰਸੀ ਅਤੇ ਚਿੱਟੀ ਦੁੱਧ ਸਕਰਟ ਪਹਿਨ ਲਈ। ਉਹ ਹੁਣ ਪਹਿਲਾਂ ਨਾਲੋਂ ਵੀ ਕਿਤੇ ਸੁੰਦਰ ਜਾਪਦੀ ਸੀ।

ਉਹ ਇਸ ਘਰ ਵਿਚ ਇਕ ਨਵੇਂ ਹੌਸਲੇ ਨਾਲ ਪਰਤੀ ਸੀ। ਇਤਨੇ ਵਿਚ ਬਾਬਾ ਮਾਤਵੇਈ ਵੀ ਅੰਦਰ ਨਿਕਲ ਆਇਆ ਤੇ ਉਸ ਨੇ ਅਜਿਹੇ ਲਹਿਜੇ ਵਿਚ ਕਿਹਾ ਜਿਵੇਂ ਲੀਡੀਆ ਘੰਟਾ ਦੋ ਘੰਟੇ ਬਾਜ਼ਾਰ ਜਾ ਕੇ ਪਰਤੀ ਹੋਵੇ: "ਆ ਗਈ ਹੈਂ, ਕੁੜੀਏ!"

ਲੀਡੀਆ ਨੇ ਦਸਿਆ ਕਿ ਉਹ ਭੂ-ਵਿਗਿਆਨੀਆਂ ਦੇ ਟੋਲੇ ਨਾਲ ਕੰਮ ਕਰਦੀ ਰਹੀ ਹੈ ਇਤਨਾ ਚਿਰ। ਅਤੇ ਇਹ ਕਿ ਉਹਨਾਂ ਲੋਹੇ ਦਾ ਬਹੁਤ ਵਡਾ ਭੰਡਾਰ ਲਭਿਆ ਹੈ, ਜੋ ਸਾਰੇ ਦੇਸ਼ ਤੋਂ ਤਿੰਨ ਸੌ ਸਾਲ ਤੀਕ ਨਹੀਂ ਸੀ ਮੁੱਕਣਾ। ਅਖ਼ੀਰ ਉਸ ਨੇ ਬਾਬਾ ਜੀ ਨੂੰ ਕਿਹਾ : "ਮੈਨੂੰ ਖਿਮਾਂ ਕਰ ਦਿਉ, ਬਾਬਾ ਜੀ।"

"ਖਿਮਾਂ ਤਾਂ ਕਰ ਹੀ ਦਿਤਾ ਹੈ, ਜਦੋਂ ਤੂੰ ਇਤਨਾ ਲੋਹਾ ਲੱਭ ਕੇ ਆਈ ਹੈਂ।"

ਉਸ ਨੇ ਆਪਣੀਆਂ ਪ੍ਰਾਪਤੀਆਂ ਦੇ ਕਿੱਸੇ ਸੁਣਾਏ ਕਿ ਕਿਵੇਂ ਜੰਗਲਾਂ, ਦਰਿਆਵਾਂ ਤੇ ਬਰਫ਼ਾਂ ਲੱਦੇ ਪਹਾੜਾਂ ਵਿਚ ਉਹਨਾਂ ਦੀ ਟੀਮ ਖੁਦਾਈ ਦਾ ਕੰਮ ਕਰਦੀ ਰਹੀ। ਪਰ ਬਾਬਾ ਜੀ ਨੇ ਉਸ ਨੂੰ ਇਤਨਾ ਹੀ ਸਮਝਾਇਆ ਕਿ ਉਸ ਦਾ ਇਹ ਕਦਮ ਚੰਗਾ ਨਹੀਂ ਸੀ। ਜੇ ਉਸ ਨੇ ਜਾਣਾ ਹੀ ਸੀ ਤਾਂ ਸੁਚੱਜੇ ਤਰੀਕੇ ਨਾਲ ਜਾਂਦੀ।

ਅਗਾਫ਼ੀਯਾ ਕਾਰਪੋਵਨਾ ਬੜੀ ਸਾਵਧਾਨੀ ਨਾਲ ਵਿਕਟਰ ਦੇ ਮੁੜਨ ਦੀ ਉਡੀਕ ਕਰਦੀ ਰਹੀ। ਉਸ ਨੇ ਸਭ ਤੋਂ ਪਹਿਲਾਂ ਉਸ ਨੂੰ ਆਉਂਦਿਆਂ ਦੇਖਿਆ। ਵਿਕਟਰ ਦੇ ਨਾਲ ਨੋਸਤਿਯਾ ਤੇ ਦੁਨੀਯਾਸ਼ਾ ਸਨ। ਉਹ ਬਾਗ਼ ਵਿਚ ਖਲੋਤੇ ਕਿਸੇ ਗੱਲ ਉਤੇ ਬਹਿਸ ਕਰ ਰਹੇ ਸਨ।

ਲੀਡੀਆ ਬਾਬਾ ਮਾਤਵੇਈ ਤੋਂ ਬਹੁਤ ਡਰਦੀ ਸੀ। ਉਹ ਚਾਹੁੰਦੀ ਸੀ ਕਿ ਜਦੋਂ ਵਿਕਟਰ ਤੇ ਉਹ ਮਿਲਣ ਤਾਂ ਬਾਬਾ ਜੀ ਕੋਲ ਨਾ ਹੋਣ। ਕੀ ਪਤਾ ਉਹ ਕੀ ਆਖ ਦੇਣ। ਉਹ ਬਾਹਰ ਪੋਰਚ ਵਿਚ ਗਈ ਤੇ ਉਸ ਨੇ ਪੋਲੇ ਜਿਹੇ ਆਵਾਜ਼ ਦਿਤੀ :

"ਵਿਕਟਰ!"

ਖਿੜਕੀ ਵਿਚੋਂ ਦੀ ਅਗਾਫ਼ੀਯਾ ਕਾਰਪੋਵਨਾ ਨੇ ਵਿਕਟਰ ਨੂੰ ਮੁੜ ਕੇ ਤੱਕਦਿਆਂ ਦੇਖਿਆ। ਉਸ ਦਾ ਖ਼ਿਆਲ ਸੀ ਕਿ ਵਿਕਟਰ ਵੀ ਉਸ ਵਾਂਗ ਹੈਰਾਨੀ ਨਾਲ ਚੀਕ ਉਠੇਗਾ। ਪਰ ਉਹ ਬੜੇ ਆਰਾਮ ਨਾਲ ਉਸ ਵਲ ਵਧਿਆ ਤੇ ਬੋਲਿਆ : "ਤਾਂ ਤੂੰ ਆ ਗਈ ਹੈਂ?"

ਉਹਨਾਂ ਹੱਥ ਮਿਲਾਏ। ਪਤੀ ਪਤਨੀ ਵਾਂਗ ਨਹੀਂ — ਸਗੋਂ ਆਮ ਵਾਕਿਫ਼ਕਾਰਾਂ ਵਾਂਗ। ਅਗਾਫ਼ੀਯਾ ਕਾਰਪੋਵਨਾ ਨੇ ਹਉਕਾ ਭਰਿਆ ਤੇ ਖਿੜਕੀ ਤੋਂ ਪਰਾਂ ਹਟ ਗਈ। ਉਸ ਨੂੰ ਰਾਤ ਦੇ ਖਾਣੇ ਲਈ ਛੇਤੀ ਹੀ ਮੇਜ਼ ਲਗਾਉਣੀ ਚਾਹੀਦੀ ਸੀ — ਈਲੀਆ ਮੁੜਨ ਹੀ ਵਾਲਾ ਸੀ।

# ਕਾਂਡ ਸੋਲਾਂ

ਬੀੜਾਂ ਉਤੇ ਜਹਾਜ਼ ਦੀ ਜੁੜਾਈ ਦਾ ਕੰਮ ਪੂਰੇ ਜ਼ੋਰਾਂ ਉਤੇ ਸੀ। ਜ਼ੀਨਾ ਦਾ ਇਹ ਪ੍ਰਥਮ ਜਹਾਜ਼ ਸੀ। ਜ਼ੀਨਾ ਹਮੇਸ਼ਾ ਈਲੀਆ ਮਾਤਵੀਯੇਵਿਚ ਨੂੰ 'ਡੈਡੀ', 'ਡੈਡੀ' ਆਖ ਕੇ ਸਦਦੀ। 'ਡੈਡੀ' ਨੇ ਇਹ ਕੰਮ ਕਿਹਾ ਹੈ......'ਡੈਡੀ' ਨੇ ਹੁਕਮ ਦਿਤਾ ਹੈ।

ਹਰ ਰੋਜ਼ ਜ਼ੀਨਾ ਕੰਮ ਵਿਚ ਵਧੇਰੇ ਖੁਭਦੀ ਜਾ ਰਹੀ ਸੀ।

ਲੀਡੀਆ ਦੇ ਆਉਣ ਦੀ ਖ਼ਬਰ ਜ਼ੀਨਾ ਨੂੰ ਸਭ ਤੋਂ ਪਹਿਲਾਂ ਅਲੈਕਸੇਈ ਨੇ ਸੁਣਾਈ :

"ਜ਼ਾਡੇ ਘਰ ਵਿਚ ਇਕ ਵੱਡੀ ਘਟਨਾ ਵਾਪਰੀ ਹੈ, ਜ਼ੀਨਾਇਦ ਪਾਵਲੋਵਨਾ! ਵਿਕਟਰ ਦੀ ਬੀਵੀ ਪਰਤ ਆਈ ਹੈ।" ਉਸ ਨੇ 'ਬੀਵੀ' ਸ਼ਬਦ ਉਤੇ ਵਧੇਰੇ ਜ਼ੋਰ ਦਿਤਾ ਤਾਂ ਜੁ ਉਹ ਸਮਝ ਸਕੇ ਕਿ ਹੁਣ ਉਸ ਲਈ ਕੋਈ ਉਮੀਦ ਬਾਕੀ ਨਹੀਂ ਸੀ ਰਹੀ।

"ਕੌਣ ? ਲੀਡੀਆ ?"

ਜ਼ੀਨਾ ਉਤੇ ਇਸ ਖ਼ਬਰ ਦਾ ਕੋਈ ਅਸਰ ਨਹੀਂ ਸੀ ਪਿਆ ਜਾਪਦਾ। "ਉਹ ਕਿਥੇ ਰਹੀ ?" ਉਸ ਨੇ ਸਾਧਾਰਨ ਜਿਹੇ ਢੰਗ ਨਾਲ ਪੁੱਛਿਆ। ਪਰ ਅਲੈਕਸੇਈ ਦਾ ਉੱਤਰ ਸੁਣੇ ਬਿਨਾਂ ਹੀ ਉਹ ਆਪਣੇ ਕੰਮ ਵਿਚ ਇਉਂ ਰੁਝ ਗਈ ਜਿਵੇਂ ਇਸ ਗੱਲ ਨਾਲ ਉਸ ਦਾ ਕੋਈ ਸੰਬੰਧ ਹੀ ਨਾ ਹੋਵੇ! ਅਤੇ ਦਰਅਸਲ ਉਹ ਕਿਸੇ ਕੰਮ ਨਹੀਂ ਸੀ ਗਈ, ਸਗੋਂ ਸਿੱਧੀ ਬੀੜ ਦੇ ਹੇਠਾਂ ਚਲੀ ਗਈ, ਜਿਥੇ ਉਹ ਇਕੱਲੀ ਬੈਠ ਸਕਦੀ ਸੀ। ਉਹ ਜਾਣ ਸਾਰ ਇਕ ਫੱਟੇ ਉਤੇ ਢਹਿ ਪਈ ਅਤੇ ਭੁੱਬੀਂ ਰੋਣ ਲੱਗੀ। ਉਧਰ ਈਲੀਆ ਮਾਤਵੀਯੇਵਿਚ ਅਤੇ ਟੀਮ-ਲੀਡਰ ਆਪਣੀ ਫ਼ੋਰਮੈਨ ਨੂੰ ਲਭਦੇ ਰਹੇ। ਪਰ ਉਸ ਕੋਲ ਕੋਈ ਨਾ ਪੁਜਾ। ਅਖ਼ੀਰ ਉਹ ਔਰਤ ਸੀ, ਉਸ ਦੀਆਂ ਵੀ ਔਰਤਾਂ ਵਾਲੀਆਂ ਆਸਾਂ ਤੇ ਉਮੰਗਾਂ ਸਨ! ਉਸ ਦਾ ਦੁਖ ਸ਼ਿੱਪਯਾਰਡ ਦੇ ਇਸ ਕੰਮ ਨਾਲੋਂ ਕਿਤੇ ਵਧ ਵਡਾ ਸੀ।

"ਕਾਮਰੇਡ ਇਵਾਨੋਵਾ!"

ਜ਼ੀਨਾ ਨੇ ਉਤਾਂਹ ਵਲ ਤੱਕਿਆ। ਉਸ ਦੇ ਹੱਥ ਹਾਲੀਂ ਵੀ ਮੂੰਹ ਉਤੇ ਰੱਖੇ ਹੋਏ ਸਨ। ਸਾਹਮਣੇ ਮਿਤੀਯੂਸ਼ਿਨ ਖਲੋਤਾ ਸੀ — ਫ਼ਿਟਰਾਂ ਦਾ ਟੀਮ-ਲੀਡਰ।

"ਦਾੜ੍ਹ ਪੀੜ ਐ ?" ਉਸ ਨੇ ਹਮਦਰਦੀ ਨਾਲ ਪੁੱਛਿਆ।

"ਕੀ ? ਹਾਂ, ਦਾੜ੍ਹ ਪੀੜ। ਤੁਹਾਨੂੰ ਮੇਰੀ ਲੋੜ ਹੈ, ਕੰਮ ਉਤੇ ?"

"ਹਾਂ, ਉਹ ਹਿੱਸਾ ਨੰਬਰ ੪੬ ਦਾ ਢਾਂਚਾ ਫਿਟ ਕੀਤਾ ਹੈ।"

"ਕਦੋਂ ?"

"ਅੱਧਾ ਘੰਟਾ ਪਹਿਲਾਂ।"

"ਤੁਸੀਂ ਮੈਨੂੰ ਫ਼ੌਰਨ ਕਿਉਂ ਨਾ ਬੁਲਾਇਆ ?"

"ਸਾਨੂੰ ਤੁਸੀਂ ਲੱਭੇ ਹੀ ਨਹੀਂ। ਅਸੀਂ ਤਾਂ ਹਰ ਥਾਂ ਭਾਲਦੇ ਰਹੇ।"

"ਹਰ ਥਾਂ ਭਾਲਦੇ ਰਹੇ ? ਇਹ ਬਹੁਤ ਬੁਰੀ ਗੱਲ ਹੋਈ, ਕਾਮਰੇਡ ਮਿਤੇਯੂਸ਼ਿਨ। ਬਹੁਤ ਹੀ ਵੱਡੀ ਗ਼ਲਤੀ।"

ਜਦੋਂ ਤੀਕ ਉਹ ਡੈੱਕ ਤੇ ਪੁੱਜੀ ਤਾਂ ਇਤਨੀ ਗ਼ੁੱਸੇ ਵਿਚ ਲਗਦੀ ਸੀ ਕਿ ਵੋਲੋਦਕਾ ਪੇਤੂਖੋਵ ਛਾਲ ਮਾਰ ਕੇ ਉਸ ਦੇ ਰਾਹ ਤੋਂ ਪਰ੍ਹਾਂ ਹਟ ਗਿਆ। ਉਹ ਭੋਲੀ ਕੁੜੀ ਨਹੀਂ ਸੀ, ਸਗੋਂ ਇੰਜੀਨੀਅਰ ਜ਼ੀਨਾਇਦਾ ਪਾਵਲੋਵਨਾ ਇਵਾਨੋਵਾ, ਸੈਕਟਰ ਦੀ ਫ਼ੋਰਮੈਨ, ਈਲੀਆ ਮਾਤਵੀਯੇਵਿਚ ਦੀ ਐਸਿਸਟੈਂਟ ਸੀ।

— ੨ —

ਅੱਜ ਬਹੁਤ ਹੀ ਖ਼ੂਨਖ਼ਾਰ ਹਵਾ ਝੁੱਲ ਰਹੀ ਸੀ। ਛੱਤ ਉਤੇ ਇਉਂ ਸ਼ੂਕਦੀ ਸੀ, ਜਿਵੇਂ ਹੁਣੇ ਸਾਰੀ ਬਿਲਡਿੰਗ ਨੂੰ ਉੜਾ ਕੇ ਲੈ ਜਾਵੇਗੀ। ਪਰਦੇ, ਖਿੜਕੀਆਂ ਤੇ ਬੂਹੇ ਹਵਾ ਦੇ ਜ਼ੋਰ ਨਾਲ ਕੰਬ ਰਹੇ ਸਨ।

ਬਾਬਾ ਮਾਤਵੇਈ ਨੇ ਇਹੋ ਜਿਹੀਆਂ ਹਵਾਵਾਂ ਹਰ ਸਾਲ ਦੇਖੀਆਂ ਸਨ — ਅੱਸੀ ਸਾਲਾਂ ਤੋਂ ਦੇਖਦਾ ਆ ਰਿਹਾ ਸੀ।

ਰਾਤ ਦੇ ਬਾਰਾਂ ਵਜ ਗਏ ਸਨ। ਜ਼ੂਕੋਵ ਉੱਠਿਆ ਤੇ ਉਸ ਨੇ ਪੁੱਛਿਆ : "ਤਾਂ ਤੁਹਾਡਾ ਖ਼ਿਆਲ ਹੈ ਕੋਈ ਖ਼ਤਰਾ ਨਹੀ ?" ਉਹ ਦੋਵੇਂ ਪਿਛਲੇ ਦੋ ਘੰਟਿਆਂ ਤੋਂ ਬੈਠੇ ਗੱਲਾਂ ਕਰਦੇ ਰਹੇ ਸਨ। ਜ਼ੁਕੋਵ ਬਾਬਾ ਜੀ ਦੀਆਂ ਸਾਦੀਆਂ, ਪਰ ਤਜਰਬੇ ਵਿਚ ਰਸੀਆਂ ਹੋਈਆਂ ਗੱਲਾਂ ਸੁਣ ਕੇ ਹੈਰਾਨ ਹੋ ਰਿਹਾ ਸੀ। ਉਸ ਨੂੰ ਬਾਬਾ ਜੀ ਕੋਲ ਬੈਠਣਾ ਹਮੇਸ਼ਾ ਚੰਗਾ ਲਗਦਾ ਸੀ।

ਜ਼ੁਕੋਵ ਨੂੰ ਸ਼ੁਭ-ਰਾਤਰੀ ਆਖ ਕੇ ਗਿਆਂ ਹਾਲੀ ਥੋੜਾ ਚਿਰ ਹੀ ਹੋਇਆ ਸੀ ਕਿ ਟੈਲੀਫ਼ੋਨ ਦੀ ਘੰਟੀ ਵੱਜੀ। ਹਵਾ ਦੇ ਸ਼ੋਰ ਵਿਚ ਠੀਕ ਤਰ੍ਹਾਂ ਘੰਟੀ ਦੀ ਆਵਾਜ਼ ਵੀ ਸੁਣਾਈ ਦੇਣੀ ਔਖੀ ਸੀ। ਬਾਬਾ ਜੀ ਨੇ ਰਸੀਵਰ ਚੁਕਿਆ।

"ਮਾਤਵੇਯੀ ਦਰੋਫ਼ੀਯੇਵਿਚ!" ਦਰਿਆ ਦੇ ਪੈਮਾਨੇ ਵਾਲਾ ਚੌਕੀਦਾਰ ਬੋਲ ਰਿਹਾ ਸੀ। ਪੈਮਾਨਾ ਇਕ ਸੌ ਦੱਸ, ਦਸ ਰਿਹਾ ਸੀ ਹੈ।"

"ਇਕ ਸੌ ਦੱਸ ਕੀ ?" ਬਾਬਾ ਮਾਤਵੇਈ ਉਸ ਦੀ ਗੱਲ ਨਹੀਂ ਸੀ ਸਮਝਿਆ।

"ਇਕ ਸੌ ਦੱਸ, ਸਾਧਾਰਨ ਨਾਲੋਂ ਉਤੇ ਪਾਣੀ ਚੜ੍ਹ ਆਇਆ ਹੈ।"

ਬਾਬਾ ਜੀ ਨੇ ਉਸ ਨੂੰ ਹਿਦਾਇਤ ਕੀਤੀ ਕਿ ਜਦੋਂ ਪਾਣੀ ਦੀ ਸਤਹਿ ਦੱਸ ਸੈਂਟੀਮੀਟਰ ਉਤਾਂਹ ਹੋਵੇ, ਉਦੋਂ ਦੂਬਾਰਾ ਰਿਪੋਰਟ ਦੇਵੀਂ। ਤੇ ਹਰ ਦਸ ਸੈਂਟੀਮੀਟਰ ਪਿਛੋਂ ਰਿਪੋਰਟ ਦੇਂਦਾ ਰਹੀਂ। ਬਾਬਾ ਜੀ ਜਾਣਦੇ ਸਨ ਕਿ ਖ਼ਤਰੇ ਦਾ ਘੁੱਗੂ ਕੇਵਲ ਉਦੋਂ ਵਜਾਉਣਾ ਆਵੱਸ਼ਕ ਸੀ ਜਦੋਂ ਪਾਣੀ ਲਾਲ ਨਿਸ਼ਾਨ ਤੋਂ ੧੮੫ ਸੈਂਟੀਮੀਟਰ ਉਤਾਂਹ ਚੜ੍ਹ ਆਵੇ।

ਥੋੜੇ ਚਿਰ ਪਿਛੋਂ ਫੇਰ ਘੰਟੀ ਵੱਜੀ।

"੧੨੧, ਮਾਤਵੇਈ ਦਰੋਫੀਏਵਿਚ! ਪਾਣੀ ਬੜੀ ਤੇਜ਼ੀ ਨਾਲ ਚੜ੍ਹ ਰਿਹਾ ਹੈ। ਦਰਿਆ ਸਮੁੰਦਰ ਵਾਂਗ ਜਾਪ ਰਿਹਾ ਹੈ।"

"ਸਮੁੰਦਰ ਵਾਂਗ ? ਜਿਵੇਂ ਤੂੰ ਕਦੀ ਸਮੁੰਦਰ ਨਹੀਂ ਦੇਖਿਆ ? ਠੀਕ ਹੈ ਮੈਨੂੰ ਰਿਪੋਰਟ ਦੇਂਦਾ ਰਹੀਂ।"

ਅਗਲੀ ਘੰਟੀ ਨੇ ਬਾਬਾ ਜੀ ਨੂੰ ਪੈਰੋਂ ਉਖਾੜ ਦਿਤਾ। ਚੌਕੀਦਾਰ ਚੀਕ ਰਿਹਾ ਸੀ। ਸਪਸ਼ਟ ਸੀ ਕਿ ਹਵਾ ਦੀ ਸ਼ੂਕਰ ਵਿਚ ਉਸ ਨੂੰ ਬਹੁਤ ਘਟ ਸੁਣਾਈ ਦੇ ਰਿਹਾ ਸੀ।

- "੧੪੦!"

ਪਾਣੀ ਮਾਰੋ ਮਾਰ ਕਰਦਾ ਚੜ੍ਹ ਰਿਹਾ ਸੀ। ਘੰਟੇ ਦੇ ਅੰਦਰ ਅੰਦਰ ਚੌਕੀਦਾਰ ਫੇਰ ਚੀਕਿਆ :

"੧੬੩!"

ਪਹਿਲਾਂ ਉਹ ਚਾਹੁੰਦਾ ਸੀ ਕਿ ਕਿਸੇ ਦੀ ਨੀਂਦ ਨਾ ਹੀ ਖ਼ਰਾਬ ਕੀਤੀ ਜਾਵੇ। ਹੋ ਸਕਦਾ ਹੈ ਪਾਣੀ ਕੁਝ ਚਿਰ ਤੀਕ ਉਤਰਨਾ ਸ਼ੁਰੂ ਹੋ ਜਾਵੇ। ਪਰ ੧੬੩ ਦਾ ਸ਼ਬਦ ਸੁਣਦੇ ਸਾਰ ਉਸ ਨੇ ਡਾਇਰੈਕਟਰ ਨੂੰ ਟੈਲੀਫ਼ੋਨ ਕੀਤਾ। ਉਸ ਦੀ ਪਤਨੀ ਨੇ ਦਸਿਆ ਕਿ ਉਹ ਘਰ ਨਹੀਂ ਸੀ। ਉਸ ਨੇ ਜ਼ੁਕੋਵ ਨੂੰ ਫ਼ੋਨ ਕੀਤਾ ਉਹ ਵੀ ਘਰ ਨਹੀਂ ਸੀ।

"੧੮੭!"

ਬਾਬਾ ਮਾਤਵੇਈ ਆਪਣੀ ਕੁਰਸੀ ਤੋਂ ਉਠਿਆ। ਉਸ ਨੇ ਘੜੀ ਵਲ ਤੱਕਿਆ। ਇਸ ਸਮੇਂ ਜੇ ਕੋਈ ਹੀਮ-ਕੀਮ ਹੋ ਜਾਵੇ ਤਾਂ ਉਹ ਇਕੱਲਾ ਹੀ ਜ਼ਿਮੇਂਦਾਰ ਠਹਿਰਾਇਆ ਜਾਣਾ ਸੀ। ਪਰ ਜੇ ਪਾਣੀ ਉਤਰਨਾ ਸ਼ੁਰੂ ਹੋ ਗਿਆ! ਅਖੀਰ ਉਸ ਨੇ ਸੋਚਿਆ ਕਿ ਜੇ ਲੋਕ ਬੇਆਰਾਮ ਹੋ ਜਾਣਗੇ ਤਾਂ ਕੋਈ ਗੱਲ ਨਹੀਂ, ਪਰ ਜੇ ਹੜ੍ਹ ਸ਼ਿੱਪਯਾਰਡ ਵਿਚ ਆ ਵੜਿਆ ਤਾਂ ਦੇਸ਼ ਦਾ ਕਿਤਨਾ ਨੁਕਸਾਨ ਹੋ ਜਾਵੇ। ਬਾਹਰ ਮੀਂਹ ਤੇ ਹਨੇਰੀ ਦੀ ਜਿਵੇਂ ਸ਼ਰਤ ਹੀ ਲੱਗੀ ਹੋਵੇ। ਖ਼ਤਰੇ ਦਾ ਘੁੱਗੂ ਵਜਾਉਣਾ ਆਵੱਸ਼ਕ ਸੀ।

ਬਾਬਾ ਮਾਤਵੇਈ ਟੈਲੀਫ਼ੋਨ ਕੋਲ ਪੁੱਜਾ।

"ਬੁਆਇਲਰ ਹਾਊਸ......" ਉਸ ਨੇ ਐਕਸਚੇਂਜ ਨੂੰ ਕਿਹਾ। "ਕੀ ਇਹ ਬੁਆਇਲਰ ਹਾਊਸ ਹੈ। ਮੈਂ ਜ਼ੁਰਬੀਨ ਬੋਲ ਰਿਹਾ ਹਾਂ। ਘੁੱਗੂ......" ਤੇ ਇਕਦਮ

ਉਸ ਨੇ ਰਸੀਵਰ ਉਤੇ ਹੱਥ ਰਖ ਦਿਤਾ।

ਦਫ਼ਤਰ ਦਾ ਬੂਹਾ 'ਫਾੜ' ਕਰ ਕੇ ਖੁਲ੍ਹਿਆ ਤੇ ਈਵਾਨ ਸਤੇਪਾਨੋਵਿਚ ਅੰਦਰ ਦਾਖ਼ਲ ਹੋਇਆ। ਉਸ ਦਾ ਕਾਲੇ ਚਮੜੇ ਦਾ ਕੋਟ ਮੀਂਹ ਨਾਲ ਭਿੱਜਿਆ ਪਿਆ ਸੀ।

"ਮਾਤਵੇਈ ਦਰੋਫ਼ੀਏਵਿਚ! ਬੁਆਇਲਰ ਹਾਊਸ ਨੂੰ ਟੈਲੀਫ਼ੋਨ ਕਰੋ। ਸਾਨੂੰ ਫ਼ੌਰਨ ਖ਼ਤਰੇ ਦਾ ਘੁੱਗੂ ਵਜਾਉਣਾ ਚਾਹੀਦਾ ਹੈ।"

"ਘੁੱਗੂ ਵਜਾ ਦਿਉ", ਆਪਣੇ ਹੱਥ ਰਸੀਵਰ ਉਤੋਂ ਚੁਕਦਿਆਂ ਕਿਹਾ। "ਇਹ ਹੁਕਮ......"

"ਇਹ ਤ੍ਰਿਵੈਣੀ* ਦਾ ਫ਼ੈਸਲਾ ਹੈ", ਈਵਾਨ ਨੇ ਫ਼ੌਰਨ ਕਿਹਾ।

"ਤਿੰਨ ਮਿੰਟਾਂ ਦੇ ਅੰਦਰ ਅੰਦਰ ਡਾਇਰੈਕਟਰ ਦੇ ਦਫ਼ਤਰ ਵਿਚ ਪੰਦਰਾਂ ਬੰਦੇ ਆ ਪੁੱਜੇ ਸਨ। ਜ਼ੁਕੋਵ, ਗੋਰਬੂਨੋਵ, ਚੀਫ਼ ਮਕੈਨਿਕ ਤੇ ਹੋਰ ਬਹੁਤ ਸਾਰੇ ਇੰਜੀਨੀਅਰ।

ਘੁੱਗੂ ਬੋਲ ਰਿਹਾ ਸੀ, ਟੈਲੀਫ਼ੋਨ ਖੜਕ ਰਹੇ ਸਨ। ਲੋਕੀਂ ਬਿਸਤਰਿਆਂ ਵਿਚੋਂ ਉਭੜਵਾਹੇ ਉੱਠ ਕੇ ਬਾਹਰ ਵਲ ਨੱਸ ਰਹੇ ਸਨ। ਮਲੇਸ਼ੀਆ ਵਿਭਾਗ ਰਿਜਨਲ ਪਾਰਟੀ ਦੇ ਦਫ਼ਤਰ ਤੇ ਹੋਰ ਸਾਰੀਆਂ ਸਰਕਾਰੀ ਬਿਲਡਿੰਗਾਂ ਦੀਆਂ ਬੱਤੀਆਂ ਜਗ ਪਈਆਂ ਸਨ। ਮੋਟਰਾਂ, ਟਰੱਕ ਤੇ ਹਸਪਤਾਲ ਦੀਆਂ ਗੱਡੀਆਂ ਗਲੀਆਂ, ਬਾਜ਼ਾਰਾਂ ਵਿਚ ਦੌੜ ਰਹੀਆਂ ਸਨ। ਮੀਂਹ ਤੇ ਝੱਖੜ ਪੂਰੇ ਜ਼ੋਰਾਂ ਉਤੇ ਸੀ।

ਸਕੋਬੇਲੇਵ ਘੁੱਗੂ ਦੀ ਆਵਾਜ਼ ਸੁਣ ਕੇ ਇਕਦਮ ਨਾ ਉਠਿਆ। ਉਹ ਮੰਜੀ ਉਤੇ ਪਿਆ ਸੋਚਦਾ ਰਿਹਾ ਕਿ ਹੁਣੇ ਘੁੱਗੂ ਬੋਲਣਾ ਬੰਦ ਹੋ ਜਾਵੇਗਾ। ਹੜ੍ਹ ਜੇ ਆ ਵੀ ਗਿਆ ਹੋਵੇ ਤਾਂ ਉਸ ਨੇ ਕਿਹੜਾ ਜਾ ਕੇ ਥੰਮ੍ਹ ਲੈਣਾ ਸੀ! ਕੀ ਬਕਵਾਸ ਹੈ! ਪਰ ਫਿਰ ਉਸ ਦੇ ਮਨ ਵਿਚ ਇਕ ਖ਼ਿਆਲ ਨੇ ਪਾਸਾ ਪਰਤਿਆ ਜਿਸ ਕਾਰਨ ਉਸ ਨੇ ਕਪੜੇ ਪਹਿਨ ਲਏ। ਉਹ ਬਾਹਰ ਨਿਕਲਿਆ। ਉਸ ਦੇ ਸਾਰੇ ਗੁਆਂਢੀ ਬਾਹਰ ਮੀਂਹ ਵਿਚ ਨੱਸੇ ਜਾ ਰਹੇ ਸਨ — ਸ਼ਿੱਪਯਾਰਡ ਵਲ।

ਜ਼ੁਰਬੀਨਾਂ ਦੇ ਘਰ ਸਭ ਤੋਂ ਪਹਿਲਾਂ ਵਿਕਟਰ ਦੀ ਜਾਗ ਖੁਲ੍ਹੀ। ਉਹ ਨੱਸ ਕੇ ਈਲੀਆ ਮਾਤਵੀਯੇਵਿਚ ਦੇ ਕਮਰੇ ਵਿਚ ਗਿਆ।

"ਪਿਤਾ ਜੀ", ਉਸ ਨੇ ਈਲੀਆ ਮਾਤਵੀਯੇਵਿਚ ਨੂੰ ਹਲੂਣਿਆ। "ਖ਼ਤਰੇ ਦਾ ਘੁੱਗੂ ਵਜ ਰਿਹਾ ਹੈ।"

'ਕੀ ਹੋ ਗਿਆ?" ਈਲੀਆ ਮਾਤਵੀਯੇਵਿਚ ਨੇ ਆਪਣਾ ਕੰਬਲ ਲਾਹ ਕੇ ਪਰ੍ਹਾਂ ਸੁਟਿਆ ਤੇ ਕਾਹਲੀ ਕਾਹਲੀ ਬੂਟ ਪਾਉਣ ਲੱਗ ਪਿਆ।

---

* ਪਾਰਟੀ ਪ੍ਰਬੰਧਕ, ਡਾਇਰੈਕਟਰ ਤੇ ਟਰੇਡ-ਯੂਨੀਅਨ ਦਾ ਚੇਅਰਮੈਨ — ਤਿੰਨਾਂ ਨੂੰ ਦਫ਼ਤਰੀ ਭਾਸ਼ਾ ਵਿਚ "ਤ੍ਰਿਵੈਣੀ" ਆਖਦੇ ਹਨ।

ਜਦੋਂ ਉਹ ਕਪੜੇ ਪਾ ਰਿਹਾ ਸੀ, ਦੁਨੀਯਾਸ਼ਾ ਦੌੜ ਕੇ ਬਾਹਰ ਗਈ। ਉਸ ਨੇ ਯੇਗੋਰੋਵ ਤੋਂ ਪੁੱਛਿਆ, ਜੋ ਸ਼ਿੱਪਯਾਰਡ ਤੋਂ ਪੂਰੀ ਤਫ਼ਸੀਲ ਲੈ ਕੇ ਪਰਤ ਰਿਹਾ ਸੀ।

"ਪਾਣੀ ਦੋ ਮੀਟਰ ਉਤਾਂਹ ਚੜ੍ਹ ਆਇਆ ਹੈ।"

"ਆਉ, ਮੁੰਡਿਉ! ਆਉ!" ਈਲੀਆ ਮਾਤਵੀਯੇਵਿਚ ਨੇ ਕਿਹਾ। "ਕੋਈ ਭੀੜ ਆ ਬਣੀ ਲਗਦੀ ਹੈ।"

ਉਸ ਦੇ ਮਨ ਵਿਚ ਆਪਣੇ ਜਹਾਜ਼ ਦਾ ਨਕਸ਼ਾ ਆ ਰਿਹਾ ਸੀ ਜੋ ਬੀੜ ਉਤੇ ਖਲੋਤਾ ਸੀ। ਪਰ ਉਸ ਨੂੰ ਪਾਣੀ ਦੀ ਅੰਨ੍ਹੀ ਤਾਕਤ ਦਾ ਵੀ ਪਤਾ ਸੀ। ਕਿਸ ਤਰ੍ਹਾਂ ਕੀਤਾ ਜਾਵੇ। ਕਰੇਨ ਨਾਲ ਜਹਾਜ਼ ਨੂੰ ਉਤਾਂਹ ਚੁੱਕਿਆ ਜਾਵੇ? ਪਰ ੧੨,੦੦੦ ਟਨ ਦੇ ਜਹਾਜ਼ ਅਗੇ ਕਰੇਨਾਂ ਕੀ ਕਰਨ ਗੀਆਂ?

ਸਾਰੇ ਜ਼ੁਰਬੀਨ ਗੇਟ ਤੋਂ ਬਾਹਰ ਨਿਕਲ ਗਏ। ਅਗਾਫ਼ੀਯਾ ਕਾਰਪੋਵਨਾ ਵੀ ਪੁਲ ਤੀਕ ਉਹਨਾਂ ਦੇ ਪਿਛੇ ਪਿਛੇ ਗਈ। ਸਾਰਾ ਟੱਬਰ ਇਸ ਝੱਖੜ ਵਿਚ ਤੁਰਿਆ ਜਾ ਰਿਹਾ ਸੀ — ਈਲੀਆ, ਵਿਕਟਰ, ਕੋਸਤਿਯਾ ਤੇ ਦੁਨੀਯਾਸ਼ਾ। ਅਲਯੋਸ਼ਾ ਵੀ ਹੁਣ ਤੀਕ ਉਥੇ ਪਹੁੰਚ ਚੁਕਾ ਹੋਵੇਗਾ......

ਘੁੱਗੂ ਰੁਕ ਰੁਕ ਕੇ ਵਜਦਾ ਰਿਹਾ। ਰੱਬ ਜਾਣੇ ਉਸ ਦੇ ਜਾਨ ਦੇ ਟੁਕੜਿਆਂ ਨਾਲ ਕੀ ਭਾਣਾ ਵਰਤੇਗਾ। ਅਗਾਫ਼ੀਯਾ ਪੁੱਲ ਉਤੇ ਜਾ ਕੇ ਰੁਕ ਗਈ। ਹੁਣ ਉਸ ਦੇ ਘਰ ਦੇ ਜੀਅ ਹਨੇਰੇ ਵਿਚ ਅਲੋਪ ਹੋ ਚੁੱਕੇ ਸਨ। ਤੇਜ਼ ਝੱਖੜ ਉਸ ਦੇ ਸਿਰ ਉਤੋਂ ਰੁਮਾਲ ਉੜਾ ਕੇ ਲੈ ਗਈ ਸੀ ਤੇ ਤਿੱਖੀਆਂ ਜ਼ੋਰਦਾਰ ਕਣੀਆਂ ਉਸ ਦੇ ਮੋਢਿਆਂ ਉਤੇ ਸੂਲਾਂ ਵਾਂਗ ਵਜ ਰਹੀਆਂ ਸਨ।

ਅਖ਼ੀਰ ਕੁਝ ਸੋਚ ਕੇ ਉਹ ਪਰਤ ਗਈ। ਨਿੱਕਾ ਸ਼ਾਸ਼ਕਾ ਸੁੱਤਾ ਪਿਆ ਸੀ। ਉਸ ਨੂੰ ਸਾਰਾ ਰੌਲਾ ਗੌਲਾ ਨਹੀਂ ਸੀ ਜਗਾ ਸਕਿਆ। ਹੁਣ ਉਹ ਦੋਵੇਂ ਜੀਅ ਘਰ ਵਿਚ ਰਹਿ ਗਏ ਸਨ। ਅਗਾਫੀਯਾ ਕਾਰਪੋਵਨਾ ਨੂੰ ਜਿਵੇਂ ਹੌਲ ਪੈ ਰਹੇ ਹੋਣ। ਕੇਵਲ ਲੀਡੀਆ ਉਥੇ ਨਹੀਂ ਗਈ ਸੀ। ਉਹ ਇਸ ਘਰ ਵਿਚੋਂ ਸਦਾ ਲਈ ਜਾ ਚੁੱਕੀ ਸੀ। ਵਿਕਟਰ ਨਾਲੋਂ ਹਮੇਸ਼ਾ ਲਈ ਵੱਖ ਹੋ ਗਈ ਸੀ — ਉਹ ਇਸ ਨਤੀਜੇ ਉਤੇ ਪੁੱਜੇ ਸਨ ਕਿ ਹੁਣ ਮਰਦ ਤੇ ਤੀਵੀਂ ਵਾਲਾ ਰਿਸ਼ਤਾ ਨਹੀਂ ਸਨ ਨਿਭਾ ਸਕਦੇ ਤੇ ਲੀਡੀਆ ਵਿਕਟਰ ਨਾਲੋਂ ਵਿਛੜ ਕੇ ਪੂਰਬ ਵਲ ਜਾ ਚੁੱਕੀ ਸੀ — ਸਦਾ ਲਈ, ਪਰ ਮਿੱਤਰਾਂ ਵਾਂਗ।

ਹਨੇਰੇ ਵਿਚੋਂ ਦੀ ਨਸਦੀ ਜ਼ੀਨਾ ਵੀ ਸ਼ਿੱਪਯਾਰਡ ਵਿਚ ਪਹੁੰਚ ਚੁਕੀ ਸੀ। ਅਗਾਫੀਯਾ ਕਾਰਪੋਵਨਾ ਨੂੰ ਨਾ ਮੋਟਰਾਂ ਦਾ ਫ਼ਿਕਰ ਸੀ, ਨਾ ਬੀੜ ਉਤੇ ਖਲੋਤੇ ਜਹਾਜ਼ ਦਾ, ਉਸ ਨੂੰ ਆਪਣੇ ਬੰਦਿਆਂ ਦੀ ਚਿੰਤਾ ਖਾ ਰਹੀ ਸੀ।

ਘੁੱਗੂ ਇਕ ਦਮ ਚੁੱਪ ਹੋ ਗਿਆ। ਪਰ ਉਸ ਤੋਂ ਪਿਛੋਂ ਜੋ ਭਾਂ ਭਾਂ ਹੋ ਰਹੀ ਸੀ ਉਹ ਹੋਰ ਵੀ ਭਿਆਨਕ ਸੀ।

ਪ੍ਰਬੰਧਕਾਰੀ ਬਿਲਡਿੰਗ ਤੋਂ ਅਗਾਂਹ ਲੰਘਣਾ ਬਹੁਤ ਕਠਿਨ ਸੀ । ਜਦੋਂ ਤੁਸੀਂ ਬਿਲਡਿੰਗ ਦੇ ਮੋੜ ਉਤੇ ਪਹੁੰਚਦੇ ਤਾਂ ਸਾਹਮਣਿਉਂ ਤੇਜ਼ ਹਵਾ ਤੁਹਾਨੂੰ ਪੈਰੋਂ ਉਖਾੜ ਸੁਟਦੀ ।

ਪਾਣੀ ਕਦਮ ਕਦਮ ਉਤੇ ਚੜ੍ਹਦਾ ਆ ਰਿਹਾ ਸੀ । ਸਾਰਾ ਸ਼ਿੱਪਯਾਰਡ ਬੱਤੀਆਂ ਨਾਲ ਜਗਮਗਾ ਰਿਹਾ ਸੀ ਤਾਂ ਜੁ ਹਨੇਰੇ ਵਿਚ ਕੋਈ ਦੁਰਘਟਨਾ ਨਾ ਵਾਪਰ ਜਾਵੇ । ਈਲੀਆ ਮਾਤਵੀਯੇਵਿਚ, ਜ਼ੀਨਾ ਤੇ ਹੋਰ ਬਹੁਤ ਸਾਰੇ ਬੰਦੇ ਬੀੜ ਉਤੇ ਖਲੋਤੇ ਜਹਾਜ਼ ਨੂੰ ਬਚਾਉਣ ਦੀ ਕੋਸ਼ਿਸ਼ ਵਿਚ ਜੁਟੇ ਹੋਏ ਸਨ । ਈਲੀਆ ਮਾਤਵੀਯੇਵਿਚ ਭੂਕਣੇ ਵਿਚ ਉੱਚੀ ਉੱਚੀ ਚੀਕ ਰਿਹਾ ਸੀ ਤੇ ਕਾਮਿਆਂ ਨੂੰ ਹਦਾਇਤਾਂ ਦੇ ਰਿਹਾ ਸੀ — ਫਲਾਂ ਥਾਂ ਠੁੰਮਣੇ ਦਿਉ, ਫਲਾਂ ਥਾਂ ਤੋਂ ਸ਼ਤੀਰੀਆਂ ਲਿਆ ਕੇ ਬੀੜ ਹੇਠਾਂ ਰੱਖੋ । ਦੂਜੇ ਪਾਸੇ ਜ਼ੀਨਾ ਬੜੀ ਸਾਵਧਾਨੀ ਨਾਲ ਹਿਦਾਇਤਾਂ ਦੇ ਰਹੀ ਸੀ । ਉਹ ਜਹਾਜ਼ ਦੇ ਪਾਸਿਆਂ ਨੂੰ ਬਚਾਉਣ ਦੀ ਜ਼ਿਮੇਂਦਾਰੀ ਨਿਭਾ ਰਹੀ ਸੀ । ਪਾਣੀ ਉਹਨਾਂ ਦੇ ਗਿੱਟੇ ਗਿੱਟੇ ਆ ਗਿਆ ਸੀ ਤੇ ਆਪਣੇ ਨਾਲ ਹਰ ਕਿਸਮ ਦੇ ਝਾੜ-ਝੰਗਾੜ ਧੂਹੀ ਆ ਰਿਹਾ ਸੀ । ਕਈ ਕਮਜ਼ੋਰ ਜੋੜਾਂ ਨੂੰ ਅਲੈਕਸੇਈ ਤੇ ਕੋਸਤਿਯਾ ਲਕ ਲਕ ਪਾਣੀ ਵਿਚ ਖਲੋਤੇ ਵੈੱਲਡ ਕਰ ਰਹੇ ਸਨ । ਪਰ ਹਰ ਸੈਕਟਰ ਵਿਚ ਕੰਮ ਇਕ ਵਿਸ਼ੇਸ਼ ਲੈਅ ਤੇ ਡਿਸਿਪਲਿਨ ਨਾਲ ਹੋ ਰਿਹਾ ਸੀ ।

ਈਲੀਆ ਮਾਤਵੀਯੇਵਿਚ ਨੇ ਥੜੇ ਉਤੋਂ ਛਾਲ ਮਾਰੀ ਤੇ ਪਾਣੀ ਵਿਚੋਂ ਦੀ ਜ਼ੋਰ ਨਾਲ ਲੰਘਦਾ ਹੋਇਆ ਬੀੜ ਉਤੇ ਜਾ ਚੜ੍ਹਿਆ ।

"ਕੀ ਹੋ ਗਿਆ, ਈਲੀਆ ਮਾਤਵੀਯੇਵਿਚ ?" ਜ਼ੀਨਾ ਨੇ ਪੁੱਛਿਆ । ਉਹ ਈਲੀਆ ਦੇ ਜਬ੍ਹੇਦਾਰ ਚਿਹਰੇ ਤੋਂ ਜਾਣ ਗਈ ਕਿ ਕੋਈ ਭਾਣਾ ਬੀਤ ਗਿਆ ਸੀ ।

"ਬੰਦੇ ਡੁੱਬ ਰਹੇ ਹਨ ।" ਉਸ ਨੇ ਬਿਨਾਂ ਰੁਕਿਆਂ ਕਿਹਾ ।

"ਕੌਣ ? ਕੌਣ ? ਈਲੀਆ ਮਾਤਵੀਯੇਵਿਚ ?" ਜ਼ੀਨਾ ਨੇ ਆਪਣੀਆਂ ਭਿੱਜੀਆਂ ਹੋਈਆਂ ਬਾਹਾਂ ਚਾੜ੍ਹੀਆਂ ।

"ਜ਼ੁਬਰੇਵ ਰੁੜ੍ਹ ਗਿਆ ਹੈ । ਉਹ ਤਰਖਾਣ ।"

"ਕਿਤਨਾ ਗ਼ਜ਼ਬ ਹੋ ਗਿਆ, ਤੇ ਵਿਕਟਰ ਇਲਿਚ ਕਿਥੇ ਹੈ ? ਮੈਨੂੰ ਉਹ ਕਿਧਰੇ ਨਜ਼ਰ ਨਹੀਂ ਆਉਂਦਾ ।" ਹੁਣ ਤੀਕ ਜ਼ੀਨਾ ਨੇ ਵਿਕਟਰ ਵਲ ਨਜ਼ਰ ਰੱਖੀ ਸੀ, ਪਰ ਕੁਝ ਮਿੰਟਾਂ ਤੋਂ ਉਹ ਅਲੋਪ ਸੀ ।

"ਉਹ ਵੀ ਉਥੇ ਹੀ ਹੈ ਸਾਨੂੰ ਹੰਭਲਾ ਮਾਰਨਾ ਪਵੇਗਾ ।"

ਜ਼ੀਨਾ ਦੀਆਂ ਲੱਤਾਂ ਕੰਬ ਗਈਆਂ । ਉਹ ਵਿਕਟਰ ਦੀ ਤਲਾਸ਼ ਵਿਚ ਕਿਧਰੇ

ਨੱਸਣ ਹੀ ਲੱਗੀ ਸੀ ਕਿ ਉਸ ਦੇ ਮੋਢੇ ਉਤੇ ਕਿਸੇ ਦਾ ਹੱਥ ਆ ਟਿਕਿਆ। ਟੀਮ ਲੀਡਰ ਆਖ ਰਿਹਾ ਸੀ :

"ਅਸਾਂ ਠੁੰਮ੍ਹਣੇ ਪੱਕੇ ਕਰ ਦਿਤੇ ਹਨ, ਕਾਮਰੇਡ ਇੰਜੀਨੀਅਰ। ਹੁਣ ਪਾਰਲਾ ਕੰਢਾ ਖ਼ਤਰੇ ਵਿਚ ਰਹਿ ਗਿਆ ਹੈ। ਸ਼ਾਇਦ ਸਾਨੂੰ ਰਿੱਬ ਨੰਬਰ ੪੦ ਹੇਠਾਂ ਇਕ ਹੋਰ ਠੁੰਮ੍ਹਣਾ ਦੇਣਾ ਪਵੇ।"

— ੪ —

ਬਾਰਿਸ਼ ਹੌਲੀ ਹੌਲੀ ਥੰਮ ਗਈ। ਸ਼ਿੱਪਯਾਰਡ ਵਿਚ ਥਾਂ ਥਾਂ ਪਾਣੀ ਦੀ ਸਤਹ ਦੀ ਇਤਲਾਹ ਲਾਊਡ ਸਪੀਕਰਾਂ ਉਤੇ ਦਿਤੀ ਜਾ ਰਹੀ ਸੀ : "੧੯੧......੧੭੦...... ੧੬੫....." ਹੁਣ ਲੋਕਾਂ ਨੂੰ ਕਾਂਬਾ ਛਿੜਨ ਲੱਗਾ ਸੀ।

"ਇਸ ਵੇਲੇ ਸ਼ਰਾਬ ਦਾ ਇਕ ਢੋਲ ਬਹੁਤ ਲਾਹੇਵੰਦ ਰਹਿਣਾ ਸੀ।" ਕਿਸੇ ਦੀ ਆਵਾਜ਼ ਸੁਣਾਈ ਦਿਤੀ।

ਤੂਫ਼ਾਨ ਥੰਮ ਗਿਆ ਸੀ। ਪਾਣੀ ਤੇਜ਼ੀ ਨਾਲ ਉਤਰਨਾ ਸ਼ੁਰੂ ਹੋ ਗਿਆ ਸੀ। ਬਾਬਾ ਮਾਤਵੇਈ ਆਪਣੀ ਥਰਮਸ ਬੋਤਲ ਵਿਚੋਂ ਲੋਕਾਂ ਨੂੰ ਸ਼ਰਾਬ ਦਾ ਘੁਟ ਪਿਲਾਉਂਦਾ ਫਿਰ ਰਿਹਾ ਸੀ। ਹੁਣ ਤੀਕ ਕਿਸੇ ਨੇ ਠੰਡ ਮਹਿਸੂਸ ਨਹੀਂ ਸੀ ਕੀਤੀ। ਪਰ ਹੁਣ ਹਰ ਕਿਸੇ ਨੂੰ ਇਉਂ ਜਾਪਦਾ ਸੀ, ਜਿਵੇਂ ਸਰਦੀ ਉਹਨਾਂ ਦੀਆਂ ਹੱਡੀਆਂ ਵਿਚ ਵੜ ਗਈ ਹੋਵੇ। ਸਾਰੇ ਆਪੋ ਆਪਣੇ ਕਪੜੇ ਸੁਕਾ ਰਹੇ ਸਨ। ਸ਼ਿੱਪਯਾਰਡ ਕਮੇਟੀ ਨੇ ਥਾਂ ਥਾਂ ਬਿਜਲੀ ਦੇ ਰੂਮ ਹੀਟਰ ਤੇ ਵੱਡੀਆਂ ਚੁਰਾਂ ਲਿਆ ਰਖੀਆਂ ਸਨ ਤਾਂਜੋ ਲੋਕੀਂ ਸੇਕ ਨਾਲ ਆਪਣੀਆਂ ਠੰਡ ਨਾਲ ਜੁੜੀਆਂ ਹੱਡੀਆਂ ਤੇ ਪੈਰਾਂ ਨੂੰ ਗਰਮ ਕਰ ਸਕਣ। "ਸਭ ਠੀਕ ਠਾਕ ਹੈ," ਦਾ ਘੁੱਗੂ ਬੋਲ ਚੁੱਕਾ ਸੀ।

ਜ਼ੀਨਾ ਨੇ ਈਲੀਆ ਮਾਤਵੀਯੇਵਿਚ ਤੋਂ ਪੁੱਛਿਆ :

"ਸਭ ਕੁਝ ਠੀਕ ਠਾਕ ਹੈ ?"

"ਹਾਂ, ਸਭ ਦਾ ਬਚਾਉ ਹੋ ਗਿਆ। ਜ਼ੁਬਾਰੇਵ ਨੂੰ ਰਤਾ ਜ਼ਿਆਦਾ ਸੱਟਾਂ ਲੱਗੀਆਂ ਹਨ। ਅਲੈਕਸੇਈ ਨੂੰ ਕੁਝ ਨਹੀਂ ਹੋਇਆ। ਵਿਕਟਰ ਨੂੰ ਵੀ ਜ਼ੁਬਾਰੇਵ ਨੂੰ ਬਚਾਉਂਦਿਆਂ ਕੁਝ ਲੱਗ ਗਈ ਹੈ। ਪਾਣੀ ਵਿਚ ਰੁੜ੍ਹਿਆ ਜਾਂਦਾ ਇਕ ਸ਼ਤੀਰ ਉਸ ਦੇ ਸਿਰ ਨਾਲ ਵਜ ਗਿਆ ਸੀ। ਕੋਈ ਖ਼ਾਸ ਗੱਲ ਨਹੀਂ।"

ਵਿਕਟਰ ਦਾ ਬਾਪ ਆਖ ਰਿਹਾ ਸੀ, ਕੋਈ ਖ਼ਾਸ ਗੱਲ ਨਹੀਂ। ਪਰ ਜ਼ੀਨਾ ਨੇ ਉਸ ਨੂੰ ਲੱਭਣ ਲਈ ਨੱਸੀ ਜਾਣਾ ਸੀ। ਜੇ ਕਰ ਉਹ ਸੈਕਟਰ ਨੰਬਰ ਇਕ ਦੀ ਫ਼ੋਰਮੈਨ

ਨਾ ਹੁੰਦੀ। ਡਿਊਟੀ ਜ਼ਿਆਦਾ ਮਹੱਤਵਪੂਰਨ ਸੀ।

ਸਭਨਾਂ ਦੇ ਥੋੜ੍ਹੀਆਂ ਬਹੁਤ ਝਰੀਟਾਂ ਲੱਗੀਆਂ ਸਨ — ਕੰਡੇ ਜਾਂ ਲਾਠਿਆਂ ਨਾਲ ਰਗੜ ਖਾ ਕੇ। ਜ਼ੀਨਾ ਆਪਣੀ ਥਾਂ ਉਤੇ ਡਟੀ ਖਲੋਤੀ ਸੀ। ਈਲੀਆ ਮਾਤਵੀਯੇਵਿਚ ਉਸ ਕੋਲ ਗਿਆ। ਉਸ ਦੇ ਦੋਵੇਂ ਹੱਥ ਜ਼ੋਰ ਦੀ ਘੁੱਟ ਕੇ ਬੋਲਿਆ :

"ਤੇਰੇ ਜੋਸ਼ ਉਤੇ ਵਧਾਈਆਂ ਜ਼ੀਨਾਇਦਾ ਪਾਵਲੋਵਨਾ! ਹੁਣ ਮੈਨੂੰ ਯਕੀਨ ਹੋ ਗਿਆ ਹੈ ਕਿ ਤੂੰ ਇਕ ਚੰਗੀ ਸ਼ਿੱਪ ਬਿਲਡਰ ਬਣ ਸਕਦੀ ਹੈਂ।"

ਜ਼ੀਨਾ ਦੀ ਤਾਰੀਫ਼? ਉਹ ਵੀ ਕਿਸ ਤੋਂ — ਈਲੀਆ ਮਾਤਵੀਯੇਵਿਚ ਦੇ ਮੂੰਹੋਂ।

ਜਦੋਂ ਜ਼ੀਨਾ ਘਰ ਵਲ ਪਰਤੀ ਤਾਂ ਦਿਨ ਚੜ੍ਹ ਰਿਹਾ ਸੀ। ਠੰਢੀ ਹਵਾ ਹਾਲੇ ਵੀ ਉਸ ਦੀਆਂ ਪਸਲੀਆਂ ਨੂੰ ਠਾਰ ਰਹੀ ਸੀ। ਸ਼ਿੱਪਯਾਰਡ ਦੇ ਗੇਟ ਲਾਗੇ ਵੈਸਿਲੀ ਮਾਤਵੀਯੇਵਿਚ, ਅਲੈਕਸੇਈ ਤੇ ਵਿਕਟਰ ਖਲੋਤੇ ਸਨ। ਵਿਕਟਰ ਦੇ ਸਿਰ ਉਤੇ ਪੱਟੀ ਬੰਨ੍ਹੀ ਹੋਈ ਸੀ।

"ਅਸੀਂ ਤੇਰੀ ਹੀ ਉਡੀਕ ਕਰ ਰਹੇ ਸਾਂ, ਜ਼ੀਨਾਇਦਾ ਪਾਵਲੋਵਨਾ! ਆ ਸਾਡੇ ਨਾਲ ਐਨਚੋਰ ਸਟ੍ਰੀਟ ਚਲ। ਤੇ ਨਾਸ਼ਤਾ ਕਰਾਂਗੇ ਇਕੱਠੇ। ਤੈਨੂੰ ਠੰਢ ਨਹੀਂ ਲੱਗ ਰਹੀ? ਆਪਣਾ ਕੋਟ ਉਤਾਰ ਦੇ। ਇਹ ਤਾਂ ਭਿੱਜਿਆ ਪਿਆ ਹੈ......"

ਜ਼ੀਨਾ ਨੇ ਆਪਣੇ ਮੋਢਿਆਂ ਉਤੇ ਇਕ ਵੱਡਾ, ਭਾਰਾ ਤੇ ਗਰਮ ਕੋਟ ਪਿਆ ਮਹਿਸੂਸ ਕੀਤਾ।

— ੫ —

ਸ਼ੁਰੂ ਤੋਂ ਇਕ ਰਿਵਾਜ ਚਲਿਆ ਆ ਰਿਹਾ ਸੀ ਕਿ ਜਦੋਂ ਜਹਾਜ਼ ਨੂੰ ਪਾਣੀ ਵਿਚ ਉਤਾਰਿਆ ਜਾਂਦਾ ਤਾਂ ਸ਼ਿੱਪਯਾਰਡ ਵਿਚ ਕੰਮ ਕਰਨ ਵਾਲਿਆਂ ਤੋਂ ਉਪਰੰਤ ਉਹਨਾਂ ਦੇ ਟੱਬਰ ਤੇ ਰਿਸ਼ਤੇਦਾਰ ਵੀ ਇਸ ਸਮਾਗਮ ਨੂੰ ਦੇਖਣ ਆਉਂਦੇ।

ਅਗਾਫੀਯਾ ਕਾਰਪੋਵਨਾ ਆਲੇ ਦੁਆਲੇ ਦੇਖਦੀ ਹੌਲੀ ਹੌਲੀ ਜਾ ਰਹੀ ਸੀ। ਉਸ ਨੂੰ ਹੜ੍ਹ ਦੇ ਕੀਤੇ ਨੁਕਸਾਨ ਦਾ ਕਿਧਰੇ ਨਾਂ-ਨਿਸ਼ਾਨ ਵੀ ਨਜ਼ਰ ਨਹੀਂ ਸੀ ਆ ਰਿਹਾ। ਸ਼ਿੱਪਯਾਰਡ ਦੇ ਸਾਰੇ ਕਾਰਿੰਦੇ ਤੇ ਇੰਜੀਨੀਅਰ ਅਗਾਫੀਯਾ ਕਾਰਪੋਵਨਾ ਨੂੰ ਜਾਣਦੇ ਸਨ। ਉਹ ਇਕ ਖੁਲ੍ਹੀ ਥਾਂ ਵਿਚ ਜਾ ਕੇ ਖਲੋ ਗਈ।

ਜਹਾਜ਼ ਦੇ ਦੁਆਲੇ ਬਹੁਤ ਭੀੜ ਜੁੜੀ ਹੋਈ ਸੀ। ਅਗਾਫੀਯਾ ਨੂੰ ਪਤਾ ਸੀ ਉਸ ਦੇ ਘਰ ਦੇ ਸਾਰੇ ਬੰਦੇ ਜਹਾਜ਼ ਉਤੇ ਗਏ ਹੋਏ ਸਨ — ਸ਼ੌਕ ਲਈ ਨਹੀਂ ਸਗੋਂ ਆਪਣੇ ਕੰਮ ਉਤੇ।

ਇਕਦਮ ਚਾਰ ਚੁਫੇਰੇ ਚੁੱਪ ਵਰਤ ਗਈ। ਈਵਾਨ ਸਤੇਪਾਨੋਵਿਚ ਨੇ ਥੜੇ ਉਤੇ ਖਲੋਤਿਆਂ ਹੀ ਆਪਣਾ ਰੁਮਾਲ ਲਹਿਰਾਇਆ ਤੇ ਕੈਪਟਨ ਦੀ ਥਾਂ ਉਤੇ ਖਲੋਤੇ ਬੰਦੇ ਨੂੰ ਕੁਝ ਉੱਚੀ ਸਾਰੀ ਕਿਹਾ, ਜਿਸ ਨੇ ਨੀਲੀ ਅਸਤਰਾਖ਼ਾਨੀ ਟੋਪੀ ਪਹਿਨੀ ਹੋਈ ਸੀ। ਉਹ ਬੰਦਾ ਅਗਾਂਹ ਵਧਿਆ ਤੇ ਲਾਊਡ ਸਪੀਕਰ ਵਿਚ ਗਰਜਿਆ :

"ਪੱਕੇ ਠੁੰਮ੍ਹਣੇ ਕੱਢ ਦਿਉ!"

ਜਹਾਜ਼ ਦੇ ਹੇਠਾਂ ਲੋਕਾਂ ਦੀ ਭੱਜ ਦੌੜ ਹੋਈ ਤੇ ਉਹਨਾਂ ਪੱਕਿਆਂ ਠੁੰਮ੍ਹਣਿਆਂ ਨੂੰ ਖਿੱਚ ਕੇ ਇਕ ਪਾਸੇ ਹਟਾ ਦਿਤਾ।

ਫਿਰ ਜਹਾਜ਼ ਦੀਆਂ ਵੱਖ ਵੱਖ ਥਾਵਾਂ ਉਤੋਂ ਉਤਰ ਕੇ ਲੋਕ ਉਸ ਬੰਦੇ ਕੋਲ ਜਾਂਦੇ ਤੇ ਆਪਣੀ ਰਿਪੋਰਟ ਦੇਂਦੇ। ਉਹ ਸਿਰ ਹਿਲਾਉਂਦਾ।

"ਪਿਛਲੇ ਠੋਹਕਰ ਹਟਾਉ!"

"ਅਗਲੇ ਠੋਹਕਰ ਹਟਾਉ।"

ਫਿਰ ਹਥੌੜੇ ਚਲਣ ਦੀਆਂ ਆਵਾਜ਼ਾਂ ਇਕ ਵਾਰਗੀ ਹੀ ਸੁਣਾਈ ਦਿਤੀਆਂ। ਅਤੇ ਹੁਣ ਆਖ਼ਰੀ ਹੁਕਮ ਸੁਣਾਈ ਦਿਤਾ। ਲੋਕੀਂ ਸਾਹ ਰੋਕੀਂ ਖਲੋਤੇ ਸਨ।

"ਰੱਸੇ ਕੱਟ ਦਿਉ!"

ਕੁਹਾੜੇ ਸ਼ੂਕੇ। ਹੁਣ ਜਹਾਜ਼ ਨੂੰ ਕਿਸੇ ਚੀਜ਼ ਦਾ ਸਹਾਰਾ ਨਹੀਂ ਸੀ ਰਿਹਾ। ਹੁਣ ਉਸ ਨੇ ਰਿੜ੍ਹ ਕੇ ਪਾਣੀ ਵਲ ਤੁਰ ਪੈਣਾ ਸੀ। ਧਰਤੀ ਉਤੇ ਉਸ ਦਾ ਜੀਵਨ ਖ਼ਤਮ ਹੋ ਚੁੱਕਾ ਸੀ।

ਸਭ ਲੋਕ ਜਿਵੇਂ ਅੱਖਾਂ ਨੂੰ ਇਕ ਟਕ ਜਹਾਜ਼ ਉਤੇ ਜਮਾਈ ਖਲੋਤੇ ਹੋਣ।

ਜਹਾਜ਼ ਜਦੋਂ ਸਰਕਿਆ ਤਾਂ ਸਭ ਤੋਂ ਪਹਿਲੀ ਹਰਕਤ ਜ਼ੀਨਾ ਨੇ ਦੇਖੀ। ਉਹ ਗਾਈਡ ਬੀਮ ਲਾਗੇ ਡਿਊਟੀ ਉਤੇ ਖਲੋਤੀ ਸੀ। ਪੁਰਾਣੀ ਰੂਸੀ ਰਸਮ ਅਨੁਸਾਰ ਹੁਣ ਤੋਂ ਪਹਿਲਾਂ ਜਦੋਂ ਜਹਾਜ਼ ਹਰਕਤ ਕਰਦਾ, ਤਾਂ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਉਸ ਦੇ ਮੱਥੇ ਨਾਲ ਮਾਰ ਕੇ ਵੋਦਕਾ ਦੀ ਭਰੀ ਬੋਤਲ ਤੋੜਦਾ ਹੁੰਦਾ ਸੀ। ਐਤਕੀਂ ਉਸ ਦੀ ਥਾਂ ਫ਼ੋਰਮੈਨ ਇਕ ਕੁੜੀ ਸੀ। ਸਾਰੇ ਵੋਦਕਾ ਦੀ ਬੋਤਲ ਨਾ ਤੋੜਨਾ ਇਕ ਬਦਸ਼ਗਨੀ ਸਮਝਦੇ ਸਨ। ਪਰ ਜਦੋਂ ਜਹਾਜ਼ ਨੇ ਪਹਿਲੀ ਹਰਕਤ ਕੀਤੀ। ਜ਼ੀਨਾ ਦਾ ਹੱਥ ਹਵਾ ਵਿਚ ਉਠਿਆ ਅਤੇ ਠਾਹ ਕਰਦੀ ਵੋਦਕਾ ਦੀ ਬੋਤਲ ਜਹਾਜ਼ ਨਾਲ ਜਾ ਵੱਜੀ।

"ਹੇ ਰੱਬਾ! ਇਹ ਤਾਂ ਪੱਕੀ ਫ਼ੋਰਮੈਨ ਬਣ ਗਈ ਹੈ।" ਅਗਾਫੀਯਾ ਕਾਰਪੋਵਨਾ ਨੇ ਸੋਚਿਆ।

ਜਹਾਜ਼ ਹੁਣ ਧਰਤੀ ਤੋਂ ਸਰਕਦਾ ਹੋਇਆ, ਪਾਣੀ ਵਿਚ ਜਾ ਉਤਰਿਆ ਸੀ। ਉਹ ਬੜੀ ਸ਼ਾਨ ਤੇ ਨਜ਼ਾਰੇ ਨਾਲ ਲਾਦਾ ਦੀ ਛਾਤੀ ਉਤੇ ਤੈਰਨ ਲੱਗਾ।

ਪਾਰਟੀ ਪ੍ਰਬੰਧਕ ਜ਼ੁਕੋਵ ਇਸ ਸਮਾਗਮ ਉਤੇ ਸਭਨਾ ਦਾ ਧੰਨਵਾਦ ਕਰ ਰਿਹਾ ਸੀ। ਉਹ ਆਖ ਰਿਹਾ ਸੀ, "......ਅਤੇ ਹੋਰ ਵੀ ਕੁਝ ਲੋਕ ਹਨ, ਜਿਨ੍ਹਾਂ ਦਾ ਧੰਨਵਾਦ ਕਰਨਾ ਮੈਂ ਆਪਣਾ ਫ਼ਰਜ਼ ਸਮਝਦਾ ਹਾਂ। ਉਹ ਹਨ : ਇਹਨਾਂ ਕਿਰਤੀਆਂ ਦੇ ਪਰਵਾਰ, ਜੋ ਇਹਨਾਂ ਨੂੰ ਕੰਮ ਕਰਨ ਦਾ ਹੌਸਲਾ ਬਖ਼ਸ਼ਦੇ ਹਨ — ਪਤਨੀਆਂ, ਮਿੱਤਰ ਤੇ ਰਿਸ਼ਤੇਦਾਰ।"

ਅਗਾਫੀਯਾ ਕਾਰਪੋਵਨਾ ਦੇ ਪਿਛੇ ਖਲੋਤੇ ਦੋ ਬੰਦੇ ਗੱਲਾਂ ਕਰ ਰਹੇ ਸਨ :

"ਪਰ ਜਦੋਂ ਜਹਾਜ਼ ਬੀੜਾਂ ਤੋਂ ਪਾਣੀ ਵਿਚ ਨਹੀਂ ਉਤਾਰੇ ਜਾਇਆ ਕਰਨਗੇ ; ਜਦੋਂ ਬੀੜਾਂ ਸੁੱਕੇ ਡੌਕ ਉਤੇ ਤਿਆਰ ਹੋਣ ਲੱਗੀਆਂ, ਤਾਂ ਤੁਸੀਂ ਇਤਨੀ ਖ਼ੂਬਸੂਰਤੀ ਤੇ ਰੌਣਕ ਨਹੀਂ ਦੇਖ ਸਕੋਗੇ।"

"ਪਰ, ਫੇਰ ਜਹਾਜ਼ ਬਹੁਤੇ ਬਣਿਆਂ ਕਰਨਗੇ।"

# ਅੰਤਿਕਾ

ਜੂਨ ਮਹੀਨੇ ਦੀ ਇਕ ਸ਼ਾਮ ਨੂੰ ਈਲੀਆ ਮਾਤਵੀਯੇਵਿਚ ਤੇ ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ, ਅਲੈਕਸੇਈ ਦੇ ਘਰ ਵਲ ਜਾਂਦਿਆਂ ਵੇਰਯਾਜ਼ਕਾ ਪੁਲ ਪਾਰ ਕਰ ਰਹੇ ਸਨ। ਉਸ ਦਿਨ ਅਲੈਕਸੇਈ ਨੇ ਇੰਸਟੀਚਿਊਟ ਤੋਂ ਇਕ ਕੋਰਸ ਕਰ ਕੇ ਪਰਤਣਾ ਸੀ। ਉਹ ਪੂਰਾ ਮਹੀਨਾ ਲੈਨਿਨਗਰਾਦ ਰਿਹਾ ਸੀ। ਈਲੀਆ ਮਾਤਵੀਯੇਵਿਚ ਆਪਣੇ ਪੁੱਤਰ ਨੂੰ ਮਿਲਣ ਲਈ ਉਤਾਵਲਾ ਸੀ। ਉਹ ਇਕੋ ਸਾਹ ਉਸ ਪਾਸੋਂ ਉਸ ਦੀ ਪੜ੍ਹਾਈ ਅਤੇ ਪ੍ਰਾਪਤ ਕੀਤੇ ਨੰਬਰਾਂ ਬਾਰੇ ਪੁੱਛਣਾ ਚਾਹੁੰਦਾ ਸੀ। ਉਸ ਸ਼ਾਮ ਉਸ ਨੇ ਆਪਣੇ ਪੁਰਾਣੇ ਮਿੱਤਰ ਅਲੈਗਜ਼ਾਂਦਰ ਨੂੰ ਆਪਣੇ ਨਾਲ ਚਲਣ ਲਈ ਸੱਦ ਲਿਆਂਦਾ ਸੀ।

ਦੋਵੇਂ ਦੋਸਤਾਂ ਦੀ "ਅਸਹਿਮਤੀ" ਦਾ ਝਗੜਾ ਕਈ ਮਹੀਨੇ ਪਹਿਲਾਂ ਤੋਂ ਹੀ ਖ਼ਤਮ ਹੋ ਚੁੱਕਾ ਸੀ — ਸਰਦੀਆਂ ਦੇ ਅੰਤ ਸਮੇਂ ਜਦੋਂ ਈਲੀਆ ਮਾਤਵੀਯੇਵਿਚ ਦੂਜੇ ਜਹਾਜ਼ ਨੂੰ ਜੋੜਨ ਦਾ ਕੰਮ ਸਮਾਪਤ ਕਰ ਰਿਹਾ ਸੀ। ਅਲੈਗਜ਼ਾਂਦਰ ਉਸ ਦੇ ਦਫ਼ਤਰ ਵਿਚ ਆਇਆ ਸੀ, ਉਸ ਨੇ ਆਪਣੀਆਂ ਮੁੱਛਾਂ ਉਤੋਂ ਬਰਫ਼ ਦੇ ਕਿਣਕੇ ਝਾੜੇ ਸਨ ਤੇ ਆਪਣੀ ਗਰਦਨ ਅਗਾਂਹ ਵਲ ਕਰ ਕੇ ਮੇਜ਼ ਨੂੰ ਆਪਣੀਆਂ ਉਂਗਲਾਂ ਨਾਲ ਵਜਾਉਣ ਲੱਗ ਪਿਆ ਸੀ।

"ਤੂੰ ਕਿਤਨਾ ਕੁ ਚਿਰ ਅੜੀਅਲ ਟੱਟੂ ਬਣਿਆ ਰਹੇਂਗਾ ?" ਉਸ ਨੇ ਕੜਕ ਕੇ ਪੁੱਛਿਆ।

"ਕਾਮਰੇਡ ਬਾਸਮਾਨੋਵ !" ਈਲੀਆ ਮਾਤਵੀਯੇਵਿਚ ਨੇ ਦਫ਼ਤਰ ਦੇ ਵਿਚਕਾਰ ਤੁਰਦਿਆਂ ਕਿਹਾ।

"ਕਾਮਰੇਡ ਜ਼ੂਰਬੀਨ !" ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਵੀ ਉੱਠ ਖਲੋਤਾ।

ਉਹ ਇਕ ਦੂਜੇ ਦੇ ਸਾਹਮਣੇ ਆਕੜੇ ਖਲੋਤੇ ਸਨ। ਉਹਨਾਂ ਦੀਆਂ ਹਿੱਕਾਂ ਆਪਸ ਵਿਚ ਲਗ ਭਗ ਭਿੜ ਰਹੀਆਂ ਸਨ। ਦੋਵੇਂ ਇਕ ਦੂਜੇ ਵਲ ਕੌੜੀਆਂ ਨਜ਼ਰਾਂ ਨਾਲ ਤੱਕ ਰਹੇ ਸਨ। ਈਲੀਆ ਮਾਤਵੀਯੇਵਿਚ ਆਪਣੀਆਂ ਅੱਡੀਆਂ ਉਤੇ ਅਗਾਂਹ-ਪਿਛਾਂਹ ਨੂੰ ਝੂਲਿਆ। ਫਿਰ ਦੋਵੇਂ ਵੱਖ ਵੱਖ ਖਿੜਕੀਆਂ ਵਲ ਪਰਤ ਗਏ। ਇਕ ਦੂਜੇ ਨਾਲ ਪਿੱਠ ਕਰ ਕੇ। ਕੁਝ ਚਿਰ ਲਈ ਦੋਹਾਂ ਵਿਚੋਂ ਕੋਈ ਵੀ ਨਾ ਬੋਲਿਆ।

''ਦੱਸ, ਕੀ ਚਾਹੁੰਦਾ ਹੈਂ ਤੂੰ ?'' ਈਲੀਆ ਨੇ ਪੁੱਛਿਆ। ਉਸ ਨੇ ਹਾਲੇ ਵੀ ਖਿੜਕੀ ਵਲ ਮੂੰਹ ਕੀਤਾ ਹੋਇਆ ਸੀ।

''ਕੁਝ ਖ਼ਾਸ ਨਹੀਂ। ਬਸ ਐਵੇਂ ਤੇਰੇ ਨਾਲ ਇਕ ਗੱਲ ਕਰਨ ਆਇਆ ਸਾਂ। ਕਿਵੇਂ ਚਲ ਰਿਹਾ ਹੈ ਤੇਰਾ ਕੰਮ ?''

''ਤੈਨੂੰ ਖ਼ੁਦ ਪਤਾ ਹੀ ਹੈ। ਤੇ ਤੇਰਾ ਕਿਵੇਂ ਚਲ ਰਿਹਾ ਹੈ ?''

'ਮੇਰਾ ? ਚੰਗਾ ਨਹੀਂ, ਈਲੀਆ।''

''ਕਿਉਂ ? ਇਹ ਕਿਵੇਂ ਹੋ ਸਕਦਾ ਹੈ ?''

ਉਹ ਮੁੜ ਮੇਜ਼ ਦੁਆਲੇ ਪਰਤ ਆਏ। ਅਲੈਗਜ਼ਾਂਦਰ ਨੇ ਇਕ ਸਿਗਰਟ ਕਢਿਆ ਤੇ ਉਸ ਨੂੰ ਆਪਣੀਆਂ ਉਂਗਲਾਂ ਵਿਚ ਫੜ ਕੇ ਠੀਕ ਕਰਦਾ ਰਿਹਾ।

''ਮੈਂ ਮੁਰੰਮਤ ਦੇ ਕੰਮ ਤੋਂ ਉਕਤਾ ਗਿਆ ਹਾਂ,'' ਉਸ ਆਖਿਆ।

''ਤੈਨੂੰ ਉਥੇ ਨਹੀਂ ਸੀ ਜਾਣਾ ਚਾਹੀਦਾ। ਪਤਾ ਨਹੀਂ ਤੇਰੇ ਉਤੇ ਕੀ ਭੂਤ ਸਵਾਰ ਹੋ ਗਿਆ ਸੀ ਉਦੋਂ ?''

''ਈਲੀਆ, ਬੰਦ ਚੀਜ਼ਾਂ ਵਲ ਕਿਸ ਦ੍ਰਿਸ਼ਟੀ ਤੋਂ ਦੇਖਦਾ ਹੈ ? ਮੈਂ ਕਿਸ ਦ੍ਰਿਸ਼ਟੀ ਤੋਂ ਚੀਜ਼ਾਂ ਨੂੰ ਤੱਕਦਾ ਹਾਂ ? ਮੈਂ ਪੁਰਾਣੇ ਢੰਗ ਨਾਲ ਕੰਮ ਕਰਨ ਦਾ ਆਦੀ ਹੋ ਗਿਆ ਹਾਂ .....ਰਿਬਟਾਂ ਲਗਾਉਣ ਦਾ......ਤੇ ਹੋਰ ਸਭ ਕੁਝ ਕਰਨ ਦਾ। ਇਹ ਆਦਤ ਬਣ ਗਈ ਹੈ। ਪਰ ਆਦਤ ਕੀ ਹੁੰਦੀ ਹੈ ? ਬੰਦੇ ਦਾ ਸੁਭਾਅ ਹੀ ਆਦਤ ਹੈ। ਜ਼ਰਾ ਆਪਣਾ ਸੁਭਾਅ ਬਦਲਣ ਦੀ ਕੋਸ਼ਿਸ਼ ਕਰ ਕੇ ਦੇਖ ! ਤੁਹਾਨੂੰ ਇਹ ਆਦਤ ਕਿਥੋਂ ਪੈਂਦੀ ਹੈ ? ਤਜਰਬੇ ਤੋਂ, ਤੁਹਾਡਾ ਨਿਤਾ ਪ੍ਰਤੀ ਜੀਵਨ ਵਿਚੋਂ। ਆਪਣੀ ਮਿਸਾਲ ਹੀ ਲੈ ਲੈ। ਤੂੰ ਸਾਰੀ ਉਮਰ ਸਿਗਰਟ ਪੀਂਦਾ ਰਿਹਾ ਹੈਂ। ਇਸ ਨੂੰ ਛੱਡ ਦੇ। ਤੂੰ ਨਹੀਂ ਛੱਡ ਸਕੇਂਗਾ। ਉਦੋਂ ਤੀਕ ਨਹੀਂ ਜਦੋਂ ਤੀਕ ਤੂੰ ਆਪਣੇ ਆਪ ਨੂੰ ਮੁਗਧ-ਮੂਰਛਤ ਨਹੀਂ ਕਰ ਲੈਂਦਾ।''

''ਤੁਹਾਡੇ ਵਿਚ ਸਵੈ-ਸੰਜਮ ਚਾਹੀਦਾ ਹੈ, ਅਲੈਗਜ਼ਾਂਦਰ !'' ਜੇ ਤੁਹਾਡੇ ਵਿਚ ਸਵੈ-ਸੰਜਮ ਹੈ ਤਾਂ ਤੁਸੀਂ ਆਪਣਾ ਸੁਭਾ ਬਦਲ ਸਕਦੇ ਹੋ।''

''ਚੰਗਾ, ਜੇ ਤੇਰੇ ਵਿਚ ਇਤਨਾ ਹੀ ਸਵੈ-ਸੰਜਮ ਦਾ ਭਰੋਸਾ ਹੈ ਤਾਂ ਆਪਣਾ ਸੁਭਾ ਬਦਲ ਕੇ ਦਿਖਾ।''

''ਮੈਂ ਦਿਖਾਵਾਂਗਾ। ਤੂੰ ਚਾਹੁੰਦਾ ਹੈਂ ਕਿ ਮੈਂ ਸਿਗਰਟ ਛੱਡ ਦੇਵਾਂ ?''

''ਹਾਂ, ਮੈਂ ਇਹੋ ਦੇਖਣਾ ਚਾਹੁੰਦਾ ਹਾਂ।''

''ਠੀਕ ਹੈ, ਫਿਰ। ਦੇਖ ਜ਼ਰਾ !'' ਈਲੀਆ ਮਾਤਵੀਯੇਵਿਚ ਨੇ ਖਿੜਕੀ ਖੋਲ੍ਹੀ ਤੇ ਆਪਣਾ ਕੀਮਤੀ ਪਾਲਿਸ਼ਦਾਰ ਸਿਗਰਟ ਕੇਸ ਬਾਹਰ ਵਗਾਹ ਮਾਰਿਆ। ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਸਿਗਰਟ-ਕੇਸ ਨੂੰ ਬਰਫ਼ ਉਤੇ ਡਿਗਦਿਆਂ ਤੱਕਿਆ, ਜਿਥੋਂ

ਤਿਲ੍ਹਕ ਕੇ ਉਹ ਪਾਣੀ ਦੇ ਵਹਾਉ ਨਾਲ ਨਾਲੀ ਵਿਚ ਰੁੜ੍ਹ ਗਿਆ ।

"ਤਾਂ ਤੂੰ ਇਸ ਨੂੰ ਬਾਹਰ ਸੁੱਟ ਦਿਤਾ ਹੈ," ਉਹ ਹੱਸਿਆ । ਆਦਤ ਨੂੰ ਸੁੱਟਣ ਦੀ ਕੋਸ਼ਿਸ਼ ਕਰ । ਮੈਂ ਘੰਟੇ ਦੋ ਘੰਟਿਆਂ ਪਿਛੋਂ ਤੈਨੂੰ ਮੁੰਡਿਆਂ ਪਾਸੋਂ ਸਿਗਰਟ ਮੰਗਦਿਆਂ ਵੇਖਾਂਗਾ ।"

"ਤੂੰ ਮੇਰੀ ਫ਼ਿਕਰ ਨਾ ਕਰ," ਅਲੈਗਜ਼ਾਂਦਰ, "ਈਲੀਆ ਮਾਤਵੀਯੇਵਿਚ ਬੋਲਿਆ ਅਤੇ ਉਸ ਨੂੰ ਮਹਿਸੂਸ ਹੋਇਆ ਕਿ ਜੇ ਉਹ ਹੁਣੇ ਸਿਗਰਟ ਨਾ ਪੀਵੇਗਾ, ਤਾਂ ਸ਼ਾਇਦ ਉਸ ਦੀ ਜਾਨ ਹੀ ਨਿਕਲ ਜਾਵੇਗੀ । ਉਸ ਨੂੰ ਇਤਨਾ ਜੁਸ਼ੀਲਾ ਕਦਮ ਚੁੱਕਣ ਉਤੇ ਆਪਣੇ ਆਪ ਉਤੇ ਗ਼ੁੱਸਾ ਆਇਆ ਤੇ ਨਾਲ ਹੀ ਅਲੈਗਜ਼ਾਂਦਰ ਉਤੇ, ਜਿਸ ਨੇ ਉਸ ਨੂੰ ਅਜਿਹਾ ਕਰਨ ਲਈ ਉਕਸਾਇਆ ਸੀ । ਉਹ ਊਟ-ਪਟਾਂਗ ਬੋਲਦਾ ਰਿਹਾ ਤੇ ਅਲੈਗਜ਼ਾਂਦਰ ਨੂੰ ਬੀੜਾਂ ਉਤੋਂ ਨੱਸਣ ਕਾਰਨ ਕੋਸਦਾ ਰਿਹਾ ।

"ਤੈਨੂੰ ਕੀ ਮਿਲ ਗਿਆ ਇੰਜ ਕਰ ਕੇ ?" ਉਹ ਚੀਕਿਆ ।

"ਮੈਨੂੰ ਕੁਝ ਨਹੀਂ ਮਿਲਿਆ," ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਉੱਤਰ ਦਿਤਾ । "ਜਦੋਂ ਮੈਂ ਉਦੋਂ ਗਿਆ ਤਾਂ ਮੇਰਾ ਖ਼ਿਆਲ ਸੀ, 'ਉਥੇ ਉਹ ਰਿਬਟਾਂ ਲਗਾਉਂਦੇ ਹੋਣਗੇ ।' ਪਰ ਇਹ ਮੇਰੀ ਭੁੱਲ ਸੀ, ਅਸੀਂ ਉਥੇ ਵੀ ਵੈਲਡਿੰਗ ਦਾ ਕੰਮ ਕਰਦੇ ਹਾਂ । ਉਥੇ ਦੇ ਪੁਰਾਣੇ ਠੀਕਰਿਆਂ ਨੂੰ ਟਾਕੀਆਂ ਲਾਉਣ ਨਾਲੋਂ ਇਥੇ ਨਵਾਂ ਮਾਲ ਬਣਾਉਂਣਾ ਕਿਤੇ ਚੰਗਾ ਹੈ। ਇਥੇ ਤੇਰਾ ਕਿਵੇਂ ਚਲ ਰਿਹਾ ਹੈ ਕੋਈ ਕੰਮ ਚਾਲੂ ਹੈ ਕਿ ਨਹੀਂ ?"

"ਨਹੀਂ ਬਈ ! ਅਸੀਂ ਭਗੌੜਿਆਂ ਨੂੰ ਆਪਣੇ ਨਾਲ ਨਹੀਂ ਰਲਾਉਂਦੇ," ਈਲੀਆ ਮਾਤਵੀਯੇਵਿਚ ਚਹਿਕ ਉਠਿਆ । "ਸਾਡੇ ਕੋਲ ਭਗੌੜੇ ਨਾ ਆਉਣ ।"

"ਜੇ ਤੂੰ ਨਹੀਂ ਮੰਨਦਾ ਤਾਂ ਕੋਈ ਗੱਲ ਨਹੀਂ । ਮੈਂ ਕਿਸੇ ਤਰ੍ਹਾਂ ਵੀ ਨਹੀਂ ਆਵਾਂਗਾ । ਮੈਂ ਤਾਂ ਜਾਣ-ਬੁੱਝ ਕੇ ਤੈਨੂੰ ਚਿੜਾਉਣ ਲਈ ਇੰਜ ਆਖਿਆ ਸੀ । ਈਲੀਆ ਬੀੜ ਨੰਬਰ ੩ ਉਤੇ ਮੈਨੂੰ ਬੁਲਾ ਰਹੇ ਹਨ । ਸਮਝਿਆ ! ਮੇਰੀ ਹਾਲਤ ਕੋਈ ਇਤਨੀ ਪਤਲੀ ਵੀ ਨਹੀਂ । ਸਮਝਿਆ ?"

ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬੀੜ ਨੰਬਰ ੩ ਉਤੇ ਕੰਮ ਕਰਨ ਲਈ ਚਲਾ ਗਿਆ ਸੀ । ਪਰ ਉਹ ਅਕਸਰ ਈਲੀਆ ਮਾਤਵੀਯੇਵਿਚ ਦੇ ਦਫ਼ਤਰ ਇਹ ਪੁੱਛਣ ਲਈ ਆਉਂਦਾ ਰਿਹਾ, "ਹਾਲੇ ਸਿਗਰਟ ਪੀਤੀ ਹੈ ਕਿ ਨਹੀਂ ?"

ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਦੀ ਭਵਿੱਖ-ਬਾਣੀ ਸੱਚੀ ਸਾਬਤ ਨਾ ਹੋ ਸਕੀ । ਘੰਟੇ, ਦੋ ਘੰਟੇ ਪਿਛੋਂ ਵੀ, ਤੇ ਅਗਲੇ ਦਿਨ ਵੀ ਉਸ ਨੇ ਈਲੀਆ ਦੇ ਹੱਥ ਵਿਚ ਕਦੀ ਸਿਗਰਟ ਨਾ ਦੇਖੀ । ਅੰਤ ਉਸ ਆਪ ਉਸ ਨੂੰ ਕਹਿਣਾ ਸ਼ੁਰੂ ਕਰ ਦਿਤਾ, "ਐਵੇਂ ਔਖਾ ਨਾ ਹੋ, ਈਲੀਆ, ਗੁਰੂ ਮਹਾਰਾਜ । ਮੈਂ ਤਾਂ ਐਵੇਂ ਸੁਤੇ-ਸਿੱਧ ਹੀ ਗੱਲ ਕੀਤੀ

ਸੀ — ਕੀ ਫ਼ਾਇਦਾ ਆਪਣੀ ਦੇਹ ਨੂੰ ਦੇਣ ਦਾ ? ਆ, ਲੈ ਫੜ ਸਿਗਰਟ ਪੀ !......"

"ਹੁਣ ਕੀ ਫ਼ਾਇਦਾ ਮੋਮੋਠਗਣੀਆਂ ਮਾਰਨ ਦਾ, ਅਲੈਗਜ਼ਾਂਦਰ। ਮੈਂ ਜੋ ਗੱਲ ਆਖ ਦਿਤੀ ਸੋ ਆਖ ਦਿਤੀ।"

ਭਾਵੇਂ ਸ਼ਾਮੀਂ ਉਹ ਵਖ ਵੱਖ ਘਰਾਂ ਨੂੰ ਜਾਂਦੇ, ਪਰ ਉਹਨਾਂ ਇਕ ਵਾਰ ਫੇਰ ਘਰੋਂ ਸ਼ਿੱਪਯਾਰਡ ਨੂੰ ਇਕੱਠੇ ਆਉਣਾ ਸ਼ੁਰੂ ਕਰ ਦਿਤਾ। ਉਹ ਦੋਵੇਂ ਅਲੈਗਜ਼ਾਂਦਰ ਦੇ ਬੂਹੇ ਉਤੇ ਇਕੱਠੇ ਹੋ ਜਾਂਦੇ ਸਨ। ਉਹਨਾਂ ਫੇਰ ਮੁੜ ਕੇ ਸ਼ਿੱਪਯਾਰਡ ਤੇ ਹੋਰ ਸਾਰੀ ਦੁਨੀਆਂ ਬਾਰੇ ਸੜਕ ਉਤੇ ਤੁਰਦਿਆਂ ਤੁਰਦਿਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਸਨ।

ਅਖ਼ੀਰ ਇਕ ਦਿਨ ਉਹ ਇਕੱਠੇ ਸ਼ਿਪਯਾਰਡ ਤੋਂ ਚਲ ਪਏ। ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਇਕ ਪੈਕਟ ਕੱਛੇ ਮਾਰਿਆ ਹੋਇਆ ਸੀ। ਇਕ ਦਿਨ ਪਹਿਲਾਂ ਈਲੀਆ ਮਾਤਵੀਯੇਵਿਚ ਨੇ ਅਲੈਗਜ਼ਾਂਦਰੋਵਿਚ ਨੂੰ ਆਖਿਆ ਸੀ :

"ਅਲੈਕਸੇਈ ਵਾਪਸ ਆ ਰਿਹਾ ਹੈ। ਚਲ ਕਲ੍ਹ ਉਸ ਨੂੰ ਮਿਲਣ ਚਲੀਏ। ਉਹ ਹੁਣ ਫੇਰ ਵਿਦਿਆਰਥੀ ਬਣ ਗਿਆ ਹੈ — ਬਦਮਾਸ਼ ! ਤੂੰ ਕਦੀ ਉਸ ਨੂੰ ਕਿਤਾਬਾਂ ਨਾਲ ਜੁਟੇ ਦੇਖੀਂ — ਉਸ ਦੇ ਮੱਥੇ ਤੋਂ ਕਿਵੇਂ ਪਸੀਨੇ ਦੇ ਬੱਦਲ ਉੱਠ ਰਹੇ ਹੁੰਦੇ ਨੇ।"

ਅਗਾਫੀਯਾ ਕਾਰਪੋਵਨਾ, ਦੁਨੀਯਾਸ਼ਾ, ਜ਼ੀਨਾ ਤੇ ਵਿਕਟਰ ਪਹਿਲਾਂ ਹੀ ਅਲੈਕਸੇਈ ਦੇ ਫ਼ਲੈਟ ਉਤੇ ਪਹੁੰਚ ਚੁੱਕੇ ਸਨ। ਕੇਤਿਯਾ ਮੇਜ਼ ਲਗਾ ਰਹੀ ਸੀ। ਉਸ ਨੇ ਸੋਨੇ ਦੀ ਘੜੀ ਬੰਨ੍ਹੀ ਹੋਈ ਸੀ, ਜੋ ਅਲੈਕਸੇਈ ਉਸ ਲਈ ਲੈ ਕੇ ਆਇਆ ਸੀ। ਪਰ ਉਹ ਇਸ ਘੜੀ ਕਾਰਨ ਇਤਨੀ ਖ਼ੁਸ਼ ਨਹੀਂ ਸੀ, ਜਿਤਨੀ ਉਸ ਤੁਹਫ਼ੇ ਨਾਲ ਹੋਈ ਸੀ, ਜਿਹੜਾ ਸਭ ਤੋਂ ਪਹਿਲਾਂ, ਸੂਟ-ਕੇਸ ਖੋਲ੍ਹਦੇ ਸਾਰ ਅਲੈਕਸੇਈ ਨੇ ਉਸ ਨੂੰ ਦਿਤਾ ਸੀ। ਇਹ ਲੈਨਿਨਗਰਾਦ ਸਟੇਟ ਯੂਨੀਵਰਸਿਟੀ ਦੇ ਦਾਖ਼ਲੇ ਦੇ ਇਮਤਿਹਾਨਾਂ ਦੀ ਸੂਚੀ ਸੀ।

"ਦਸ ਫਿਰ ਸਾਨੂੰ, ਤੂੰ ਕਿਤਨੇ ਕੁ ਨੰਬਰ ਲਾਏ ਨੇ ?" ਈਲੀਆ ਮਾਤਵੀਯੇਵਿਚ ਨੇ ਅਲੈਕਸੇਈ ਦੇ ਮੋਢੇ ਉਤੇ ਥਾਪੀ ਦੇਂਦਿਆਂ ਪੁੱਛਿਆ। "ਕਿਵੇਂ ਘਾਟਾ ਪੂਰਾ ਕੀਤਾ ?

"ਡੈਡੀ," ਅਲੈਕਸੇਈ ਨੇ ਉੱਤਰ ਦਿਤਾ. "ਮੈਂ ਪਾਸ ਹੋ ਗਿਆ ਹਾਂ — ਤੇ ਬਸ। ਪਹਿਲਾ ਕੋਰਸ ਤਾਂ ਸੌਖਾ ਹੀ ਸੀ। ਅਤੇ ਹੁਣ ਮੈਂ ਦੂਜਾ ਪਾਸ ਕਰ ਕੇ ਤੀਜੇ ਵਿਚ ਹੋਇਆ ਹਾਂ। ਐਹ ਲਉ, ਫੜਨਾ ਜ਼ਰਾ।" ਅਲੈਕਸੇਈ ਨੇ ਕਿਸੇ ਅਕਾਊਂਟੈਂਟ ਦੇ ਖਾਤੇ ਜਿਤਨੀ ਵੱਡੀ ਇਕ ਸੰਦੂਕੜੀ ਈਲੀਆ ਮਾਤਵੀਯੇਵਿਚ ਨੂੰ ਫੜਾਈ, ਜਿਸ ਦੇ ਢੱਕਣ ਉਤੇ ਜ਼ਪੋਰੋਜ਼ੀਅਨ ਬੈਠੇ ਤੁਰਕੀ ਦੇ ਸੁਲਤਾਨ ਨੂੰ ਚਿੱਠੀ ਲਿਖ ਰਹੇ ਸਨ। ਪਰ ਜਦੋਂ ਈਲੀਆ ਮਾਤਵੀਯੇਵਿਚ ਨੇ ਤੁਹਫ਼ਾ ਫੜ ਲਿਆ ਤੇ ਉਸ ਨੂੰ ਗਹੁ ਨਾਲ ਦੇਖ ਰਿਹਾ ਸੀ ਤਾਂ ਅਲੈਕਸੇਈ ਇਕ ਦਮ ਹੱਸਣ ਲੱਗਾ : "ਖਿਮਾ ਕਰਨਾ ਡੈਡੀ। ਮੈਂ ਉੱਕਾ ਹੀ ਭੁੱਲ ਗਿਆ ਸਾਂ ਕਿ ਸਿਗਰਟ ਪੀਣੀ ਛੱਡ ਦਿਤੀ ਹੈ।"

ਈਲੀਆ ਮਾਤਵੀਯੇਵਿਚ ਨੇ ਢੱਕਣ ਚੁੱਕਿਆ। ਹੇਠਾਂ ਬਹੁਤ ਵਧੀਆ ਕਿਸਮ

ਦੀਆਂ ਸਿਗਰਟਾਂ ਚਿਣੀਆਂ ਪਈਆਂ ਸਨ ।

"ਸ਼ਰਮ ਨਹੀਂ ਆਉਂਦੀ ਤੈਨੂੰ ! ਹੁਣ ਮੈਂ ਸਿਗਰਟ ਪੀਵਾਂ ?"

"ਜ਼ਰੂਰ, ਇਉਂ ਨਹੀਂ ।" ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬੋਲਿਆ ।

"ਨਾ ਬਈ, ਅਲੈਗਜ਼ਾਂਦਰ ! ਤੂੰ ਹੀ ਪੀ ਇਹਨਾਂ ਨੂੰ । ਲੈ ਫੜ ।" ਈਲੀਆ ਮਾਤਵੀਏਵਿਚ ਨੇ ਉਸ ਨੂੰ ਸੰਦੂਕੜੀ ਫੜਾਈ । "ਮੌਜਾਂ ਲੁੱਟ । ਇਹ ਨਾ ਸੋਚੀਂ ਕਿ ਤੂੰ ਮੈਨੂੰ ਕੋਈ ਲਾਲਚ ਦੇ ਸਕੇਂਗਾ ।"

ਸਾਰੇ ਮੇਜ਼ ਦੁਆਲੇ ਬੈਠ ਗਏ । ਅਲੈਕਸੇਈ ਲੈਨਿਨਗਰਾਦ ਦੇ ਜੀਵਨ ਬਾਰੇ ਗੱਲਾਂ ਕਰਦਾ ਰਿਹਾ, ਇੰਸਟੀਚਿਊਟ ਬਾਰੇ ਜਿਥੇ ਸਾਰੇ ਉਸਤਾਦ ਐਨਤੋਨ, ਬਾਰੇ ਜਾਣਦੇ ਸਨ । ਉਹ ਤੋਨੀਆ ਤੇ ਇਗੋਰ ਦੀਆਂ ਗੱਲਾਂ ਸੁਣਾਉਂਦਾ ਰਿਹਾ, ਜੋ ਛੇਤੀ ਹੀ ਛੁੱਟੀਆਂ ਕੱਟਣ ਲਈ ਆ ਰਹੇ ਸਨ ਅਤੇ ਆਪਣੀਆਂ ਰਿਪੋਰਟਾਂ ਬਾਰੇ । ਵਾਰੀ ਵਾਰੀ ਸਾਰੇ ਜਣੇ ਉਸ ਦੀ ਰਿਪੋਰਟ ਬੁੱਕ ਦੇਖ ਰਹੇ ਸਨ ।

" 'ਵਧੀਆ' ਤੇ 'ਬਹੁਤ ਵਧੀਆ' ! ਕਮਾਲ ਹੈ ਬਈ !" ਈਲੀਆ ਮਾਤਵੀਏਵਿਚ ਨੇ ਰਿਪੋਰਟ ਬੁੱਕ ਦੇ ਵਰਕੇ ਪਰਤਦਿਆਂ ਕਿਹਾ ।

"ਅਲਯੋਸ਼ਾ, ਪੁੱਤਰ," ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਬੋਲਿਆ । "ਤੈਨੂੰ ਯਾਦ ਹੈ ਤੇਰੀ ਪ੍ਰਸਿਧੀ ਵਾਲੇ ਦਿਨ ਅਸੀਂ ਤੈਨੂੰ ਕਿਵੇਂ ਮਿਲਣ ਆਏ ਸਾਂ ?"

"ਉਹ ਵੀ ਗੱਲਾਂ ਚੇਤੇ ਹੀ ਰਹਿਣਗੀਆਂ, ਤਾਇਆ ਜੀ !" ਅਲੈਕਸੇਈ ਨੇ ਖਸਿਆਣੀ ਤਰ੍ਹਾਂ ਕੋਤਿਯਾ ਵਲ ਤੱਕਿਆ ।

"ਚੇਤੇ ਕਿਉਂ ਨਾ ਰਹਿਣਗੀਆਂ ? ਉਦੋਂ ਤਾਂ ਤੂੰ ਅਖ਼ਬਾਰ ਵਿਚ ਆਪਣੀਆਂ ਫ਼ੋਟੋਆਂ ਜੁ ਛਪਵਾਉਣ ਚਲਿਆ ਸੈਂ, ਪੁੱਤਰਾ । ਪਰ ਇਹ ਰਿਪੋਰਟ ਬੁੱਕ ਉਹਨਾਂ ਫ਼ੋਟੋਆਂ ਨਾਲੋਂ ਕਿਤੇ ਚੰਗੀ ਹੈ ਤੇਰੇ ਲਈ ।"

ਜਦੋਂ ਗੱਲਾਂ ਪੂਰੇ ਜੋਸ਼ ਵਿਚ ਹੋ ਰਹੀਆਂ ਸਨ ਤਾਂ ਬਾਬਾ ਮਾਤਵੇਈ ਤੇ ਕੋਸਤਿਯਾ ਵੀ ਆ ਗਏ ।

"ਦੱਸ ਤਾਂ ਜ਼ਰਾ," ਬਾਬਾ ਮਾਤਵੇਈ ਨੇ ਪੁੱਛਿਆ, "ਕਿਹੋ ਜਿਹੀ ਹੈ ਤੇਰੀ ਯੂਨੀਵਰਸਿਟੀ ? ਕੀ ਉਹ ਮੈਨੂੰ ਵੀ ਉਥੇ ਦਾਖ਼ਲ ਕਰ ਲੈਣਗੇ ?"

"ਤੁਹਾਡੇ ਬਾਰੇ ਮੈਨੂੰ ਪਤਾ ਨਹੀਂ," ਅਲੈਕਸੇਈ ਨੇ ਅੱਖ ਮਾਰਦਿਆਂ ਕਿਹਾ, "ਪਰ ਇਕ ਜਣਾਂ ਹੋਰ ਹੈ, ਜਿਸ ਨੂੰ ਉਹ ਰਖ ਲੈਣਗੇ......"

ਉਸ ਨੇ ਆਪਣੇ ਪਿਉ ਵਲ ਤੱਕਿਆ — ਈਲੀਆ ਮਾਤਵੀਏਵਿਚ ਨੂੰ ਇਸ ਮਜ਼ਾਕ ਦੀ ਸਮਝ ਨਹੀਂ ਸੀ ਆਈ — ਤੇ ਅਲੈਕਸੇਈ ਨੇ ਗੱਲ ਵਿਚੇ ਛੱਡ ਦਿਤੀ ।

ਜ਼ੀਨਾ ਚੁੱਪ ਕਰ ਕੇ ਵਾਰੀ ਵਾਰੀ ਸਾਰੇ ਜ਼ੁਰਬੀਨਾਂ ਵਲ ਤੱਕਦਿਆਂ ਗੱਲਾਂ ਸੁਣਦੀ ਰਹੀ । ਉਹ ਇਕ ਦੂਜੇ ਨੂੰ ਟਿੱਚਰਾਂ ਕਰ ਰਹੇ ਸਨ — ਪਰ ਕੀ ਇਹਨਾਂ ਟਿੱਚਰਾਂ ਨਾਲ

ਟੱਬਰ ਦੇ ਰਿਸ਼ਤਿਆਂ ਵਿਚ ਕੋਈ ਫ਼ਰਕ ਪੈਂਦਾ ਸੀ ? ਜ਼ੁਰਬੀਨ ਆਪਣੇ ਆਪਣੇ ਰਸਤਿਆਂ ਉਤੇ ਸਾਬਤ ਕਦਮੀ ਨਾਲ ਤੁਰ ਰਹੇ ਸਨ—ਤੇ ਹੁਣ ਇਹ ਅਲੈਕਸੇਈ ਸੀ...... ਉਹ ਇੰਸਟੀਚਿਊਟ ਵਿਚ ਆਪਣਾ ਪਹਿਲਾ ਕੋਰਸ ਪੂਰਾ ਕਰ ਚੁੱਕਾ ਸੀ। ਕੋਸਤਿਯਾ ਸੀ......ਉਹ ਹਫ਼ਤੇ ਵਿਚ ਤਿੰਨ ਦਿਨ ਸ਼ਾਮ ਦਾ ਕੋਰਸ ਪੜ੍ਹਨ ਜਾਂਦਾ ਸੀ......ਅਤੇ ਇਧਰ ਉਸ ਦੀ ਦੁਨੀਯਾਸ਼ਾ ਫ਼ੋਰਮੈਨੀ ਦਾ ਕੋਰਸ ਕਰ ਰਹੀ ਸੀ। ਈਲੀਆ ਮਾਤਵੀਯੇਵਿਚ ਸੀ, ਜੋ ਹਾਲੀਂ ਤੀਕ ਜ਼ੀਨਾ ਦਾ ਸ਼ਾਗਿਰਦ ਬਣਿਆ ਹੋਇਆ ਸੀ। ਉਹ ਕਿਸੇ ਡਿਪਲੋਮੇ ਦੀ ਆਸ ਤੋਂ ਬਿਨਾਂ ਹੀ ਪੜ੍ਹਾਈ ਕਰ ਰਿਹਾ ਸੀ — "ਆਪਣੀ ਜਾਣਕਾਰੀ ਲਈ," ਤਾਂ ਜੋ ਅਜੋਕੀ ਤਕਨੀਕੀ ਜ਼ਿੰਦਗੀ ਵਿਚ ਉਹ ਕਿਸੇ ਨਾਲੋਂ ਪਿਛੇ ਨਾ ਰਹਿ ਜਾਵੇ। ਅਤੇ ਉਸ ਦਾ ਵਿਕਟਰ ਸੀ। ਉਹ ਵੀ ਕਿਸੇ ਡਿਪਲੋਮੇ ਬਾਰੇ ਨਹੀਂ ਸੀ ਸੋਚ ਰਿਹਾ, ਸਗੋਂ ਇਹ ਗਿਣ ਰਿਹਾ ਸੀ ਕਿ ਉਸ ਨੇ ਕਿਤਨੀਆਂ ਕੁ ਪੁਸਤਕਾਂ ਪੜ੍ਹੀਆਂ ਸਨ। ਸ਼ਾਇਦ ਉਹ ਇਤਿਹਾਸ ਤੇ ਸਾਹਿੱਤ ਬਾਰੇ ਜ਼ੀਨਾ ਨਾਲੋਂ ਵੀ ਬਹੁਤ ਕੁਝ ਜਾਣਦਾ ਸੀ। ਉਸ ਨੇ ਕਦੀ ਆਪਣੇ ਗਿਆਨ ਦਾ ਰੋਹਬ ਪਾਉਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਉਹ ਤਾਂ ਇਹ ਵਿਸ਼ੇ ਕੇਵਲ ਜ਼ਿੰਦਗੀ ਨੂੰ, ਮਨੁੱਖ ਨੂੰ ਤੇ ਘਟਨਾਵਾਂ ਨੂੰ ਸਮਝਣ ਲਈ ਪੜ੍ਹਦਾ ਸੀ। ਜ਼ੀਨਾ ਨੂੰ ਵਿਕਟਰ ਵਿਚ ਹਰ ਦਿਨ ਨਵੀਆਂ ਖ਼ੂਬੀਆਂ ਲੱਭ ਰਹੀਆਂ ਸਨ, ਹਰ ਦਿਨ ਉਹ ਉਸ ਨੂੰ ਵਧੇਰੇ ਪਿਆਰ ਕਰਨ ਲੱਗਦੀ ਜਾ ਰਹੀ ਸੀ। ਅਤੇ ਜਦੋਂ ਦੋ ਜੀਆਂ ਦਾ ਆਪਸ ਵਿਚ ਪਿਆਰ ਹੋਵੇ, ਤਾਂ ਇਕੱਠੇ ਰਹਿਣਾ ਤੇ ਕੰਮ ਕਰਨਾ ਕਿਤਨਾ ਚੰਗਾ ਲੱਗਦਾ ਹੈ। ਪਿਆਰ ਨਾਲ ਉਹਨਾਂ ਔਕੜਾਂ ਨੂੰ ਸਰ ਕਰਨਾ ਕਿਤਨਾ ਆਸਾਨ ਹੋ ਜਾਂਦਾ ਹੈ, ਜੋ ਤੁਹਾਡੇ ਰਾਹ ਵਿਚ ਖੜੀਆਂ ਹੁੰਦੀਆਂ ਹਨ !

"ਅਲੈਕਸੇਈ ਇਲੀਚ," ਜ਼ੀਨਾ ਬੋਲੀ, "ਮੈਨੂੰ ਤਾਂ ਲਗਦਾ ਹੈ ਹੁਣ ਤੂੰ ਸਾਡੇ ਸ਼ਿੱਪਯਾਰਡ ਦਾ ਡਾਇਰੈਕਟਰ ਜਾਂ ਚੀਫ਼ ਇੰਜੀਨੀਅਰ ਬਣਿਆ ਹੀ ਸਮਝ।"

"ਇਹ ਤਾਂ ਸਮਾਂ ਹੀ ਦੱਸੇਗਾ ਕਿ ਇਹ ਕੀ ਬਣਦਾ ਹੈ," ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਜ਼ੀਨਾ ਦੀ ਗੱਲ ਦਾ ਉੱਤਰ ਦਿਤਾ। "ਲਿਆਉ ਇਤਨਾਂ ਚਿਰ ਇਸ ਦੇ "ਵਧੀਆ" ਤੇ "ਬਹੁਤ ਵਧੀਆ" ਨੰਬਰਾਂ ਦੇ ਨਾਂ ਦੀ ਹੀ ਪੀਈਏ," ਬੁੱਢੇ ਫ਼ੋਰਮੈਨ ਨੇ ਆਪਣੇ ਬੰਡਲ ਵਿਚੋਂ ਬੋਤਲਾਂ ਕਢ ਲਈਆਂ। "ਇਹ ਰਹੀ ਵੋਦਕਾ, ਪਿਆਕੜਾਂ ਲਈ — ਯਾਨੀ ਮੇਰੇ ਤੇ ਈਲੀਆ ਲਈ ; ਤੇ ਅੰਗੂਰੀ ਡਰਪੋਕਾਂ ਲਈ — ਵਿਦਿਆਰਥੀਆਂ ਤੇ ਔਰਤਾਂ ਲਈ......"

"ਠਹਿਰੋ, ਰਤਾ ਠਹਿਰ ਕੇ ਪੀ ਲੈਣਾ," ਅਗਾਫੀਯਾ ਕਾਰਪੋਵਨਾ ਨੇ ਗੱਲ ਟੋਕੀ। "ਪਹਿਲਾਂ ਕੋਈ ਵਲ ਸਿਰ ਦੀ ਗੱਲ ਬਾਤ ਤਾਂ ਕਰ ਲਈਏ !"

"ਵਲ ਸਿਰ ਦੀ ਗੱਲ ?" ਅਲੈਗਜ਼ਾਂਦਰ ਦੀ ਮੁਸਕਰਾਹਟ ਅਲੋਪ ਹੋ ਗਈ। "ਖ਼ੈਰ, ਜੇ ਤੁਸਾਂ ਸੰਜੀਦਾ ਗੱਲ ਹੀ ਕਰਨੀ ਹੈ ਤਾਂ ਕਰਦੇ ਰਹੋ।" ਉਸ ਨੇ ਫੇਰ ਆਪਣਾ

ਬੰਡਲ ਚੁੱਕ ਲਿਆ। "ਇਸ ਮੌਕੇ ਦੀ ਖ਼ੁਸ਼ੀ ਵਿਚ ਵਾਧਾ ਕਰਨ ਲਈ ਮੈਂ ਅਲੈਕਸੇਈ ਲਈ ਇਕ ਤਸਵੀਰ ਲੈ ਕੇ ਆਇਆ ਹਾਂ — ਇਸ ਦੀ ਪੜ੍ਹਾਈ ਵਿਚ ਕਾਮਯਾਬੀ ਲਈ ਤੁਹਫ਼ੇ ਵਜੋਂ। ਘਰ ਵਿਚ ਕੋਈ ਡਰਾਇੰਗ ਪਿੰਨ ਹਨ ?"

ਕੇਤਿਯਾ ਨੇ ਉਸ ਨੂੰ ਇਕ ਨਿੱਕੀ ਹਥੌੜੀ ਤੇ ਮੇਖਾਂ ਲਿਆ ਦਿਤੀਆਂ। ਅਲੈਗਜ਼ਾਂਦਰ ਅਲੈਗਜ਼ਾਂਦਰੋਵਿਚ ਨੇ ਇਕ ਵੱਡਾ ਸਾਰਾ ਪੁਰਾਣਾ ਕਾਗ਼ਜ਼ ਖੋਲ੍ਹਿਆ ਤੇ ਉਸ ਨੂੰ ਕੰਧ ਨਾਲ ਚਿਪਕਾਉਣਾ ਸ਼ੁਰੂ ਕਰ ਦਿਤਾ।

"ਲੈ ਬਈ, ਅਲੈਕਸੇਈ ! ਇਹ ਹੈ ਤੇਰੀ ਤਸਵੀਰ !" ਗੰਭੀਰ ਚੁੱਪ ਨੂੰ ਤੋੜਦਿਆਂ ਅਲੈਗਜ਼ਾਂਦਰ ਨੇ ਕਿਹਾ। "ਇਸ ਨੂੰ ਸੰਭਾਲ ਕੇ ਰਖੀਂ। ਮੈਂ ਇਸ ਨੂੰ ਪੰਝੀ ਵਰ੍ਹੇ ਤੋਂ ਵਧ ਸਮਾਂ ਸਾਂਭੀ ਰਖਿਆ ਹੈ।"

ਇਹ ਇਕ ਪੁਰਾਣਾ ਇਸ਼ਤਿਹਾਰ ਸੀ — ਇਨਕਲਾਬ ਦੇ ਪਹਿਲੇ ਵਰ੍ਹੇ ਦਾ ਇਸ਼ਤਿਹਾਰ। ਇਕ ਕਿਰਤੀ ਜਿਸ ਦੇ ਨਕਸ਼ਾਂ ਤੋਂ ਮਰਦਾਨਗੀ ਟਪਕਦੀ ਸੀ ਅਤੇ ਜਿਸ ਦੇ ਬਾਜ਼ੂਆਂ ਦਾ ਅੰਨ੍ਹਾ ਜ਼ੋਰ ਅਲੈਕਸੇਈ, ਐਨਤੋਨ, ਵਿਕਟਰ, ਕੋਸਤਿਯਾ ਤੇ ਈਲੀਆ ਮਾਤਵੀਯੇਵਿਚ ਅਤੇ ਹੋਰਨਾਂ ਹਜ਼ਾਰਾਂ ਕਿਰਤੀਆਂ ਨਾਲ ਮਿਲਦਾ ਜੁਲਦਾ ਸੀ। ਉਹ ਇਕ ਕਿਰਤੀ ਸੀ, ਜਿਸ ਦੇ ਹੱਥ ਵਿਚ ਹਥੌੜਾ ਸੀ ਅਤੇ ਉਹ ਆਪਣੇ ਹਥੌੜੇ ਨਾਲ ਦੁਨੀਆਂ ਦੇ ਨਕਸ਼ੇ ਦੁਆਲੇ ਵਲੀਆਂ ਜ਼ੰਜੀਰਾਂ ਨੂੰ ਤੋੜ ਰਿਹਾ ਸੀ। ਉਹ ਆਪਣੀ ਪੂਰੀ ਤਾਕਤ ਨਾਲ ਹਥੌੜੇ ਦੀ ਸੱਟ ਮਾਰ ਰਿਹਾ ਸੀ — ਸਦਾ ਅੱਗੇ ਹੀ ਅੱਗੇ ਵਧਦਾ ਹੋਇਆ। ਉਸ ਦੇ ਹਥੌੜੇ ਦੀ ਚੋਟ ਨਾਲ ਲੋਹੇ ਦੀਆਂ ਕੜੀਆਂ ਕੜਕ ਕਰ ਕੇ ਟੁੱਟਦੀਆਂ ਜਾਂਦੀਆਂ ਹਨ। ਅਤੇ ਉਸ ਦੇ ਹਥੌੜੇ ਦੀ ਗਰਜ ਦੁਨੀਆਂ ਦੇ ਹਰ ਹਿੱਸੇ ਤੋਂ ਦੂਗਣੀ ਚੌਗਣੀ ਹੋ ਕੇ ਸਣਾਈ ਦੇ ਰਹੀ ਸੀ।

